# ਭਾਈ ਦਿੱਤ ਸਿੰਘ ਗਿਆਨੀ

## ਜੀਵਨ, ਰਚਨਾ ਤੇ ਸ਼ਖ਼ਸੀਅਤ

ਡਾ. ਕਰਨੈਲ ਸਿੰਘ ਸੋਮਲ



ਸਿੰਘ ਬ੍ਰਦਰਜ਼
ਅੰਮ੍ਰਿਤਸਰ

BHAI DITT SINGH GYANI

JIVAN, RACHNA TE SHAKHSIAT

[Life, Works and Personality of Bhai Ditt Singh Gyani]

*by*

Dr. KARNAIL SINGH SOMAL
337, PHASE 6, SECTOR 56,
S.A.S. NAGAR, DISTT. ROPAR (PUNJAB) - 160 055



ਪਹਿਲਾ ਸੰਸਕਰਣ ਸਤੰਬਰ 2003
ਦੂਜਾ ਸੰਸ਼ੋਧਿਤ ਸੰਸਕਰਣ ਅਗਸਤ 2005

ISBN 81-7205-341-X

**ਮੁੱਲ : 275-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

ਭੂਮਿਕਾ

# ਚੌਮੁਖੀਆ ਦੀਵਾ ਜਗੇ ਪਿਆ

ਭਾਈ ਦਿੱਤ ਸਿੰਘ ਦੇ ਪਿੰਡ ਕਲੌੜ ਦਾ ਜੰਮਪਲ, ਪੰਜਾਬ ਸਕੂਲ ਸਿੱਖਿਆ ਬੋਰਡ ਦੀਆਂ ਪੰਜਾਬੀ ਪਾਠ-ਪੁਸਤਕਾਂ ਦਾ ਸੁਯੋਗ ਲੇਖਕ, ਸੰਪਾਦਕ, ਗੰਭੀਰ ਖੋਜੀ ਤੇ ਨਿਵੇਕਲੀ ਵਾਰਤਕ-ਸ਼ੈਲੀ ਦਾ ਨਿਬੰਧਕਾਰ ਡਾ. ਸੋਮਲ, ਇਸ ਤੋਂ ਪਹਿਲਾਂ ਆਪਣੀਆਂ ਦੋ ਨਿਬੰਧ-ਪੁਸਤਕਾਂ (*ਜ਼ਿੰਦਗੀ ਉਤਸਵ ਹੈ ਤੇ ਜੀਵਨ-ਜੁਗਤਾਂ ਦੀ ਤਲਾਸ਼*) ਨਾਲ ਸਿਆਣੇ ਪਾਠਕਾਂ ਵਿਚ ਆਪਣੀ ਸਿਰਜਣਸ਼ੀਲ ਪ੍ਰਤਿਭਾ ਦੀ ਪੱਕੀ ਪਛਾਣ ਬਣਾ ਚੁੱਕਾ ਹੈ। ਹਥਲੀ ਪੁਸਤਕ ਵੀ ਉਸਦੇ ਖੋਜੀ, ਸੋਚਵਾਨ ਤੇ ਮਿਹਨਤੀ ਸੁਭਾਅ ਦਾ ਪ੍ਰਤੱਖ ਪ੍ਰਮਾਣ ਹੈ। ਇਹ ਆਪਣੇ ਪਿੰਡ ਤੇ ਇਲਾਕੇ ਦੀ ਉੱਘੀ ਹਸਤੀ ਨੂੰ ਅਕੀਦਤ ਪੇਸ਼ ਕਰਨ ਦਾ ਉਸਦਾ ਇਕ ਵਧੀਆ ਅੰਦਾਜ਼ ਤਾਂ ਹੈ ਹੀ, ਪਰ ਇਸ ਤੋਂ ਵੱਧ ਇਹ ਪੁਸਤਕ ਦਿੱਤ ਸਿੰਘੀ ਚੇਤਨਾ ਦੇ, ਇਕ ਸਦੀ ਤੋਂ ਓਹਲੇ ਵਿਚ ਜਗਦੇ ਆ ਰਹੇ, ਚਰਾਗ਼ ਨੂੰ ਨਮੂਦਾਰ ਕਰ ਕੇ, ਇੱਕੀਵੀਂ ਸਦੀ ਦੀ ਦੇਹਲੀ 'ਤੇ ਧਰਨ ਦਾ ਬੜਾ ਵੇਲੇ ਸਿਰ ਉਪਰਾਲਾ ਹੈ। ਇਸ ਦੇ ਚਾਨਣ ਵਿਚ ਸਾਨੂੰ ਇਕ ਪਾਸੇ ਪਿਛਲੇ ਸੌ, ਸਵਾ-ਸੌ ਸਾਲ ਦੇ ਪੰਜਾਬ ਦੇ ਇਤਿਹਾਸ ਦੇ ਕਈ ਅਣਗੌਲੇ ਪਹਿਲੂ ਨਜ਼ਰ ਆਉਣਗੇ ਤੇ ਦੂਜੇ ਪਾਸੇ ਇਸ ਸੱਚ ਦਾ ਗਿਆਨ ਵੀ ਹੋਵੇਗਾ ਕਿ ਹੂ-ਬ-ਹੂ ਉਹੀ ਸਮਾਜਿਕ ਕੁਰੀਤੀਆਂ, ਬੁਰਾਈਆਂ ਤੇ ਸਮੱਸਿਆਵਾਂ ਵਧੇਰੇ ਵਿਕਰਾਲ ਰੂਪ ਵਿਚ ਅੱਜ ਵੀ ਸਾਡੇ ਸਾਹਮਣੇ ਹਨ, ਜਿਨ੍ਹਾਂ ਨਾਲ ਉਨ੍ਹੀਵੀਂ ਸਦੀ ਦੇ ਅਖ਼ੀਰ ਤੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਭਾਈ ਦਿੱਤ ਸਿੰਘ ਅਤੇ ਉਨ੍ਹਾਂ ਦੇ ਸਮਕਾਲੀ ਜੂਝਦੇ ਰਹੇ। ਜੇ ਸਮੱਸਿਆਵਾਂ ਸਮਾਨ ਹਨ ਤਾਂ ਕੁਦਰਤੀ ਹੈ ਕਿ ਇਨ੍ਹਾਂ ਨਾਲ ਲੜਨ ਲਈ ਹੁਣ ਵੀ ਸਾਨੂੰ ਉਹੋ ਜਿਹੇ ਹੀ ਹਥਿਆਰ ਤੇ ਦਾਉਪੇਚ ਘੜਨੇ ਪੈਣਗੇ, ਜਿਨ੍ਹਾਂ ਨੂੰ ਘੜਨ ਤੇ ਵਰਤਣ ਦੀ ਜਾਚ ਭਾਈ ਦਿੱਤ ਸਿੰਘ ਨੇ ਅੱਜ ਤੋਂ ਸਵਾ ਸਦੀ ਪਹਿਲਾਂ ਸਿੱਖ ਲਈ ਸੀ: ਸੁਤੰਤਰ ਸੋਚ, ਸਿਧਾਂਤਕ ਤਰਕ, ਵਿਗਿਆਨਕ ਵਿਦਿਆ, ਸੱਚੇ ਸੰਚਾਰ ਸਾਧਨ, ਸੈਕੂਲਰ ਸਿੱਖਿਆ-ਨੀਤੀ, ਪ੍ਰਗਤੀਸ਼ੀਲ ਸੱਭਿਆਚਾਰਕ ਸੰਗਠਨ, ਮਾਨਵ-ਹਿਤੈਸ਼ੀ ਲਹਿਰਾਂ ਅਤੇ ਇਨਕਲਾਬੀ ਅੰਦੋਲਨ। ਡਾ. ਸੋਮਲ ਦੀ ਲਗਨ ਤੇ ਖੋਜ ਦਾ ਨਤੀਜਾ, ਇਹ ਪੁਸਤਕ ਅਜਿਹਾ ਚੌਮੁਖੀਆ ਦੀਵਾ ਹੈ, ਜਿਸ ਤੋਂ ਸੁਹਿਰਦ ਪਾਠਕ ਨੂੰ ਆਪਣੇ ਪਿੱਛੇ ਦੀ ਸੁਚੇਤਨਾ ਤੇ ਅੱਗਾ ਸੰਵਾਰਨ ਲਈ ਦਿਸ਼ਾ-ਦ੍ਰਿਸ਼ਟੀ ਵੀ ਪ੍ਰਾਪਤ ਹੁੰਦੀ ਹੈ ਅਤੇ ਸੱਜੇ-ਖੱਬੇ ਵਿਚਰਦੀਆਂ ਦੁਸ਼ਮਣ-ਦੋਸਤ ਤਾਕਤਾਂ ਦੀ ਪਛਾਣ ਵੀ। ਅੱਜ ਦੇ ਸਮੇਂ ਵਿਚ ਇਸ ਪੁਸਤਕ ਦੀ ਇਹੋ ਪ੍ਰਸੰਗਕਤਾ ਤੇ ਮਹੱਤਤਾ ਹੈ।

ਪੁਸਤਕ ਦੇ ਪਹਿਲੇ ਸੱਤ ਅਧਿਆਇ ਭਾਈ ਦਿੱਤ ਸਿੰਘ ਦੇ ਜੀਵਨ-ਸਫ਼ਰ ਦੀ ਬਾਤ ਪਾਉਂਦੇ ਹਨ: ਸੰਤ ਪਰਿਵਾਰ ਦੀ ਗੁੜ੍ਹਤੀ; ਗੁਲਾਬਦਾਸੀ ਡੇਰਿਆਂ ਦੀ

ਸਿੱਖਿਆ-ਦੀਖਿਆ; ਨਿਰਮਲਿਆਂ ਦੀ ਸੰਗਤ; ਭਿੰਨ-ਭਿੰਨ ਗੁਰੂਆਂ ਕੋਲੋਂ ਇਕ ਤੋਂ ਵੱਧ ਭਾਸ਼ਾਵਾਂ, ਵੇਦਾਂਤ ਤੇ ਪਿੰਗਲ ਦਾ ਗੂੜ੍ਹ ਗਿਆਨ; ਸੁਆਮੀ ਦਯਾਨੰਦ ਦੇ ਆਰੀਆ ਸਮਾਜ ਨਾਲ ਸੰਵਾਦੀ ਰਿਸ਼ਤਾ; ਸਿੰਘ ਸਭਾ ਲਹਿਰ ਦੀਆਂ ਸਰਗਰਮੀਆਂ; ਖ਼ਾਲਸਾ ਕਾਲਜ ਤੇ ਹੋਰ ਵਿਦਿਅਕ ਸੰਸਥਾਵਾਂ ਦੀ ਸਥਾਪਨਾ ਵਿਚ ਯੋਗਦਾਨ; *ਖ਼ਾਲਸਾ ਅਖ਼ਬਾਰ* ਦਾ ਸੰਪਾਦਨ; ਓਰੀਐਂਟਲ ਕਾਲਜ ਲਾਹੌਰ ਵਿਚ ਅਧਿਆਪਨ; ਗੱਲ ਕੀ 1850 ਤੋਂ 1901 ਤਕ ਦਾ ਇਹ ਤੇਜ਼ ਰਫ਼ਤਾਰ ਪੈਂਡਾ ਇਉਂ ਹੈ, ਜਿਵੇਂ ਕਾਲੀਆਂ ਘਟਾਵਾਂ ਵਿਚ 'ਬਿਜਲੀ ਕੂੰਦ ਗਈ ਥੱਰਰਾਂਦੀ, ਹੁਣ ਚਕਾਚੂੰਧ ਹੈ ਛਾਈ।' ਡਾ. ਸੋਮਲ ਨੇ ਭਾਈ ਦਿੱਤ ਸਿੰਘ ਦੀ ਜ਼ਿੰਦਗੀ ਦੀ ਇਸ ਵੇਗਮਈ ਬੇਕਰਾਰੀ ਨੂੰ ਇੰਨੇ ਸੰਖੇਪ ਬਿਰਤਾਂਤ ਤੇ ਸਰਪਟ ਸ਼ੈਲੀ ਵਿਚ ਸਿਰਜਿਆ ਹੈ ਕਿ ਉਨ੍ਹਾਂ ਦਾ ਬਿਜਲਈ ਜਲਾਲ ਇਸ ਵਿੱਚੋਂ ਗਰਜਦਾ-ਲਿਸ਼ਕਦਾ ਸੁਣਦਾ ਵੀ ਹੈ ਤੇ ਦਿਸਦਾ ਵੀ। ਇਹ ਜਲਾਲ ਸਿੱਧਾ ਪਾਠਕ ਦੇ ਦਿਲ ਨੂੰ ਜਾ ਛੂੰਹਦਾ ਹੈ ਤੇ ਉਸ ਦਾ ਚਿੱਤ ਕਰਦਾ ਹੈ ਕਿ ਗਿਆਨੀ ਦਿੱਤ ਸਿੰਘ ਵਰਗਾ ਕੁਝ ਕਰੀਏ!

ਪੁਸਤਕ ਦਾ ਦੂਜਾ ਖੰਡ, 'ਕਲਮ ਜੋ ਚੱਲੀ,' ਭਾਈ ਦਿੱਤ ਸਿੰਘ ਦੀ ਵੰਨ-ਸੁਵੰਨੀ ਗਦ-ਪਦ ਰਚਨਾ, ਕਿਤਾਬਾਂ ਤੇ ਲੇਖਾਂ ਦਾ ਤਰਤੀਬਵਾਰ ਤੁਆਰਫ਼ ਕਰਾਉਂਦਾ ਹੈ। ਭਾਈ ਦਿੱਤ ਸਿੰਘ ਦੁਆਰਾ ਸੰਪਾਦਿਤ *ਖ਼ਾਲਸਾ ਅਖ਼ਬਾਰ*, ਲਾਹੌਰ ਦੀਆਂ ਲੱਗਭਗ ਸਾਰੀਆਂ ਪੁਰਾਣੀਆਂ ਫ਼ਾਈਲਾਂ ਅਤੇ ਉਨ੍ਹਾਂ ਦੀਆਂ ਚਾਰ ਦਰਜਨ ਤੋਂ ਉੱਤੇ ਛਪੀਆਂ ਪੁਸਤਕਾਂ ਵਿੱਚੋਂ ਤਿੰਨ ਦਰਜਨ ਤਾਂ ਡਾ. ਸੋਮਲ ਨੇ ਥਾਂ-ਥਾਂ ਜਾ ਕੇ ਭਾਲੀਆਂ ਤੇ ਪੜ੍ਹੀਆਂ ਹਨ। ਉਸ ਦਾ ਇਹ ਹੱਠ-ਜੋਗ ਸ਼ਾਇਦ ਨੰਦਪੁਰ ਕਲੌੜ ਦੀ ਮਿੱਟੀ ਦੀ ਹੀ ਬਖ਼ਸ਼ਸ਼ ਹੈ। ਡਾ. ਸੋਮਲ ਦਾ ਮੁੱਖ ਮੰਤਵ ਭਾਵੇਂ ਇਨ੍ਹਾਂ ਲਿਖਤਾਂ ਦੀ ਪ੍ਰਮਾਣਿਕਤਾ ਨੂੰ ਸਿੱਧ ਕਰਨਾ ਤੇ ਇਨ੍ਹਾਂ ਦੇ ਆਧਾਰ 'ਤੇ ਗਿਆਨੀ ਜੀ ਦੇ ਜੀਵਨ ਤੇ ਸ਼ਖ਼ਸੀਅਤ ਬਾਰੇ ਭਰਵੀਂ ਜਾਣਕਾਰੀ ਦੇਣਾ ਹੀ ਸੀ, ਪਰ ਇਨ੍ਹਾਂ ਲਿਖਤਾਂ ਵਿੱਚੋਂ ਲੰਮੀਆਂ-ਲੰਮੀਆਂ ਟੂਕਾਂ ਦੇ ਕੇ ਉੱਨੀਵੀਂ ਸਦੀ ਦੇ ਪਿਛਲੇ ਅੱਧ ਵਿਚ ਪੰਜਾਬ ਦੀ ਨਵ-ਜਾਗ੍ਰਿਤੀ ਲਹਿਰ ਦਾ ਬਿੰਬ ਸਿਰਜਣ ਦਾ ਜਤਨ ਵੀ ਕੀਤਾ ਗਿਆ ਹੈ। ਇਸ ਨਵੀਂ ਚੇਤਨਾ (ਜਿਸ ਨੂੰ ਆਧੁਨਿਕ ਵੀ ਕਿਹਾ ਜਾਂਦਾ ਹੈ) ਦਾ ਜਨਮ ਸਿੱਖ ਧਰਮ ਦੇ ਮਾਨਵਵਾਦੀ ਅਸੂਲਾਂ ਅਤੇ ਪੱਛਮੀ ਸਿੱਖਿਆ ਪ੍ਰਣਾਲੀ ਦੁਆਰਾ ਪ੍ਰਸਾਰਿਤ ਵਿਗਿਆਨਕ ਸੋਚ ਦੇ ਸੁਮੇਲ ਵਿੱਚੋਂ ਹੋਇਆ, ਇਹ ਗੱਲ ਇਨ੍ਹਾਂ ਲਿਖਤਾਂ ਤੋਂ ਭਲੀਭਾਂਤ ਸਿੱਧ ਹੋ ਜਾਂਦੀ ਹੈ।

ਨਵੀਂ ਵਿਦਿਆ ਦਾ ਸਵਾਲ ਭਾਈ ਦਿੱਤ ਸਿੰਘ ਤੇ ਉਨ੍ਹਾਂ ਦੇ ਸਮਕਾਲੀ ਚਿੰਤਕਾਂ (ਜਿਨ੍ਹਾਂ ਦਾ ਉਲੇਖ ਡਾ. ਸੋਮਲ ਨੇ 'ਵਿਸ਼ੇਸ਼ ਸ਼ਖ਼ਸੀਅਤਾਂ' ਵਿਚ ਕੀਤਾ ਹੈ) ਲਈ ਇਕ ਅਹਿਮ ਸਵਾਲ ਸੀ, ਕਿਉਂਕਿ ਪੱਛਮੀ ਵਿੱਦਿਆ ਦੇ ਆਗਮਨ, ਵਿਸ਼ੇਸ਼ ਕਰਕੇ ਪੰਜਾਬ ਯੂਨੀਵਰਸਿਟੀ (1882) ਦੀ ਸਥਾਪਨਾ, ਤੋਂ ਪਹਿਲਾਂ ਗੁਰਦੁਆਰਿਆਂ, ਡੇਰਿਆਂ, ਮਸਜਿਦਾਂ, ਧਰਮਸ਼ਾਲਾਵਾਂ ਆਦਿ ਵਿਚ ਦਿੱਤੀ ਜਾਂਦੀ ਦੇਸੀ ਸਿੱਖਿਆ ਦਾ ਜ਼ੋਰ ਭਾਵੇਂ ਨੈਤਿਕ ਮੁੱਲਾਂ ਉੱਤੇ ਸੀ, ਪਰ ਉਹ ਵਧੇਰੇ ਕਰਕੇ ਵਹਿਮ ਭਰਮ ਫੈਲਾਉਣ ਵਾਲੀ ਤੇ ਵਹੀ-ਖ਼ਾਤਿਆਂ ਦਾ ਹਿਸਾਬ-ਕਿਤਾਬ ਰੱਖਣਾ ਸਿਖਾਉਣ ਵਾਲੀ ਹੀ ਸੀ, ਆਧੁਨਿਕ ਸੋਚ ਵਿਚਾਰ ਤੇ ਉਚੇਰੀ ਸਿੱਖਿਆ ਨਾਲ ਇਸ ਦਾ ਕੋਈ ਸੰਬੰਧ ਨਹੀਂ ਸ਼ੀ, ਜਦ ਕਿ ਸਾਮੰਤੀ ਸਮਾਜ ਦੇ ਟੁੱਟਣ ਨਾਲ ਨਵੇਂ ਉਸਰ ਰਹੇ ਪੂੰਜੀਵਾਦੀ ਵਿਸ਼ਵ ਸਮਾਜ ਨਾਲ

ਜੁੜ ਕੇ ਤਰੱਕੀ ਕਰਨ ਲਈ ਪੰਜਾਬੀ ਜਨ-ਮਾਨਸ ਨੂੰ ਧਾਰਮਿਕ ਅੰਧ-ਵਿਸ਼ਵਾਸ, ਮਜ਼੍ਹਬੀ ਫ਼ਿਰਕਾਪ੍ਰਸਤੀ ਤੇ ਪਾਖੰਡਾਂ ਵਿੱਚੋਂ ਕੱਢਣਾ ਜ਼ਰੂਰੀ ਸੀ। ਇਸ ਦੇ ਲਈ ਨਵੀਂ ਵਿਦਿਆ, ਇਸਤਰੀ ਵਿਦਿਆ, ਪੰਜਾਬੀ ਬੋਲੀ ਦੀ ਉੱਨਤੀ ਤੇ ਸਿੱਖ ਧਰਮ ਦੇ ਮਾਨਵਵਾਦੀ ਅਸੂਲਾਂ ਦਾ ਪਰਚਾਰ ਜ਼ਰੂਰੀ ਸੀ। ਜਿਵੇਂ ਯੂਰਪੀ 'ਰਿਨੇਸਾਂ' ਨੇ ਯੂਨਾਨੀ ਤੇ ਰੋਮਨ ਗ੍ਰੰਥਾਂ ਤੋਂ ਪ੍ਰੇਰਨਾ ਲਈ, ਉਸੇ ਤਰ੍ਹਾਂ ਪੰਜਾਬੀ ਨਵ-ਜਾਗ੍ਰਿਤੀ ਲਹਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਵਾਲੀ ਸਪਿਰਟ ਤੋਂ ਪ੍ਰੇਰਿਤ ਸੀ। ਪਰ ਖ਼ਾਲਸਾ ਪੰਥ ਵਿਚ ਆ ਰਹੀਆਂ ਕੁਰੀਤੀਆਂ ਨੂੰ ਦੂਰ ਕਰਨਾ, ਅੰਗਰੇਜ਼ ਦੀ ਗ਼ੁਲਾਮੀ ਦੇ ਵਿਰੁੱਧ ਲੜਨਾ ਤੇ ਜਾਤ-ਪਾਤ ਦੀ ਸੰਸਥਾ ਦੇ ਤੂਸੜੇ ਉਡਾਉਣਾ ਵੀ ਪੰਜਾਬੀ ਪੁਨਰ-ਜਾਗਰਣ ਤੇ ਨਵ-ਚੇਤਨਾ ਦੇ ਮੁੱਖ ਉਦੇਸ਼ਾਂ ਤੇ ਉਪਦੇਸ਼ਾਂ ਵਿਚ ਸ਼ਾਮਲ ਸਨ। ਭਾਈ ਦਿੱਤ ਸਿੰਘ ਇਸ ਚੇਤਨਾ-ਲਹਿਰ ਦੇ ਮੋਹਰੀਆਂ ਵਿੱਚੋਂ ਸਨ। ਸਿੰਘ ਸਭਾ ਲਹਿਰ ਦੇ ਦਸਤਾਵੇਜ਼ਾਂ, *ਖ਼ਾਲਸਾ ਅਖ਼ਬਾਰ* ਦੇ ਲੇਖਾਂ, ਗਿਆਨੀ ਜੀ ਦੇ ਭਾਸ਼ਣਾਂ ਤੇ ਪੁਸਤਕਾਂ ਵਿਚ ਉਪਰੋਕਤ ਵਿਚਾਰਾਂ ਤੇ ਮਨੋਰਥਾਂ ਉੱਤੇ ਬਾਰ-ਬਾਰ ਜ਼ੋਰ ਦਿੱਤਾ ਗਿਆ ਹੈ। ਉਨ੍ਹਾਂ ਦੀਆਂ ਕਾਵਿ ਪੁਸਤਕਾਂ ਵਿੱਚੋਂ ਦਿੱਤੀਆਂ ਟੂਕਾਂ ਇਸ ਸੰਦਰਭ ਵਿਚ ਪੜ੍ਹਨ ਵਾਲੀਆਂ ਹਨ, ਜਿਨ੍ਹਾਂ ਵਿੱਚੋਂ ਕੁਝ ਸਤਰਾਂ ਇਉਂ ਹਨ :

1. ਵਿਦਯਾ ਦੀ ਹੈ ਕਮੀ ਸਭ ਹੋਰ ਨਾ ਦੂਜੀ ਬਾਤ।
   ਸਾਰੇ ਕਰਮ ਮਲੀਨ ਇਹ ਅਵਿਦਯਾ ਕਰਵਾਤ। *(ਮੀਰਾਂ ਮਨੌਤ)*

2. ਪੜ੍ਹ ਵਿਦਯਾ ਜਬ ਲਾਇਕ ਹੋਸਨ ਧਰਮ ਕਰਮ ਮਹਿ ਪੱਕੇ।
   ਤਬ ਕੁਰੀਤ ਨੂੰ ਬਾਹਰ ਕੱਢਨ ਪੰਥੋਂ ਦੇ ਕੇ ਧੱਕੇ। *(ਖਾਲਸਾ ਕਾਲਜ)*

3. ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ।
   ਸੱਪਾਂ ਕੁੱਤਿਆਂ ਬਿਲਿਯਾਂ ਕਾਂਵਾਂ ਅਪਨੇ ਪੀਰ ਬਨਾਂਦਾ। *(ਗੁੱਗਾ ਗਪੌੜਾ)*

4. ਜਿਤਨੀ ਕਤਲ ਜਗਤ ਵਿਚ ਕੀਤੀ ਇਨ੍ਹਾਂ ਮਜ਼ਹਬ ਦੇ ਲੋਗਾਂ।
   ਉਤਨਾ ਨਹੀਂ ਜਗਤ ਨੂੰ ਪਾਇਆ ਹੋਰ ਕਿਸੇ ਵਿਚ ਸੋਗਾਂ।
   ਜਿਸਤੇ ਮੈਂ ਹਾਂ ਸਚ ਆਖਦਾ, ਜਿਤਨੇ ਚਿਰ ਜਗ ਮਾਹੀਂ।
   ਇਕ ਧਰਮ ਨਾ ਹੋਵੇ ਸਭ ਦਾ, ਸੁਖ ਹੋਵਸੀ ਨਾਹੀਂ।...
   ਜੇ ਇਸ ਦਾ ਕੁਝ ਜਤਨ ਨਾ ਕੀਤਾ ਚੁਪ ਰਹੇ ਤੁਮ ਸਾਰੇ।
   ਤਾਂ ਇਸ ਦੁਨੀਆਂ ਉਪਰ ਰਹਿਨਾ ਔਖਾ ਹੋਗ ਪਿਆਰੇ। *(ਧਰਮ ਦਰਪਨ)*

ਭਾਈ ਦਿੱਤ ਸਿੰਘ ਨੇ ਅਜਿਹੇ ਮਜ਼੍ਹਬੀ ਜਨੂੰਨ ਨੂੰ 'ਡਾਢੀ ਬੀਮਾਰੀ' ਕਿਹਾ ਹੈ ਤੇ ਇਸ ਤੋਂ ਛੁਟਕਾਰਾ ਪਾਉਣ ਲਈ ਜੋ ਨੁਸਖ਼ਾ ਉਨ੍ਹਾਂ ਦੱਸਿਆ ਹੈ, ਉਸ ਵਿਚ ਦੋ ਚੀਜ਼ਾਂ ਪ੍ਰਮੁੱਖ ਹਨ : ਪਹਿਲੀ ਹੈ ਸੋਚ-ਵਿਚਾਰ ਤੇ ਦੂਜੀ ਹੱਠ-ਧਰਮੀ ਤੇ ਪੱਖਪਾਤ ਦਾ ਤਿਆਗ ਕਰਕੇ ਤੇ ਆਪਣੀ ਨਿੱਜੀ ਅਕਲ ਵਰਤ ਕੇ ਕਿਸੇ ਧਰਮ ਦੀ ਚੋਣ ਕਰਨਾ। 'ਸੁਤੰਤਰਤਾ' ਨਾਂ ਦੇ ਲੇਖ ਵਿਚ ਉਹ ਦੱਸਦੇ ਹਨ ਕਿ ਨਵੀਂ ਵਿਦਿਆ ਹਾਸਲ ਕਰਕੇ ਬੰਦਾ ਆਜ਼ਾਦ ਰਹਿ ਸਕਦਾ ਹੈ; ਜਿਵੇਂ ਵਕੀਲ, ਡਾਕਟਰ, ਆਦਿ। ਸ਼ਾਇਦ ਇਸੇ ਲਈ ਉਹਨਾਂ ਨੇ ਆਪਣੇ ਪੁੱਤਰ ਨੂੰ ਡਾਕਟਰੀ ਵਿਦਿਆ ਪੜ੍ਹਨ ਲਈ ਮੈਡੀਕਲ ਕਾਲਜ ਵਿਚ ਦਾਖ਼ਲ ਕਰਵਾਇਆ ਸੀ। ਨਵੀਂ ਵਿਦਿਆ ਦੇ ਵਿਆਪਕ ਪ੍ਰਸਾਰ ਤੇ ਪ੍ਰਬੰਧ ਅਤੇ ਆਮ ਲੋਕਾਂ ਲਈ ਪੁਰਾਣੇ ਰਾਜਿਆਂ ਨਾਲੋਂ ਵਧੀਆ ਪ੍ਰਸ਼ਾਸਨ ਦੇਣ ਸਦਕਾ ਹੀ

ਭਾਈ ਦਿੱਤ ਸਿੰਘ *ਰਾਜ ਪ੍ਰਬੋਧ ਨਾਟਕ* ਵਿਚ 'ਕੈਸਰ ਹਿੰਦ ਕੋ ਅਸੀਸ' ਦੇ ਸਿਰਲੇਖ ਹੇਠ ਮਲਕਾ ਵਿਕਟੋਰੀਆ ਨੂੰ ਸੰਬੋਧਿਤ ਹਨ:

> ਦਿਤ ਹਰਿ (ਦਿਤ ਸਿੰਘ) ਕੀ ਕਰੁਣਾ ਤੁਮ ਪੈ,
> ਸਦਾ ਹੋ ਵਿਕਟੋਰੀਆ ਰਾਣੀ।

ਇਸ ਪ੍ਰਸੰਗ ਵਿਚ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਨਾਅਹਿਲ ਵਾਰਸਾਂ ਦਾ ਖੰਡਨ ਕੀਤਾ ਹੈ ਤੇ ਕਿਹਾ ਹੈ ਕਿ ਰਾਜ-ਸੱਤਾ ਆਮ ਲੋਕਾਂ ਦੇ ਭਲੇ ਲਈ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਇਕ ਆਦਰਸ਼ਕ ਰਾਜ ਤੇ ਸਮਾਜ ਦੀ ਕਲਪਿਤ ਤਸਵੀਰ ਇਉਂ ਖਿੱਚੀ ਹੈ:

> ਊਚ ਨੀਚ ਨਿਰਧਨ ਧਨਵਾਨਾ।
> ਪੁਰਖ ਨਾਰ ਨਿਰਬਲ ਬਲਸਾਨਾ।
> ਬਾਲ ਯੁਵਾ ਬੁੱਢਾ ਜੋ ਹੋਈ।
> ਕਿਸੇ ਦੁਖਾਵਤ ਨਾਹਿ ਨ ਕੋਈ।

ਇਸ ਸਮਤਾਵਾਦੀ ਦ੍ਰਿਸ਼ਟੀ ਤੋਂ ਸ਼ਾਇਦ ਉਹਨਾਂ ਨੂੰ ਮਲਕਾ ਵਿਕਟੋਰੀਆ ਦਾ ਬ੍ਰਿਟਿਸ਼ ਰਾਜ ਚੰਗਾ ਲੱਗਦਾ ਹੋਵੇ, ਪਰ ਇਸ ਰਾਜ ਦੀਆਂ ਸਾਮਰਾਜੀ ਬਸਤੀਵਾਦੀ ਨੀਤੀਆਂ ਤੇ ਇਸ ਦੁਆਰਾ ਹਿੰਦੋਸਤਾਨ ਦੀ ਜੋ ਲੁਟਾਈ ਹੋ ਰਹੀ ਸੀ, ਉਸ ਦੇ ਖ਼ਿਲਾਫ਼ ਉਹ ਲੋਕਾਂ ਨੂੰ ਇਕਮੁੱਠ ਹੋਣ ਲਈ ਪ੍ਰੇਰਦੇ ਤੇ ਸਾਮਰਾਜੀ ਲੋਟੂ ਤਾਕਤਾਂ ਤੋਂ ਦੇਸ਼ ਨੂੰ ਬਚਾਉਣ ਦਾ ਸੰਦੇਸ਼ ਵੀ ਅਲੰਕਾਰਕ ਭਾਸ਼ਾ ਵਿਚ ਦਿੰਦੇ ਰਹੇ ਸਨ। ਜਿਵੇਂ ਆਪਣੇ ਇਕ ਭਾਸ਼ਣ ਵਿਚ ਘਰ ਦਾ ਦ੍ਰਿਸ਼ਟਾਂਤ ਦੇ ਕੇ ਉਹ ਦੇਸ਼ ਦੇ ਬਚਾਉ ਦੀ ਗੱਲ ਕਰਦੇ ਹਨ:

> ਜੇ ਤੁਸੀਂ ਇਹ ਜਾਨਦੇ ਹੋ ਕਿ ਉਨਤੀ ਨਹੀਂ ਹੁੰਦੀ ਤਾਂ ਕਿਯਾ ਆਪਦੇ ਚਿਤਿ ਵਿਚਿ ਇਤਨੀ ਇਛਯਾ ਨਹੀਂ ਹੈ ਕਿ ਜਿਸ ਘਰ ਦੇ ਵਿਚਿ ਸਾਡੇ ਬਾਪ ਦਾਦੇ ਵਸਦੇ ਰਹੇ ਤੇ ਅਸੀਂ ਭੀ ਪਰਵਰਸ਼ ਪਾਈ ਹੈ—ਉਸਨੋ ਮੀਹਾਂ ਪਾਨੀਆਂ ਤੋਂ ਬਚਾਈਏ ਅਰ ਚੋਰਾਂ ਤੋਂ ਰੱਖਿਆ ਕਰੀਏ।

ਅਸਲ ਵਿਚ ਬਰਤਾਨਵੀ ਸਾਮਰਾਜ ਦੀ ਭੂਮਿਕਾ ਉਸ ਸਮੇਂ ਦੁ-ਮੂਹੀਂ ਸੀ। ਇਸ ਦਾ ਇਕ ਮੂੰਹ ਅੱਗੇ ਵੱਲ ਸੀ ਤੇ ਇਕ ਪਿੱਛੇ ਵੱਲ। ਜਿਹੜਾ ਮੂੰਹ ਅੱਗੇ ਵੱਲ ਸੀ, ਉਹ ਸਾਮੰਤੀ ਆਰਥਿਕ-ਰਾਜਨੀਤਕ ਪ੍ਰਬੰਧ ਨੂੰ ਢਾਹ ਕੇ ਅਤੇ ਮੱਧਯੁਗੀ ਸਮਾਜਿਕ-ਨੈਤਿਕ ਮੁੱਲਾਂ ਨੂੰ ਛਿੰਨ-ਭਿੰਨ ਕਰ ਕੇ ਨਵੇਂ ਪੂੰਜੀਵਾਦੀ ਉਦਯੋਗਿਕ ਢਾਂਚੇ ਤੇ ਆਧੁਨਿਕ ਮੁੱਲ ਵਿਧਾਨ ਦੀ ਸਿਰਜਣਾ ਕਰ ਰਿਹਾ ਸੀ, ਪਰ ਜਿਹੜਾ ਮੂੰਹ ਪਿੱਛੇ ਵੱਲ ਸੀ, ਉਹ ਨਵੀਂ ਜਗੀਰਦਾਰੀ-ਸ਼ਾਹੂਕਾਰੀ ਨੂੰ ਆਪਣੇ ਹੱਕ ਵਿਚ ਤਕੜਾ ਕਰ ਰਿਹਾ ਸੀ ਤੇ ਮਜ਼ਬੀ ਆਧਾਰ 'ਤੇ ਆਮ ਜਨਤਾ ਨੂੰ ਵੰਡ ਕੇ, ਰਾਜ ਕਰਨ ਤੇ ਸਦਾ ਲਈ ਭਾਰਤ ਨੂੰ ਆਪਣੇ ਜੂਲੇ ਹੇਠ ਰੱਖਣ ਦੀ ਵਿਉਂਤ ਬਣਾ ਰਿਹਾ ਸੀ। ਇਸ ਲਈ ਭਾਈ ਦਿੱਤ ਸਿੰਘ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੇ ਮੱਦੇ-ਨਜ਼ਰ ਇਸ ਦੀ ਸਿੱਧੀ ਆਲੋਚਨਾ ਨਹੀਂ ਕਰਦੇ, ਪਰ ਖ਼ਾਲਸਈ ਨੈਤਿਕਤਾ, ਪੰਜਾਬੀ ਬੋਲੀ ਦੀ ਉੱਨਤੀ ਤੇ ਨਵੀਂ ਵਿਦਿਆ ਪੜ੍ਹ ਕੇ ਆਪਣੇ ਪੈਰਾਂ 'ਤੇ ਖੜੇ ਹੋਣ ਉੱਤੇ ਜ਼ੋਰ ਦੇ ਕੇ ਉਹ ਬਸਤੀਵਾਦ ਦੇ ਜੂਲੇ ਹੇਠੋਂ ਨਿਕਲਣ ਦੇ ਰਸਤਿਆਂ ਵੱਲ ਹੀ ਸੰਕੇਤ ਕਰ ਰਹੇ ਸਨ।

ਪੰਜਾਬੀ ਨਵ-ਜਾਗ੍ਰਿਤੀ ਜਾਂ ਪੁਨਰ-ਜਾਗ੍ਰਿਤੀ ਕਾਲ ਨੂੰ ਪਰਿਵਰਤਨ ਕਾਲ ਜਾਂ ਸੰਕ੍ਰਾਂਤੀ ਕਾਲ ਵੀ ਕਿਹਾ ਜਾਂਦਾ ਹੈ, ਕਿਉਂਕਿ ਇਸ ਵਿਚ ਪ੍ਰਗਤੀਸ਼ੀਲ ਤੇ ਪ੍ਰਤੀਗਾਮੀ, ਆਧੁਨਿਕ ਤੇ ਮੱਧਕਾਲੀਨ, ਉਦਾਰ ਤੇ ਸੰਕੀਰਣ ਅਤੇ ਕ੍ਰਾਂਤੀਕਾਰੀ ਤੇ ਸੁਧਾਰਕ ਪ੍ਰਵਿਰਤੀਆਂ ਇੱਕੋ ਸਮੇਂ, ਨਾਲੋ-ਨਾਲ ਕਾਰਜਸ਼ੀਲ ਸਨ। ਭਾਈ ਦਿੱਤ ਸਿੰਘ ਦਾ ਆਪਾ ਇਨ੍ਹਾਂ ਦੋਰੰਗੀਆਂ ਦੀ ਉਪਜ ਸੀ, ਪਰ ਉਨ੍ਹਾਂ ਦੀ ਚੇਤਨਾ ਵਿਚ ਆਧੁਨਿਕ, ਪ੍ਰਗਤੀਸ਼ੀਲ, ਉਦਾਰ ਤੇ ਕ੍ਰਾਂਤੀਕਾਰੀ ਰੁਚੀਆਂ ਹਮੇਸ਼ਾ ਪ੍ਰਬਲ ਰਹੀਆਂ ਹਨ, ਇਹ ਗੱਲ ਡਾ. ਸੋਮਲ ਨੇ ਉਹਨਾਂ ਦੀਆਂ ਲਿਖਤਾਂ ਦੇ ਹਵਾਲੇ ਨਾਲ ਪ੍ਰਮਾਣਿਤ ਕੀਤੀ ਹੈ। ਨਿਬੰਧ ਜਾਂ ਲੇਖ ਦੀ ਵਿਧਾ, ਪੱਤਰਕਾਰੀ ਵਾਂਗ ਹੀ, ਇਸ ਨਵੀਂ ਚੇਤਨਾ ਦੇ ਮਾਹੌਲ ਦੀ ਉਪਜ ਹੈ। ਭਾਈ ਦਿੱਤ ਸਿੰਘ ਨੇ ਜਿਥੇ ਦਾਰਸ਼ਨਿਕ-ਨੈਤਿਕ ਵਿਸ਼ਿਆਂ ਨੂੰ ਲੈ ਕੇ ਪੁਸਤਕਾਂ ਵਿਚ ਛੰਦਾਬੰਦੀ ਨੂੰ ਮਾਧਿਅਮ ਬਣਾਇਆ, ਉਥੇ ਭਖਵੇਂ ਵਿਸ਼ਿਆਂ ਉੱਤੇ *ਖ਼ਾਲਸਾ ਅਖ਼ਬਾਰ* ਵਿਚ ਜੋ ਲੇਖ ਲਿਖੇ, ਉਨ੍ਹਾਂ ਦਾ ਮਾਧਿਅਮ ਵਾਰਤਕ ਹੈ। ਸੁਆਮੀ ਦਯਾਨੰਦ ਨਾਲ ਸੰਬਾਦ ਤੇ ਅਨੇਕ ਥਾਵਾਂ/ਮੌਕਿਆਂ 'ਤੇ ਦਿੱਤੇ ਉਨ੍ਹਾਂ ਦੇ ਭਾਸ਼ਣ ਵੀ ਲੇਖ-ਵਿਧਾ ਦਾ ਹੀ ਮੌਖਿਕ ਰੂਪ ਹੈ। ਜਿਥੇ ਭਾਵੁਕ ਪ੍ਰਗਟਾਵੇ ਲਈ ਛੰਦ ਵਧੇਰੇ ਕਾਰਗਰ ਸੀ, ਉਥੇ ਸਿਧਾਂਤਕ ਤਰਕ-ਵਿਤਰਕ ਤੇ ਪ੍ਰੇਰਨਾ ਲਈ ਲੇਖ/ਨਿਬੰਧ ਹੀ ਜ਼ਿਆਦਾ ਢੁਕਵਾਂ ਹੋ ਸਕਦਾ ਸੀ। ਇਉਂ ਭਾਈ ਦਿੱਤ ਸਿੰਘ ਦੀਆਂ ਲਿਖਤਾਂ ਦੁਆਰਾ ਪੰਜਾਬੀ ਸਾਹਿਤ ਦੀ ਇਕ ਨਵੀਂ ਵਿਧਾ (ਲੇਖ ਜਾਂ ਨਿਬੰਧ) ਜਨਮ ਧਾਰਦੀ ਪ੍ਰਤੀਤ ਹੁੰਦੀ ਹੈ।

ਪੁਸਤਕ ਦੇ ਨੌਵੇਂ ਅਧਿਆਇ ਵਿਚ ਲੇਖਕ ਨੇ ਭਾਈ ਦਿੱਤ ਸਿੰਘ ਦੀ ਸ਼ਖ਼ਸੀਅਤ ਦਾ ਜੋ ਬਿੰਬ ਪ੍ਰਸਤੁਤ ਕੀਤਾ ਹੈ, ਉਹ ਇਕ ਵਿਦਵਾਨ, ਪ੍ਰਚਾਰਕ, ਸੁਧਾਰਕ, ਭਾਸ਼ਣਕਾਰ ਤੇ ਇਕ ਬੰਧਨ-ਤੋੜ ਕਰਮ-ਯੋਗੀ ਦਾ ਬਿੰਬ ਹੈ। ਸੱਚੀ ਧਾਰਮਿਕਤਾ, ਨਿਮਰਤਾ, ਮਜ਼ਬੀ-ਸਿਆਸੀ-ਮਾਨਸਿਕ ਸੁਤੰਤਰਤਾ, ਤਰਕਸ਼ੀਲ ਆਜ਼ਾਦ-ਚਿੰਤਨ ਤੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਮਾਲਕ-ਆਲਮ ਬਾਅਮਲ। ਉਨ੍ਹਾਂ ਦੀ ਸ਼ਖ਼ਸੀਅਤ ਸ਼ਾਸਤਰੀ-ਸਨਾਤਨੀ ਸਿੱਖਿਆ ਤੇ ਨਵੀਂ ਪੱਛਮੀ ਵਿੱਦਿਆ ਦਾ ਮੁਜੱਸਮਾ ਹੈ। ਇਸ ਦਾ ਸਭ ਤੋਂ ਉੱਘੜਵਾਂ ਲੱਛਣ ਉਨ੍ਹਾਂ ਦਾ ਗਿਆਨੀ ਹੋਣਾ ਹੈ। ਇਸ ਲਈ ਨਹੀਂ ਕਿ ਉਨ੍ਹਾਂ ਨੇ ਸ਼ਾਨਦਾਰ ਨਤੀਜੇ ਨਾਲ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ ਸੀ ਤੇ ਉਸ ਦੇ ਆਧਾਰ 'ਤੇ ਕਾਲਜ ਦੀ ਪ੍ਰੋਫ਼ੈਸਰੀ ਪ੍ਰਾਪਤ ਕਰ ਲਈ ਸੀ, ਸਗੋਂ ਇਸ ਲਈ ਕਿ ਉਹ ਸਹੀ ਅਰਥਾਂ ਵਿਚ ਗਿਆਨੀ ਸਨ—ਆਪਣੀ ਗੱਲ ਨੂੰ ਪੂਰੀ ਨਿਡਰਤਾ, ਦਲੇਰੀ ਤੇ ਦਲੀਲ ਨਾਲ ਮੂੰਹ 'ਤੇ ਕਹਿਣ ਵਾਲੇ। 'ਗਿਆਨੀ' ਲਕਬ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਇਨ੍ਹਾਂ ਹੀ ਅਰਥਾਂ ਵਿਚ ਪਰਿਭਾਸ਼ਿਤ ਕੀਤਾ ਹੈ :

> **ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
> **ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥** *(ਪੰਨਾ 1427)*

*ਸੁਆਮੀ ਦਯਾਨੰਦ ਨਾਲ ਮੇਰਾ ਸੰਬਾਦ, ਦੰਭ ਵਿਦਾਰਨ, ਦੁਰਗਾ ਪ੍ਰਬੋਧ* ਤੇ *ਨਕਲੀ ਸਿੱਖ ਪ੍ਰਬੋਧ* ਆਦਿ ਲਿਖਤਾਂ ਨੂੰ ਪੜ੍ਹ ਕੇ ਉਪਰੋਕਤ ਸਲੋਕ ਦੀ ਰੌਸ਼ਨੀ ਵਿਚ ਭਾਈ ਦਿੱਤ ਸਿੰਘ ਦੇ ਨਾਂ ਨਾਲ ਜੁੜਿਆ 'ਗਿਆਨੀ' ਪਦ ਉਨ੍ਹਾਂ ਦੀ ਸ਼ਖ਼ਸੀਅਤ ਦੀ ਬੁਲੰਦੀ ਦਾ ਸੂਚਕ ਬਣ ਨਿਬੜਦਾ ਹੈ। ਉਨ੍ਹਾਂ ਦੇ ਠੀਕ ਅਰਥਾਂ ਵਿਚ ਗਿਆਨੀ ਹੋਣ ਦਾ ਦੂਜਾ ਭਾਵ ਇਹ ਹੈ ਕਿ ਉਹ ਅਜੋਕੀ ਸੌੜੀ ਵਿਸ਼ੇਸ਼ਗਤਾ ਤੋਂ ਦੂਰ ਇਕ

ਸਰਬ-ਗ੍ਰਾਹੀ ਵਿਦਵਾਨ ਤੇ ਚਿੰਤਕ ਸਨ। ਹਰੇਕ ਮਸਲੇ ਦੀ ਤਹਿ ਤਕ ਪਹੁੰਚਣ ਲਈ ਉਹ ਉਸਨੂੰ ਚੌਤਰਫ਼ੋਂ ਵੇਖਦੇ ਤੇ ਘੋਖਦੇ ਸਨ। ਉਨ੍ਹਾਂ ਲਈ ਹਰ ਧਰਮ, ਹਰ ਮੁੱਲ, ਹਰ ਮਸਲਾ, ਹਰ ਵਿਸ਼ਾ ਆਪਣੇ ਆਲੇ-ਦੁਆਲੇ ਦੇ ਹੋਰ ਅਨੇਕਾਂ ਧਰਮਾਂ, ਮੁੱਲਾਂ, ਮਸਲਿਆਂ ਤੇ ਵਿਸ਼ਿਆਂ ਨਾਲ ਸੰਬੰਧਿਤ ਸੀ ਤੇ ਇਕ ਨੂੰ ਸਮਝਣ ਲਈ ਸਾਰਿਆਂ ਨੂੰ ਸਮਝਣ ਦੀ ਲੋੜ ਸੀ। ਉਨ੍ਹਾਂ ਦੀ ਗਿਆਨੀ ਸ਼ਖ਼ਸੀਅਤ ਦੇ ਦਰਸ਼ਨ ਕੇਵਲ ਨੌਵੇਂ ਅਧਿਆਇ ਵਿੱਚੋਂ ਹੀ ਨਹੀਂ, ਬਲਕਿ ਸਾਰੀ ਪੁਸਤਕ ਵਿੱਚੋਂ ਸਾਕਾਰ ਹੁੰਦੇ ਹਨ।

ਜਿਵੇਂ ਮੈਂ ਉਪਰ ਸੰਕੇਤ ਕਰ ਚੁੱਕਾ ਹਾਂ, ਉੱਨੀਵੀਂ ਸਦੀ ਦੀ ਸ਼ਾਮ ਤੇ ਵੀਹਵੀਂ ਸਦੀ ਦੀ ਸਵੇਰ ਘੁਸਮੁਸੇ ਵਿਚ ਡੁੱਬੀਆਂ ਹੋਈਆਂ ਸਨ। ਹਨੇਰ ਤੇ ਚਾਨਣ ਆਪੋ ਵਿਚ ਲੁਕਣਮੀਟੀ ਖੇਡ ਰਹੇ ਸਨ। ਭਾਈ ਦਿੱਤ ਸਿੰਘ ਨੇ ਚਾਨਣ ਨੂੰ ਚਮਕਾਉਣ ਤੇ ਹਨੇਰੇ ਨੂੰ ਹੂੰਝਣ ਦੀ ਅਜ਼ਹੱਦ ਕੋਸ਼ਿਸ਼ ਕੀਤੀ। ਇਸ ਸੰਬੰਧ ਵਿਚ ਡਾ. ਸੋਮਲ ਦੇ ਕੁਝ ਕਥਨ ਪੜ੍ਹਨ ਵਾਲੇ ਹਨ:

1. ਭਾਈ ਦਿੱਤ ਸਿੰਘ ਦੀ ਸ਼ਕਤੀ ਅਤੇ ਵਿਲੱਖਣਤਾ ਉਸ ਸੋਚ ਤੇ ਦ੍ਰਿਸ਼ਟੀ ਵਿਚ ਹੈ, ਜਿਸ ਸਦਕਾ ਉਹ ਸਮਾਜ ਦੇ ਨੀਵੇਂ ਤੋਂ ਨੀਵੇਂ ਮੰਨੇ ਜਾਂਦੇ ਮਨੁੱਖ ਦੇ ਹਿੱਤਾਂ ਲਈ ਸੋਚਦੇ, ਲਿਖਦੇ ਤੇ ਸੰਘਰਸ਼ ਕਰਦੇ ਸਨ।
2. ਓਪਰੀ ਨਜ਼ਰੇ ਉਹ ਸਿੱਖੀ ਦੀ ਵਕਾਲਤ ਕਰਦੇ ਲਗਦੇ ਹਨ, ਪਰ ਉਹ ਇਥੋਂ ਤਕ ਹੀ ਸੀਮਤ ਨਾ ਰਹਿ ਕੇ ਹਿੰਦ ਦੇਸ ਤੇ ਅੱਗੇ ਸੰਸਾਰ ਦੀ ਤਰੱਕੀ ਦੀ ਗੱਲ ਕਰਦੇ ਹਨ।
3. ਉਹ ਜਾਤ-ਪਾਤ ਦੀ ਲਾਹਨਤ ਦੇ ਕੱਟੜ ਵਿਰੋਧੀ ਹਨ।

ਇਹ ਮਹਿਜ਼ ਇਤਫ਼ਾਕ ਨਹੀਂ ਕਿ ਅੱਜ ਵੀ ਅਸੀਂ ਉਸੇ ਤਰ੍ਹਾਂ ਦੇ ਧੁੰਦਲਕੇ ਵਿੱਚੋਂ ਦੀ ਲੰਘ ਰਹੇ ਹਾਂ। ਇੱਕੀਵੀਂ ਸਦੀ ਦੀ ਚੜ੍ਹਦੀ ਸਵੇਰ ਵੀਹਵੀਂ ਸਦੀ ਦੀ ਡੁੱਬਦੀ ਸੰਝ ਦਾ ਭੁਲੇਖਾ ਪਾਉਂਦੀ ਹੈ। ਸਮੁੱਚੇ ਦੇਸ਼ ਤੇ ਪੰਜਾਬੀ ਸਮਾਜ ਦੀ ਹਾਲਤ ਦਿਨੋ ਦਿਨ ਭਿਆਨਕ ਹੁੰਦੀ ਜਾ ਰਹੀ ਹੈ। ਫ਼ਿਰਕਾਪ੍ਰਸਤ ਰਾਜਨੀਤੀ, ਪਾਖੰਡਵਾਦ ਤੇ ਭ੍ਰਿਸ਼ਟਾਚਾਰ ਨੇ ਮਨੁੱਖੀ ਜੀਵਨ ਦੀਆਂ ਮੂਲ ਸਮੱਸਿਆਵਾਂ ਨੂੰ ਪਿੱਛੇ ਧੱਕ ਦਿੱਤਾ ਹੈ। ਦੇਸ਼-ਧਰੋਹੀ ਦੇਸ਼-ਭਗਤ ਬਣੇ ਫਿਰਦੇ ਹਨ। ਵਰਗ ਦੀ ਥਾਂ ਜਾਤ, ਸਿਧਾਂਤ ਦੀ ਥਾਂ ਮੌਕਾਪ੍ਰਸਤੀ ਤੇ ਸੋਚ-ਵਿਚਾਰ ਦੀ ਥਾਂ ਅਪਰਾਧ ਦਾ ਬੋਲਬਾਲਾ। ਭਾਈ ਦਿੱਤ ਸਿੰਘ ਦੇ ਸਮੇਂ ਜੋ ਰੋਲ ਬਰਤਾਨਵੀ ਸਾਮਰਾਜਵਾਦ ਭਾਰਤ ਨੂੰ ਆਪਣੀ ਬਸਤੀ ਬਣਾਈ ਰੱਖਣ ਲਈ ਅਦਾ ਕਰ ਰਿਹਾ ਸੀ, ਉਹੀ ਰੋਲ ਹੁਣ ਅਮਰੀਕੀ ਸਾਮਰਾਜਵਾਦ ਨਿਭਾ ਰਿਹਾ ਹੈ ਅਤੇ ਸਾਡੀ ਆਰਥਿਕਤਾ ਤੇ ਸਭਿਆਚਾਰ ਦੋਵੇਂ ਪੁਨਰ-ਬਸਤੀਵਾਦੀ ਖਪਤ-ਬਾਜ਼ਾਰ ਦੀ ਗ੍ਰਿਫ਼ਤ ਵਿਚ ਆ ਚੁੱਕੇ ਹਨ। ਇਹੋ ਨਹੀਂ, ਨਵੇਂ ਸਾਮਰਾਜਵਾਦ ਦੀ ਸ਼ਹਿ ਹੇਠ 'ਪਾੜੋ ਤੇ ਰਾਜ ਕਰੋ' ਦੀ ਨੀਤੀ ਇਕ ਨਵਾਂ ਰੂਪ ਧਾਰਨ ਕਰ ਗਈ ਹੈ, ਜਿਸ ਨੂੰ 'ਹਿੰਦੂਤਵ' ਦਾ ਨਾਂ ਦਿੱਤਾ ਗਿਆ ਹੈ। ਅਸਲ ਵਿਚ ਇਹ ਸੰਪ੍ਰਦਾਇਕ ਰਾਸ਼ਟਰੀ ਸਭਿਆਚਾਰ ਦਾ ਫਾਸ਼ੀਵਾਦੀ ਰੂਪ ਹੈ। ਇਸ ਸਾਰੇ ਵਰਤਾਰੇ ਨੂੰ ਸਮਝਣ-ਵਿਚਾਰਨ ਲਈ ਉਨ੍ਹੀਵੀਂ ਸਦੀ ਦੇ ਅੰਤ ਵਿਚ ਆਰੰਭ ਹੋਏ ਨਵ-ਜਾਗ੍ਰਿਤੀ ਅੰਦੋਲਨਾਂ ਵਿਚ ਵਿਕਸਿਤ ਹੋਈ ਪੰਜਾਬੀ ਚੇਤਨਾ ਦੀਆਂ ਝੰਡਾ-ਬਰਦਾਰ ਸ਼ਖ਼ਸੀਅਤਾਂ ਤੋਂ ਜਾਣੂ

ਹੋਣਾ ਜ਼ਰੂਰੀ ਹੈ। ਹਥਲੀ ਪੁਸਤਕ, ਇਸ ਦ੍ਰਿਸ਼ਟੀ ਤੋਂ ਬਹੁਤ ਹੀ ਮੁੱਲਵਾਨ ਹੈ। ਇੱਕੀਵੀਂ ਸਦੀ ਦੇ ਪੰਜਾਬ (ਭਾਰਤ) ਨੂੰ ਦਰਪੇਸ਼ ਸਮੱਸਿਆਵਾਂ ਤੇ ਕੁਰੀਤੀਆਂ (ਜਿਹੜੀਆਂ ਕਿ ਉਨ੍ਹੀਵੀਂ ਸਦੀ ਦੇ ਅਖ਼ੀਰ ਤੇ ਵੀਹਵੀਂ ਸਦੀ ਦੇ ਸ਼ੁਰੂ ਦੀਆਂ ਬੁਰਾਈਆਂ ਨਾਲੋਂ ਸਿਫ਼ਤੀ ਤੌਰ 'ਤੇ ਬਹੁਤੀਆਂ ਭਿੰਨ ਨਹੀਂ) ਨਾਲ ਟੱਕਰ ਲੈਣ ਲਈ ਇਹੋ ਜਿਹੀਆਂ ਪੁਸਤਕਾਂ ਦੀ ਲੋੜ ਹੈ। ਇਸੇ ਲਈ-ਡਾ. ਸੋਮਲ ਦੀ ਕਿਤਾਬ ਨੂੰ ਪੜ੍ਹਦਿਆਂ ਮੈਨੂੰ ਇਉਂ ਜਾਪਿਆ ਜਿਵੇਂ ਕਿਸੇ ਨੇ ਭੁੱਲਿਆ-ਵਿਸਰਿਆ ਚਾਨਣ-ਚਰਾਗ਼ ਵੀਹਵੀਂ ਸਦੀ ਦੀਆਂ ਬਰੂਹਾਂ ਤੋਂ ਚੁੱਕ ਕੇ ਇੱਕੀਵੀਂ ਸਦੀ ਦੀ ਦਹਿਲੀਜ਼ 'ਤੇ ਲਿਆ ਧਰਿਆ ਹੋਵੇ। ਇਸਦੇ ਚਾਨਣ ਦੇ ਚੌਪਾਸੀਂ ਫੈਲਣ ਦੀ ਕਲਪਨਾ ਕਰਦਿਆਂ ਮੇਰੇ ਮੂੰਹੋਂ ਅਵੱਸੋਂ ਹੀ ਨਿਕਲਿਆ:

ਚੌਮੁਖੀਆ ਦੀਵਾ ਜਗੇ ਪਿਆ!

(ਡਾ. ਕੇਸਰ ਸਿੰਘ ਕੇਸਰ)
*ਪ੍ਰੋਫ਼ੈਸਰ (ਰਿਟਾ.)*
ਪੰਜਾਬੀ ਵਿਭਾਗ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

1396/49-ਬੀ,
ਚੰਡੀਗੜ੍ਹ

# ਕ੍ਰਿਤੱਗਤਾ ਦੇ ਭਾਵ

ਇਹ ਪੁਸਤਕ ਪ੍ਰੋ: ਪ੍ਰੀਤਮ ਸਿੰਘ ਪਟਿਆਲੇ ਵਾਲਿਆਂ ਦੀ ਪ੍ਰੇਰਨਾ ਨਾਲ ਲਿਖਣੀ ਸ਼ੁਰੂ ਹੋਈ ਸੀ। ਉਨ੍ਹਾਂ ਨੇ ਸਮੇਂ-ਸਮੇਂ ਅਮੁੱਲ ਅਗਵਾਈ ਦੇਣ ਤੋਂ ਇਲਾਵਾ ਪੂਰੀ ਉਦਾਰਤਾ ਨਾਲ ਆਪਣੀ ਨਿੱਜੀ ਲਾਇਬ੍ਰੇਰੀ ਵਿੱਚੋਂ ਭਾਈ ਦਿੱਤ ਸਿੰਘ ਨਾਲ ਸੰਬੰਧਿਤ ਸਮਗਰੀ ਵਰਤਣ ਦੀ ਆਗਿਆ ਵੀ ਦਿੱਤੀ। ਮੈਂ ਉਨ੍ਹਾਂ ਪ੍ਰਤੀ ਜਿੰਨਾ ਵੀ ਆਭਾਰ ਪ੍ਰਗਟ ਕਰਾਂ, ਥੋੜ੍ਹਾ ਹੋਵੇਗਾ।

ਗਿਆਨੀ ਗੁਰਦਿੱਤ ਸਿੰਘ ਹੁਰਾਂ ਦੀ ਦੂਰ-ਅੰਦੇਸ਼ੀ ਅਤੇ ਉੱਦਮ ਸਦਕਾ ਭਾਈ ਦਿੱਤ ਸਿੰਘ ਜੀ ਲਿਖਤ ਕਾਫੀ-ਸਾਹਿਤ ਪੁਨਰ-ਪ੍ਰਕਾਸ਼ਿਤ ਹੋ ਕੇ ਸੁਲੱਭ ਹੋ ਸਕਿਆ ਹੈ। ਆਪਣੇ ਕੀਮਤੀ ਵਿਰਸੇ ਨੂੰ ਸਾਂਭਣ ਦਾ ਪੁਰਖਾਰਥ ਜੋ ਸੰਸਥਾਵਾਂ ਜਾਂ ਅਜਿਹੇ ਪੁਰਖ ਕਰ ਸਕੇ ਹਨ, ਉਨ੍ਹਾਂ ਦਾ ਮੁੱਲ ਕਿਵੇਂ ਵੀ ਨਹੀਂ ਪਾਇਆ ਜਾ ਸਕਦਾ।

ਦੇਹਰਾਦੂਨ ਸਥਿਤ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇ ਆਨਰੇਰੀ ਡਾਇਰੈਕਟਰ ਸਰਦਾਰਨੀ ਮਹਿੰਦਰ ਕੌਰ ਨੇ ਕਿਰਪਾਪੂਰਵਕ ਮੈਨੂੰ ਡਾ. ਬਲਬੀਰ ਸਿੰਘ ਦੇ ਨਿਜੀ ਪੁਸਤਕਾਲੇ ਵਿਚ ਸਾਂਭੀਆਂ ਭਾਈ ਦਿੱਤ ਸਿੰਘ ਜੀ ਨਾਲ ਸੰਬੰਧਿਤ ਪੁਸਤਕਾਂ ਅਤੇ ਅਖ਼ਬਾਰਾਂ ਨੂੰ ਵਾਚਣ ਦੀ ਆਗਿਆ ਦਿੱਤੀ। ਮੈਂ ਉਨ੍ਹਾਂ ਦਾ ਵੀ ਦਿਲੋਂ ਧੰਨਵਾਦੀ ਹਾਂ।

ਇਸ ਪੁਸਤਕ ਦਾ ਖਰੜਾ ਮੇਰੇ ਸਤਿਕਾਰਯੋਗ ਵਿਦਵਾਨ ਸੱਜਣਾਂ ਡਾ. ਕਰਨੈਲ ਸਿੰਘ ਅਤੇ ਡਾ. ਤ੍ਰਿਲੋਚਨ ਸਿੰਘ ਤਰਸੀ ਹੁਰਾਂ ਨੇ ਨੀਝ ਨਾਲ ਪੜ੍ਹਿਆ ਅਤੇ ਇਸ ਦੀ ਬਿਹਤਰੀ ਲਈ ਕੀਮਤੀ ਸੁਝਾਅ ਦਿੱਤੇ, ਮੈਂ ਇਨ੍ਹਾਂ ਸੱਜਣਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ। ਡਾ. ਤਰਸੀ ਨਾਲ ਤਾਂ ਮੈਂ ਇਸ ਪੁਸਤਕ ਦੀ ਤਿਆਰੀ ਦੇ ਹਰ ਪੜਾਅ 'ਤੇ ਵਿਚਾਰ-ਚਰਚਾ ਕਰ ਕੇ ਲਾਭ ਉਠਾਇਆ ਹੈ। ਇਸ ਲਈ ਉਹ ਉਚੇਚੇ ਧੰਨਵਾਦ ਦੇ ਪਾਤਰ ਹਨ।

ਜਿਹੜੇ ਵਿਦਵਾਨਾਂ/ਲੇਖਕਾਂ ਦੀਆਂ ਲਿਖਤਾਂ ਦਾ ਇਸ ਪੁਸਤਕ ਵਿਚ ਉਲੇਖ ਕੀਤਾ ਗਿਆ ਹੈ ਜਾਂ ਉਨ੍ਹਾਂ ਵਿੱਚੋਂ ਟੂਕਾਂ ਲਈਆਂ ਹਨ, ਉਨ੍ਹਾਂ ਸਭਨਾਂ ਪ੍ਰਤੀ ਮੈਂ ਕ੍ਰਿਤੱਗਤਾ ਦੇ ਡੂੰਘੇ ਭਾਵ ਪ੍ਰਗਟ ਕਰਦਾ ਹਾਂ।

ਡਾ. ਕੇਸਰ ਸਿੰਘ 'ਕੇਸਰ', ਜਿਨ੍ਹਾਂ ਨੇ ਇਸ ਪੁਸਤਕ ਦੀ ਭੂਮਿਕਾ ਲਿਖੀ ਹੈ, ਦਾ ਧੰਨਵਾਦ ਕਰਨ ਲਈ ਮੈਨੂੰ ਸ਼ਬਦ ਨਹੀਂ ਸੁੱਝ ਰਹੇ। ਕਮਾਲ ਦੀ ਇਸ ਸ਼ਖ਼ਸੀਅਤ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਦਿਆਂ ਮੈਨੂੰ ਡੂੰਘੀ ਤਸੱਲੀ ਮਹਿਸੂਸ ਹੋ ਰਹੀ ਹੈ।

ਅੰਤ ਵਿਚ ਮੈਂ ਆਪਣੀ ਸੁੱਖ-ਦੁੱਖ ਦੀ ਸਾਥਣ ਸਲਿੰਦਰ ਕੌਰ ਦਾ ਵੀ ਇਹਸਾਨਮੰਦ ਹਾਂ, ਜਿਸ ਨੇ ਮੈਨੂੰ ਇਸ ਕਾਰਜ ਲਈ ਵਕਤ ਅਤੇ ਵਿਤੀ ਖ਼ਰਚੇ ਪੱਖੋਂ

ਪੂਰੀ ਖੁੱਲ੍ਹ ਦੇ ਰੱਖੀ। ਆਪਣੀਆਂ ਧੀਆਂ ਮਨਪ੍ਰੀਤ ਤੇ ਜਗਪ੍ਰੀਤ, ਦਾਮਾਦ ਮਨਿੰਦਰ ਸਿੰਘ ਗਰੇਵਾਲ ਤੇ ਗੁਰਪ੍ਰੀਤ ਸਿੰਘ ਬਲ, ਦੋਹਤਰੀਆਂ ਗੁਰਲੀਨ, ਹਰਲੀਨ ਤੇ ਸਿਮਰਨ ਅਤੇ ਕੈਨੇਡਾ ਰਹਿ ਰਹੇ ਬਲਵਿੰਦਰ ਸਿੰਘ ਦਾ, ਉਨ੍ਹਾਂ ਤੋਂ ਸੁਭਾਇਕੀ ਮਿਲਦੇ ਨੈਤਿਕ ਸਹਾਰੇ ਲਈ ਦਿਲੋਂ ਧੰਨਵਾਦ ਕਰਦਾ ਹਾਂ।

ਪਿੱਛੇ ਜਿਹੇ ਮੈਨੂੰ ਸਿੰਘ ਬ੍ਰਦਰਜ਼, ਅੰਮ੍ਰਿਤਸਰ ਵੱਲੋਂ ਛਾਪੀਆਂ ਕੁਝ ਪੁਸਤਕਾਂ ਪੜ੍ਹਨ ਦਾ ਇਤਫ਼ਾਕ ਹੋਇਆ। ਖ਼ੂਬਸੂਰਤ ਦਿੱਖ, ਸੁੰਦਰ ਛਪਾਈ ਤੇ ਹਰ ਪੱਖੋਂ ਸੁਹਜ ਦਾ ਪ੍ਰਭਾਵ ਵੇਖ ਮੇਰੇ ਮਨ ਵਿਚ ਰੀਝ ਪੈਦਾ ਹੋਈ ਕਿ ਭਾਈ ਦਿੱਤ ਸਿੰਘ ਬਾਰੇ ਇਹ ਪੁਸਤਕ ਜੇ ਸਿੰਘ ਬ੍ਰਦਰਜ਼ ਦੁਆਰਾ ਛਾਪੀ ਜਾਵੇ, ਤਦ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਜਾਵੇ। ਅਤਿਅੰਤ ਖ਼ੁਸ਼ੀ ਹੋਈ ਜੁ ਸਰਦਾਰ ਗੁਰਸਾਗਰ ਸਿੰਘ ਹੁਰਾਂ ਨੇ ਇਹ ਪੁਸਤਕ ਰੂਹ ਨਾਲ ਛਾਪੀ ਹੈ। ਮੈਂ ਸਰਦਾਰ ਸਾਹਿਬ ਦਾ ਦਿਲੋਂ ਸ਼ੁਕਰਗੁਜ਼ਾਰ ਹਾਂ। ਪੁਸਤਕ ਦੀ ਪੁਨਰ ਕੰਪੋਜ਼ਿੰਗ ਅਤੇ ਛਪਾਈ ਨਾਲ ਜੁੜੇ ਹੁਨਰਵੰਦ ਕਾਮਿਆਂ ਦਾ ਵੀ ਮੈਂ ਬਹੁਤ ਧੰਨਵਾਦੀ ਹਾਂ।

ਸੰਨ 2001 ਵਿਚ ਇਸ ਪੁਸਤਕ ਦੀ ਪਹਿਲੀ ਛਾਪ ਤੋਂ ਪਿੱਛੋਂ ਜੋ ਕੁਝ ਇਸ ਪੁਸਤਕ ਵਿਚ ਸ਼ਾਮਲ ਕਰਨ ਦੇ ਯੋਗ ਮੇਰੇ ਧਿਆਨ ਵਿਚ ਆਇਆ ਉਹ ਇਸ ਛਾਪ ਵੇਲੇ ਇਸ ਪੁਸਤਕ ਦਾ ਅੰਗ ਬਣ ਗਿਆ ਹੈ।

(ਕਰਨੈਲ ਸਿੰਘ ਸੋਮਲ)

# ਪੁਸਤਕ ਬਾਰੇ

(ੳ) 1907 ਵਿਚ ਪ੍ਰਕਾਸ਼ਿਤ ਜੀਵਨੀ *ਬੀਬੀ ਹਰਨਾਮ ਕੌਰ ਜੀ* [1] ਦੀ ਭੂਮਿਕਾ ਵਿਚ ਕਰਮ ਸਿੰਘ ਹਿਸਟੋਰੀਅਨ ਨੇ ਬੜੇ ਦਰਦ ਨਾਲ ਲਿਖਿਆ ਸੀ :

> ਭਾਈ ਦਿੱਤ ਸਿੰਘ ਜੀ ਨੇ ਪੰਥ ਵਿਚ ਅਖ਼ਬਾਰਾਂ ਦੀ ਲੋੜ ਸਮਝ ਕੇ ਸਾਨੂੰ ਅਖ਼ਬਾਰਾਂ ਦਾ ਸੁਆਦ ਪਾਇਆ। ਗ੍ਰੰਥ ਲਿਖੇ, ਭਰਮ ਤੋੜੇ, ਵਹਿਮਾਂ ਦੇ ਜਾਲ ਵੱਢੇ ਅਤੇ ਪੰਥ ਵਿਚੋਂ ਖੋਟ ਮਿਲਾਵਟ ਕੱਢ ਕੇ ਫੇਰ ਖਾਲਸ ਬਣਾ ਦਿੱਤਾ। ਅਨਮਤੀਆਂ ਦੀਆਂ ਕੁਤਰਕਾਂ ਦੇ ਮੂੰਹ ਤੋੜ ਉੱਤਰ ਦਿੱਤੇ ਅਤੇ ਆਪਣੇ ਸਮੇਂ ਪੰਥ ਦੀ ਬੇੜੀ ਦੇ ਚੰਗੇ ਮਲਾਹ ਬਣੇ...ਇਤਨੇ ਜਫਰ ਜਾਲ ਕੇ ਅਨਮਤੀਆਂ ਅੱਗੇ ਪੰਥ ਦੀ ਅੱਖ ਨੀਵੀਂ ਨਹੀਂ ਹੋਣ ਦਿੱਤੀ ਸੀ...। ਕਿਸੇ ਨੇ ਵੀ ਕੋਸ਼ਿਸ਼ ਨਾ ਕੀਤੀ ਕਿ ਉਨ੍ਹਾਂ ਦਾ ਜੀਵਨ ਬ੍ਰਿਤਾਂਤ ਹੀ ਛਪਵਾਯਾ ਜਾਵੇ, ਉਨ੍ਹਾਂ ਦੇ ਹਾਲਾਂ ਤੋਂ ਹੀ ਪੰਥ ਨੂੰ ਆਗਾਹ ਕੀਤਾ ਜਾਵੇ...।
>
> ਆਪ ਦੇ ਇਕ ਮਿੱਤਰ ਨੇ ਬ੍ਰਿਤਾਂਤ ਲਿਖਣ ਦਾ ਉੱਦਮ ਕੀਤਾ। 'ਸਮਾਚਾਰ' ਵਿਚ ਛਪ ਵੀ ਗਿਆ ਕਿ ਭਾਈ ਜੀ ਦੇ ਖ਼ਤ ਪਤ੍ਰ ਜੇਕਰ ਕਿਸੇ ਪਾਸ ਹੋਣ, ਯਾ ਜੇਕਰ ਕੋਈ ਉਨ੍ਹਾਂ ਦੇ ਹਾਲ ਤੋਂ ਕੁਝ ਵਾਕਫ਼ ਹੋਵੇ, ਤਾਂ ਉਨ੍ਹਾਂ ਦੇ ਮਿੱਤਰ ਨੂੰ ਲਿਖ ਘੱਲੇ। ਆਸ ਲੱਗੀ ਕਿ ਹੁਣ ਜੀਵਨ ਬ੍ਰਿਤਾਂਤ ਛਪਦਾ ਹੈ ਅਤੇ ਅੱਜ ਭਲਕ ਨਿਕਲ ਆਵੇਗਾ, ਪਰ ਇਹ ਖ਼ਿਆਲ ਨਿਰੇ ਖ਼ਿਆਲ ਹੀ ਨਿਕਲੇ ਕਿਉਂਕਿ ਅੱਜ ਦੇ ਦਿਨ ਤੀਕ ਕੋਈ ਐਸੀ ਕਿਤਾਬ ਨਹੀਂ ਛਪੀ, ਜਿਸ ਨੂੰ ਪੜ੍ਹ ਕੇ ਭਾਈ ਜੀ ਦੇ ਜੀਵਨ ਦਾ ਕੁਝ ਪਤਾ ਮਿਲ ਸਕੇ !! *(ਪੰਨਾ 6-7)*

ਪੀੜਾ ਭਰੇ ਉਪਰੋਕਤ ਸ਼ਬਦ ਲਿਖਣ ਤੋਂ ਪਿੱਛੋਂ ਦਹਾਕੇ ਹੀ ਲੰਘ ਗਏ। ਭਾਈ ਦਿੱਤ ਸਿੰਘ ਦੇ ਜੀਵਨ ਨਾਲ ਸੰਬੰਧਿਤ ਸਮਗਰੀ ਅਤੇ ਉਨ੍ਹਾਂ ਦੁਆਰਾ ਵੱਡੀ ਮਾਤਰਾ ਵਿਚ ਰਚਿਆ ਸਾਹਿਤ ਸੰਭਾਲ ਪੱਖੋਂ ਵਕਤ ਦੇ ਘੱਟੇ ਵਿਚ ਰੁਲ ਗਏ। ਫਿਰ 1951 ਵਿਚ ਸ: ਦਲਜੀਤ ਸਿੰਘ ਲਿਖਤ ***ਸਿੰਘ ਸਭਾ ਦੇ ਮੋਢੀ : ਜੀਵਨ ਬਿਰਤਾਂਤ ਭਾਈ ਦਿੱਤ ਸਿੰਘ***, ਸ਼ਿਰੋਮਣੀ ਖ਼ਾਲਸਾ ਬਰਾਦਰੀ ਵੱਲੋਂ ਛਾਪੀ ਗਈ। ਫਿਰ ਗਿਆਰਾਂ ਸਾਲਾਂ ਪਿੱਛੋਂ 1962 ਵਿਚ ਗਿਆਨੀ ਅਮਰ ਸਿੰਘ ਰਚਿਤ ***ਜੀਵਨ ਚਰਿੱਤਰ ਗਿਆਨੀ ਦਿੱਤ ਸਿੰਘ ਜੀ*** (ਗੁਲਾਬ ਜਨਰਲ ਸਟੋਰ, ਅੰਮ੍ਰਿਤਸਰ) ਪ੍ਰਕਾਸ਼ਿਤ ਹੋਈ। ਇਸ ਤੋਂ ਤੇਈ ਵਰ੍ਹੇ ਪਿੱਛੋਂ 'ਯਾਦਗਾਰ ਗਿਆਨੀ ਦਿੱਤ ਸਿੰਘ ਜੀ, ਨੰਦਪੁਰ ਕਲੌੜ' ਵੱਲੋਂ ਕੈਪਟਨ ਧਰਮ ਸਿੰਘ ਲਿਖਿਤ ***ਗਿਆਨੀ ਦਿੱਤ ਸਿੰਘ ਜੀ*** (ਜੀਵਨੀ) ਛਾਪੀ ਗਈ। ਇਸੇ ਦੌਰਾਨ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਉੱਘੇ ਸਾਹਿਤਕਾਰਾਂ ਦੇ ਮੋਨੋਗ੍ਰਾਫ਼ ਲਿਖਵਾ

---

1. ਬੀਬੀ ਹਰਨਾਮ ਕੌਰ, ਜੋ ਭਾਈ ਤਖ਼ਤ ਸਿੰਘ ਹੁਰਾਂ ਦੀ ਸੁਪਤਨੀ ਸਨ, ਦੀ ਜੀਵਨੀ ਕਰਮ ਸਿੰਘ ਹਿਸਟੋਰੀਅਨ ਨੇ ਲਿਖੀ ਅਤੇ ਵਜ਼ੀਰ ਹਿੰਦ ਪ੍ਰੈੱਸ, ਅੰਮ੍ਰਿਤਸਰ ਵੱਲੋਂ 1901 ਵਿਚ ਛਾਪੀ ਗਈ। ਭਾਈ ਤਖ਼ਤ ਸਿੰਘ ਅਤੇ ਬੀਬੀ ਹਰਨਾਮ ਕੌਰ ਨੇ ਮਿਲ ਕੇ 'ਸਿੱਖ ਕੰਨਿਆ ਵਿਦਿਆਲਾ,' ਫ਼ਿਰੋਜ਼ਪੁਰ ਅਤੇ ਭਾਈ ਦਿੱਤ ਸਿੰਘ ਦੀ ਯਾਦ ਵਿਚ 'ਗਿਆਨੀ ਦਿੱਤ ਸਿੰਘ ਲਾਇਬ੍ਰੇਰੀ,' ਫ਼ਿਰੋਜ਼ਪੁਰ ਸਥਾਪਤ ਕੀਤੇ।

ਕੇ ਪ੍ਰਕਾਸ਼ਿਤ ਕਰਨੇ ਸ਼ੁਰੂ ਹੋ ਗਏ ਸਨ। ਇਸ ਲੜੀ ਦੇ ਤਹਿਤ ਯੂਨੀਵਰਸਿਟੀ ਨੇ 1987 ਵਿਚ ਡਾ. ਨਰਿੰਦਰ ਸਿੰਘ ਕਪੂਰ ਤੋਂ *ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ* ਮੋਨੋਗ੍ਰਾਫ਼ ਲਿਖਵਾ ਕੇ ਛਾਪਿਆ।

ਗਿਆਨੀ ਗੁਰਦਿੱਤ ਸਿੰਘ ਹੁਰਾਂ ਨੇ ਬੜੇ ਉੱਦਮ ਨਾਲ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਅਤੇ ਸ੍ਰੀ ਗੁਰੂ ਸਿੰਘ ਸ਼ਤਾਬਦੀ ਕਮੇਟੀ ਸ੍ਰੀ ਅੰਮ੍ਰਿਤਸਰ ਦੁਆਰਾ ਗਿਆਨੀ ਜੀ ਦਾ ਲਿਖਿਆ ਕੁਝ ਸਾਹਿਤ ਮੁੜ ਪ੍ਰਕਾਸ਼ਿਤ ਕਰਵਾਇਆ। ਉਨ੍ਹਾਂ ਨੇ *ਸਿੰਘ ਸਭਾ ਪੱਤ੍ਰਿਕਾ* ਦੇ ਵਿਸ਼ੇਸ਼ ਅੰਕ ਭਾਈ ਦਿੱਤ ਸਿੰਘ ਬਾਰੇ ਕੱਢੇ। ਇਸੇ ਲੜੀ ਵਿਚ ਉਨ੍ਹਾਂ ਨੇ *ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ* ਪੁਸਤਕ ਤਿਆਰ ਕੀਤੀ, ਜੋ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ 1998 ਵਿਚ ਛਾਪੀ ਗਈ।

ਈਸਵੀ ਸੰਨ 2001 ਵਿਚ ਗਿਆਨੀ ਦਿੱਤ ਸਿੰਘ ਦੇ ਅਕਾਲ ਚਲਾਣੇ ਨੂੰ ਸੌ ਸਾਲ ਹੋ ਚੁੱਕੇ ਸਨ। ਇਸ ਸਮੇਂ ਕਈ ਪੱਤ੍ਰਿਕਾਵਾਂ ਨੇ ਭਾਈ ਦਿੱਤ ਸਿੰਘ ਬਾਰੇ ਵਿਸ਼ੇਸ਼ ਅੰਕ ਕੱਢੇ। ਪੰਜਾਬੀ ਅਖ਼ਬਾਰਾਂ ਵਿਚ ਵੀ ਭਾਈ ਦਿੱਤ ਸਿੰਘ ਬਾਰੇ ਲੇਖ ਛਪੇ। ਗੁਰਨਾਮ ਸਿੰਘ ਬਿਜਲੀ ਦੀ ਪੁਸਤਕ *ਗਿਆਨੀ ਦਿੱਤ ਸਿੰਘ*, ਤਰਕ ਪਬਲੀਕੇਸ਼ਨ, ਮਲੇਰਕੋਟਲਾ ਵੱਲੋਂ ਇਸੇ ਸਾਲ ਛਾਪੀ ਗਈ।

ਉਪਰੋਕਤ ਪੁਸਤਕਾਂ ਤੋਂ ਇਲਾਵਾ ਤਰਨ ਤਾਰਨ ਤੋਂ ਛਪਦੇ *ਦੁਖ ਨਿਵਾਰਨ* ਦਾ 'ਸਿੰਘ ਸਭਾ ਲਹਿਰ' ਨੰਬਰ ਜੋ ਪੁਸਤਕ ਰੂਪ ਵਿਚ 81 ਪੰਨਿਆਂ ਦਾ ਹੈ, ਜ਼ਿਕਰ ਦੇ ਯੋਗ ਹੈ। ਡਾ. ਜਗਜੀਤ ਸਿੰਘ ਤਰਨ ਤਾਰਨ ਇਸ ਦੇ ਲੇਖਕ ਹਨ। ਗਿਆਨੀ ਕਰਤਾਰ ਸਿੰਘ 'ਸਰਹੱਦੀ' ਦੀ ਪੁਸਤਕ *ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ* (1974) ਵਿਚ ਡਾ. ਜਗਜੀਤ ਸਿੰਘ ਤਰਨ ਤਾਰਨ ਅਤੇ ਸਰਹੱਦੀ ਹੁਰਾਂ ਦੇ ਭਾਈ ਦਿੱਤ ਸਿੰਘ ਬਾਰੇ ਲੇਖ ਛਪੇ ਹਨ। ਸ਼ਮਸ਼ੇਰ ਸਿੰਘ ਅਸ਼ੋਕ ਹੁਰਾਂ ਨੇ ਕਿੱਸਾ *ਸ਼ੀਰੀਂ ਫ਼ਰਹਾਦ* (1963) ਅਤੇ *ਗਿਆਨੀ ਦਿੱਤ ਸਿੰਘ ਰਚਨਾਵਲੀ* (ਭਾਸ਼ਾ ਵਿਭਾਗ, ਪੰਜਾਬ, 1977) ਦੀਆਂ ਸੰਪਾਦਕੀਆਂ ਅਤੇ ਵੱਖਰੇ ਲੇਖਾਂ ਵਿਚ ਵੀ, ਭਾਈ ਦਿੱਤ ਸਿੰਘ ਦੇ ਸੰਬੰਧ ਵਿਚ ਮਹੱਤਵਪੂਰਨ ਜਾਣਕਾਰੀ ਦਿੱਤੀ। ਹੋਰ ਫੁਟਕਲ ਲਿਖਤਾਂ ਵਿਚ ਵੀ ਭਾਈ ਦਿੱਤ ਸਿੰਘ ਬਾਰੇ ਚਰਚਾ ਹੋਈ ਹੈ। ਨਿਸਚੇ ਹੀ ਵਿਦਵਾਨਾਂ ਦੇ ਇਹ ਸਾਰੇ ਜਤਨ ਮੁੱਲਵਾਨ ਅਤੇ ਸਲਾਹੁਣਯੋਗ ਹਨ।

ਇਸ ਸੰਖੇਪ ਵੇਰਵੇ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਤੋਂ ਪੰਜਾਹ ਸਾਲ ਬਾਅਦ ਤੱਕ ਇਸ ਅਦੁੱਤੀ ਵਿਦਵਾਨ ਦੇ ਜੀਵਨ ਬਾਰੇ ਕੁਝ ਵੀ ਨਾ ਲਿਖਿਆ ਗਿਆ। ਭਾਈ ਵੀਰ ਸਿੰਘ ਹੁਰਾਂ ਨੇ ਭਾਈ ਦਿੱਤ ਸਿੰਘ ਦਾ ਦੇਹਾਂਤ ਹੋਣ 'ਤੇ ਤਿੰਨ ਕਵਿਤਾਵਾਂ ਤੇ ਇਕ ਸੰਪਾਦਕੀ ਲੇਖ ਜ਼ਰੂਰ ਲਿਖੇ ਸਨ। ਅੱਧੀ ਸਦੀ ਦੀ ਇਸ ਅਣਗੌਲ ਦਾ ਇਕ ਸ਼ੋਕਮਈ ਪਰਿਣਾਮ ਇਹ ਹੋਇਆ ਕਿ ਭਾਈ ਦਿੱਤ ਸਿੰਘ ਦੇ ਰਚੇ ਸਾਹਿਤ ਦਾ ਕਾਫ਼ੀ ਹਿੱਸਾ ਲੋਪ ਹੋ ਗਿਆ। ਦੂਜਾ, ਭਾਈ ਦਿੱਤ ਸਿੰਘ ਦੇ ਜੀਵਨ ਸੰਬੰਧੀ ਪੁਸ਼ਟ ਜਾਣਕਾਰੀ ਦਾ ਅਭਾਵ ਹੋ ਗਿਆ। ਇਸ ਬੇਗ਼ੌਰੀ ਦਾ ਸਬੱਬ ਇਹ ਸੀ ਕਿ ਭਾਈ ਸਾਹਿਬ ਦਾ ਪਿੱਛਾ ਤਕੜਾ ਨਹੀਂ ਸੀ। ਵਰਨਾ ਕਿਹੜੀ ਗੱਲ ਸੀ ਕਿ ਜਦੋਂ ਲਾਲਾ ਲਾਜਪਤ ਰਾਇ ਅਤੇ ਬਾਅਦ ਵਿਚ ਭਾਈ ਵੀਰ ਸਿੰਘ ਜਿਹੀਆਂ ਸ਼ਖ਼ਸੀਅਤਾਂ ਬਾਰੇ ਨਿੱਕੇ ਤੋਂ ਨਿੱਕੇ ਵੇਰਵੇ ਅਤੇ ਉਨ੍ਹਾਂ ਦਾ ਲਿਖਿਆ ਅੱਖਰ

ਅੱਖਰ ਸੰਭਾਲ ਲਿਆ ਗਿਆ, ਪਰ ਭਾਈ ਦਿੱਤ ਸਿੰਘ ਦੇ ਜੀਵਨ-ਸਮਾਚਾਰਾਂ ਅਤੇ ਲਿਖਤਾਂ ਨੂੰ ਸੰਭਾਲਣ ਦੇ ਪੱਖੋਂ ਬਹੁਤ ਹੀ ਬੇ-ਧਿਆਨੀ ਵਰਤੀ ਗਈ। ਪਰਿਣਾਮ ਵਜੋਂ, ਭਾਈ ਦਿੱਤ ਸਿੰਘ ਬਾਰੇ ਖੋਜ ਆਧਾਰਿਤ ਸਮਗਰੀ ਜਾਂ ਉਨ੍ਹਾਂ ਦੇ ਕੀਤੇ ਕਾਰਜਾਂ ਦਾ ਮੁਲਾਂਕਣ ਜਗਿਆਸਾ ਨੂੰ ਪੂਰੀ ਤਰ੍ਹਾਂ ਤ੍ਰਿਪਤਾਉਣ ਵਾਲੇ ਨਾ ਹੋ ਸਕੇ।

ਪੰਜਾਬੀ ਸਾਹਿਤ ਦੇ ਇਤਿਹਾਸ ਦੀਆਂ ਪੁਸਤਕਾਂ ਵਿਚ ਭਾਈ ਦਿੱਤ ਸਿੰਘ ਦਾ ਵਾਰਤਕਕਾਰ ਵਜੋਂ ਜ਼ਿਕਰ ਜ਼ਰੂਰ ਆਉਂਦਾ ਹੈ, ਪਰ ਇਹ ਜਾਣਕਾਰੀ ਕਾਫ਼ੀ ਸੀਮਤ ਅਤੇ ਇੱਕੋ ਤਰ੍ਹਾਂ ਦੀ ਹੈ। ਇਹੋ ਗੱਲ ਪੰਜਾਬ ਦੇ ਇਤਿਹਾਸ, ਵਿਸ਼ੇਸ਼ ਕਰਕੇ ਸਿੱਖ ਇਤਿਹਾਸ ਵਿਚ ਭਾਈ ਦਿੱਤ ਸਿੰਘ ਬਾਰੇ ਮਿਲਦੇ ਹਵਾਲਿਆਂ ਬਾਰੇ ਵੀ ਸੱਚ ਹੈ। ਭਾਈ ਦਿੱਤ ਸਿੰਘ ਨੂੰ ਉਚਿਆਉਂਦੇ ਤੇ ਵਡਿਆਉਂਦੇ ਕਈ ਤਰ੍ਹਾਂ ਦੇ ਵਿਸ਼ੇਸ਼ਣ ਜ਼ਰੂਰ ਵਰਤੇ ਗਏ ਹਨ, ਪਰ ਜ਼ਿਆਦਾਤਰ ਸੀਮਿਤ ਜਾਣਕਾਰੀ ਦਾ ਦੁਹਰਾਉ ਹੀ ਪੜ੍ਹਨ ਨੂੰ ਮਿਲਦਾ ਹੈ। ਭਾਈ ਦਿੱਤ ਸਿੰਘ ਦਾ ਨਾਉਂ ਅਜੇ ਵੀ ਸਤਿਕਾਰ ਤੇ ਪ੍ਰਸ਼ੰਸਾ ਦੇ ਭਾਵ ਜਗਾਉਂਦਾ ਹੈ, ਪਰ ਕੀ ਨਿਸਚਿਤ ਜਾਣਕਾਰੀ ਦੇ ਅਭਾਵ ਵਿਚ ਇਸ ਤਰ੍ਹਾਂ ਦੀ ਕਿਸੇ ਵਡਿਆਈ ਜਾਂ ਸ਼ਰਧਾ ਦਾ ਕੋਈ ਅਰਥ ਹੈ ? ਕਿਸੇ ਵੱਡੇ ਪੁਰਖ ਬਾਰੇ ਸਟੀਕ ਜਾਣਕਾਰੀ ਦਾ ਲਾਭ ਦੁਪੱਖੀ ਹੁੰਦਾ ਹੈ। ਇਕ ਤਾਂ ਇਸ ਨਾਲ ਉਸ ਕਾਲ-ਖੰਡ ਨੂੰ ਸਮਝਣ ਵਿਚ ਸਹਾਇਤਾ ਮਿਲਦੀ ਹੈ, ਜਿਸ ਵਿਚ ਉਸ ਸ਼ਖ਼ਸੀਅਤ ਨੇ ਜ਼ਿਕਰਯੋਗ ਭੂਮਿਕਾ ਨਿਭਾਈ ਹੁੰਦੀ ਹੈ। ਦੂਜਾ, ਪਾਠਕ ਨੂੰ ਉਸ ਜੀਵਨੀ ਤੋਂ ਕੋਈ ਪ੍ਰੇਰਨਾ ਮਿਲ ਸਕਣ ਦੀ ਸੰਭਾਵਨਾ ਬਣ ਜਾਂਦੀ ਹੈ। ਮਹਾਂਪੁਰਖਾਂ ਦੀਆਂ ਯਾਦਗਾਰਾਂ ਬਣਾਉਣ ਪਿੱਛੇ ਵੀ ਇਹੋ ਸੋਚ ਕੰਮ ਕਰਦੀ ਹੁੰਦੀ ਹੈ ਕਿ ਸਾਡੇ ਵਿਰਸੇ ਨੂੰ ਅਮੀਰ ਬਣਾਉਣ ਵਾਲਿਆਂ ਦਾ ਚੇਤਾ ਸਾਨੂੰ ਕੁਝ ਚੰਗੇਰਾ ਕਰਨ ਲਈ ਉਤਸਾਹਿਤ ਕਰਦਾ ਰਹੇ।

**(ਅ)** i. ਇਨ੍ਹਾਂ ਸਤਰਾਂ ਦਾ ਲੇਖਕ ਹਥਲੀ ਪੁਸਤਕ ਰਾਹੀਂ ਭਾਈ ਦਿੱਤ ਸਿੰਘ ਬਾਰੇ ਲਿਖੇ ਸਾਹਿਤ ਵਿਚ ਕੋਈ ਵੱਡਾ ਯੋਗਦਾਨ ਪਾਉਣ ਦਾ ਦਾਅਵਾ ਕਤਈ ਨਹੀਂ ਕਰਦਾ। ਹਾਂ, ਨਿਮਰਤਾ ਸਹਿਤ ਇਹ ਜ਼ਰੂਰ ਕਹਿਣਾ ਚਾਹੁੰਦਾ ਹੈ ਕਿ ਭਾਈ ਦਿੱਤ ਸਿੰਘ ਬਾਰੇ ਬਣਦੇ ਨਿੱਗਰ ਅਧਿਐਨ ਦੇ ਨਾ ਹੋਣ ਦੀ ਤਕਲੀਫ਼ ਉਸ ਨੇ ਜ਼ਰੂਰ ਮਹਿਸੂਸ ਕੀਤੀ ਹੈ। ਪਿੰਡ ਕਲੌੜ ਦਾ ਜੰਮਪਲ ਹੋਣ ਦੇ ਨਾਤੇ ਭਾਈ ਦਿੱਤ ਸਿੰਘ ਦੇ ਨਾਉਂ ਬਾਰੇ ਕਈ ਵਾਰੀ ਸੁਣਿਆ ਸੀ। ਅਫ਼ਸੋਸ ਦੀ ਗੱਲ ਹੈ ਕਿ ਅੱਜ ਵੀ, ਉਦੋਂ ਵਾਂਗ, ਉਸ ਨਗਰ ਦੇ ਵਾਸੀ ਭਾਈ ਦਿੱਤ ਸਿੰਘ ਬਾਰੇ ਬਹੁਤਾ ਨਹੀਂ ਜਾਣਦੇ। ਹੋਰਾਂ ਤੋਂ ਫਿਰ ਕੀ ਉਮੀਦ ਕੀਤੀ ਜਾ ਸਕਦੀ ਹੈ ? ਭਾਈ ਦਿੱਤ ਸਿੰਘ ਬਾਰੇ ਮੁੱਢਲੀ ਜਾਣਕਾਰੀ ਤਲਾਸ਼ਣ ਦੀ ਲੋੜ ਤਦੇ ਤੋਂ ਮਹਿਸੂਸ ਹੋਈ। ਕੇਵਲ ਸਾਹਿਤਕਾਰ ਵਜੋਂ ਜਾਂ ਫਿਰ ਪੰਥ ਦੇ ਵਿਦਵਾਨ ਵਜੋਂ ਭਾਈ ਦਿੱਤ ਸਿੰਘ ਨੂੰ ਜਾਣਨ ਦੇ ਹੋਏ ਇਕਾਂਗੀ ਜਤਨ ਉਸ ਸ਼ਖ਼ਸੀਅਤ ਦੀ ਪੂਰੀ ਤਸਵੀਰ ਨਹੀਂ ਵਿਖਾ ਪਾਉਂਦੇ। ਕਿਸੇ ਵੀ ਇਕਹਿਰੀ ਝਾਤ ਨਾਲ ਬਹੁਤ ਕੁਝ ਅਣਦਿਸਦਾ ਰਹਿ ਸਕਦਾ ਹੈ। ਮੁੱਖ ਗੱਲ ਇਹ ਕਿ ਭਾਈ ਦਿੱਤ ਸਿੰਘ ਹੁਰਾਂ ਦਾ ਸਰਬਾਂਗੀ ਮੁਲਾਂਕਣ ਅਜੇ ਹੋਣਾ ਬਾਕੀ ਹੈ। ਹਥਲੀ ਪੁਸਤਕ ਇਸ ਮੁਲਾਂਕਣ ਦੇ ਕੀਤੇ ਜਾਣ ਦੀ ਜ਼ਰੂਰਤ ਨੂੰ ਜ਼ਰੂਰ ਅਨੁਭਵ ਕਰਾ ਸਕਦੀ ਹੈ।

ii. ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ, ਡਾ. ਤਾਰਨ ਸਿੰਘ ਜੋ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਮੁਖੀ ਹੁੰਦੇ ਸਨ, ਨੂੰ ਇਕੇਰਾਂ ਇਨ੍ਹਾਂ ਸਤਰਾਂ ਦੇ ਲੇਖਕ

ਨੇ ਭਾਈ ਦਿੱਤ ਸਿੰਘ ਬਾਰੇ ਪੁੱਛਿਆ। ਉਨ੍ਹਾਂ ਕਿਹਾ ਕਿ ਭਾਈ ਦਿੱਤ ਸਿੰਘ ਦੀ flowering ਗੁਰਬਾਣੀ ਦੇ ਵਿਆਖਿਆਕਾਰ ਵਜੋਂ ਹੋਈ ਹੈ। ਪੰਜਾਬੀ ਵਿਭਾਗ ਦੇ ਡਾ. ਜੀਤ ਸਿੰਘ ਸੀਤਲ ਹੁਰਾਂ ਨੇ, ਇਵੇਂ ਹੀ ਗੱਲ ਤੋਰੇ ਜਾਣ 'ਤੇ ਭਾਈ ਦਿੱਤ ਸਿੰਘ ਨੂੰ ਪੰਜਾਬੀ ਸਾਹਿਤ ਦੇ ਸੰਕ੍ਰਾਂਤੀ ਕਾਲ ਦਾ ਉੱਘਾ ਸਾਹਿਤਕਾਰ ਦੱਸਿਆ। ਇਹ 1975 ਦੀ ਗੱਲ ਹੈ।

ਡਾ. ਮੋਹਨ ਸਿੰਘ ਦੀਵਾਨਾ ਵੱਲੋਂ ਇਕ ਵਾਰੀ ਮੇਰਾ ਪਿੰਡ ਪੁੱਛੇ ਜਾਣ 'ਤੇ ਜਦੋਂ ਮੈਂ ਦੱਸਿਆ ਕਿ ਭਾਈ ਦਿੱਤ ਸਿੰਘ ਦੇ ਜਨਮ ਸਥਾਨ ਵਾਲਾ ਹੀ ਮੇਰਾ ਪਿੰਡ ਕਲੌੜ ਹੈ, ਤਦ ਉਨ੍ਹਾਂ ਨੇ ਉੱਛਲ ਕੇ ਕਿਹਾ ਕਿ 'ਉਹ ਜਿਹੜੇ ਓਰੀਐਂਟਲ ਕਾਲਜ ਲਾਹੌਰ ਦੇ ਪ੍ਰੋਫ਼ੈਸਰ ਰਹੇ ਹਨ, ਮੈਂ ਵੀ ਉਸ ਕਾਲਜ ਵਿਚ ਪੜ੍ਹਾਇਆ ਹੈ'।

ਇਉਂ ਢਾਈ ਦਹਾਕਿਆਂ ਤੱਕ ਭਾਈ ਦਿੱਤ ਸਿੰਘ ਨੂੰ ਜਾਣਨ ਅਤੇ ਸਮਝਣ ਦੀ ਇਕ ਰੀਝ ਮਨ ਵਿਚ ਬਣੀ ਰਹੀ। ਵਿਚ-ਵਿਚਾਲੇ ਭਾਈ ਸਾਹਿਬ ਬਾਰੇ ਕੁਝ ਲੇਖ ਵੀ ਲਿਖੇ। ਇਕ ਪਰੇਸ਼ਾਨੀ ਵੀ ਮਹਿਸੂਸ ਹੁੰਦੀ ਰਹੀ ਕਿ ਉਨ੍ਹਾਂ ਦਾ ਰਚਿਆ ਪੂਰਾ ਸਾਹਿਤ ਮਿਲ ਸਕਣਾ ਤਾਂ ਇਕ ਪਾਸੇ ਰਿਹਾ, ਉਨ੍ਹਾਂ ਦੀਆਂ ਰਚਨਾਵਾਂ ਦੀ ਮੁਕੰਮਲ ਸੂਚੀ ਵੀ ਉਪਲਬਧ ਨਹੀਂ ਹੈ। ਤਦ ਵਿਚਾਰ ਬਣਿਆ ਕਿ ਕੋਈ ਪੁਸਤਕ ਭਾਈ ਸਾਹਿਬ ਬਾਰੇ ਬਣੇ, ਜੋ ਇਕ ਆਮ ਪਾਠਕ ਦੀ ਜਗਿਆਸਾ ਨੂੰ ਜਗਾਵੇ ਅਤੇ ਕੁਝ ਹੱਦ ਤੱਕ ਤ੍ਰਿਪਤਾਵੇ ਵੀ। ਇਸ ਕਾਰਜ ਨੂੰ ਹੱਥ ਵਿਚ ਲੈਣ ਦੀ ਪ੍ਰੇਰਨਾ ਪਟਿਆਲੇ ਵਾਲੇ ਪ੍ਰੋ: ਪ੍ਰੀਤਮ ਸਿੰਘ ਹੁਰਾਂ ਤੋਂ ਮਿਲੀ। ਸਬੱਬ ਇਉਂ ਬਣਿਆ ਕਿ ਸਤੰਬਰ 2001 ਵਿਚ ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਦੇ ਸੌ ਸਾਲ ਪੂਰੇ ਹੋਏ ਸਨ। ਤਦ ਵੀਹ ਕੁ ਪ੍ਰਕਾਸ਼ਿਤ ਪੰਨਿਆਂ ਦੀ ਇਕ ਪੁਸਤਿਕਾ ਹਥਲੀ ਪੁਸਤਕ ਦੇ ਲੇਖਕ ਦੀ ਲਿਖੀ ਹੋਈ ਛਪੀ। ਉਹ ਸਬੱਬੀਂ ਪ੍ਰੋ: ਪ੍ਰੀਤਮ ਸਿੰਘ ਹੁਰਾਂ ਦੇ ਹੱਥ ਲੱਗ ਗਈ। ਉਨ੍ਹਾਂ ਦਾ ਇਕ ਪੱਤਰ ਆਇਆ। ਲਿਖਿਆ ਸੀ "ਤੁਹਾਡਾ ਲਿਖਿਆ ਪੈਮਫ਼ਲਿਟ *ਗਿਆਨੀ ਦਿੱਤ ਸਿੰਘ, ਜੀਵਨ ਤੇ ਰਚਨਾ* ਪੜ੍ਹਨ ਦਾ ਮੌਕਾ ਅੱਜ ਮਿਲ ਸਕਿਆ। ਪੜ੍ਹ ਕੇ ਤ੍ਰਿਸ਼ਨਾ ਜਾਗੀ ਹੈ ਕਿ ਜੇ ਤੁਸੀਂ ਵਕਤ ਕੱਢ ਸਕੋ ਤੇ ਇਸ ਲਾਭਦਾਇਕ ਸਮਗਰੀ ਨੂੰ ਪੂਰੀ ਕਿਤਾਬ ਦਾ ਰੂਪ ਦੇ ਸਕੋ ਤਾਂ ਬੜਾ ਪਰਉਪਕਾਰ ਕਰੋਗੇ।"

ਮੇਰੇ ਲਈ ਇਹ ਸੁਝਾਓ ਹੀ ਕਾਫ਼ੀ ਸੀ। ਫਲਸਰੂਪ ਮੈਂ ਆਪਣੀ ਦੱਬੀ ਰੀਝ ਦੇ ਸਨਮੁਖ ਹੋਇਆ। ਪ੍ਰੋਫ਼ੈਸਰ ਸਾਹਿਬ ਨਾਲ ਇਸ ਪੁਸਤਕ ਦੀ ਰੂਪ-ਰੇਖਾ ਸਾਂਝੀ ਕੀਤੀ। ਉਨ੍ਹਾਂ ਦਾ ਹਰ ਹੁੰਗਾਰਾ ਉਤਸ਼ਾਹ ਦਿਵਾਊ ਸੀ। ਇਸ ਪੁਸਤਕ ਨੂੰ ਲਿਖਣ ਵੇਲੇ ਦੋ ਗੱਲਾਂ ਧਿਆਨ ਵਿਚ ਰੱਖੀਆਂ ਹਨ। ਇਕ ਤਾਂ ਪੁਸਤਕ ਐਸੀ ਬਣੇ ਕਿ ਜਿਹੜੇ ਪਾਠਕ ਨੂੰ ਭਾਈ ਦਿੱਤ ਸਿੰਘ ਦੀਆਂ ਰਚਨਾਵਾਂ, ਆਮ ਨਾ ਮਿਲ ਸਕਣ ਕਾਰਨ ਪੜ੍ਹਨ ਦਾ ਮੌਕਾ ਨਹੀਂ ਮਿਲ ਸਕਦਾ, ਉਹ ਵੀ ਉਨ੍ਹਾਂ ਦੇ ਨਮੂਨੇ ਵੇਖ ਕੇ ਉਨ੍ਹਾਂ ਬਾਰੇ ਕੁਝ ਅਨੁਮਾਨ ਕਰ ਸਕੇ। ਦੂਜਾ ਸੰਤੁਲਿਤ ਸੋਚ ਤੇ ਸੰਜਮੀ ਦ੍ਰਿਸ਼ਟੀ ਨੂੰ ਅਪਣਾਉਂਦਿਆਂ ਇਕ ਸਦੀ ਤੋਂ ਕੁਝ ਵੱਧ ਸਮਾਂ ਪਹਿਲਾਂ ਵਾਪਰੀਆਂ ਭਾਈ ਦਿੱਤ ਸਿੰਘ ਦੇ ਜੀਵਨ ਦੀਆਂ ਘਟਨਾਵਾਂ ਦਾ ਮੁਲਾਂਕਣ ਕੀਤਾ ਜਾ ਸਕੇ।

**(ੲ) ਕੁਝ ਮੁਸ਼ਕਲਾਂ :** ਭਾਈ ਦਿੱਤ ਸਿੰਘ ਹੁਰਾਂ ਦੇ ਨਾਂ 'ਤੇ ਮੈਨੂੰ ਹਰ ਪਾਸਿਉਂ ਪੂਰੇ ਸਹਿਯੋਗ ਦੀ ਪੇਸ਼ਕਸ਼ ਹੁੰਦੀ ਸੀ, ਫਿਰ ਵੀ ਉਨ੍ਹਾਂ ਦੇ ਜੀਵਨ ਬਾਰੇ ਪੁਸ਼ਟ ਜਾਣਕਾਰੀ

ਦੀ ਘਾਟ ਇਕ ਮੁਸ਼ਕਲ ਬਣੀ ਹੋਈ ਸੀ। ਭਾਈ ਦਿੱਤ ਸਿੰਘ ਹੁਰਾਂ ਦੀ ਕਲਮ ਤੋਂ ਜਿੰਨਾ ਸਾਹਿਤ ਰਚਿਆ ਗਿਆ, ਉਹ ਸਾਰਾ ਪ੍ਰਕਾਸ਼ਿਤ ਨਹੀਂ ਸੀ ਹੋਇਆ। ਉਦਾਹਰਨ ਵਜੋਂ *ਸੁਪਨ ਨਾਟਕ* ਉਨ੍ਹਾਂ ਦੀ ਇਕ ਵਡ-ਆਕਾਰੀ ਰਚਨਾ ਸੀ, ਜਿਸ ਦੇ ਪੰਜ ਭਾਗਾਂ ਵਿੱਚੋਂ ਕੇਵਲ ਇਕ ਹੀ 16 ਅਪ੍ਰੈਲ, 1887 ਦੇ *ਖ਼ਾਲਸਾ ਅਖ਼ਬਾਰ,* ਲਾਹੌਰ ਵਿਚ ਛਪਿਆ ਸੀ, ਜਿਸ ਉੱਤੇ ਕਾਫ਼ੀ ਵਾਵਰੋਲਾ ਉਠਿਆ। ਇਸ ਰਚਨਾ ਦੇ ਅਣਛਪੇ ਭਾਗ ਕਿਥੇ ਸੁਰੱਖਿਅਤ ਹੋਣੇ ਸਨ, ਜਦੋਂ ਛਪੀ ਹੋਈ ਸਮਗਰੀ ਵੀ ਸਾਰੀ ਨਹੀਂ ਮਿਲ ਰਹੀ।

ਦੂਜੀ ਔਕੜ ਸੀ ਕਿ ਭਾਈ ਦਿੱਤ ਸਿੰਘ ਦੀ ਸੰਪਾਦਨਾ ਹੇਠ ਛਪਦੇ *ਖ਼ਾਲਸਾ ਅਖ਼ਬਾਰ* ਵਿਚ ਖ਼ਬਰਾਂ, ਪੱਤਰਾਂ ਅਤੇ ਇਸ਼ਤਿਹਾਰਾਂ ਤੋਂ ਇਲਾਵਾ ਜੋ ਕੁਝ ਵੀ ਪ੍ਰਕਾਸ਼ਿਤ ਹੁੰਦਾ ਸੀ, ਉਸ ਦੇ ਨਾਲ ਲੇਖਕ ਦਾ ਨਾਉਂ ਨਹੀਂ ਸੀ ਛਪਦਾ। ਹੋਰ ਤਾਂ ਹੋਰ, ਜਿਹੜੀਆਂ ਪੁਸਤਕਾਂ ਦੀ ਸੂਚੀ ਉਸ ਅਖ਼ਬਾਰ ਦੇ ਇਸ਼ਤਿਹਾਰਾਂ ਵਾਲੇ ਹਿੱਸੇ ਵਿਚ ਛਪਦੀ ਸੀ, ਉਸ ਦੇ ਨਾਲ ਵੀ ਲੇਖਕਾਂ ਦੇ ਨਾਉਂ ਨਹੀਂ ਸਨ ਹੁੰਦੇ। ਭਾਵੇਂ ਇਨ੍ਹਾਂ ਵਿੱਚੋਂ ਬਹੁਤੀਆਂ ਪੁਸਤਕਾਂ ਭਾਈ ਦਿੱਤ ਸਿੰਘ ਰਚਿਤ ਹੀ ਹੁੰਦੀਆਂ ਸਨ। ਉਸ ਸੂਚੀ ਨੂੰ ਪੜਤਾਲਿਆਂ ਤੇ ਹੋਰ ਸੋਮਿਆਂ ਤੋਂ ਪੁਸ਼ਟੀ ਕਰਨ 'ਤੇ ਹੀ ਪਤਾ ਲੱਗਿਆ ਕਿ ਉਸ ਸੂਚੀ ਵਿੱਚੋਂ *ਗੁਰਮਤ ਪ੍ਰਭਾਕਰ* ਅਤੇ *ਹਮ ਹਿੰਦੂ ਨਹੀਂ* ਨਾਉਂ ਦੀਆਂ ਪੁਸਤਕਾਂ ਭਾਈ ਕਾਨ੍ਹ ਸਿੰਘ ਨਾਭਾ ਦੀਆਂ ਹਨ, ਭਾਈ ਦਿੱਤ ਸਿੰਘ ਦੀਆਂ ਨਹੀਂ।

ਹਥਲੀ ਪੁਸਤਕ ਵਿਚ ਕੋਸ਼ਿਸ਼ ਕੀਤੀ ਗਈ ਹੈ ਕਿ:

(ੳ) ਉਪਲਬਧ ਜਾਣਕਾਰੀ ਦੇ ਆਧਾਰ ਉੱਤੇ ਭਾਈ ਦਿੱਤ ਸਿੰਘ ਦੀਆਂ ਲਿਖਤਾਂ ਦਾ ਨਿਤਾਰਾ ਹੋ ਸਕੇ;

(ਅ) ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿੱਚੋਂ ਹੀ, ਸੰਭਵ ਹੱਦ ਤਕ, ਉਨ੍ਹਾਂ ਦੇ ਜੀਵਨ ਤੇ ਸਮੇਂ ਬਾਰੇ ਗਵਾਹੀਆਂ ਲੱਭੀਆਂ ਜਾਣ;

(ੲ) ਭਾਈ ਦਿੱਤ ਸਿੰਘ ਦੇ ਜੀਵਨ ਬਾਰੇ ਜਾਣਕਾਰੀ ਦੇ ਖੱਪਿਆਂ ਨੂੰ ਪੂਰਨ ਦਾ ਜਤਨ ਕੀਤਾ ਜਾਵੇ;

(ਸ) ਭਾਈ ਦਿੱਤ ਸਿੰਘ ਨੂੰ ਇਕ ਇਨਸਾਨ ਦੇ ਰੂਪ ਵਿਚ ਵੀ ਜਾਣਿਆ ਜਾ ਸਕੇ।

ਇਹ ਕਾਰਜ ਔਖਿਆਈ ਭਰਿਆ ਸੀ। ਇਕ ਤਾਂ ਭਾਈ ਸਾਹਿਬ ਦੀ ਸੰਗਰਾਮੀ ਭੂਮਿਕਾ ਸਮੇਂ ਜਦੋ-ਜਹਿਦ ਦਾ ਸਰੂਪ ਧਾਰਮਿਕ ਸੀ। ਧਰਮ ਉਦੋਂ ਵੀ ਭੱਖਵਾਂ ਮਸਲਾ ਸੀ ਤੇ ਹੁਣ ਵੀ ਡਾਢਾ ਸੰਵੇਦਨਸ਼ੀਲ ਖੇਤਰ ਹੈ। ਇਸ ਤਰ੍ਹਾਂ ਦੇ ਖੇਤਰ ਵਿਚ ਵਿਅਕਤੀ ਦੀ ਪਹੁੰਚ ਇਕ-ਪਾਸੜ ਜਾਂ ਉਲਾਰ ਹੋਣ ਦਾ ਡਰ ਰਹਿੰਦਾ ਹੈ। ਇਸ ਲਈ ਕੋਸ਼ਿਸ਼ ਕੀਤੀ ਗਈ ਹੈ ਕਿ ਵੱਧ ਤੋਂ ਵੱਧ ਸੰਤੁਲਿਤ ਰਹਿ ਕੇ ਗੱਲ ਕੀਤੀ ਜਾਵੇ। ਵੱਡੀ ਕਠਿਨਾਈ ਭਾਈ ਦਿੱਤ ਸਿੰਘ ਦੇ ਕੱਦ ਦੀ ਸ਼ਖ਼ਸੀਅਤ ਨੂੰ ਸਮਝਣ ਲਈ ਉਜੇਹੀ ਲਿਆਕਤ ਰੱਖਦੇ ਹੋਣਾ ਜ਼ਰੂਰੀ ਸੀ। ਅਜਿਹੀ ਯੋਗਤਾ ਅੱਜ ਵੀ ਵਿਰਲਿਆਂ ਵਿਚ ਹੀ ਹੈ। ਮੈਂ ਮੁੜ ਇਕਬਾਲ ਕਰਦਾ ਹਾਂ ਕਿ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਆਪਣੀ ਬੌਧਿਕ ਜਾਂ ਲੇਖਕੀ ਸਮਰੱਥਾ ਬਾਰੇ ਕੋਈ ਖ਼ੁਸ਼ਫ਼ਹਿਮੀ ਨਹੀਂ ਹੈ। ਇਸ ਲਈ ਇਹ ਪੁਸਤਕ ਇਕ ਨਿਮਰ ਜਤਨ ਤੋਂ ਜ਼ਿਆਦਾ ਕੁਝ ਨਹੀਂ ਹੈ।

*ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਅੰਤਲੇ ਪੰਨੇ ਦੇ ਅਖ਼ੀਰ ਵਿਚ ਜੋ ਸੰਪਾਦਕ ਦੇ ਨਾਉਂ ਦੀ ਸਤਰ ਛਪਦੀ ਹੁੰਦੀ ਸੀ, ਉਸ ਵਿਚ 'ਭਾਈ ਦਿੱਤ ਸਿੰਘ ਗਯਾਨੀ' ਨਾਉਂ ਛਪਦਾ ਹੁੰਦਾ ਸੀ। ਇਸ ਕਾਰਨ ਇਸ ਪੁਸਤਕ ਵਿਚ ਆਮ ਪ੍ਰਚਲਿਤ 'ਗਿਆਨੀ ਦਿੱਤ ਸਿੰਘ' ਦੀ ਥਾਂ 'ਭਾਈ ਦਿੱਤ ਸਿੰਘ' ਨਾਉਂ ਦੀ ਹੀ ਵਰਤੋਂ ਕੀਤੀ ਗਈ ਹੈ। ਉਨ੍ਹਾਂ ਦੀ ਰਚਨਾ *ਡਰਪੋਕ ਸਿੰਘ ਦਲੇਰ ਸਿੰਘ* ਵਿਚ ਇਕ ਪਾਤਰ ਦੇ ਮੂੰਹੋਂ ਉਨ੍ਹਾਂ ਨੇ 'ਭਾਈ' ਸ਼ਬਦ ਦੇ ਅਰਥ ਇਉਂ ਅਖਵਾਏ ਹਨ :

> ਭਾਈ ਤਾਂ ਗ੍ਰੰਥੀਆਂ, ਧਰਮਸਾਲੀਆਂ, ਸਿੰਘਾਂ ਨੂੰ ਆਖਦੇ ਹਨ, ਪਰ ਅਸਲ ਵਿਚ ਭਾਈ ਪਦ ਸਿੰਘ ਲਈ ਹੀ ਆਉਂਦਾ ਹੈ। *(ਪੰਨਾ 13)*

ਭਾਈ ਦਿੱਤ ਸਿੰਘ ਦਸਵੇਂ ਗੁਰੂ ਗੋਬਿੰਦ ਸਿੰਘ ਦੇ ਸੱਚੇ ਤੇ ਸਿਦਕੀ ਸਿੰਘ ਹੀ ਤਾਂ ਸਨ।

'ਗਿਆਨੀ' ਉਨ੍ਹਾਂ ਦੀ ਵਿੱਦਿਅਕ ਯੋਗਤਾ ਸੀ। ਇਸ ਪੁਸਤਕ ਵਿਚ ਇਹ ਸ਼ਬਦ ਉਨ੍ਹਾਂ ਦੇ ਨਾਉਂ ਨਾਲ ਆਮ ਨਹੀਂ ਵਰਤਿਆ ਗਿਆ।

੧ ੳ ਸਤਿਗੁਰਪ੍ਰਸਾਦਿ ॥

# ਗੁਰਬਾਨੀ ਪ੍ਰਬੋਧ

ਮੁਸਲਮਾਨ ਲੋਕ ਜਦ ਕੋਈ ਕੰਮ ਅਰੰਭ ਕਰਨਾ ਚਾਹੁੰਦੇ ਹਨ ਤਦ ਖੁਦਾ ਅਗੇ ਬੇਨਤੀ ਕਰਦੇ ਹਨ ਅਰ ਇਸੀ ਪ੍ਰਕਾਰ ਹਿੰਦੂ ਲੋਕ ਗਨੇਸ਼ ਨੂੰ ਸਾਰੇ ਬਿਘਨਾਂ ਦਾ ਦੂਰ ਕਰਨੇ ਵਾਲਾ ਜਾਨਕੇ ਉਸ ਦੀ ਪੂਜਾ ਕਰਦੇ ਹਨ, ਪਰੰਤੂ ਖਾਲਸਾ ਲਈ ਅਪਣੇ ਕਾਰਜ ਦੇ ਅਰੰਭ ਸਮਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪ੍ਰਕਾਰ ਦੀ ਪ੍ਰਾਰਥਨਾ ਦਾ ਉਪਦੇਸ਼ ਕਰਦੇ ਹੱਨ, ਯਥਾ:–

## ਪਉੜੀ

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
ਕਾਰਜ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥
ਨਾਨਕ ਹਰਿ ਗੁਨ ਗਾਹਿ ਅਲੱਖ ਪ੍ਰਭੁ ਲਾਖੀਐ ॥

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਪੁਰਖ ਜਦ ਕਿਸੇ ਕਾਰਜ ਦੇ ਕਰਨ ਦਾ ਅਰੰਭ ਕਰੇ ਅਰਥਾਤ ਉਸਨੂੰ ਕੀਤਾ ਲੋੜੇ ਤਾਂ ਓਹ ਕਿਸੇ ਹੋਰ ਦੇਵੀ ਦੇਵਤੇ ਦਾ ਧਿਆਨ ਨ ਕਰੇ ਅਤੇ ਨ ਉਸ ਤੇ ਮੱਦਦ ਚਾਹੇ, ਕਿੰਤੂ ਓਹ ਪੁਰਖ ਹਰਿ ਅਰਥਾਤ ਅਕਾਲ ਪੁਰਖ ਅਗੇ ਇਕ ਮਨ ਹੋਕੇ ਬੇਨਤੀ ਕਰੇ ਅਤੇ ਇਹ ਕਹੇ ਕਿ ਹੇ ਸਚੇ ਮਹਾਨ ਪ੍ਰਮਾਤਮਾਂ ਆਪ ਮੇਰੇ ਮਨ ਦੇ ਸਾਖੀ ਹੋ ਤਾਂ ਤੇ ਮੇਰੇ ਮਨ ਦੇ ਮਨੋਰਥ ਨੂੰ ਸਿਧ ਕਰੋ ਜਿਸ ਤੇ ਮੈਂ ਅਪਨੇ ਮਨ ਦਾ ਮਨੋਰਥ ਪੂਰਾ ਕਰਕੇ ਆਪ ਜੀ ਦੇ ਭਗਤਾਂ ਨਾਲ ਮਿਲਕੇ ਆਪ ਜੀ ਦੇ ਯਸ਼ ਦਾ ਅੰਮ੍ਰਿਤ ਪਾਨ ਕਰਾਂ।

ਹੇ ਅਕਾਲ ਪੁਰਖ ਆਪ ਸੰਪੂਰਨ ਭੈ ਦੇ ਨਾਸ਼ ਕਰਨੇ ਵਾਰੇ ਕ੍ਰਿਪਾਲੂ ਹੋ ਜਿਸਤੇ ਮੇਰੀ ਦਾਸ ਦੀ ਲੱਜਿਆ ਰਖੋ ਜਿਸ ਕਰਕੇ ਆਪ ਜੀ ਦੇ ਗੁਣਾਂ ਦੀ ਪ੍ਰਾਪਤੀ ਹੋਵੇ।

[ਇਹ ਭਾਈ ਦਿੱਤ ਸਿੰਘ ਦੀ ਪੁਸਤਕ *ਗੁਰਬਾਨੀ ਪ੍ਰਬੋਧ* ਦਾ ਪਹਿਲਾ ਪੰਨਾ ਹੈ। ਭਾਈ ਸਾਹਿਬ ਦੇ ਸਮੇਂ ਵਿਚ ਸਿੱਖੀ ਜੀਵਨ ਨਾਲ ਸੰਬੰਧਿਤ ਸੰਸਕਾਰਾਂ ਦਾ ਨਿਰਮਾਣ ਹੋਣ ਲੱਗ ਪਿਆ ਸੀ।]

# ਜੀਵਨ

## 1. ਪ੍ਰਵੇਸ਼

ਉੱਚੀ ਪ੍ਰਤਿਭਾ ਦੇ ਸਵਾਮੀ ਭਾਈ ਦਿੱਤ ਸਿੰਘ ਦੀ ਕਰਤਾਰੀ ਸ਼ਖ਼ਸੀਅਤ ਦਾ ਪ੍ਰਗਟਾਉ ਉਨ੍ਹਾਂ ਦੇ ਸਮੇਂ ਦੇ ਪੰਜਾਬੀ ਜੀਵਨ ਦੇ ਅਨੇਕਾਂ ਮਹੱਤਵਪੂਰਨ ਖੇਤਰਾਂ ਵਿਚ ਪ੍ਰਭਾਵਸ਼ਾਲੀ ਢੰਗ ਨਾਲ ਹੋਇਆ।

ਭਾਈ ਦਿੱਤ ਸਿੰਘ ਵਿਦਵਤਾ ਤੇ ਸਿਰਜਣਾ ਦੇ ਪੱਖੋਂ ਭਾਈ ਸੰਤੋਖ ਸਿੰਘ (1787-1843), ਗਿਆਨੀ ਗਿਆਨ ਸਿੰਘ (1822-1921), ਭਾਈ ਕਾਨ੍ਹ ਸਿੰਘ ਨਾਭਾ (1867-1938) ਤੇ ਭਾਈ ਵੀਰ ਸਿੰਘ (1872-1957) ਜਿਹੀਆਂ ਸ਼ਖ਼ਸੀਅਤਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ। ਆਪਣੇ ਪਿਛੋਕੜ, ਪਰਵਰਿਸ਼, ਜੀਵਨ ਦੇ ਵਿਸ਼ੇਸ਼ ਅਨੁਭਵਾਂ ਅਤੇ ਸ਼ਖ਼ਸੀ ਗੁਣਾਂ ਕਾਰਨ ਉਨ੍ਹਾਂ ਦੀ ਸ਼ਖ਼ਸੀਅਤ ਨਿਵੇਕਲੀ ਨੁਹਾਰ ਵਾਲੀ ਸੀ। ਉਹ ਨਿਡਰਤਾ, ਸਾਹਸ, ਉੱਚੀ ਸੋਚ, ਸਪਸ਼ਟਤਾ, ਜੀਵਨ ਉਨਮੁਖ ਸਿਧਾਂਤਾਂ ਲਈ ਪ੍ਰਤਿਬੱਧਤਾ, ਆਪਣੇ ਗੌਰਵਮਈ ਵਿਰਸੇ ਪ੍ਰਤੀ ਮੋਹ, ਮਾਂ-ਬੋਲੀ ਪੰਜਾਬੀ ਦੇ ਪਿਆਰ ਅਤੇ ਵਿੱਦਿਆ ਦੇ ਪਸਾਰ ਲਈ ਜਾਣੇ ਗਏ ਹਨ। ਸਟੇਜ ਦੇ ਧਨੀ ਅਤੇ ਕਲਮ ਦੇ ਵੀ, ਗਿਆਨ ਦੀ ਤੇਗ਼ ਨੂੰ ਵਾਹੁਣ ਵਾਲੇ ਜੋਸ਼ੀਲੇ ਤੇ ਰੋਹੀਲੇ ਪਰ ਤਰਕ ਦੇ ਬੇਤਾਜ ਬਾਦਸ਼ਾਹ ਭਾਈ ਦਿੱਤ ਸਿੰਘ ਸਧਾਰਨ ਮਨੁੱਖ ਦੇ ਸਰੋਕਾਰਾਂ ਨਾਲ ਜੁੜੇ ਹੋਏ ਸਨ।

ਪੰਜਾਬੀ ਸਾਹਿਤ, ਪੰਜਾਬੀ ਪੱਤਰਕਾਰੀ, ਗੁਰਬਾਣੀ ਵਿਆਖਿਆ ਅਤੇ ਸਿੱਖਿਆ ਦੇ ਇਤਿਹਾਸ ਵਿਚ ਉਨ੍ਹਾਂ ਦਾ ਨਾਂ ਅਣਗੌਲਿਆ ਕੀਤਾ ਜਾਣ ਵਾਲਾ ਨਹੀਂ ਹੈ। ਕੇਵਲ ਪੰਜਾਬੀ ਸਾਹਿਤ ਵਿਚ ਹੀ ਉਨ੍ਹਾਂ ਦੀ ਉਲੇਖਯੋਗ ਦੇਣ ਕਿੱਸਾ-ਕਾਵਿ, ਵਾਰਤਕ ਅਤੇ ਟੀਕਾਕਾਰੀ ਦੇ ਖੇਤਰਾਂ ਵਿਚ ਸਵੀਕਾਰ ਕੀਤੀ ਜਾਂਦੀ ਹੈ। ਉਹ ਪੰਜਾਬੀ ਜੀਵਨੀ, ਸਵੈ-ਜੀਵਨੀ, ਸਫ਼ਰਨਾਮਾ ਤੇ ਪਾਠ-ਪੁਸਤਕਾਂ ਦੇ ਲੇਖਕ ਵਜੋਂ ਪਹਿਲੂਏ ਅਖਵਾਉਣ ਦੇ ਅਧਿਕਾਰੀ ਹਨ। ਭਾਈ ਦਿੱਤ ਸਿੰਘ ਦੀਆਂ ਰਚਨਾਵਾਂ ਵਿਚ ਹੀ ਬ੍ਰਿਜ-ਭਾਸ਼ਾ ਰੰਗ ਦੀ ਛੰਦ-ਬੱਧ ਸਾਹਿਤ-ਧਾਰਾ ਆਧੁਨਿਕ ਪੁੱਠ ਵਾਲੀ ਕਵਿਤਾ ਅਤੇ ਵਾਰਤਕ ਵਿਚ ਪ੍ਰਵਰਤਿਤ ਹੋਣ ਲੱਗਦੀ ਹੈ। ਪ੍ਰੋ. ਤੇਜਾ ਸਿੰਘ ਦੇ ਸ਼ਬਦਾਂ ਵਿਚ ਆਧੁਨਿਕ ਕਵਿਤਾ, ਖ਼ਾਸ ਕਰਕੇ ਆਧੁਨਿਕ ਵਾਰਤਕ ਨੂੰ ਭਾਈ ਦਿੱਤ ਸਿੰਘ ਦੀਆਂ ਲਿਖਤਾਂ ਤੋਂ ਤਕੜਾ ਬਲ ਮਿਲਿਆ।[1] ਉਹ ਉੱਘੇ ਸਮਾਜ-ਸੁਧਾਰਕ ਵੀ ਸਨ।

---

1. Prof. Teja Singh in his essay *The Singh Sabha Movement* writes about Bhai Ditt Singh : "Now a newspaper, called the *Khalsa Akhbar*, was started, with Bhai ☛

ਭਾਈ ਦਿੱਤ ਸਿੰਘ ਦੀ ਕਰਨੀ ਅਤੇ ਰਚਨਾ ਬਹੁਤ ਸਾਰੇ ਵਿਸ਼ੇਸ਼ਣਾਂ ਵਿਚ ਵੀ ਅਣਮਿਉਂਦੀ ਜਾਪਦੀ ਹੈ। ਪਿੰਡ ਦੇ ਇਕ ਪਛੜੇ ਪਰਿਵਾਰ ਵਿਚ ਜਨਮ ਲੈ ਕੇ, ਅਨੇਕਾਂ ਘਾਟਾਂ, ਅਣਹੋਂਦਾਂ ਅਤੇ ਸੀਮਾਵਾਂ ਨੂੰ ਉਲਾਂਘ ਕੇ ਉਨ੍ਹਾਂ ਨੇ ਉਸ ਸਮੇਂ ਦੇ ਪੰਜਾਬ ਦੀ ਰਾਜਧਾਨੀ ਲਾਹੌਰ ਦੇ ਬਹੁ-ਭਾਂਤੀ ਸਰਗਰਮੀਆਂ ਨਾਲ ਖੌਲਦੇ ਮਾਹੌਲ ਵਿਚ, ਹਰ ਤਰ੍ਹਾਂ ਦੇ ਆਗੂਆਂ ਨਾਲ ਖਹਿਸਰਵੇਂ ਵਿਚਰਨ ਦੇ ਮੌਕਿਆਂ ਨੂੰ ਸੰਭਾਲਦਿਆਂ ਆਪਣੀ ਅਦਭੁੱਤ ਯੋਗਤਾ ਦਾ ਪਰਿਮਾਣ ਦਿੱਤਾ। ਉਨ੍ਹਾਂ ਨੇ ਜਿਸ ਖੇਤਰ ਵਿਚ ਵੀ ਪ੍ਰਵੇਸ਼ ਕੀਤਾ, ਉਸ ਵਿਚ ਆਪਣੀ ਨਿਵੇਕਲੀ ਪਛਾਣ ਬਣਾਈ ਤੇ ਉਸਤਤ ਉਪਜਾਉਂਦੇ ਚਿਰਕਾਲੀ ਪ੍ਰਭਾਵ ਵਕਤ ਦੇ ਸਫ਼ਿਆਂ 'ਤੇ ਛੱਡੇ। ਇਕ ਸਿੱਖ ਦਾ ਸਟੀਕ ਰੂਪ ਦੇਖਣਾ ਹੋਵੇ ਜਾਂ ਇਕ ਵਿਦਵਾਨ, ਪ੍ਰਚਾਰਕ, ਸੁਧਾਰਕ, ਭਾਸ਼ਣਕਾਰ, ਕਲਮਕਾਰ ਤੇ ਕਰਮ-ਯੋਗੀ ਦਾ ਤਾਂ ਇਹ ਭਾਈ ਦਿੱਤ ਸਿੰਘ ਵਿਚ ਵੇਖਿਆ ਜਾ ਸਕਦਾ ਹੈ। ਭਾਰਤ ਦੀ ਪ੍ਰਾਚੀਨ ਸੰਸਕ੍ਰਿਤੀ, ਇਤਿਹਾਸ-ਮਿਥਿਹਾਸ, ਪੰਜਾਬ ਦਾ ਮਹਾਨ ਵਿਰਸਾ, ਵਿਭਿੰਨ ਧਰਮਾਂ ਦੀ ਡੂੰਘੀ ਸੋਝੀ, ਇਸ ਸਿਦਕੀ ਯੋਧੇ ਦੇ ਜਾਣੋ ਖ਼ਮੀਰ ਵਿਚ ਰਚੇ ਪਏ ਸਨ। ਉਹ ਜ਼ਿਆਦਾਤਰ ਸਿੰਘ ਸਭਾ ਲਹਿਰ ਦੇ ਲਾਸਾਨੀ ਆਗੂ ਵਜੋਂ ਜਾਣੇ ਜਾਂਦੇ ਹਨ।

## 2. ਮੁੱਢਲਾ ਜੀਵਨ

ਭਾਈ ਦਿੱਤ ਸਿੰਘ ਦਾ ਜਨਮ ਕਿਥੇ ਅਤੇ ਕਦੋਂ ਹੋਇਆ ? ਉਨ੍ਹਾਂ ਦਾ ਪਰਿਵਾਰਕ ਪਿਛੋਕੜ ਕੀ ਸੀ ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਕੁਝ ਸਪਸ਼ਟ ਅਤੇ ਕਾਫ਼ੀ ਕੁਝ ਧੁੰਦਲਕੇ ਵਿਚ ਲੁਪਤ ਮਿਲਦਾ ਹੈ।

### 2.ੳ. ਜਨਮ-ਸਥਾਨ

ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਭਾਈ ਦਿੱਤ ਸਿੰਘ ਦਾ ਜਨਮ ਪਿੰਡ ਕਲੌੜ[2] ਵਿਖੇ ਹੋਇਆ। ਇਹ ਪਿੰਡ ਉਸ ਸਮੇਂ ਰਿਆਸਤ ਪਟਿਆਲਾ ਵਿਚ ਸੀ। ਫਿਰ ਪੈਪਸੂ

☛Ditt Singh as its editor. Through his paper and scores of books, written evidently with a gusto and force never known before, he was able to demolish the old theories of his opponents and to create a strong opinion in favour of the new movement. Incidently modern poetry especially prose received a great impetus from his advocacy." *(The Punjab Past and Present, Vol. VII-1, April 1973, p. 36)*

2. ਪਿੰਡ ਕਲੌੜ ਕਸਬਾ ਬਸੀ ਪਠਾਣਾਂ ਤੋਂ ਖਰੜ ਨੂੰ ਜਾਂਦੀ ਮੌਜੂਦਾ ਪੱਕੀ ਸੜਕ ਉੱਤੇ 9-10 ਕਿਲੋਮੀਟਰ ਦੇ ਫ਼ਾਸਲੇ ਉੱਤੇ ਸਥਿਤ ਹੈ। ਪਿੰਡ ਕਲੌੜ ਅਤੇ ਨੰਦਪੁਰ ਐਨੇ ਨੇੜੇ-ਨੇੜੇ ਵੱਸੇ ਹਨ ਕਿ ਇਹ ਦੋਵੇਂ ਪਿੰਡ ਨੰਦਪੁਰ ਕਲੌੜ ਦੇ ਸਾਂਝੇ ਨਾਉਂ ਨਾਲ ਵੀ ਸੱਦੇ ਜਾਂਦੇ ਹਨ। ਇਨ੍ਹਾਂ ਦੋ ਵੱਡੇ ਪਿੰਡਾਂ ਦੇ ਸਕੂਲ, ਹਸਪਤਾਲ, ਬੈਂਕ, ਡਾਕਖ਼ਾਨਾ ਆਦਿ ਇਸ ਸਾਂਝੇ ਨਾਉਂ ਨਾਲ ਹੀ ਜਾਣੇ ਜਾਂਦੇ ਹਨ।

   ਇਸ ਪਿੰਡ ਦੇ ਨਾਲ ਇਕ ਥੇਹ ਹੈ। ਪਿੰਡ ਵਾਸੀ ਇਸ ਨੂੰ ਥੇਹ ਵੀ ਕਹਿੰਦੇ ਹਨ ਅਤੇ ਕਿਲ੍ਹਾ ਵੀ।*

   [*(ੳ) ਕਿਲ੍ਹਾ : ***ਰਾਜ ਪ੍ਰਬੋਧ ਨਾਟਕ*** ਪੁਸਤਕ ਵਿਚ ਭਾਈ ਦਿੱਤ ਸਿੰਘ ਨੇ ਪਿੰਡ ਕਲੌੜ ਵਿਖੇ ਕਿਲ੍ਹਾ ਹੋਣ ਬਾਰੇ ਦੱਸਿਆ ਹੈ, ਜਿਸ ਵਿਚ ਉਸ ਸਮੇਂ ਦੀ ਪਟਿਆਲਾ ਰਿਆਸਤ ਦੇ ਰਾਜੇ ਨੇ ਆਪਣੇ ਇਕ ਵਿਸ਼ਵਾਸਘਾਤੀ ਲਾਲੂ ਨੂੰ ਬੰਦੀ ਬਣਾ ਕੇ ਰੱਖਿਆ ਸੀ :

ਤਬੀ ਪਕੜ ਲਾਲੂ ਕੋ ਲੀਨਾ, ਬੰਦੀਖਾਨੇ ਮੈਂ ਪਠ ਦੀਨਾ।
ਕਿਲ੍ਹੇ ਕਲੌੜ ਪਠਾਇਆ ਤਾਂ ਕੋ, ਮਿਲਾ ਅਧਿਕ ਦੁਖ ਤਾਂ ਸਹਿ ਜਾਂ ਕੋ। *(ਪੰਨਾ 56)*☛

ਬਣਿਆ ਤਾਂ ਇਹ ਜ਼ਿਲ੍ਹਾ ਪਟਿਆਲਾ ਵਿਚ ਹੋ ਗਿਆ। ਪੈਪਸੂ ਟੁੱਟਣ ਤੋਂ ਪਿੱਛੋਂ ਵੀ ਇਹ ਪਿੰਡ ਜ਼ਿਲ੍ਹਾ ਪਟਿਆਲਾ ਵਿਚ ਰਿਹਾ, ਪਰ ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ ਬਣਨ 'ਤੇ ਇਹ ਇਸ ਨਵੇਂ ਜ਼ਿਲ੍ਹੇ ਵਿਚ ਸ਼ਾਮਲ ਕਰ ਲਿਆ ਗਿਆ।

## 2.ਅ. ਮਾਪੇ ਤੇ ਜਨਮ-ਸਾਲ

ਬਾਬਾ ਦੀਵਾਨਾ[3] ਵਜੋਂ ਜਾਣੇ ਜਾਂਦੇ ਸੰਤ ਪੁਰਖ, ਭਾਈ ਦਿੱਤ ਸਿੰਘ ਦੇ ਪਿਤਾ ਸਨ।

---

☛ (ਅ)ਥੇਹ : *ਮੀਰਾ ਮਨੌਤ ਤੇ ਸੈਲਾਨੀ ਸਿੰਘ* ਰਚਨਾ ਵਿਚ ਭਾਈ ਦਿੱਤ ਸਿੰਘ ਨੇ ਸੈਲਾਨੀ ਸਿੰਘ ਨਾਉਂ ਦੇ ਪਾਤਰ ਕੋਲੋਂ ਇਕ ਘਟਨਾ ਸੁਣਵਾਈ ਹੈ, ਉਸ ਦੇ ਵਾਪਰਨ ਦਾ ਸਥਾਨ ਵੀਹ ਵਿੱਸਵੇ ਪਿੰਡ ਕਲੌੜ ਹੀ ਹੈ :

ਮੈਣ ਦੁਆਬ ਵਿਚ ਸੀ ਇਕ ਜਾਗਾ। ਸੀ ਮੇਰਾ ਤਨ ਬਹੁਤ ਲਾਗਾ।
ਬਾਲ ਅਵਸਥਾ ਅੰਦ੍ਰ ਭਾਈ। ਮੈਂ ਡਿੱਠੀ ਇਹ ਬਾਤ ਅਜਾਈਂ।... *(ਪੰਨਾ 11)*

ਇਸ ਘਟਨਾ ਅਨੁਸਾਰ ਇਕ ਇਸਤਰੀ ਆਪਣੇ ਉੱਤੇ ਮੀਰਾਂ ਦੇ ਕਾਬਜ਼ ਹੋਣ ਦਾ ਦੰਭ ਕਰਦੀ ਹੈ। ਉਹ ਮੀਰਾਂ ਬਣ ਕੇ ਆਖਦੀ ਹੈ ਕਿ ਮੈਂ ਤਾਂ 'ਥੇਹ' ਉੱਤੇ ਬੈਠਾ ਸੀ :

ਅਰ ਪੁੱਛਿਆ ਤੂੰ ਹੈਂ ਕਹੁ ਕੌਣ। ਕਿਥੇ ਅਹੇ ਤੁਸਾਡਾ ਭੌਣ।
ਤਿਸ ਪਰ ਚੀਖ ਮਾਰ ਕਰ ਬੋਲੀ। ਮੈਂ ਹਾਂ ਮੀਰਾਂ ਇਹ ਹੈ ਡੋਲੀ।
ਹੁਣ ਮੈਂ ਇਸ ਨੂੰ ਲੈਣੇ ਆਯਾ। ਮੇਰੀ ਇਸ ਪਰ ਪੈ ਗਈ ਸਾਯਾ।
ਡੇਰਾ ਮੇਰਾ ਵਿਚ ਸਰੰਦ। ਇਕ ਮਕਬਰੇ ਦੇ ਵਿਚ ਬੰਦ।
ਉਥੋਂ ਚਲ ਕੇ ਆਇਆ ਝੱਟ। ਇਸ ਡੋਲੀ ਨੂੰ ਜਾਸਾਂ ਪੱਟ।
ਜਿਸ ਪਰ ਮੈਂ ਫਿਰ ਕਹੀ ਸੁਨਾਇ। ਇਸ ਪਰ ਕਿਉਂ ਤੈਂ ਧਰੀ ਬਲਾਇ।
ਕਿਆ ਨੁਕਸਾਨ ਏਸ ਨੇ ਕੀਤਾ। ਜਿਸ ਦਾ ਬਦਲਾ ਤੈਂ ਹੈ ਲੀਤਾ।
ਜਿਸ ਨੂੰ ਸੁਨ ਕੇ ਬੋਲਾ ਏਹ। ਮੈਂ ਸਾਂ ਬੈਠਾ ਉਪਰ ਥੇਹ।
ਪੜ੍ਹਦਾ ਸੀ ਜਦਾ ਖੜ੍ਹਾ ਨਿਵਾਜ। ਤਦ ਇਸ ਦਾ ਭਰਤਾ ਕਿਤ ਕਾਜ।
ਗਿਆ ਸਰੰਦ ਹੋਇ ਮਨ ਰਾਜ਼ੀ। ਮੇਰੇ ਉੱਪਰ ਮੂਤਿਆ ਪਾਜੀ।
ਜਿਸ ਪਰ ਮੈਨੂੰ ਗੁੱਸਾ ਆਇਆ। ਇਸ ਡੋਲੀ ਨੂੰ ਪਕੜ ਹਲਾਯਾ। *(ਪੰਨਾ 2)*

(*ਨੋਟ :* ਸਾਡੇ ਪਿੰਡਾਂ ਵੱਲ ਸਰਹੰਦ ਨੂੰ ਸਰੰਦ ਹੀ ਬੋਲਿਆ ਜਾਂਦਾ ਹੈ। ਜਿਹੜੇ 'ਥੇਹ' ਦਾ ਇਥੇ ਜ਼ਿਕਰ ਆਇਆ ਹੈ, ਇਹ ਪਿੰਡ ਕਲੌੜ ਦਾ ਹੀ ਥੇਹ ਹੈ।)]

ਉੱਚੇ ਥੇਹ ਉੱਤੇ ਨਿੱਕੀਆਂ ਇੱਟਾਂ ਦੀ ਗੋਲ ਇਮਾਰਤ ਕਿਲ੍ਹੇ ਵਜੋਂ ਜਾਣੀ ਜਾਂਦੀ ਸੀ। ਇਸ ਇਮਾਰਤ ਵਿਚ ਪਹਿਲਾਂ ਇਕ ਪ੍ਰਾਇਮਰੀ ਸਕੂਲ ਹੁੰਦਾ ਸੀ। ਇਹ ਸਕੂਲ ਲੋਇਰ ਮਿਡਲ, ਮਿਡਲ, ਹਾਈ ਤੇ ਫਿਰ ਸੀਨੀਅਰ ਸੈਕੰਡਰੀ ਸਕੂਲ ਬਣ ਗਿਆ। ਹੁਣ ਕਿਲ੍ਹੇ ਦੀ ਉਹ ਬਿਲਡਿੰਗ ਢੱਠੀ ਹਾਲਤ ਵਿਚ ਹੈ। ਇਸ ਥੇਹ ਉੱਤੇ ਹੁਣ ਨਵੀਂ ਇਮਾਰਤ ਵਿਚ ਸੀਨੀਅਰ ਸੈਕੰਡਰੀ ਸਕੂਲ ਹੈ। ਭਾਈ ਦਿੱਤ ਸਿੰਘ ਦੀ ਸੌਵੀਂ ਬਰਸੀ ਦੇ ਮੌਕੇ ਇਸ ਸਕੂਲ ਦਾ ਨਾਉਂ 'ਗਿਆਨੀ ਦਿੱਤ ਸਿੰਘ ਮੈਮੋਰੀਅਲ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨੰਦਪੁਰ ਕਲੌੜ' ਕਰ ਦਿੱਤਾ ਗਿਆ। ਸਕੂਲ ਦੇ ਨਾਲ ਹੀ ਗੁਰੂ ਤੇਗ਼ ਬਹਾਦਰ ਜੀ ਦੇ ਨਾਉਂ 'ਤੇ ਗੁਰਦੁਆਰਾ ਸਾਹਿਬ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਜੀ ਦਿੱਲੀ ਨੂੰ ਜਾਂਦੇ ਸਮੇਂ ਇਥੇ ਕੁਝ ਸਮਾਂ ਠਹਿਰੇ ਸਨ। *Encyclopaedia of Sikhism* ਵਿਚ ਕਲੌੜ ਦੇ ਇੰਦਰਾਜ ਅਨੁਸਾਰ ਗੁਰੂ ਜੀ ਕੀਰਤਪੁਰ ਤੋਂ ਮਾਲਵੇ ਦੇ ਮੈਦਾਨਾਂ ਵੱਲ ਨੂੰ ਜਾਂਦੇ ਹੋਏ ਇਥੇ ਥੋੜਾ ਸਮਾਂ ਰੁਕੇ ਸਨ।

ਇਸ ਥੇਹ ਦੇ ਨਾਲ ਪਿੰਡ ਦੀ ਵਸੋਂ ਹੈ। ਪੁਰਾਣੇ ਕਿਲ੍ਹੇ ਵਾਲੀ ਥਾਂ 'ਤੇ ਖਲੋਤਿਆਂ ਪਿੰਡ ਦੀ ਇਕ ਸੌੜੀ ਜਿਹੀ ਬੀਹੀ ਦਿੱਸਦੀ ਹੈ। ਇਸ ਬੀਹੀ ਦੇ ਚੜ੍ਹਦੇ ਬੰਨੇ ਜੱਟਾਂ ਦੇ ਤੇ ਕੁਝ ਬ੍ਰਾਹਮਣ-ਖੱਤਰੀਆਂ ਦੇ ਘਰ ਹਨ। ਪੱਛਮ ਵੱਲੇ ਰਵਿਦਾਸੀਆਂ ਅਤੇ ਬਾਲਮੀਕੀਆਂ ਦੇ ਘਰ ਹਨ। ਵਸੇਬੇ ਦੀ ਇਹ ਸਥਾਨ-ਵੰਡ ਭਾਵੇਂ ਹੁਣ ਓਨੀ ਪੱਕੀ ਪੀਡੀ ਨਹੀਂ ਰਹੀ, ਭਾਈ ਦਿੱਤ ਸਿੰਘ ਦੇ ਸਮੇਂ ਇਹ ਕਾਫ਼ੀ ਸਪਸ਼ਟ ਸੀ।

ਥੇਹ ਦੇ ਉੱਤੇ ਜੋ ਗੁਰਦੁਆਰਾ ਸਾਹਿਬ ਹੈ, ਉਹ 'ਉਪਰਲਾ' ਗੁਰਦੁਆਰਾ ਸੱਦੀਦਾ ਹੈ। ਇਕ ਗੁਰਦੁਆਰਾ ਥੇਹ ਤੋਂ ਹੇਠਾਂ ਭਾਈ ਦਿੱਤ ਸਿੰਘ ਦੀ ਯਾਦਗਾਰ ਵਜੋਂ ਬਣਿਆ ਹੈ। ਜਿਸ ਥਾਂ ਉੱਤੇ ਭਾਈ ਸਾਹਿਬ ਦਾ ਪਿਤਰੀ ਘਰ ਅਰਥਾਤ ਭਾਈ ਦੀਵਾਨ ਸਿੰਘ ਦਾ ਨਿਵਾਸ ਸੀ, ਉਥੇ ਵੀ ਹੁਣ ਕੁਝ ਸਾਲਾਂ ਤੋਂ ਇਕ ਗੁਰਦੁਆਰਾ ਉਸਾਰਿਆ ਗਿਆ ਹੈ।

3. ਭਗਤ ਲਛਮਣ ਸਿੰਘ ਦੀ ਅੰਗਰੇਜ਼ੀ ਵਿਚ ਲਿਖੀ ਆਤਮ-ਕਥਾ ਦੇ ਸੰਪਾਦਕ ਡਾ. ਗੰਡਾ ਸਿੰਘ ਨੇ ਇਸ ਪੁਸਤਕ ਦੇ ਪੰਨਾ 143 ਦੇ ਫ਼ੁਟਨੋਟ ਵਿਚ ਭਾਈ ਦਿੱਤ ਸਿੰਘ ਦੇ ਪਿਤਾ ਜੀ ਦਾ ਨਾਂ ਭਾਈ ਰਾਮ ਸਿੰਘ ਲਿਖਿਆ ਹੈ।

ਇਹ ਰਵਿਦਾਸੀਆ ਪਰਿਵਾਰ ਸੀ। ਪਿਤਾ-ਪੁਰਖੀ ਕਿੱਤਾ ਕੱਪੜਾ ਬੁਣਨਾ ਸੀ, ਪਰ ਦਰਵੇਸ਼ੀ ਦੀ ਰੁਚੀ ਪ੍ਰਬਲ ਹੋਣ ਕਾਰਨ ਸੰਤ ਦੀਵਾਨ ਸਿੰਘ ਪਿੰਡ ਵਿੱਚੋਂ ਗਜਾ ਕਰ ਕੇ ਲੋੜੀਂਦਾ ਆਟਾ ਵਗ਼ੈਰਾ ਲੈ ਆਉਂਦੇ ਸਨ। ਉਨ੍ਹਾਂ ਦੇ ਸਬਰ-ਸੰਤੋਖ ਵੱਲ ਸੰਕੇਤ ਕਰਦੀ ਇਹ ਧਾਰਨਾ ਵੀ ਪ੍ਰਚਲਿਤ ਸੀ ਕਿ ਜਿਸ ਘਰ ਤੱਕ ਉਨ੍ਹਾਂ ਦਾ ਦੋ ਡੰਗ ਦਾ ਆਟਾ ਹੋ ਜਾਂਦਾ, ਉਹ ਉਥੋਂ ਹੀ ਆਪਣੇ ਘਰ ਨੂੰ ਪਰਤ ਆਉਂਦੇ। ਘਰ ਵਿਚ ਸੰਤਾਂ ਦਾ ਆਉਣਾ ਜਾਣਾ ਸੀ। ਇਉਂ ਸੰਤ ਦੀਵਾਨ ਸਿੰਘ ਦਾ ਛੋਟਾ ਜਿਹਾ ਘਰ ਕਈ ਪੱਖਾਂ ਤੋਂ ਭਗਤ ਕਬੀਰ ਜੀ ਦੀ ਯਾਦ ਦਿਲਾਉਂਦਾ। ਭਾਈ ਦਿੱਤ ਸਿੰਘ ਦੀ ਮਾਤਾ ਦਾ ਨਾਉਂ ਰਾਮ ਕੌਰ ਦੱਸਿਆ ਜਾਂਦਾ ਹੈ। ਭਾਈ ਦਿੱਤ ਸਿੰਘ ਦਾ ਪਹਿਲਾ ਨਾਉਂ ਰਾਮ ਦਿੱਤਾ ਸੀ। ਫਿਰ ਇਹ ਦਿੱਤਾ ਰਾਮ ਵਿਚ ਤਬਦੀਲ ਹੋ ਗਿਆ। ਸਿੰਘ ਸਭਾ ਲਹਿਰ ਵਿਚ ਕੁੱਦ ਪੈਣ ਤੋਂ ਪਹਿਲਾਂ ਤੱਕ ਉਨ੍ਹਾਂ ਦਾ ਇਹੋ ਨਾਉਂ ਰਿਹਾ।

ਦਿੱਤਾ ਰਾਮ ਦਾ ਜਨਮ ਕਿਹੜੀ ਤਿੱਥ, ਮਿਤੀ ਜਾਂ ਸੰਨ ਨੂੰ ਹੋਇਆ, ਇਸ ਸੰਬੰਧੀ ਕਿਸੇ ਰਿਕਾਰਡ ਦੀ ਸੂਚਨਾ ਨਹੀਂ ਹੈ। ਉਦੋਂ ਇਹ ਅਨੁਮਾਨ ਵੀ ਕਿਸ ਨੂੰ ਸੀ ਕਿ ਇਹ ਬਾਲ ਕਿਸੇ ਦਿਨ ਆਪਣੇ ਸਮੇਂ ਦੇ ਸਮਾਜ ਦੀ ਉੱਨਤੀ ਲਈ ਇੰਨਾ ਕੁਝ ਕਰ ਸਕੇਗਾ। ਪੁਸ਼ਟ ਤੱਥਾਂ ਦੀ ਅਣਹੋਂਦ ਵਿਚ ਭਾਈ ਦਿੱਤ ਸਿੰਘ ਬਾਰੇ ਲਿਖੀਆਂ ਪੁਸਤਕਾਂ ਵਿਚ ਦਿੱਤੀਆਂ ਵੱਖ-ਵੱਖ ਤਾਰੀਖ਼ਾਂ ਬਾਰੇ ਤਸੱਲੀ ਨਾਲ ਕੁਝ ਵੀ ਕਹਿਣਾ ਔਖਾ ਲੱਗਦਾ ਹੈ। ਮੁੱਖ ਤੌਰ ਉੱਤੇ ਭਾਈ ਦਿੱਤ ਸਿੰਘ ਦੇ ਜਨਮ ਦਾ ਮਿਤੀ/ਸਾਲ 1850, 21 ਅਪ੍ਰੈਲ, 1852 ਅਤੇ 1853 ਈਸਵੀ ਦਿੱਤਾ ਮਿਲਦਾ ਹੈ। ਇਕ ਹੀ ਲੇਖਕ ਵੱਲੋਂ ਵੱਖ-ਵੱਖ ਥਾਵਾਂ ਉੱਤੇ ਅੱਡ-ਅੱਡ ਜਨਮ-ਸਾਲ ਦਿੱਤੇ ਜਾਣ ਦੀਆਂ ਉਦਾਹਰਨਾਂ ਵੀ ਹਨ।[4]

ਜਨਮ ਦੇ ਸੰਨ ਬਾਰੇ ਦੋ ਸੱਜਣਾਂ ਦੀ ਦੱਸ ਵਧੇਰੇ ਮੰਨਣਯੋਗ ਹੈ। ਇਕ ਕੈਪਟਨ ਧਰਮ ਸਿੰਘ[5], ਜੋ ਭਾਈ ਦਿੱਤ ਸਿੰਘ ਦੇ ਸਹੁਰਾ ਪਰਿਵਾਰ ਵਿੱਚੋਂ ਸਨ, ਦੂਜੇ ਸ਼ਮਸ਼ੇਰ

---

4. ਭਾਈ ਦਿੱਤ ਸਿੰਘ ਜੀ ਦੇ ਜਨਮ ਦਾ ਸਾਲ ਤੇ ਤਾਰੀਖ਼ ਵੱਖ-ਵੱਖ ਵਿਦਵਾਨਾਂ ਅਨੁਸਾਰ ਇਸ ਪ੍ਰਕਾਰ ਹੈ: ਗਿਆਨੀ ਅਮਰ ਸਿੰਘ ਅਨੁਸਾਰ 21 ਅਪ੍ਰੈਲ, 1852 ਈ: (*ਜੀਵਨ ਚਰਿੱਤਰ ਗਿਆਨੀ ਦਿੱਤ ਸਿੰਘ ਜੀ*, ਪੰਨਾ 9); ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ 1850 ਈ: (8-9-1976 ਨੂੰ ਮਾਤਾ ਗੁਜਰੀ ਕਾਲਜ, ਫ਼ਤਹਿਗੜ੍ਹ ਸਾਹਿਬ ਵਿਖੇ ਪੜ੍ਹੇ ਇਕ ਪਰਚੇ ਮੁਤਾਬਿਕ); ਡਾ. ਗੰਡਾ ਸਿੰਘ ਅਨੁਸਾਰ 1853 ਈ: (ਭਗਤ ਲਛਮਣ ਸਿੰਘ ਦੀ ਅੰਗਰੇਜ਼ੀ ਵਿਚ ਲਿਖੀ ਆਤਮ-ਕਥਾ, ਪੰਨਾ 143); ਗਿਆਨੀ ਗੁਰਦਿੱਤ ਸਿੰਘ ਨੇ ਜਨਮ ਸੰਨ 1850 ਦਿੱਤਾ ਹੈ, ਪਰ ਅੱਗੇ ਜਾ ਕੇ ਜਨਮ ਤਾਰੀਖ਼ 21 ਅਪ੍ਰੈਲ, 1852 ਦਿੱਤੀ ਹੈ (*ਗਿਆਨੀ ਦਿੱਤ ਸਿੰਘ: ਜੀਵਨ ਅਤੇ ਰਚਨਾ*, ਪੰਨੇ 13, 141); ਡਾ. ਦਲਜੀਤ ਸਿੰਘ ਤਰਨ ਤਾਰਨ ਅਨੁਸਾਰ 1853 ਈ: (*ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਉਪਕਾਰੀ ਇਤਿਹਾਸ*, ਸੰਪਾ. ਕਰਤਾਰ ਸਿੰਘ ਸਰਹੱਦੀ, ਪੰਨਾ 519); ਸ: ਦਲਜੀਤ ਸਿੰਘ ਬੀ.ਏ. ਅਨੁਸਾਰ 1853 ਈ: (*ਜੀਵਨ ਬ੍ਰਿਤਾਂਤ ਗਿਆਨੀ ਦਿੱਤ ਸਿੰਘ*, ਪੰਨਾ 22); ਹਵਾਲਾ ਸ਼ਮਸ਼ੇਰ ਸਿੰਘ ਅਸ਼ੋਕ ਸੰਪਾ. *ਸ਼ੀਰੀਂ ਫ਼ਰਹਾਦ* (ਕ੍ਰਿਤ ਦਿੱਤਾ ਰਾਮ), ਪੰਨਾ 3; ਕੈਪਟਨ ਧਰਮ ਸਿੰਘ ਅਨੁਸਾਰ 1850 ਈ: (*ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨਾ 9); ਡਾ. ਨਰਿੰਦਰ ਸਿੰਘ ਕਪੂਰ ਨੇ, ਗਿਆਨੀ ਅਮਰ ਸਿੰਘ ਦੇ ਹਵਾਲੇ ਨਾਲ 21 ਅਪ੍ਰੈਲ, 1852 ਈ:; ਡਾ. ਪ੍ਰਮਿੰਦਰ ਸਿੰਘ ਅਨੁਸਾਰ 21 ਅਪ੍ਰੈਲ, 1852 ਈ: (*ਸਿੰਘ ਸਭਾ ਸਾਹਿਤ ਦੀ ਪੰਜਾਬੀ ਸਾਹਿਤ ਨੂੰ ਦੇਣ*, ਪੰਨਾ 218) ਅਤੇ ਡਾ. ਰਤਨ ਜੱਗੀ ਨੇ ਵੀ 1852 ਈ: ਜਨਮ-ਸੰਨ ਦਿੱਤਾ ਹੈ (*ਗਿਆਨੀ ਦਿੱਤ ਸਿੰਘ: ਜੀਵਨ ਤੇ ਰਚਨਾ*, ਪੰਨੇ 2 ਅਤੇ VII)।
5. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ* (ਜੀਵਨੀ), ਯਾਦਗਾਰ ਗਿਆਨੀ ਦਿੱਤ ਸਿੰਘ ਜੀ, ਨੰਦਪੁਰ ਕਲੌੜ, 1985.

ਸਿੰਘ ਅਸ਼ੋਕ, ਜਿਨ੍ਹਾਂ ਨੇ ਭਾਈ ਦਿੱਤ ਸਿੰਘ ਰਚਿਤ ਕਿੱਸਾ *ਸ਼ੀਰੀਂ ਫ਼ਰਹਾਦ*[6] ਅਤੇ *ਸ਼ਹੀਦੀਆਂ*[7] ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਇਨ੍ਹਾਂ ਦੋਹਾਂ ਲੇਖਕਾਂ ਨੇ ਭਾਈ ਦਿੱਤ ਸਿੰਘ ਦਾ ਜਨਮ ਸੰਨ 1850 ਈ: ਦਿੱਤਾ ਹੈ। ਭਾਈ ਦਿੱਤ ਸਿੰਘ ਦੀ ਮਾਤਾ ਦਾ ਨਾਂ ਗਿਆਨੀ ਗੁਰਦਿੱਤ ਸਿੰਘ ਦੀ ਪੁਸਤਕ *ਗਿਆਨੀ ਦਿੱਤ ਸਿੰਘ : ਜੀਵਨ ਅਤੇ ਰਚਨਾ*[8] ਵਿਚ ਇਕ ਥਾਈਂ ਮਾਤਾ ਰਾਮ ਕੌਰ (ਪੰਨਾ 13) ਅਤੇ ਦੂਜੀ ਥਾਈਂ ਇਹ ਨਾਉਂ ਬਿਸ਼ਨ ਕੌਰ (ਪੰਨਾ 141) ਦਿੱਤਾ ਹੈ। ਅਸਲ ਵਿਚ ਬਿਸ਼ਨ ਕੌਰ ਤਾਂ ਭਾਈ ਦਿੱਤ ਸਿੰਘ ਦੀ ਪਤਨੀ ਦਾ ਨਾਉਂ ਸੀ। ਇਸ ਲਈ ਉਨ੍ਹਾਂ ਦੀ ਮਾਤਾ ਦਾ ਨਾਉਂ ਰਾਮ ਕੌਰ ਹੀ ਮੰਨਣ ਯੋਗ ਹੈ।

## 2.ਏ. ਪਿਛੋਕਾ

ਪਿੰਡ ਨੰਦਪੁਰ ਕਲੌੜ ਨੂੰ ਕਈ ਥਾਈਂ ਅਨੰਦਪੁਰ ਕਲੌੜ ਅਤੇ ਇਨ੍ਹਾਂ ਨਗਰਾਂ ਦਾ ਪਹਿਲਾ ਰਿਹਾ ਜ਼ਿਲ੍ਹਾ ਪਟਿਆਲਾ ਦੀ ਥਾਂ ਲੁਧਿਆਣਾ ਦੱਸਿਆ ਹੈ। ਇਸ ਤਰ੍ਹਾਂ ਦੇ ਟਪਲਿਆਂ ਦਾ ਕਾਰਨ ਹੁਣ ਤਾਈਂ ਗਿਆਨੀ ਜੀ ਦੇ ਮੁੱਢਲੇ ਜੀਵਨ ਬਾਰੇ ਭਰੋਸੇਯੋਗ ਸਮਗਰੀ ਦਾ ਅਪ੍ਰਾਪਤ ਹੋਣਾ ਹੈ।

ਭਾਈ ਦਿੱਤ ਸਿੰਘ ਦੇ ਪਿਛੋਕੇ ਬਾਰੇ ਇਹ ਵੀ ਕਿਹਾ ਜਾਂਦਾ ਹੈ ਕਿ ਕਲੌੜ ਉਨ੍ਹਾਂ ਦਾ ਨਾਨਕਾ ਪਿੰਡ ਸੀ। ਕੈਪਟਨ ਧਰਮ ਸਿੰਘ ਨੇ *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ* (ਜੀਵਨੀ) ਵਿਚ ਲਿਖਿਆ ਹੈ : "ਗਿਆਨੀ ਦਿੱਤ ਸਿੰਘ ਦੇ ਪਿਤਾ ਸੰਤ ਦੀਵਾਨ ਸਿੰਘ ਪਿੰਡ ਝੱਲੀਆਂ ਕਲਾਂ ਜ਼ਿਲ੍ਹਾ ਰੋਪੜ ਦੇ ਵਸਨੀਕ ਸਨ। ਇਨ੍ਹਾਂ ਦੇ ਗੋਤੀ ਦੋਹੜਾ ਖ਼ਾਨਦਾਨ ਦੇ ਕੁਝ ਘਰ ਝੱਲੀਆਂ ਕਲਾਂ ਦੇ ਹੁਣ ਭੀ ਵਸਨੀਕ ਹਨ।" (ਪੰਨਾ 2)

ਦਲਜੀਤ ਸਿੰਘ ਦੁਆਰਾ ਲਿਖੀ ਭਾਈ ਦਿੱਤ ਸਿੰਘ ਦੀ ਜੀਵਨੀ (*ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*) ਦੇ ਪੰਨਾ 22 ਉੱਤੇ ਪ੍ਰੋ. ਪ੍ਰੀਤਮ ਸਿੰਘ ਹੁਰਾਂ ਨੇ ਦੋ ਹਵਾਲੇ ਹੱਥ ਨਾਲ ਲਿਖੇ ਹਨ।[9] ਪਹਿਲਾ ਗੁਰਬਖ਼ਸ਼ ਸਿੰਘ ਕੇਸਰੀ ਦਾ ਜੋ ਝੱਲੀਆਂ ਕਲਾਂ ਨੂੰ ਭਾਈ ਦਿੱਤ ਸਿੰਘ ਦਾ ਜਨਮ-ਸਥਾਨ ਮੰਨਦੇ ਹਨ। ਦੂਜਾ ਪ੍ਰਤਾਪ ਸਿੰਘ ਢਕਾਨਸੂ ਦਾ ਜੋ ਝੱਲੀਆਂ ਕਲਾਂ ਵਾਲੀ ਗੱਲ ਨੂੰ ਗ਼ਲਤ ਦੱਸ ਕੇ ਕਲੌੜ ਨੂੰ ਹੀ ਭਾਈ ਸਾਹਿਬ ਦਾ ਜਨਮ-ਸਥਾਨ ਕਹਿੰਦੇ ਹਨ।

ਪਿੰਡ ਕਲੌੜ ਦੇ ਵਾਸੀਆਂ ਕੋਲ ਭਾਈ ਦਿੱਤ ਸਿੰਘ ਬਾਰੇ ਦੱਸਣ ਨੂੰ ਵਿਸ਼ੇਸ਼

---

6. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), *ਸ਼ੀਰੀਂ ਫ਼ਰਹਾਦ* (ਕ੍ਰਿਤ ਭਾਈ ਦਿੱਤ ਸਿੰਘ), ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1963, ਪੰਨਾ 3.
7. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), *ਗਿਆਨੀ ਦਿੱਤ ਸਿੰਘ ਰਚਨਾਵਲੀ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1977.
8. ਗਿਆਨੀ ਗੁਰਦਿੱਤ ਸਿੰਘ (ਸੰਪਾ.), *ਗਿਆਨੀ ਦਿੱਤ ਸਿੰਘ : ਜੀਵਨ ਅਤੇ ਰਚਨਾ*, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, 1998.
9. ਗੁਰਬਖ਼ਸ਼ ਸਿੰਘ ਕੇਸਰੀ (1881-1958) ਨੇ 1910 ਈ: ਵਿਚ ਰੋਪੜ ਤੋਂ *ਦਿੱਤ ਸਿੰਘ ਮੈਗਜ਼ੀਨ* ਕੱਢਿਆ। ਕੇਸਰੀ ਜੀ ਨੇ ਵੀਹ ਕੁ ਪੁਸਤਕਾਂ ਦੀ ਰਚਨਾ ਕੀਤੀ। ਭਾਈ ਦਿੱਤ ਸਿੰਘ ਦੀ ਵਿਚਾਰਧਾਰਾ ਉੱਤੇ ਆਧਾਰਿਤ *ਪੁਜਾਰੀ ਪ੍ਰਬੋਧ* ਪੁਸਤਕ 1911 ਵਿਚ ਲਿਖੀ ਅਤੇ ਰੋਪੜ ਵਿਖੇ 'ਸਿੱਖ ਕੰਨਿਆ ਪਾਠਸ਼ਾਲਾ' ਖੋਲ੍ਹੀ ਸੀ। ਪ੍ਰਤਾਪ ਸਿੰਘ ਢਕਾਨਸੂ ਬਹੁਤ ਸਮਾਂ ਭਾਈ ਦਿੱਤ ਸਿੰਘ ਦੇ ਨਾਲ ਰਹੇ ਸਨ।

ਕੁਝ ਵੀ ਨਹੀਂ ਹੈ। ਉਹ ਇਹ ਹੀ ਜਾਣਦੇ ਹਨ ਕਿ ਭਾਈ ਦਿੱਤ ਸਿੰਘ ਹੁਰੀਂ ਇਥੋਂ ਦੇ ਜੰਮਪਲ ਸਨ। ਇਸ ਪਿੰਡ ਦੇ ਜੱਟਾਂ ਦਾ ਗੋਤ ਸੋਮਲ ਹੈ। ਰਵਿਦਾਸੀਏ ਪਰਿਵਾਰ 'ਕੈੜੇ' ਤੇ 'ਮਹਿਤੋ' ਗੋਤਾਂ ਦੇ ਹਨ।

ਕੈਪਟਨ ਧਰਮ ਸਿੰਘ ਨੇ ਭਾਈ ਦਿੱਤ ਸਿੰਘ ਦੀ ਜੀਵਨੀ ਵਿਚ ਲਿਖਿਆ ਹੈ:

> ਦੱਸਿਆ ਜਾਂਦਾ ਹੈ ਕਿ ਸੰਤ ਦੀਵਾਨ ਸਿੰਘ ਦੇ ਦੋ ਭਰ੍ਹਾ ਹਰਦੁਆਰ ਗਏ ਮੁੜ ਵਾਪਸ ਨਹੀਂ ਆਏ, ਉਥੇ ਪੰਡਿਆਂ ਦੇ ਕਿਸੇ ਝਗੜੇ ਵਿਚ ਮਾਰੇ ਗਏ। ਇਕ ਭਰਾ ਕਾਹਨ ਸਿੰਘ ਪਿੰਡ ਝੱਲੀਆਂ ਛੱਡ ਕੇ ਬਸੀ ਪਠਾਣਾਂ ਜਾ ਵਸਿਆ ਅਤੇ ਦੀਵਾਨ ਸਿੰਘ ਨੇ ਆਪਣੇ ਆਪ ਨੂੰ ਇਕੱਲਿਆਂ ਮਹਿਸੂਸ ਕਰ ਪਿੰਡ ਝੱਲੀਆਂ ਤਿਆਗ ਦਿੱਤਾ ਅਤੇ ਕਲੌੜ ਪਿੰਡ ਵਿਚ ਬਸੇਰਾ ਆ ਜਮਾਇਆ। *(ਪੰਨਾ 2)*

ਡਾ. ਜਗਜੀਤ ਸਿੰਘ ਤਰਨ ਤਾਰਨ[10] ਅਨੁਸਾਰ ਭਾਈ ਦਿੱਤ ਸਿੰਘ ਦੇ ਬਜ਼ੁਰਗ ਦੀਪਾਲਪੁਰ (ਦੁਆਬੇ) ਤੋਂ ਆ ਕੇ ਕਲੌੜ ਵੱਸ ਗਏ ਸਨ। ਇਸ ਪ੍ਰਕਾਰ ਉਨ੍ਹਾਂ ਦੇ ਪਿਛੋਕੇ ਬਾਰੇ ਕੋਈ ਇਕ ਰਾਇ ਨਹੀਂ ਹੈ। ਇਸ ਤੋਂ ਅੱਗੇ ਦੇ ਜੀਵਨ ਬਾਰੇ ਭਾਈ ਦਿੱਤ ਸਿੰਘ ਦੀ ਆਪਣੀ ਗਵਾਹੀ *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ*[11] ਪੁਸਤਕ ਵਿਚ ਮੌਜੂਦ ਹੈ:

> ਜਨਮ ਲਿਆ ਮੈਂ ਸੰਤ ਘਰ ਜੋ ਕਰਦੇ ਉਪਦੇਸ਼।
> ਜਿਸ ਤੇ ਬਾਲਕ ਉਮਰ ਮਹਿੰ ਮੈਂ ਭੀ ਹਰੇ ਕਲੇਸ਼। *(ਪੰਨਾ 2)*

ਇਸ ਦੋਹਰੇ ਤੋਂ ਪਿੱਛੋਂ ਲਿਖਿਆ ਹੈ:

> ਇਸ ਬਾਤ ਨੂੰ ਹਰ ਇਕ ਪੁਰਖ ਜਾਣਦਾ ਹੈ ਕਿ ਮੇਰਾ ਜਨਮ ਸੰਤਾਂ ਦੇ ਘਰ ਵਿਚ ਹੋਇਆ ਸੀ ਅਰ ਮੇਰੇ ਪਿਤਾ ਜੀ ਲੋਗਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ੍ਹ ਮੈਂ ਕਰ ਰਿਹਾ ਹਾਂ...।
>
> ਮੈਂ ਅੱਠ ਨੌਂ ਸਾਲ ਦੀ ਉਮਰ ਵਿਚ ਹੀ ਆਪਣੇ ਪਿਤਾ ਜੀ ਦੇ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ...। *(ਪੰਨਾ 2)*

ਭਾਈ ਦਿੱਤ ਸਿੰਘ ਨੇ ਆਪਣੇ ਜੀਵਨ ਦੇ ਇਸ ਤਰ੍ਹਾਂ ਦੇ ਸਮਾਚਾਰ ਸੰਖੇਪ ਵਿਚ ਲਿਖਦਿਆਂ ਭਰੋਸਾ ਜਤਾਇਆ ਸੀ ਕਿ ਉਹ ਕਦੇ ਆਪਣੀ ਪੂਰੀ ਜੀਵਨੀ ਲਿਖਣਗੇ: "ਪਰੰਤੂ ਇਹ ਸਾਰਾ ਹਾਲ ਕਦੇ ਆਪਣੇ ਜੀਵਨ ਬ੍ਰਿਤਾਂਤ ਵਿਚ ਲਿਖਾਂਗਾ।"[12]

ਚੰਗਾ ਹੁੰਦਾ ਭਾਈ ਦਿੱਤ ਸਿੰਘ ਨੇ ਆਪਣੀ ਆਤਮ-ਕਥਾ ਪੂਰੀ ਲਿਖੀ ਹੁੰਦੀ। ਤਦ ਉਨ੍ਹਾਂ ਦੇ ਮੁੱਢਲੇ ਜੀਵਨ ਬਾਰੇ ਇੰਨਾ ਧੁੰਦਲਾਪਣ ਕਤਈ ਨਾ ਹੁੰਦਾ।

## 3. ਘਰ ਦੀ ਦਹਿਲੀਜ਼ ਤੋਂ ਪਹਿਲਾ ਕਦਮ

ਪੰਜਾਬੀ ਸਾਹਿਤ ਅਕਾਦਮੀ ਵੱਲੋਂ 1963 ਵਿਚ ਪ੍ਰਕਾਸ਼ਿਤ ਸੰਤ ਦਿੱਤਾ ਰਾਮ ਉਰਫ਼ ਗਿਆਨੀ ਦਿੱਤ ਸਿੰਘ ਦੀ ਪਲੇਠੀ ਰਚਨਾ ਕਿੱਸਾ *ਸ਼ੀਰੀਂ ਫ਼ਰਹਾਦ* ਦੇ ਸੰਪਾਦਕ ਸ਼ਮਸ਼ੇਰ

---

10. ਡਾ. ਜਗਜੀਤ ਸਿੰਘ ਤਰਨ ਤਾਰਨ, *ਦੁਖ ਨਿਵਾਰਨ*, ਦਾ ਸਿੰਘ ਸਭਾ ਨੰਬਰ, ਪੰਨਾ 71.
11. ਭਾਈ ਦਿੱਤ ਸਿੰਘ, *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ*, ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਦੁਆਰਾ ਪੁਨਰ ਪ੍ਰਕਾਸ਼ਿਤ, 1973.
12. *ਉਹੀ*, ਪੰਨਾ 2.

ਸਿੰਘ ਅਸ਼ੋਕ ਨੇ ਲੇਖਕ ਦੀ ਮੁੱਢਲੀ ਜਾਣ-ਪਛਾਣ ਦੇ ਪਹਿਲੇ ਪੰਨੇ ਉੱਤੇ ਹੀ ਫ਼ੁਟਨੋਟ ਵਿਚ ਲਿਖਿਆ ਹੈ :

> *ਸ਼ੀਰੀਂ-ਫ਼ਰਹਾਦ* (ਦਿੱਤਾ ਰਾਮ) ਦੀ ਮੂਲ ਪ੍ਰਤੀ ਦੇ ਮੁੱਢਲੇ ਵਾਧੂ ਪਤਰੇ ਦੀ ਲਿਖਤ ਮੁਜਬ "ਭਾਈ ਸਾਹਿਬ (ਦਿੱਤਾ ਰਾਮ ਉਰਫ਼ ਦਿੱਤ ਸਿੰਘ) ਦੇ ਪਿਤਾ ਪੱਕੇ ਵੇਦਾਂਤੀ ਸਨ ਅਤੇ ਭਾਈ ਸਾਹਿਬ ਨੂੰ ਨੌਂ ਸਾਲ ਦੀ ਉਮਰ ਵਿਚ, ਬਾਰਿਸ਼ ਪੈਂਦੀ ਵਿਚ ਘਰੋਂ ਇਹ ਕਹਿ ਕੇ ਕੱਢ ਦਿੱਤਾ ਸੀ : 'ਜਾਓ, ਮੇਰੇ ਪਿੱਛੇ ਕਿਉਂ ਫਿਰਦਾ ਹੈਂ, ਤੂੰ ਭੀ ਬ੍ਰਹਮ ਤੇ ਮੈਂ ਭੀ ਬ੍ਰਹਮ ਹਾਂ, ਬ੍ਰਹਮੰਡ ਤੇਰਾ ਹੀ ਹੈ, ਜਾ ਕੇ ਸੰਭਾਲ'।"

ਇਹ ਕਥਨ ਜੇ ਸਹੀ ਹੈ ਤਾਂ ਬੜਾ ਭਾਵਪੂਰਤ ਹੈ। ਉਂਜ ਵੀ ਇਹ ਕਥਨ ਸੰਕੇਤਕ ਤੌਰ ਉੱਤੇ ਬੜਾ ਮਹੱਤਵਪੂਰਨ ਹੈ। ਖੇਡਣ-ਮੱਲ੍ਹਣ ਦੀ ਉਮਰੇ ਭਾਈ ਦਿੱਤ ਸਿੰਘ ਨੂੰ ਆਪਣੇ ਰਾਹ ਦੀ ਆਪ ਭਾਲ ਕਰਨੀ ਪਈ।

ਪਿੰਡ ਕਲੌੜ ਤੋਂ ਚੱਲ ਕੇ ਭਾਈ ਦਿੱਤ ਸਿੰਘ ਅੱਗੇ ਕਿਥੇ ਗਏ ? ਕੈਪਟਨ ਧਰਮ ਸਿੰਘ[13] ਅਨੁਸਾਰ ਉਹ "ਕੁਝ ਸਮਾਂ ਸੰਤ ਭਾਗ ਸਿੰਘ ਪਿੰਡ ਬਡਾਲਾ[14] ਵਿਖੇ ਜਾ ਰਿਹਾ।" ਸੰਤ ਦੀਵਾਨ ਸਿੰਘ ਦਾ ਪਿੰਡ ਝੱਲੀਆਂ ਕਲਾਂ ਤੋਂ "ਕਲੌੜ ਪੁੱਜਣ ਪਰ ਪਹਿਲਾ ਮਿਲਾਪ ਸੰਤ ਭਾਗ ਸਿੰਘ ਬਡਾਲਾ ਨਿਵਾਸੀ ਨਾਲ ਹੋਇਆ"[15] ਸੀ। ਇਸ ਸੂਚਨਾ ਅਨੁਸਾਰ ਭਾਈ ਦਿੱਤ ਸਿੰਘ ਆਪਣੇ ਪਿਤਾ ਦੇ ਮੇਲੀ-ਜੋਲੀ ਸੰਤ ਭਾਗ ਸਿੰਘ ਕੋਲ ਆ ਗਏ ਸਨ। ਸੰਤ ਭਾਗ ਸਿੰਘ ਗੁਲਾਬਦਾਸੀ ਪ੍ਰਚਾਰਕ ਹੋਣ ਕਾਰਨ ਬਹੁਤ ਸਮਾਂ ਦੌਰਿਆਂ ਪਰ ਹੀ ਬਤੀਤ ਕਰਦੇ ਸਨ। ਇਸ ਲਈ ਉਨ੍ਹਾਂ ਨੇ ਭਾਈ ਦਿੱਤ ਸਿੰਘ ਨੂੰ ਸੰਤ ਕੌਲ ਦਾਸ ਕੋਲ ਪਿੰਡ ਤਿਊੜ[16] ਭੇਜ ਦਿੱਤਾ।

ਚੱਠਿਆਂ ਵਾਲੇ ਜਾਣ ਤੋਂ ਪਹਿਲਾਂ ਪਿੰਡ ਕਲੌੜ ਵਿਚ ਗੁਜ਼ਾਰੇ ਬਚਪਨ ਦੇ

---

13. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨਾ 9.
14. **ਬਡਾਲਾ**—ਇਹ ਪਿੰਡ ਖਰੜ ਕਸਬੇ ਤੋਂ ਬਸੀ ਪਠਾਣਾਂ ਨੂੰ ਜਾਂਦੀ ਸੜਕ ਉੱਤੇ ਦੋ ਕੁ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸੇ ਸੜਕ 'ਤੇ 12-13 ਕਿਲੋਮੀਟਰ ਦੇ ਫ਼ਾਸਲੇ ਉੱਤੇ ਪਿੰਡ ਕਲੌੜ ਹੈ। ਬਡਾਲਾ ਪਿੰਡ ਹੁਣ ਜ਼ਿਲ੍ਹਾ ਰੋਪੜ ਵਿਚ ਹੈ। ਉਦੋਂ ਇਹ ਸੜਕਾਂ ਨਹੀਂ ਸਨ ਹੁੰਦੀਆਂ। ਕੱਚੇ ਰਾਹ ਸਨ ਅਤੇ ਪੈਦਲ ਹੀ ਤੁਰਨਾ ਪੈਂਦਾ ਸੀ।
15. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨਾ 2.
16. **ਤਿਊੜ**—ਇਹ ਪਿੰਡ ਖਰੜ ਤੋਂ ਚੜ੍ਹਦੇ ਵੱਲ ਕਾਂ-ਉਡਾਰੀ ਫ਼ਾਸਲੇ ਪੱਖੋਂ ਪੰਜ ਕਿਲੋਮੀਟਰ ਦੀ ਦੂਰੀ 'ਤੇ ਹੈ। ਅੱਜ ਕੱਲ੍ਹ ਪਿੰਡ ਤੋਂ ਪਿੰਡ ਤੱਕ ਬਣੀਆਂ ਪੱਕੀਆਂ ਸੜਕਾਂ ਰਾਹੀਂ ਜਾਇਆ ਜਾਵੇ ਤਾਂ ਖਰੜ ਤੋਂ ਤਿਊੜ ਦੀ ਦੂਰੀ ਅੱਠ ਨੌਂ ਕਿਲੋਮੀਟਰ ਦੀ ਹੈ। ਇਹ ਪਿੰਡ ਆਲੇ-ਦੁਆਲੇ ਦੇ ਛੋਟੇ-ਛੋਟੇ ਪਿੰਡਾਂ ਦੇ ਮੁਕਾਬਲੇ ਕਾਫ਼ੀ ਵੱਡਾ ਹੈ। ਉਦੋਂ ਇਹ ਪਿੰਡ ਜ਼ਿਲ੍ਹਾ ਅੰਬਾਲਾ ਵਿਚ ਸੀ, ਹੁਣ ਜ਼ਿਲ੍ਹਾ ਰੋਪੜ ਵਿਚ ਹੈ। ਗੁਲਾਬਦਾਸੀਆਂ ਦਾ ਡੇਰਾ ਜੋ ਕਿਸੇ ਸਮੇਂ ਬੜਾ ਪ੍ਰਸਿੱਧ ਰਿਹਾ ਸੀ, ਹੁਣ ਉਥੇ ਨਹੀਂ ਹੈ। ਡੇਰੇ ਵਾਲੀ ਥਾਂ ਉਸ ਸਮੇਂ ਪਿੰਡ ਤੋਂ ਬਾਹਰ ਸੀ। ਹੁਣ ਇਹ ਥਾਂ, ਉਥੇ ਤਕ ਵੱਧ ਆਈ ਵਸੋਂ ਵਿਚ ਘਿਰੀ ਹੋਈ ਹੈ। ਉਥੇ ਹੁਣ ਮੰਮਟੀ ਨੁਮਾ ਸਮਾਧ ਹੀ ਹੈ, ਜੋ ਸੰਤ ਕੌਲ ਦਾਸ ਦੀ ਦੱਸੀ ਜਾਂਦੀ ਹੈ। ਲਾਗੇ ਹੀ ਦੋ-ਤਿੰਨ ਦਹਾਕੇ ਪਹਿਲਾਂ ਉਸਾਰਿਆ ਗਿਆ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਹੈ। ਸਾਹਮਣੇ ਇਕ ਪੁਰਾਣਾ ਖੂਹ ਹੈ। ਜਾਪਦਾ ਹੈ ਉਦੋਂ ਇਹ ਉਸ ਡੇਰੇ ਦੇ ਕੇਂਦਰ ਵਿਚ ਪੈਂਦਾ ਸੀ। ਡੇਰੇ ਦੀ ਪੁਰਾਣੀ ਇਮਾਰਤ ਕੋਈ ਨਹੀਂ ਹੈ। ਜੇ ਕੋਈ ਬਾਗ਼-ਬਗ਼ੀਚਾ ਉਦੋਂ ਹੋਇਆ ਵੀ, ਉਸ ਦੀ ਥਾਂ ਹੁਣ ਮਕਾਨ ਹਨ। ਇਹ ਜਗ੍ਹਾ ਸੰਤ ਕੌਲ ਦਾਸ ਦੇ ਅੱਗੇ ਤੋਂ ਅੱਗੇ ਵਾਰਸਾਂ ਦੀ ਮਾਲਕੀ ਵਿਚ ਹੈ। ਉਨ੍ਹਾਂ ਨੇ ਵੀ ਆਪਣਾ ਵਸੇਬਾ ਵਕਤ ਦੀਆਂ ਲੋੜਾਂ ਅਨੁਸਾਰ ਖਰੜ ਅਤੇ ਚੰਡੀਗੜ੍ਹ ਕਰ ਲਿਆ ਹੈ।

    ਗੁਲਾਬਦਾਸੀਆਂ ਦੇ ਡੇਰੇ ਦੀ ਜਗ੍ਹਾ ਪਿੰਡ ਦੀ ਮੁੱਖ ਵਸੋਂ ਤੋਂ ਦੋ ਦੂਰੀਆਂ ਕਾਰਨ ਵੱਖ ਹੈ। ਇਕ ਇਹ ਕਿ ਗੁਲਾਬਦਾਸੀ ਬਾਹਰੋਂ ਆ ਕੇ ਇਥੇ ਵੱਸੇ ਸਨ। ਦੂਜਾ ਇਹ ਰਵਿਦਾਸੀਆਂ ਵਸੋਂ ਦੇ ਵਿਚਕਾਰ ਹੈ। ਇਕ ਹੋਰ ਪਿੰਡ ਅਭੇਪੁਰ ਜਿਸ ਦਾ ਜ਼ਿਕਰ ਭਾਈ ਸਾਹਿਬ ਦੇ ਸਵੈ-ਜੀਵਨੀ ਅੰਸ਼ਾਂ ਵਿਚ ਆਉਂਦਾ ਹੈ। ਇਸ ਪਿੰਡ ਤੋਂ ਲਹਿੰਦੇ ਵੱਲ ਡੇਢ ਕਿਲੋਮੀਟਰ ਉੱਤੇ ਹੈ।

ਪਹਿਲੇ ਅੱਠ-ਨੌਂ ਸਾਲ ਅਤੇ ਇਸ ਉਪਰੰਤ ਤਿਊੜ ਵਿਖੇ ਗਭਰੀਟ ਹੋਣ ਤੱਕ ਦੇ ਨੌਂ-ਦਸ ਸਾਲ ਭਾਈ ਦਿੱਤ ਸਿੰਘ ਦੇ ਜੀਵਨ ਵਿਚ ਕਈ ਪੱਖਾਂ ਤੋਂ ਮਹੱਤਵਪੂਰਨ ਹਨ।

## 3.ੳ. ਔਖਾ ਪੈਂਡਾ

ਸਾਡੇ ਸਮਾਜਿਕ ਪ੍ਰਬੰਧ ਵਿਚ ਜਾਤ-ਪਾਤ ਦਾ ਫੈਲਿਆ ਕੋਹੜ ਵਿਅਕਤੀ ਉੱਤੇ ਆਪਣੇ ਕੁਪ੍ਰਭਾਵ ਉਮਰ ਭਰ ਲਈ ਪਾਉਂਦਾ ਰਹਿੰਦਾ ਹੈ। ਕਥਿਤ ਨੀਵੀਂ ਸ਼੍ਰੇਣੀ ਵਿਚ ਜਨਮੇ ਹੋਣ ਨੇ ਭਾਈ ਦਿੱਤ ਸਿੰਘ ਦੀ ਮਾਨਸਿਕਤਾ ਨੂੰ ਇਸ ਕਦਰ ਪ੍ਰਭਾਵਿਤ ਕੀਤਾ ਕਿ ਪਿੱਛੋਂ ਉਨ੍ਹਾਂ ਦੀਆਂ ਲਿਖਤਾਂ ਵਿਚ ਵੀ ਇਹ ਸਰੋਕਾਰ ਬਰਾਬਰ ਪ੍ਰਗਟ ਹੁੰਦਾ ਰਿਹਾ। ਗ਼ਰੀਬੀ, ਥੁੜਾਂ, ਸਾਧਨਹੀਣਤਾ, ਰੋਜ਼ੀ-ਰੋਟੀ ਦਾ ਮਸਲਾ ਅਤੇ ਇਸ ਕਾਰਨ ਅਪਮਾਨ ਭਰੀ ਜ਼ਿੰਦਗੀ ਇਹ ਸਭ ਕੁਝ ਭਾਈ ਦਿੱਤ ਸਿੰਘ ਨੇ ਨੇੜਿਉਂ ਤੱਕਿਆ ਤੇ ਹੰਢਾਇਆ ਸੀ। ਮਨੁੱਖੀ ਜ਼ਿੰਦਗੀ ਵਿਚ ਹੋਂਦ-ਕਾਇਮੀ ਦਾ ਇਹ ਫ਼ਿਕਰ ਭਾਈ ਦਿੱਤ ਸਿੰਘ ਦੇ ਅਗਲੇ ਜੀਵਨ ਵਿਚ ਦੋ ਤਰ੍ਹਾਂ ਪ੍ਰਭਾਵਕਾਰੀ ਹੋਇਆ। ਇਕ ਤਾਂ ਇਸ ਗੱਲ ਨੇ ਉਨ੍ਹਾਂ ਨੂੰ ਆਮ ਆਦਮੀ ਦੇ ਹਿੱਤਾਂ ਨਾਲ ਜੋੜੀ ਰੱਖਿਆ। ਦੂਜਾ ਉਨ੍ਹਾਂ ਦੀਆਂ ਲਿਖਤਾਂ ਵਿਚ ਦਲੀਲਬਾਜ਼ੀ ਦੇ ਸਾਰੇ ਪੈਂਤੜੇ ਇਸੇ ਧਰਾਤਲ ਤੋਂ ਅਪਣਾਏ ਜਾਂਦੇ ਰਹੇ। ਉਨ੍ਹਾਂ ਦੀ ਜਨਮ ਭੂਮੀ ਦੀ ਗੰਧ ਉਨ੍ਹਾਂ ਦੀਆਂ ਰਚਨਾਵਾਂ ਵਿਚ ਵਰਤੀ ਸ਼ਬਦਾਵਲੀ, ਸ਼ਬਦ-ਚਿੱਤਰਾਂ, ਅਲੰਕਾਰਾਂ ਅਤੇ ਹਵਾਲਿਆਂ ਵਿਚ ਮਹਿਸੂਸ ਕੀਤੀ ਜਾ ਸਕਦੀ ਹੈ।

## 3.ਅ. ਅਨੋਖਾ ਬਾਲਕ ਉਪਦੇਸ਼ਕ

ਪਿਤਾ ਜੀ ਦੇ ਸੰਤ ਬਿਰਤੀ ਵਾਲੇ ਹੋਣ ਨੇ ਵੀ ਭਾਈ ਦਿੱਤ ਸਿੰਘ ਦੀ ਸ਼ਖ਼ਸੀਅਤ ਦੀ ਨੀਂਹ ਦੇ ਰੂਪ ਵਿਚ ਅਸਰ ਪਾਇਆ। *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ* ਨਾਂ ਦੀ ਆਪਣੀ ਪੁਸਤਕ ਦੇ ਮੁਢਲੇ ਪੰਨਿਆਂ ਵਿਚ ਉਨ੍ਹਾਂ ਨੇ ਆਪਣੇ ਬਾਲਕਪਣੇ ਬਾਰੇ ਦੱਸਿਆ ਹੈ:

> ਮੈਂ ਬਾਲਕਪਣੇ ਵਿਚ ਹੀ ਲੋਗਾਂ ਨੂੰ ਐਸੇ ਉਪਦੇਸ਼ ਕਰਦਾ ਸਾਂ ਜੋ ਨੱਗਰਾਂ ਦੇ ਨੱਗਰ ਮੈਨੂੰ ਪ੍ਰਤਿਸ਼ਟਤ ਜਾਨ ਕੇ ਇੱਜ਼ਤ ਕਰਦੇ ਸਨ। *(ਪੰਨਾ 3)*

ਭਾਈ ਦਿੱਤ ਸਿੰਘ ਦਾ ਇਕ ਉਪਦੇਸ਼ਕ ਦਾ ਕਿਰਦਾਰ ਜੋ ਛੋਟੀ ਉਮਰ ਵਿਚ ਹੀ ਆਪਣਾ ਸਰੂਪ ਅਖ਼ਤਿਆਰ ਕਰਨ ਲੱਗ ਪਿਆ ਸੀ, ਸੰਤ ਪਿਤਾ ਦੇ ਪ੍ਰਭਾਵ ਵਜੋਂ ਤੇ ਘਰ ਵਿਚ ਮਿਲਦੀ ਸੰਤਾਂ ਦੀ ਸੰਗਤ ਸਦਕਾ ਵੀ ਸੀ। ਭਾਈ ਦਿੱਤ ਸਿੰਘ ਨੇ ਉਪਰੋਕਤ ਪੁਸਤਕ ਵਿਚ ਹੀ ਉਸ ਸਮੇਂ ਬਾਰੇ ਲਿਖਿਆ ਹੈ:

> ਮੇਰੇ ਪਿਤਾ ਜੀ ਲੋਕਾਂ ਨੂੰ ਏਹੋ ਉਪਦੇਸ਼ ਕਰਦੇ ਸਨ ਜੋ ਅੱਜ ਕੱਲ ਮੈਂ ਕਰ ਰਿਹਾ ਹਾਂ। *(ਪੰਨਾ 2)*

ਸੰਤ ਸੁਭਾਅ ਪਿਤਾ ਜੀ ਨੇ ਬਾਲਕ ਰਾਮ ਦਿੱਤਾ ਨੂੰ ਜੀਵਨ ਦੇ ਅਨੋਖੇ ਅਨੁਭਵ ਲੈਣ ਲਈ ਛੋਟੀ ਉਮਰੇ ਹੀ ਘਰੋਂ ਉਡਾਣ ਭਰਨ ਦੀ ਪ੍ਰੇਰਨਾ ਦਿੱਤੀ। ਆਪਣੇ ਪਿਤਾ ਜੀ ਦੇ ਪਾਸੋਂ ਅੱਠ-ਨੌਂ ਸਾਲ ਦੀ ਉਮਰ ਵਿਚ ਜੁਦਾ ਹੋਣਾ, ਮੋਹ-ਮਾਇਆ ਤੋਂ ਮੁਕਤ ਰਹਿਣ ਵਾਲੇ ਸੰਤ ਪਰਿਵਾਰ ਵਿਚ ਹੀ ਸੰਭਵ ਹੋ ਸਕਦਾ ਸੀ।

ਭਾਈ ਦਿੱਤ ਸਿੰਘ ਨੇ ਬਾਕੀ ਦੀ ਉਮਰ ਦੁਨਿਆਵੀ ਲਾਭਾਂ ਪ੍ਰਤੀ ਅਰੁਚੀ ਸ਼ਾਇਦ ਇਨ੍ਹਾਂ ਮੁੱਢਲੇ ਪ੍ਰਭਾਵਾਂ ਕਾਰਨ ਹੀ ਵਿਖਾਈ। ਬਚਪਨ ਵਿਚ ਮਿਲੇ ਪਰਿਵਾਰਕ ਮਾਹੌਲ ਨੇ ਦੋ ਹੋਰ ਦਿਸ਼ਾਵਾਂ ਵਿਚ ਆਪਣਾ ਰੰਗ ਵਿਖਾਇਆ। ਉਨ੍ਹਾਂ ਦੇ ਘਰ ਸੰਤ ਜਨ ਮਿਲ ਬੈਠ ਕੇ ਡੂੰਘਾ ਵਿਚਾਰ-ਵਟਾਂਦਰਾ ਜ਼ਰੂਰ ਕਰਦੇ ਹੋਣਗੇ। ਸੰਤ ਦੀਵਾਨ ਸਿੰਘ ਆਪ ਸੰਤ ਪੁਰਖ ਸਨ। ਸੋ ਸੁਭਾਵਿਕ ਹੀ ਸੀ ਕਿ ਤੀਖਣ ਬੁੱਧ ਬਾਲਕ ਰਾਮ ਦਿੱਤਾ ਨੂੰ ਸਤ ਭਾਲਣ ਅਤੇ ਸੱਚ ਪੜਤਾਲਣ ਦੀ ਜਾਗ ਇਸੇ ਮਾਹੌਲ ਤੋਂ ਲੱਗ ਗਈ ਸੀ। ਉਪਦੇਸ਼ਣ ਦੀ ਬਿਰਤੀ ਵੀ ਇਸੇ ਮਾਹੌਲ ਦੀ ਦੇਣ ਸੀ।

ਤਿਊੜ ਦੇ ਡੇਰੇ ਵਿਚ ਬਿਤਾਏ ਨੌਂ-ਦਸ ਸਾਲ ਭਾਈ ਦਿੱਤ ਸਿੰਘ ਦੀ ਜਗਿਆਸਾ ਨੂੰ ਜਗਾਉਣ ਤੇ ਨਾਲੋ-ਨਾਲ ਤ੍ਰਿਪਤ ਕਰਨ ਵਾਲੇ ਅਤੇ ਉਨ੍ਹਾਂ ਦੇ ਸੱਚੀਂ ਦੇ ਗਿਆਨੀ ਹੋਣ ਪੱਖੋਂ ਕੱਦ ਭਰਨ ਵਾਲੇ ਸਨ।

ਕੈਪਟਨ ਧਰਮ ਸਿੰਘ ਨੇ[17] ਤਿਊੜ ਦੇ ਗੁਲਾਬਦਾਸੀ ਡੇਰੇ ਦੇ ਵਿੱਦਿਅਕ ਮਾਹੌਲ ਬਾਰੇ ਇਸ ਤਰ੍ਹਾਂ ਲਿਖਿਆ ਹੈ:

> (ਏਥੇ) ਸਾਧਾਂ ਦਾ ਇਕ ਮਸ਼ਹੂਰ ਡੇਰਾ ਸੀ, ਜਿਸ ਦੀ ਗੱਦੀ ਸਾਧੂ ਚੰਬਾ ਦਾਸ ਤੋਂ ਸ਼ੁਰੂ ਹੁੰਦੀ ਹੈ। ਚੰਬਾ ਦਾਸ ਪਹਿਲਾਂ ਪਿੰਡ ਪਭਾਤ ਰਹਿੰਦਾ ਸੀ। (ਫਿਰ) ਕਿਸੇ ਕਾਰਨ ਪਭਾਤ ਛੱਡ ਕੇ ਬਲੌਲਪੁਰ ਅਤੇ ਫਿਰ ਮੂੰਧੋਂ ਹੁੰਦਾ ਹੋਇਆ ਪਿੰਡ ਚਨਾਲੋਂ ਆ ਗਿਆ। ਇਹ ਸਾਰੇ ਪਿੰਡ ਤਹਿਸੀਲ ਖਰੜ ਵਿਚ ਹੀ ਹਨ। ਚਨਾਲੋਂ ਵੀ ਪੱਕਾ ਡੇਰਾ ਨਾ ਕਰ ਸਕਿਆ। ਅਠਾਰ੍ਹਵੀਂ ਸਦੀ ਦੇ ਅੰਤਲੇ ਦਹਾਕੇ ਸਾਧੂ ਚੰਬਾ ਦਾਸ ਤਿਊੜ ਆ ਗਿਆ। ਗ੍ਰਹਿਸਤ ਧਾਰਨ ਕਰ ਕੇ ਡੇਰਾ ਕਾਇਮ ਕਰ ਲਿਆ। ਉਨ੍ਹੀਵੀਂ ਸਦੀ ਦੇ ਪਹਿਲੇ ਦਹਾਕੇ ਚੰਬਾ ਦਾਸ ਦੇ ਘਰ ਪੁੱਤਰ ਕੌਲ ਦਾਸ ਜਨਮਿਆ। ਚੰਬਾ ਦਾਸ ਚਾਹੁੰਦਾ ਸੀ ਕਿ ਉਸ ਦਾ ਪੁੱਤਰ ਕੌਲ ਦਾਸ ਚੰਗਾ ਵਿਦਵਾਨ ਬਣੇ। ਕੌਲ ਦਾਸ ਵਿੱਦਿਆ ਦੀ ਭਾਲ ਵਿਚ ਕੁਝ ਸਮਾਂ ਹਰਦੁਆਰ ਠਹਿਰ ਕਾਸ਼ੀ ਜਾ ਪੁੱਜਾ, ਨਿਰਮਲਿਆਂ ਦੇ ਡੇਰੇ ਠਹਿਰ ਕਾਫ਼ੀ ਵਿੱਦਿਆ ਪ੍ਰਾਪਤ ਕੀਤੀ। ਆਪਣੇ ਪਿਤਾ ਚੰਬਾ ਦਾਸ ਦੀ ਮੌਤ ਸੁਣ ਵਾਪਸ ਤਿਊੜ ਆ ਗਿਆ ਅਤੇ ਪਿਤਾ ਦੀ ਗੱਦੀ ਸੰਭਾਲ ਲਈ। ਦਿੱਤ ਸਿੰਘ ਨੇ ਸਾਧੂ ਕੌਲ ਦਾਸ ਤੋਂ ਹੀ ਵਿੱਦਿਆ ਪ੍ਰਾਪਤ ਕੀਤੀ।
> *(ਪੰਨੇ 10-11)*

ਕੈਪਟਨ ਧਰਮ ਸਿੰਘ ਨੇ ਆਪਣੀ ਉਪਰੋਕਤ ਪੁਸਤਕ ਵਿਚ ਇਸ ਧਾਰਨਾ ਨੂੰ ਝੁਠਲਾਇਆ ਹੈ ਕਿ ਸੰਤ ਗੁਰਬਖ਼ਸ਼ ਸਿੰਘ ਕੋਲੋਂ ਭਾਈ ਦਿੱਤ ਸਿੰਘ ਨੇ ਵਿੱਦਿਆ ਲਈ। ਉਸ ਅਨੁਸਾਰ ਸੰਤ ਕੌਲਦਾਸ ਦੇ ਪੁੱਤਰ ਸੰਤ ਸਤਸਰਨ ਦਾਸ, ਸੰਤ ਗੁਰਬਖ਼ਸ਼ ਸਿੰਘ ਅਤੇ ਭਾਈ ਦਿੱਤ ਸਿੰਘ ਤਿੰਨੇ ਸਹਿਪਾਠੀ ਸਨ। ਉਨ੍ਹਾਂ ਦੇ ਵਿੱਦਿਆ ਗੁਰੂ ਸੰਤ ਕੌਲਦਾਸ ਸਨ। (ਉਹੀ ਪੰਨੇ)

ਇਹ ਗਵਾਹੀ ਇਸ ਕਾਰਨ ਮੁੱਲਵਾਨ ਹੈ ਕਿ ਕੈਪਟਨ ਧਰਮ ਸਿੰਘ ਇਕ ਪਾਸੇ ਭਾਈ ਦਿੱਤ ਸਿੰਘ ਦੀ ਪਤਨੀ ਦੇ ਭਤੀਜੇ ਸਨ, ਦੂਜੇ ਬੰਨੇ ਉਨ੍ਹਾਂ ਦੀ ਨਜ਼ਦੀਕੀ ਰਿਸ਼ਤੇਦਾਰੀ ਪਿੱਛੋਂ ਜਾ ਕੇ ਉਸ ਪਰਿਵਾਰ ਨਾਲ ਬਣ ਗਈ ਜੋ ਤਿਊੜ ਦੇ ਡੇਰੇ ਨਾਲ ਸੰਬੰਧਿਤ ਸੀ। ਇਹ ਗੱਲ ਬਹਿਸ ਦਾ ਵਿਸ਼ਾ ਬਣਨ ਵਾਲੀ ਨਹੀਂ ਹੈ ਕਿ ਸੰਤ ਗੁਰਬਖ਼ਸ਼ ਸਿੰਘ ਅਤੇ ਭਾਈ ਦਿੱਤ ਸਿੰਘ ਗੁਰ-ਭਾਈ ਸਨ ਜਾਂ ਗੁਰ-ਸ਼ਿਸ਼। ਵਿੱਦਿਆ ਗ੍ਰਹਿਣ

17. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ,* ਪੰਨੇ 10-11.

ਕਰਨ ਅਤੇ ਕਰਾਉਣ ਦੀ ਪ੍ਰਕਿਰਿਆ ਵਿਚ ਬਹੁਤ ਵਾਰੀ ਪਹਿਲਾਂ ਵਿੱਦਿਆ ਪ੍ਰਾਪਤ ਕਰ ਰਿਹਾ ਸ਼ਿਸ਼ ਨਵੇਂ ਸਿੱਖਣ ਆਏ ਸ਼ਿਸ਼ ਨੂੰ ਗੁਰੂ ਦੀ ਆਗਿਆ ਨਾਲ ਜਾਂ ਸਿੱਖਣ ਵਾਲੇ ਦੀ ਇੱਛਿਆ ਅਨੁਸਾਰ ਕੁਝ ਦੱਸਦਾ ਤੇ ਪੁੱਛਦਾ ਹੈ। ਇਸ ਲਈ ਸੰਭਵ ਹੈ ਕਿ ਸੰਤ ਗੁਰਬਖ਼ਸ਼ ਸਿੰਘ ਭਾਈ ਦਿੱਤ ਸਿੰਘ ਦੇ ਸੀਨੀਅਰ ਸਹਿਪਾਠੀ ਹੀ ਹੋਣ।

## 3.ੲ. ਸਿੱਖਣ ਦੀ ਲਗਨ

ਆਪਣੇ ਪਿੰਡ ਕਲੌੜ ਤੋਂ ਆ ਕੇ ਤਿਊੜ ਰਹਿੰਦਿਆਂ ਭਾਈ ਦਿੱਤ ਸਿੰਘ ਨੇ ਜਿਵੇਂ ਵਿੱਦਿਆ ਹਾਸਲ ਕੀਤੀ, ਉਸ ਬਾਰੇ ਉਨ੍ਹਾਂ ਆਪ ਹੀ ਲਿਖਿਆ ਹੈ:

> ਮੈਂ ਅੱਠ ਨੌਂ ਸਾਲ ਦੀ ਉਮਰਾ ਵਿਚ ਹੀ ਅਪਨੇ ਪਿਤਾ ਜੀ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ ਅਰ ਜਿਸ ਨਗ੍ਰ ਜਾਂਦਾ ਉਥੇ ਹੀ ਮੜ੍ਹੀ, ਮਸਾਣੀ, ਭੈਰੋਂ ਦੇਵੀ ਦੇਵਤੇ ਪੂਜਨੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸੀ। ਇਸ ਦੇ ਨਾਲ ਹੀ ਜਿਥੇ ਕੋਈ ਗੁਣੀ ਪੰਡਤ ਯਾ ਸਾਧੂ ਦੇਖਦਾ ਉਸ ਦੇ ਪਾਸ ਕੁਛ ਮਹੀਨੇ ਰਹਿ ਕੇ ਵਿੱਦਯਾ ਪੜ੍ਹਦਾ, ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸਾ ਅਤੇ ਵੱਡੇ ਵੱਡੇ ਪ੍ਰਸਿਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾਂ, ਇਸ ਵਾਸਤੇ ਉਸ ਦੇਸ ਵਿਚ ਮੈਂ ਲੋਕਾਂ ਵਿਖੇ ਗਯਾਨੀ ਪ੍ਰਸਿੱਧ ਹੋ ਗਿਆ ਸਾਂ ਅਤੇ ਬਹੁਤ ਲੋਕ ਮੈਨੂੰ ਅਪਨੇ ਮਨੋਂ ਪਰਤਿਸ਼ਟਤ ਸਮਝਦੇ ਸਨ।[18]

ਭਾਈ ਦਿੱਤ ਸਿੰਘ ਦੀ ਇਹ ਪੁਸਤਕ ਈਸਵੀ ਸੰਨ 1900 ਦੇ ਫ਼ਰਵਰੀ ਮਹੀਨੇ ਵਿਚ ਛਪੀ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 2 ਮਾਰਚ, 1900 ਵਿਚ ਇਸ ਦੇ ਛਪ ਕੇ ਆ ਜਾਣ ਬਾਰੇ ਸਮਾਚਾਰ ਛਪਿਆ ਸੀ। ਭਾਵ ਇਹ ਕਿ ਭਾਈ ਦਿੱਤ ਸਿੰਘ ਨੇ ਇਹ ਸਵੈ-ਕਥਨ ਆਪਣੀ ਪੂਰੀ ਪ੍ਰੌੜ ਅਵਸਥਾ ਵਿਚ ਕਲਮਬੱਧ ਕੀਤੇ ਸਨ।

ਭਾਈ ਸਾਹਿਬ ਦੇ ਉਪਰੋਕਤ ਸੰਖੇਪ ਆਤਮ-ਕਥਨਾਂ ਤੋਂ ਕੁਝ ਸਿੱਟੇ ਸਹਿਜੇ ਹੀ ਕੱਢੇ ਜਾ ਸਕਦੇ ਹਨ। ਪਹਿਲਾ, ਭਾਈ ਦਿੱਤ ਸਿੰਘ ਦੇ ਬਚਪਨ ਦੇ ਸਮੇਂ ਵਿੱਦਿਆ ਪ੍ਰਾਪਤ ਕਰਨ ਦਾ ਕੋਈ ਸੰਗਠਤ ਪ੍ਰਬੰਧ ਨਹੀਂ ਸੀ। ਅੰਗਰੇਜ਼ੀ ਵਿੱਦਿਆ ਪ੍ਰਣਾਲੀ ਦਾ ਪਸਾਰ ਅਜੇ ਦੂਰ ਦੀ ਗੱਲ ਸੀ। ਇਸ ਲਈ ਜਿਹੋ ਜਿਹੀ ਵਿੱਦਿਆ ਮਿਲ ਸਕਦੀ ਸੀ, ਉਹ ਧਾਰਮਿਕ ਸਥਾਨਾਂ ਅਤੇ ਡੇਰਿਆਂ ਵਿਚ ਹੀ, ਗੁਰੂ-ਸ਼ਿਸ਼ ਪ੍ਰਣਾਲੀ ਰਾਹੀਂ ਲਈ ਜਾਂਦੀ ਸੀ। ਇਸ ਦਾ ਸਮੁੱਚਾ ਸਰੂਪ ਜ਼ਿਆਦਾਤਰ ਧਾਰਮਿਕ ਤੇ ਦਾਰਸ਼ਨਿਕ ਸੀ। ਦੂਜਾ, ਜਗਿਆਸੂ ਜਾਂ ਸਿੱਖਿਆਰਥੀ ਲਈ ਪਿਆਸੇ ਦੇ ਖੂਹ ਕੋਲ ਜਾਣ ਵਾਂਗ, ਜਿਥੋਂ ਕੁਝ ਉਪਲਬਧ ਹੋ ਸਕਦਾ ਸੀ, ਉਥੇ ਜਾਇਆ ਜਾਂਦਾ ਸੀ। ਤੀਜਾ, ਪਰਸਪਰ ਵਿਚਾਰ-ਚਰਚਾ ਦੀ ਵਿਧੀ ਨੂੰ ਅਪਣਾਇਆ ਜਾਂਦਾ ਸੀ। ਸ਼ਾਸਤ੍ਰਾਰਥ ਵੀ ਅਜੋਕੇ ਸੈਮੀਨਾਰ ਵਾਂਗ ਹੀ ਹੁੰਦਾ ਸੀ। ਇਸ ਪ੍ਰਕਾਰ ਦਾ ਆਦਾਨ-ਪ੍ਰਦਾਨ ਹੁੰਦੇ ਰਹਿਣ ਨਾਲ ਸਿਖਾਂਦਰੂ ਦਾ ਸਿੱਖਿਆ-ਆਧਾਰ ਬੜਾ ਮਜ਼ਬੂਤ ਹੋ ਜਾਂਦਾ ਸੀ।

ਬਹੁਤ ਸਮਾਂ ਪਿੱਛੋਂ ਜਦੋਂ ਭਾਈ ਦਿੱਤ ਸਿੰਘ ਉੱਘੇ ਹੋ ਗਏ ਸਨ ਤਦ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਦੇ ਖ਼ਿਲਾਫ਼ ਚਾਲਾਂ ਚੱਲਣ ਲੱਗ ਪਏ ਸਨ। *ਪੰਡਤ ਦਯਾਨੰਦ ਨਾਲ*

---

18. ਭਾਈ ਦਿੱਤ ਸਿੰਘ, *ਪੰਡਤ ਦਯਾ ਨੰਦ ਨਾਲ ਮੇਰਾ ਸੰਬਾਦ*, ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਦੁਆਰਾ ਪੁਨਰ ਪ੍ਰਕਾਸ਼ਿਤ, 1973, ਪੰਨਾ 2.

*ਮੇਰਾ ਸੰਬਾਦ* ਪੁਸਤਕ ਵਿਚ ਉਨ੍ਹਾਂ ਨੇ ਆਪਣੇ ਵਿਰੋਧੀਆਂ ਵੱਲੋਂ ਉਨ੍ਹਾਂ ਦੇ ਖ਼ਿਲਾਫ਼ ਜੋ ਕੁਝ ਛਾਪਿਆ ਗਿਆ, ਉਸ ਵਿੱਚੋਂ ਪਹਿਲਾਂ ਇਕ ਟੂਕ ਦਿੱਤੀ, ਫਿਰ ਉਸ ਉੱਤੇ ਆਪਣੀ ਟਿੱਪਣੀ ਕੀਤੀ ਹੈ:

> ਜ਼ਮੀਮਾਂ ਸ਼ੁੱਧੀ ਪੱਤ੍ਰ ਦੇ ਧਾਰਮਿਕ ਚੇਹਰਿਆਂ ਪਰ ਵਿਚਾਰ। *(ਪੰਨਾ 16)*
> ਸੁਣਿਆ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਜੀ ਗੁਲਾਬਦਾਸੀ ਮੱਤ ਦੀ ਫ਼ਕੀਰੀ ਹਾਲਤ ਵਿਚ ਚਿਰ ਕਾਲ ਤੱਕ ਅਭੇਪੁਰ ਤਹਿਸੀਲ ਖਰੜ, ਜ਼ਿਲ੍ਹਾ ਅੰਬਾਲਾ ਵਿਚ ਕੁਟੀਆ ਅਤੇ ਛੋਟਾ ਜਿਹਾ ਬਗ਼ੀਚਾ ਬਣਾ ਰਹੇ ਹਨ ਅਤੇ ਲਾਂਭੇ ਛਾਂਭੇ ਦੇ ਪਿੰਡਾਂ ਵਿਚ ਗੁਰੂ ਬਣ ਕਰ ਆਪਣੇ ਆਪ ਨੂੰ ਪੁਜਾਂਦੇ ਰਹੇ ਹਨ, ਉਹੋ ਲੋਕ ਹੁਣ ਤੱਕ ਇਨ੍ਹਾਂ ਨੂੰ ਗੁਰੂ ਮੰਨਦੇ ਅਤੇ ਭੇਟਾ ਪੂਜਾ ਦੇਂਦੇ ਹਨ।

ਭਾਈ ਦਿੱਤ ਸਿੰਘ ਉਪਰੋਕਤ ਦੂਸ਼ਣ ਨੂੰ ਘਾਉ ਦੀ ਨਿਆਈਂ ਦੱਸਦੇ ਹੋਏ ਲਿਖਦੇ ਹਨ:

> ਓਹੋ ਘਾਉ ਮੇਰੇ ਇਸ ਵੇਲੇ ਗਵਾਹ ਹੋ ਗਏ ਹਨ ਜੋ ਦੱਸਦੇ ਹਨ ਕਿ ਮੈਂ ਬਚਪਨ ਵਿਚ ਕਯਾ ਕੰਮ ਕਰਦਾ ਹੁੰਦਾ ਸਾਂ ਅਤੇ ਲੋਗਾਂ ਦੀ ਮੇਰੇ ਨਾਲ ਕੈਸੀ ਪ੍ਰੀਤੀ ਸੀ...। ਇਹ ਲੇਖ ਜੋ ਮੇਰੀ ਨਿੰਦਯਾ ਪਰ ਮੇਰੇ ਭਾਈਆਂ ਨੇ ਲਿਖਿਆ ਸਾ ਸੋ ਇਤਨੀ ਬਾਤ ਜ਼ਰੂਰ ਦੱਸਦਾ ਹੈ ਕਿ ਮੈਂ ਬਾਲਕਪਣੇ ਵਿਚ ਹੀ ਲੋਕਾਂ ਨੂੰ ਐਸੇ ਉਪਦੇਸ਼ ਕਰਦਾ ਸਾਂ। *(ਪੰਨਾ 3)*

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਭਾਈ ਦਿੱਤ ਸਿੰਘ ਵਿੱਦਿਆ ਪ੍ਰਾਪਤ ਕਰਦਿਆਂ ਇਕ ਉਪਦੇਸ਼ਕ ਦੀਆਂ ਜ਼ੁੰਮੇਵਾਰੀਆਂ ਵੀ ਨਿਭਾਉਂਦੇ ਰਹੇ ਸਨ।

## 3.ਸ. ਵਿੱਦਿਆ ਪ੍ਰਾਪਤੀ

ਪਹਿਲਾਂ ਗੁਰਮੁਖੀ ਦਾ ਅੱਖਰ-ਗਿਆਨ ਲਿਆ। ਫਿਰ ਪੰਜ ਗ੍ਰੰਥੀ, ਦਸ ਗ੍ਰੰਥੀ, ਭਾਈ ਗੁਰਦਾਸ ਦੀਆਂ ਵਾਰਾਂ, ਭਗਤ ਬਾਣੀ, ਬਾਈ ਵਾਰਾਂ ਆਦਿ ਪੋਥੀਆਂ ਰਾਹੀਂ ਗੁਰਬਾਣੀ ਦਾ ਅਧਿਐਨ ਅਰੰਭਿਆ। ਉਰਦੂ ਅਤੇ ਫ਼ਾਰਸੀ ਦੀ ਪੜ੍ਹਾਈ ਖਰੜ ਦੇ ਇਕ ਮੁਨਸ਼ੀ ਸਯਦ ਪਾਸੋਂ ਪ੍ਰਾਪਤ ਕੀਤੀ। ਦਇਆ ਨੰਦ ਨਾਉਂ ਦਾ ਇਕ ਖੱਤਰੀ ਵੀ ਭਾਈ ਦਿੱਤ ਸਿੰਘ ਦਾ ਉਰਦੂ ਦਾ ਉਸਤਾਦ ਦੱਸਿਆ ਜਾਂਦਾ ਹੈ। ਉਨ੍ਹਾਂ ਨੇ ਸੰਸਕ੍ਰਿਤ ਇਕ ਪੰਡਤ ਤੋਂ ਸਿੱਖ ਲਈ ਸੀ। ਇਕ ਗੱਲ ਸਪਸ਼ਟ ਹੈ ਕਿ ਭਾਈ ਦਿੱਤ ਸਿੰਘ ਨੂੰ ਸਵੈ-ਅਧਿਐਨ ਨਾਲ ਕੁਝ ਨਾ ਕੁਝ ਨਵਾਂ ਸਿੱਖਣ ਦੀ ਚੇਟਕ ਪਹਿਲੀ ਉਮਰ ਵਿਚ ਹੀ ਲੱਗ ਗਈ ਸੀ। ਗਿਆਨ ਪ੍ਰਾਪਤ ਕਰਨ ਦੀ ਤੀਬਰ ਇੱਛਾ ਉਨ੍ਹਾਂ ਨੂੰ ਕਿਸੇ ਪੰਡਤ ਜਾਂ ਮੌਲਵੀ ਤੱਕ ਵੀ ਜ਼ਰੂਰ ਲੈ ਗਈ ਹੋਵੇਗੀ। ਪਿੰਗਲ, ਵਿਆਕਰਨ, ਵੇਦਾਂਤ, ਰਾਜਨੀਤੀ ਆਦਿ ਜਿਸ ਕਿਸੇ ਵਿਸ਼ੇ ਦੇ ਗ੍ਰੰਥ ਉਪਲਬਧ ਹੋਏ, ਉਨ੍ਹਾਂ ਦਾ ਅਧਿਐਨ ਕਰ ਕੇ ਉਸ ਵਿਸ਼ੇ ਵਿਚ ਮੁਹਾਰਤ ਹਾਸਲ ਕੀਤੀ ਗਈ।

ਭਾਈ ਦਿੱਤ ਸਿੰਘ ਦੁਆਰਾ ਰਚੇ ਸਾਹਿਤ ਦਾ ਅਧਿਐਨ ਕਰਦਿਆਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਉਹ ਪੰਜਾਬੀ, ਹਿੰਦੀ, ਸੰਸਕ੍ਰਿਤ ਅਤੇ ਉਰਦੂ ਚੰਗੀ ਤਰ੍ਹਾਂ ਜਾਣਦੇ ਸਨ। ਉਹ ਅੰਗਰੇਜ਼ੀ ਦੇ ਸ਼ਬਦ ਵੀ ਲੋੜ ਪੈਣ 'ਤੇ ਵਰਤਦੇ ਸਨ। ਲਾਹੌਰ ਰਹਿੰਦਿਆਂ ਉਨ੍ਹਾਂ ਦਾ ਕਈ ਅੰਗਰੇਜ਼ੀ ਪੜ੍ਹੇ ਲਿਖੇ ਭਾਰਤੀਆਂ ਨਾਲ ਨੇੜੇ ਦਾ ਸੰਪਰਕ

ਸੀ। ਉਨ੍ਹਾਂ ਦੇ ਗੂੜ੍ਹੇ ਮਿੱਤਰ ਪ੍ਰੋ. ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ ਅਤੇ ਭਾਈ ਮਈਆ ਸਿੰਘ ਵੀ ਅੰਗਰੇਜ਼ੀ ਪੜ੍ਹੇ ਹੋਏ ਸਨ। ਮੈਕਾਲਿਫ਼ ਜਿਹੇ ਅੰਗਰੇਜ਼ ਵਿਦਵਾਨਾਂ ਨਾਲ ਵੀ ਭਾਈ ਦਿੱਤ ਸਿੰਘ ਦਾ ਵਾਹ ਪੈਂਦਾ ਰਿਹਾ। ਇਸ ਤਰ੍ਹਾਂ ਇਹ ਕੋਈ ਅਚੰਭਾ ਨਹੀਂ ਕਿ ਭਾਸ਼ਾਵਾਂ ਸਿੱਖਣ ਪ੍ਰਤੀ ਪਹਿਲਾਂ ਹੀ ਰੁਚਿਤ ਭਾਈ ਦਿੱਤ ਸਿੰਘ ਨੇ ਥੋੜ੍ਹੀ ਬਹੁਤ ਅੰਗਰੇਜ਼ੀ ਵੀ ਸਿੱਖ ਲਈ ਹੋਵੇ।

ਇਥੋਂ ਤਕ, ਜੇ ਭਾਈ ਦਿੱਤ ਸਿੰਘ ਦੇ ਉਸਤਾਦਾਂ, ਗੁਰੂਆਂ ਜਾਂ ਅਧਿਆਪਕਾਂ ਬਾਰੇ ਦੱਸਣਾ ਹੋਵੇ ਤਾਂ ਪਹਿਲਾਂ ਨਾਉਂ ਉਨ੍ਹਾਂ ਦੇ ਪਿਤਾ ਸੰਤ ਦੀਵਾਨ ਸਿੰਘ ਦਾ ਆਉਂਦਾ ਹੈ। ਸੰਤ ਭਾਗ ਸਿੰਘ ਵਡਾਲਾ, ਸੰਤ ਕੌਲ ਦਾਸ ਅਤੇ ਹੋਰ ਪੰਡਤ, ਸਾਧੂ ਤੇ ਵਿੱਦਿਆ-ਪ੍ਰੇਮੀ, ਜਿਨ੍ਹਾਂ ਨਾਲ ਉਨ੍ਹਾਂ ਦੀ ਗਿਆਨ-ਗੋਸ਼ਟੀ ਚੱਲਦੀ ਹੀ ਰਹਿੰਦੀ ਸੀ, ਉਨ੍ਹਾਂ ਲਈ ਉਸਤਾਦ ਹੀ ਸਨ। ਇਸ ਪ੍ਰਕਾਰ ਸਵੈ-ਅਧਿਐਨ, ਵਿਦਵਾਨਾਂ ਅਤੇ ਵੱਖ-ਵੱਖ ਮੱਤਾਂ (ਨਿਰਮਲਿਆਂ, ਗੁਲਾਬਦਾਸੀਆਂ) ਦੇ ਪ੍ਰਚਾਰਕਾਂ ਨਾਲ ਗੋਸ਼ਟੀਆਂ ਅਤੇ ਵਿਚਾਰ-ਵਟਾਂਦਰਿਆਂ ਦਾ ਸਿਲਸਿਲਾ ਉਨ੍ਹਾਂ ਦੇ ਸਾਰੇ ਜੀਵਨ ਵਿਚ ਕਾਇਮ ਰਿਹਾ।

ਭਾਈ ਦਿੱਤ ਸਿੰਘ ਕਿੰਨਾ ਅਰਸਾ ਤਿਊੜ ਰਹੇ ? ਇਸ ਸੰਬੰਧੀ ਇਕ ਰਾਇ ਨਹੀਂ ਹੈ। ਇਹ ਸਮਾਂ ਸੱਤ ਤੋਂ ਨੌਂ ਸਾਲ ਤੱਕ ਦਾ ਸੀ। ਇਸ ਵਿੱਚੋਂ ਉਪਦੇਸ਼ ਹਿਤ ਨੇੜੇ ਤੇੜੇ ਦੇ ਇਲਾਕੇ ਵਿਚ ਉਨ੍ਹਾਂ ਦੇ ਭ੍ਰਮਣ ਵਿਚ ਲਗਾਇਆ ਸਮਾਂ ਵੀ ਸ਼ਾਮਲ ਹੈ।

ਇਥੇ ਇਹ ਸੰਕੇਤ ਕਰਨਾ ਉਚਿਤ ਹੋਵੇਗਾ ਕਿ ਖਰੜ ਦਾ ਇਲਾਕਾ ਉਸ ਸਮੇਂ ਜ਼ਿਲ੍ਹਾ ਅੰਬਾਲਾ ਵਿਚ ਪੈਂਦਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਇਕ ਹੱਦ ਅੰਗਰੇਜ਼ਾਂ ਨਾਲ ਹੋਈ ਸੰਧੀ ਅਨੁਸਾਰ ਸਤਲੁਜ ਦਰਿਆ ਮਿਥੀ ਗਈ। ਇਸ ਦਰਿਆ ਦੇ ਪੂਰਬ ਵੱਲ ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਕਪੂਰਥਲਾ ਆਦਿ ਰਿਆਸਤਾਂ ਸਨ। ਤਦ ਖਰੜ ਦਾ ਇਹ ਇਲਾਕਾ ਸਿੱਧਾ ਅੰਗਰੇਜ਼ਾਂ ਦੇ ਅਧੀਨ ਸੀ। ਭਾਖਾਈ ਇਲਾਕਾ ਵੰਡ ਅਨੁਸਾਰ ਇਹ ਪੁਆਧੀ ਉਪ-ਭਾਸ਼ਾ ਦਾ ਜਾਂ ਇਸ ਦੇ ਨਜ਼ਦੀਕ ਦਾ ਇਲਾਕਾ ਹੈ। ਸ਼ਿਵਾਲਕ ਦੀਆਂ ਪਹਾੜੀਆਂ ਇਥੋਂ ਨੇੜੇ ਹੀ ਹਨ। ਸ਼ਿਵ-ਪੂਜਕਾਂ ਅਤੇ ਦੇਵੀ-ਭਗਤਾਂ ਦਾ ਇਥੇ ਤਕੜਾ ਪ੍ਰਭਾਵ ਰਿਹਾ ਹੈ। ਉਦੋਂ ਇਥੇ ਵਿੱਦਿਆ ਨਾਂ-ਮਾਤਰ ਵੀ ਹੋਵੇ, ਇਹ ਕਹਿਣਾ ਮੁਸ਼ਕਲ ਹੈ। ਪਾਣੀ ਦੀਆਂ ਸਹੂਲਤਾਂ ਤੋਂ ਸੱਖਣੀ ਭੂਮੀ ਵਿਸ਼ੇਸ਼ ਉਪਜ ਦੇਣ ਦੇ ਯੋਗ ਨਹੀਂ ਸੀ। ਭਾਈ ਦਿੱਤ ਸਿੰਘ ਦੇ ਪਿੰਡ ਵੱਲ ਦੀ ਜ਼ਮੀਨ ਦੇ ਮੁਕਾਬਲੇ ਇਹ ਕੋਈ ਉਪਜਾਊ ਇਲਾਕਾ ਨਹੀਂ ਸੀ। ਇਸ ਲਈ ਅਨਪੜ੍ਹਤਾ, ਅੰਧ-ਵਿਸ਼ਵਾਸੀ, ਅਗਿਆਨਤਾ ਅਤੇ ਹੋਰ ਹਰ ਤਰ੍ਹਾਂ ਦਾ ਪਛੜੇਵਾਂ ਇਥੇ ਸੀ। ਗੁਲਾਬਦਾਸੀਆਂ ਦੀਆਂ ਸਮਾਜ-ਸੁਧਾਰ ਰੁਚੀਆਂ ਦੇ ਅਨੁਕੂਲ ਏਥੇ ਕੀਤੇ ਜਾਣ ਵਾਲੇ ਪ੍ਰਚਾਰ ਦਾ ਕਾਫ਼ੀ ਕਾਰਜ ਸੀ। ਇਹ ਵੀ ਇਕ ਕਾਰਨ ਸੀ ਕਿ ਲੋਕਾਂ ਨੂੰ ਸਾਹ-ਘੁਟਵੀਆਂ ਜੀਵਨ-ਰੀਤੀਆਂ ਤੋਂ ਮੁਕਤ ਕਰਾਉਣ ਲਈ ਭਾਈ ਦਿੱਤ ਸਿੰਘ ਦੇ ਨਰਮ ਉਮਰ ਵਿਚ ਹੀ ਅਰੰਭੇ ਜਤਨ ਵਾਹਵਾ ਸਲਾਹੇ ਜਾਣ ਲੱਗ ਪਏ ਸਨ। ਜਿਸ ਮੈਣ ਦੁਆਬ ਦਾ ਭਾਈ ਦਿੱਤ ਸਿੰਘ ਅਕਸਰ ਉਲੇਖ ਕਰਦੇ ਹਨ, ਉਸ ਵਿਚ ਇਹ ਇਲਾਕਾ ਵੀ ਸ਼ਾਮਲ ਸੀ।

## 4. ਲਾਹੌਰ ਦੀਆਂ ਬਰੂਹਾਂ 'ਤੇ (ਚੱਠਿਆਂ ਵਾਲੇ)

ਭਾਈ ਦਿੱਤ ਸਿੰਘ ਦੇ ਜੀਵਨ ਦਾ ਤੀਜਾ ਮਹੱਤਵਪੂਰਨ ਪੜਾਅ ਉਨ੍ਹਾਂ ਦਾ ਗੁਲਾਬਦਾਸੀਆਂ ਦੇ ਚੱਠਿਆਂ ਵਾਲੇ ਡੇਰੇ ਪਹੁੰਚਣਾ ਹੈ। ਇਹ ਸਥਾਨ ਜ਼ਿਲ੍ਹਾ ਲਾਹੌਰ ਵਿਚ ਸੀ। ਭਾਈ ਦਿੱਤ ਸਿੰਘ ਲਈ ਇਹ ਥਾਂ ਲਾਹੌਰ ਦੀ ਸਰਦਲ ਦੇ ਕਰੀਬ ਪਹੁੰਚ ਜਾਣ ਵਾਂਗ ਸੀ। ਚੱਠਿਆਂ ਵਾਲਾ ਲਾਹੌਰ ਤੋਂ ਪੈਦਲ ਚੱਲ ਕੇ ਜਾਣ ਦੀ ਦੂਰੀ ਉੱਤੇ ਸੀ।

ਚੱਠਿਆਂ ਵਾਲੇ ਪਹੁੰਚਣ ਸਮੇਂ ਭਾਈ ਦਿੱਤ ਸਿੰਘ ਦੀ ਉਮਰ ਭਲਾ ਕਿੰਨੀ ਕੁ ਹੋਵੇਗੀ ? ਕੀ ਉਦੋਂ ਉਨ੍ਹਾਂ ਦਾ ਵਿਆਹ ਹੋ ਚੁੱਕਿਆ ਸੀ ? ਉਹ ਚੱਠਿਆਂ ਵਾਲੇ ਕਿਉਂ ਆਏ ? ਨਿਸ਼ਚੇ ਹੀ ਚੱਠਿਆਂ ਵਾਲੇ ਆਉਣਾ ਭਾਈ ਦਿੱਤ ਸਿੰਘ ਦੇ ਜੀਵਨ ਵਿਚ ਇਕ ਵੱਡੀ ਕਰਵਟ ਸੀ। ਪਟਿਆਲਾ ਰਿਆਸਤ ਵਿਚ ਜਨਮ ਕੇ, ਅੰਗਰੇਜ਼ੀ ਰਾਜ ਵਿਚ ਤਿਊੜ ਵਿਖੇ ਮੁੱਢਲਾ ਅਧਿਐਨ ਸਮਾਪਤ ਕਰ ਕੇ ਉਹ ਮਹਾਰਾਜਾ ਰਣਜੀਤ ਸਿੰਘ ਦੀ ਰਾਜਧਾਨੀ ਰਹੇ ਸ਼ਹਿਰ ਲਾਹੌਰ ਦੀਆਂ ਬਰੂਹਾਂ 'ਤੇ ਪਹੁੰਚ ਗਏ ਸਨ।

ਗਿਆਨੀ ਅਮਰ ਸਿੰਘ[19] ਅਨੁਸਾਰ :

> ਤਿਊੜ ਨਗਰ ਜ਼ਿਲ੍ਹਾ ਅੰਬਾਲਾ ਦੇ ਡੇਰੇ ਤੋਂ ਗਿਆਨੀ ਦਿੱਤ ਸਿੰਘ ਜੀ ਜਦ ਕਾਫ਼ੀ ਵਿੱਦਿਆ ਪ੍ਰਾਪਤ ਕਰ ਚੁੱਕੇ ਤਾਂ ਗੁਲਾਬਦਾਸੀ ਸੰਤਾਂ ਦੀ ਇੱਛਿਆ ਅਨੁਸਾਰ ਆਪ ਲਾਹੌਰ ਵਿਚ ਗੁਲਾਬਦਾਸੀਆਂ ਦੇ ਪ੍ਰਸਿੱਧ ਡੇਰੇ ਵਿਚ ਆ ਗਏ।

ਭਾਈ ਦਿੱਤ ਸਿੰਘ ਆਪ ਇਸ ਸੰਬੰਧੀ ਲਿਖਦੇ ਹਨ :

> ਉਸ ਤੇ ਅੱਗੇ ਜਦ ਮੈਂ ਉਸ ਜਗ੍ਹਾ ਉਪਦੇਸ਼ ਕਰਦਾ ਅਤੇ ਲੋਕਾਂ ਦੇ ਬੰਧਨ ਤੋੜਦਾ ਹੋਇਆ ਚੱਠਿਆਂ ਵਾਲੇ ਡੇਰੇ ਜ਼ਿਲ੍ਹਾ ਲਾਹੌਰ ਵਿਚ ਆਇਆ...।[20]

ਕੈਪਟਨ ਧਰਮ ਸਿੰਘ ਨੇ ਭਾਈ ਦਿੱਤ ਸਿੰਘ ਦੇ ਚੱਠਿਆਂ ਵਾਲੇ ਜਾਣ ਦਾ ਕਾਰਨ ਸੰਤ ਭਾਗ ਸਿੰਘ ਦੀ ਪ੍ਰੇਰਨਾ ਨੂੰ ਦੱਸਿਆ ਹੈ। ਜਿਵੇਂ ਕਿ ਕੈਪਟਨ ਧਰਮ ਸਿੰਘ ਦੇ ਹਵਾਲੇ ਨਾਲ ਪਹਿਲਾਂ ਦੱਸਿਆ ਗਿਆ ਹੈ, ਤਿਊੜ ਜਾਣ ਤੋਂ ਪਹਿਲਾਂ ਭਾਈ ਦਿੱਤ ਸਿੰਘ ਕੁਝ ਸਮਾਂ ਸੰਤ ਭਾਗ ਸਿੰਘ ਕੋਲ ਰਹੇ ਸਨ। ਇਸ ਸੰਤ ਦੇ ਨਾਲ ਸੰਤ ਦੀਵਾਨ ਸਿੰਘ (ਭਾਈ ਦਿੱਤ ਸਿੰਘ ਦੇ ਪਿਤਾ) ਦਾ ਮੇਲ-ਜੋਲ ਉਨ੍ਹਾਂ ਦੇ ਕਲੌੜ ਆ ਵੱਸਣ ਦੇ ਸਮੇਂ ਤੋਂ ਹੀ ਸੀ। ਸੰਤ ਭਾਗ ਸਿੰਘ ਰਾਹੀਂ ਹੀ ਭਾਈ ਦਿੱਤ ਸਿੰਘ ਨੂੰ ਤਿਊੜ ਵਿਖੇ ਸੰਤ ਕੌਲ ਦਾਸ ਦੇ ਡੇਰੇ ਭੇਜਿਆ ਗਿਆ ਸੀ। ਉਥੋਂ 19 ਕੁ ਸਾਲ ਦੀ ਉਮਰ ਵਿਚ ਭਾਈ ਦਿੱਤ ਸਿੰਘ ਕਲੌੜ ਪਰਤੇ ਸਨ। ਤਦ ਸੰਤ ਭਾਗ ਸਿੰਘ ਨੇ ਉਨ੍ਹਾਂ ਨੂੰ ਨਾਲ ਜਾ ਕੇ ਗੁਲਾਬਦਾਸੀਆਂ ਦੇ ਡੇਰੇ ਚੱਠਿਆਂ ਵਾਲੇ ਪਹੁੰਚਾ ਦਿੱਤਾ।[21] ਭਾਈ ਦਿੱਤ ਸਿੰਘ ਦਾ ਵਿਆਹ, ਕੈਪਟਨ ਧਰਮ ਸਿੰਘ ਅਨੁਸਾਰ, 1872 ਈਸਵੀ ਵਿਚ ਉਨ੍ਹਾਂ ਦੀ ਭੂਆ ਬਿਸ਼ਨ ਦੇਈ, ਸਪੁੱਤਰੀ ਸੰਤ ਭਾਗ ਸਿੰਘ ਨਾਲ ਹੋਇਆ। "ਵਿਆਹ ਹੋ ਜਾਣ

---

19. ਗਿਆਨੀ ਅਮਰ ਸਿੰਘ, *ਜੀਵਨ ਚਰਿਤਰ ਗਿਆਨੀ ਦਿੱਤ ਸਿੰਘ ਜੀ*, ਗੁਲਾਬ ਜਨਰਲ ਸਟੋਰ, ਪਹਿਲੀ ਵਾਰ 1962, ਪੰਨਾ 14.
20. ਭਾਈ ਦਿੱਤ ਸਿੰਘ, *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ*, ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਦੁਆਰਾ ਪੁਨਰ ਪ੍ਰਕਾਸ਼ਿਤ, 1973, ਪੰਨਾ 3.
21. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨੇ 2-10.

ਉਪਰੰਤ ਭਾਈ ਦਿੱਤ ਸਿੰਘ ਆਪਣੀ ਪਤਨੀ ਨੂੰ ਲੈ ਕੇ ਵਾਪਸ ਚੱਠਿਆਂ ਵਾਲੇ ਚਲੇ ਗਏ।"[22]

ਭਾਈ ਦਿੱਤ ਸਿੰਘ ਦੇ ਸਹੁਰਾ ਪਰਿਵਾਰ ਨਾਲ ਸੰਬੰਧਿਤ ਕੈਪਟਨ ਧਰਮ ਸਿੰਘ ਵੱਲੋਂ ਦੱਸੇ ਉਪਰੋਕਤ ਸਮਾਚਾਰਾਂ ਦੇ ਅਨੁਸਾਰ ਹੀ ਗਿਆਨੀ ਗੁਰਦਿੱਤ ਸਿੰਘ ਨੇ ਲਿਖਿਆ ਹੈ :

> ੧੯੭੨ ਵਿਚ ਸੰਤ ਭਾਗ ਸਿੰਘ ਨੇ ਸਾਧੂ ਦਿੱਤਾ ਰਾਮ ਨੂੰ ਚੰਗਾ ਵਿਦਵਾਨ ਜਾਣ ਕੇ ਭਾਈਚਾਰੇ ਤੋਂ ਬੇ-ਬਾਹਰਾ ਹੋ ਕੇ ਆਪਣੀ ਲੜਕੀ ਬਿਸ਼ਨ ਦੇਈ ਨਾਲ ਵਿਆਹ ਕਰ ਦਿੱਤਾ। ਸੰਤ ਕੌਲ ਦਾਸ ਨੇ ਇਸ ਵਿਆਹ ਦੀ ਰਸਮ ਕੀਤੀ। ਇਸ ਪਿੱਛੋਂ ਮੈਨ ਦੁਆਬ ਦੇ ਇਲਾਕੇ ਤੋਂ ਆਪੇ ਪਿੰਡ ਚੱਠੇ (ਲਾਹੌਰ) ਚਲੇ ਗਏ।[23]

ਇਥੇ ਇੰਜ ਜਾਪਦਾ ਹੈ ਜਿਵੇਂ ਗੁਲਾਬਦਾਸੀਆਂ ਦਾ ਚੱਠਿਆਂ ਵਾਲੇ ਦਾ ਡੇਰਾ, ਤਿਊੜ ਵਾਲੇ ਡੇਰੇ ਤੋਂ ਵਿੱਦਿਅਕ ਕੇਂਦਰ ਵਜੋਂ ਵੱਡੇ ਕੱਦ ਵਾਲਾ ਸੀ। ਸਕੂਲੀ ਵਿੱਦਿਆ ਪੂਰੀ ਕਰਨ ਉੱਤੇ ਜਿਵੇਂ ਕੋਈ ਸਿੱਖਿਆਰਥੀ ਸ਼ਹਿਰ ਦੇ ਕਿਸੇ ਕਾਲਜ ਜਾਂ ਉਚੇਰੀ ਸਿੱਖਿਆ ਦੀ ਕਿਸੇ ਸੰਸਥਾ ਵਿਚ ਦਾਖ਼ਲਾ ਲੈ ਲੈਂਦਾ ਹੈ, ਭਾਈ ਦਿੱਤ ਸਿੰਘ ਹੁਰਾਂ ਦਾ ਇਕ ਡੇਰੇ ਤੋਂ ਕਿਸੇ ਦੂਜੇ ਵੱਡੇ ਡੇਰੇ ਜਾਣਾ ਇਵੇਂ ਦਾ ਪ੍ਰਭਾਵ ਦਿੰਦਾ ਹੈ।

ਦੰਤ-ਕਥਾ ਜਿਹੀ ਇਕ ਇਹ ਗੱਲ ਵੀ ਹੈ ਕਿ ਕਿਸ਼ੋਰ ਅਵਸਥਾ ਤੋਂ ਜਵਾਨੀ ਵਿਚ ਪੈਰ ਧਰਦੇ ਇਸ ਪ੍ਰਤਿਭਾਸ਼ਾਲੀ ਉਪਦੇਸ਼ਕ ਦਾ ਪ੍ਰੇਮ-ਭਾਵੀ ਸੰਬੰਧ ਬਿਸ਼ਨ ਦੇਈ ਨਾਲ ਸਥਾਪਿਤ ਹੋ ਗਿਆ ਸੀ। ਪਿੰਡ ਬੜਾਲਾ ਖਰੜ ਤੋਂ ਪੱਛਮ ਵੱਲ ਪਿੰਡ ਕਲੌੜ ਦੇ ਰਾਹ ਵਿਚ ਪੈਂਦਾ ਹੈ। ਇਸ ਰਾਹ ਆਉਂਦਿਆਂ ਜਾਂਦਿਆਂ ਜਾਂ ਵਿੱਦਿਆ ਪ੍ਰਾਪਤੀ ਦੇ ਨਾਲ-ਨਾਲ ਉਪਦੇਸ਼ਕ ਦੀ ਭੂਮਿਕਾ ਨਿਭਾਉਂਦਿਆਂ, ਉਸ ਸਮੇਂ ਦਿੱਤਾ ਰਾਮ ਵਜੋਂ ਜਾਣਿਆ ਜਾਂਦਾ ਇਹ ਯੁਵਕ ਬਿਸ਼ਨ ਦੇਈ ਦੀ ਨਜ਼ਰੀਂ ਚੜ੍ਹ ਗਿਆ ਸੀ ਅਤੇ ਬਿਸ਼ਨ ਦੇਈ ਵੀ ਯੁਵਕ ਨੂੰ ਭਾਅ ਗਈ ਸੀ। ਦੋਹਾਂ ਦਾ ਪ੍ਰਣਯ ਬੰਧਨ ਵਿਚ ਬੰਨ੍ਹੇ ਜਾਣ ਦਾ ਨਿਰਣਾ ਹੋਣ 'ਤੇ ਅਗਲਾ ਇਰਾਦਾ ਏਥੋਂ ਦੂਰ ਗੁਲਾਬਦਾਸੀਆਂ ਦੇ ਚੱਠਿਆਂ ਵਾਲੇ ਡੇਰੇ ਜਾਣ ਦਾ ਹੋ ਗਿਆ। ਸੰਤ ਭਾਗ ਸਿੰਘ ਦੀ, ਇਸ ਸੰਬੰਧੀ ਪ੍ਰਵਾਨਗੀ ਪਿੱਛੋਂ ਦਿੱਤੀ ਹੋ ਸਕਦੀ ਹੈ। ਇਸ ਸ਼ਾਦੀ ਤੋਂ ਸੰਤ ਭਾਗ ਸਿੰਘ ਦੇ ਭਾਈਚਾਰੇ ਵਿਚ ਪੈਦਾ ਹੋਏ ਵਿਰੋਧ ਦਾ ਹੋਰ ਕੋਈ ਕਾਰਨ ਨਹੀਂ ਜਾਪਦਾ।

ਭਾਈ ਦਿੱਤ ਸਿੰਘ ਨੇ ਇਸ ਅਰਸੇ ਵਿਚ *ਸ਼ੀਰੀਂ ਫ਼ਰਹਾਦ* ਦਾ ਕਿੱਸਾ ਲਿਖਿਆ। ਇਹ ਉਨ੍ਹਾਂ ਦੀ ਪਲੇਠੀ ਰਚਨਾ ਹੈ, ਜੋ ਭਾਈ ਦਿੱਤ ਸਿੰਘ ਦੀ ਮ੍ਰਿਤੂ ਤੋਂ ਬਹੁਤ ਪਿੱਛੋਂ ਸਾਹਿਤ ਅਕਾਦਮੀ ਲੁਧਿਆਣਾ ਵੱਲੋਂ ਪ੍ਰਕਾਸ਼ਿਤ ਹੋਈ ਅਤੇ ਪੰਜਾਬ ਯੂਨੀਵਰਸਿਟੀ ਦੇ ਗਿਆਨੀ ਦੇ ਕੋਰਸ ਲਈ ਨਿਯਤ ਰਹੀ। ਇਸ ਕਿੱਸੇ ਦੀ ਰਚਨਾ ਰਚਨਕਾਰ ਦੇ ਹਿਰਦੇ ਵਿਚ ਉੱਠੀ ਪ੍ਰੇਮ-ਚਿਣਗ ਤੋਂ ਵੀ ਪ੍ਰੇਰਿਤ ਹੋ ਸਕਦੀ ਹੈ। ਭਾਰਤੀ ਸਾਹਿਤ ਵਿਚ ਵਿਆਹ ਤੋਂ ਪਹਿਲਾਂ ਜਾਂ ਪਿੱਛੋਂ ਦਾ ਪਤਨੀ-ਪ੍ਰੇਮ ਅਨੇਕਾਂ ਸ਼ਿੰਗਾਰ ਰਸ ਦੀਆਂ ਰਚਨਾਵਾਂ ਅਤੇ ਪ੍ਰੀਤ-ਗਾਥਾਵਾਂ ਦੀ ਪੁਨਰ-ਸਿਰਜਣਾ ਆਦਿ ਦਾ ਸਬੱਬ ਬਣਿਆ

---

22. *ਉਹੀ*, ਪੰਨਾ 12.
23. ਗਿਆਨੀ ਗੁਰਦਿੱਤ ਸਿੰਘ (ਸੰਪਾ.), *ਗਿਆਨੀ ਦਿੱਤ ਸਿੰਘ : ਜੀਵਨ ਅਤੇ ਰਚਨਾ*, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, 1998, ਪੰਨਾ 13.

ਹੈ। ਭਾਈ ਦਿੱਤ ਸਿੰਘ ਮੂਲ ਰੂਪ ਵਿਚ ਕਵੀ ਸਨ ਅਤੇ ਅਦਭੁੱਤ ਪ੍ਰਤਿਭਾ ਦੇ ਸਵਾਮੀ ਸਨ। ਇਕ ਉਪਦੇਸ਼ਕ ਅਤੇ ਇਕ ਸਾਧਕ ਦੇ ਵਿਵੇਕੀ ਜੀਵਨ ਵਿਚ ਪ੍ਰੀਤ-ਭਾਵਾਂ ਦਾ ਪਰਿਵੇਸ਼ ਸਿਰਜਣਾ ਦੀਆਂ ਸੁੱਤੀਆਂ ਸ਼ਕਤੀਆਂ ਨੂੰ ਜਗਾਉਣ ਵਾਲਾ ਹੋ ਸਕਦਾ ਹੈ।

ਭਾਈ ਦਿੱਤ ਸਿੰਘ ਦੀ ਸ਼ਖ਼ਸੀਅਤ ਦੇ ਇਸ ਆਯਾਮ ਦੀ ਸੰਭਾਵਨਾ ਦਾ ਸੰਕੇਤ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਆਪਣੇ ਪਿੰਡ ਕਲੌੜ ਦੇ ਇਕ ਬਜ਼ੁਰਗ ਤੋਂ ਕਈ ਦਹਾਕੇ ਪਹਿਲਾਂ ਮਿਲਿਆ ਸੀ। ਉਸ ਬਜ਼ੁਰਗ ਅਨੁਸਾਰ ਇਸ ਪ੍ਰੇਮ-ਘਟਨਾ ਪਿੱਛੋਂ ਭਾਈ ਦਿੱਤ ਸਿੰਘ ਇਥੋਂ ਚਲੇ ਗਏ ਸਨ।

ਇਥੋਂ ਇਹ ਗੱਲ ਸਮਝਣੀ ਸੁਖਾਲੀ ਹੋ ਜਾਂਦੀ ਹੈ ਕਿ ਭਾਈ ਦਿੱਤ ਸਿੰਘ ਬੇ-ਮਤਲਬ ਵਿਵਾਦ ਤੋਂ ਪਰੇ ਹੋਣ ਲਈ ਚੱਠਿਆਂ ਵਾਲੇ ਚਲੇ ਗਏ। ਇੱਕੋ ਮੱਤ ਦੇ ਇਕ ਡੇਰੇ ਤੋਂ ਦੂਜੇ ਡੇਰੇ ਜਾਣ ਵਿਚ ਕੋਈ ਮੁਸ਼ਕਲ ਨਹੀਂ ਸੀ। ਇਥੋਂ ਜਾ ਕੇ ਭਾਈ ਦਿੱਤ ਸਿੰਘ ਅਤੇ ਬਿਸ਼ਨ ਦੇਈ ਨੂੰ ਗ੍ਰਹਿਸਥੀ ਜੀਵਨ ਅਰੰਭ ਕਰਨ ਵਿਚ ਕੋਈ ਔਖ ਨਹੀਂ ਸੀ। ਭਾਈ ਦਿੱਤ ਸਿੰਘ ਦੀ ਬਾਅਦ ਦੇ ਜੀਵਨ ਵਿਚ ਹੋਈ ਪ੍ਰਸਿੱਧੀ ਨਾਲ ਸਮਾਂ ਪਾ ਕੇ ਉਨ੍ਹਾਂ ਦੇ ਸਹੁਰੇ ਪਰਿਵਾਰ ਨੂੰ ਇਹ ਗੱਲ ਹੇਠੀ ਤੇ ਹੱਤਕ ਨਾਲੋਂ ਮਾਣ ਵਾਲੀ ਲੱਗਣੀ ਅਸੁਭਾਵਿਕ ਨਹੀਂ ਸੀ। ਕੈਪਟਨ ਧਰਮ ਸਿੰਘ ਲਿਖਤ ਜੀਵਨੀ[24] ਵਿਚ ਇਸ ਸੰਬੰਧੀ ਜੋ ਵੇਰਵਾ ਦਿੱਤਾ ਗਿਆ ਹੈ, ਉਸ ਵਿਚ ਭਾਈ ਦਿੱਤ ਸਿੰਘ ਦੇ ਸਹੁਰੇ ਪਰਿਵਾਰ ਦੀ ਦ੍ਰਿਸ਼ਟੀ ਵਿਚ ਵਿਆਹ ਦੀ ਇਸ ਘਟਨਾ ਨੂੰ ਇਕ ਸਦੀ ਤੋਂ ਪਿੱਛੋਂ ਜਿਵੇਂ ਲਿਆ ਗਿਆ ਹੈ, ਵਰਣਿਤ ਹੈ :

> ਸੰਤ ਭਾਗ ਸਿੰਘ ਪਿੰਗਲ, ਨਯਾਯ, ਵੇਦਾਂਤ ਅਤੇ ਸਾਂਖਯਾ ਵਿਚ ਉੱਘਾ ਵਿਦਵਾਨ ਸੀ। ਸੰਤ ਭਾਗ ਸਿੰਘ ਦੇ ਘਰ 1854 ਈ: ਵਿਚ ਦੋ ਲੜਕੀਆਂ ਜੌੜੀਆਂ ਪੈਦਾ ਹੋਈਆਂ। ਜਵਾਨ ਹੋਣ ਪਰ ਇਕ ਲੜਕੀ ਪਿੰਡ ਸੌਂਸਪੁਰ ਸਮਰਾਲਾ ਵਿਆਹ ਦਿੱਤੀ, ਦੂਜੀ ਲੜਕੀ ਤੀਖਣ ਬੁੱਧੀ ਹੋਣ ਕਾਰਨ ਆਪਣੇ ਪਿਤਾ ਪਾਸੋਂ ਗੁਰਮੁਖੀ ਵਿੱਦਿਆ ਪ੍ਰਾਪਤ ਕਰਕੇ ਪੰਜ ਗ੍ਰੰਥੀ ਦਾ ਪਾਠ ਅਰਥਾਂ ਸਮੇਤ ਕਰ ਚੁੱਕੀ ਸੀ, ਪਿਤਾ ਚਾਹੁੰਦਾ ਸੀ ਕਿ ਪੜ੍ਹੀ ਲਿਖੀ ਲੜਕੀ ਕਿਸੇ ਅਨਪੜ੍ਹ ਲੜਕੇ ਦੇ ਲੜ ਨਾ ਲਾਈ ਜਾਵੇ। ਉਨ੍ਹਾਂ ਦਿਨਾਂ ਵਿਚ ਪੜ੍ਹੇ ਲਿਖੇ ਲੜਕੇ ਦਾ ਮਿਲਣਾ ਕਠਨ ਸੀ। ਸੰਤ ਭਾਗ ਸਿੰਘ ਇਸੇ ਸੋਚ ਵਿਚ ਉਲਝਿਆ ਹੋਇਆ ਸੀ ਕਿ ਸੰਤ ਦੀਵਾਨ ਸਿੰਘ ਦਾ ਪੁੱਤਰ ਦਿੱਤ ਸਿੰਘ ਜੋ ਇਸ ਸਮੇਂ ਗੁਲਾਬਦਾਸੀਆਂ ਦੇ ਡੇਰੇ ਚੱਠਿਆਂ ਵਾਲੇ (ਲਾਹੌਰ) ਵਿਚ ਰਹਿੰਦਾ ਸੀ, ਆਪਣੇ ਪਿਤਾ ਦੀਵਾਨ ਸਿੰਘ ਦੀ ਬੀਮਾਰੀ ਦੀ ਖ਼ਬਰ ਸੁਣ ਕੇ ਪਿੰਡ ਕਲੌੜ ਆਇਆ, ਕੁਝ ਦਿਨ ਆਪਣੇ ਪਿਤਾ ਪਾਸ ਬਤੀਤ ਕਰਨ ਮਗਰੋਂ ਸੰਤ ਭਾਗ ਸਿੰਘ ਨੂੰ ਮਿਲਣ ਬਡਾਲੇ ਪੁੱਜਾ। ਸੰਤ ਭਾਗ ਸਿੰਘ ਨੇ ਦਿੱਤ ਸਿੰਘ ਨਾਲ ਵਿਚਾਰ-ਵਟਾਂਦਰਾ ਕਰਨ ਮਗਰੋਂ ਇਹ ਮਹਿਸੂਸ ਕਰ ਲਿਆ ਕਿ ਦਿੱਤ ਸਿੰਘ ਚੰਗਾ ਵਿਦਵਾਨ ਹੋ ਕੇ ਨਿਖਰ ਰਿਹਾ ਹੈ ਅਤੇ ਮਨ ਬਣਾ ਲਿਆ ਕਿ ਆਪਣੀ ਦੂਜੀ ਲੜਕੀ ਦਾ ਨਾਤਾ ਦਿੱਤ ਸਿੰਘ ਨਾਲ ਕਰ ਦਿੱਤਾ ਜਾਵੇ। ਅਗਲੇ ਦਿਨ ਸੰਤ ਭਾਗ ਸਿੰਘ ਨੇ ਕਲੌੜ ਪੁੱਜ ਕੇ ਸੰਤ ਦੀਵਾਨ ਸਿੰਘ ਨੂੰ ਆਪਣੇ ਵਿਚਾਰ ਬਾਰੇ ਜਾਣੂ ਕਰਵਾਇਆ। ਦੀਵਾਨ ਸਿੰਘ ਨੇ ਕਿਹਾ ਭੀ ਕਿ ਇਸ ਰਿਸ਼ਤੇ ਦੇ ਹੋ ਜਾਣ ਨਾਲ ਭਾਗ ਸਿੰਘ ਦੇ ਸੰਬੰਧੀ ਵਿਰੋਧ ਕਰਨਗੇ। ਸੰਤ ਭਾਗ ਸਿੰਘ ਨੇ ਸਾਫ਼ ਕਹਿ ਦਿੱਤਾ ਕਿ ਹੁਣ ਬਚਨ ਹੋ ਚੁੱਕਾ ਹੈ, ਇਕ ਰੁਪਿਆ ਸ਼ਗਨ ਦਾ ਦਿੱਤ ਸਿੰਘ ਦੇ ਪੱਲੇ ਪਾ ਬਡਾਲੇ ਮੁੜ

---

24. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨੇ 4-5.

ਆਇਆ। ਦੂਜੇ ਭਰਾ ਮਾਨ ਸਿੰਘ ਨੇ ਇਸ ਰਿਸ਼ਤੇ ਦੇ ਹੋ ਜਾਣ ਪਰ ਭਾਰੀ ਗੁੱਸਾ ਕੀਤਾ। ਭਾਗ ਸਿੰਘ ਭਾਈਚਾਰੇ ਦੀ ਪਰਵਾਹ ਨਾ ਕਰਦਿਆਂ ਗੁਲਾਬਦਾਸੀਏ ਸੰਗੀਆਂ, ਸਾਥੀਆਂ ਨੂੰ ਇਕੱਠਿਆਂ ਕਰਕੇ ਮਹੀਨਾ ਜੇਠ 1872 ਵਿਚ ਲੜਕੀ ਬਿਸ਼ਨ ਦੇਈ ਦੇ ਫੇਰੇ ਦਿੱਤ ਸਿੰਘ ਨਾਲ ਕਰ ਕੇ ਡੋਲਾ ਕਲੌੜ ਨੂੰ ਤੋਰ ਦਿੱਤਾ।

*Encyclopaedia of Sikhism* ਅਨੁਸਾਰ ਭਾਈ ਦਿੱਤ ਸਿੰਘ ਦਾ ਵਿਆਹ 1880 ਵਿਚ ਸਿੱਖ ਰੀਤਾਂ ਅਨੁਸਾਰ ਹੋਇਆ। ਪੂਰੇ ਅੱਠ ਸਾਲਾਂ ਦਾ ਇਹ ਅੰਤਰ ਕਿਵੇਂ ਹੋਇਆ ? ਸੰਭਵ ਹੈ ਕਿ ਸਿੰਘ ਸਭਾ ਲਾਹੌਰ ਵੱਲੋਂ ਗੁਰਮਤਿ ਅਨੁਸਾਰ ਜੰਮਣ ਮਰਨ ਤੇ ਵਿਆਹ ਦੇ ਸੰਸਕਾਰ ਅਰੰਭੇ ਜਾਣ 'ਤੇ ਭਾਈ ਦਿੱਤ ਸਿੰਘ ਨੇ ਵੀ ਆਪਣਾ ਵਿਆਹ ਮੁੜ ਅਨੰਦ ਕਾਰਜ ਦੀ ਵਿਧੀ ਨਾਲ 1880 ਵਿਚ ਕਰਵਾ ਲਿਆ ਹੋਵੇ। ਉਂਜ ਭਾਈ ਦਿੱਤ ਸਿੰਘ ਦੇ ਪਹਿਲਾਂ ਹੀ ਬਿਸ਼ਨ ਦੇਈ ਨਾਲ ਵਿਆਹੇ ਹੋਣ ਦੀ ਪੁਸ਼ਟੀ ਇਕ ਹੋਰ ਸਰੋਤ ਤੋਂ ਵੀ ਹੁੰਦੀ ਹੈ :

ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਠਿੱਠ ਕਰਨ ਲਈ ਉਨ੍ਹਾਂ ਦੇ ਵਿਰੋਧੀਆਂ ਨੇ *ਧਾਰਮਿਕ ਚੇਹਰੇ ਜ਼ਮੀਮਾਂ ਸੁਧੀ ਪੱਤਰ* ਸਿਰਲੇਖ ਹੇਠ ਜੋ ਇਕ ਨਿੰਦਿਆ ਪੱਤਰ ਛਾਪਿਆ ਸੀ, ਉਸ ਵਿਚ ਭਾਈ ਦਿੱਤ ਸਿੰਘ ਬਾਰੇ ਇਸ ਪ੍ਰਕਾਰ ਲਿਖਿਆ ਸੀ : "ਚੱਠੇ ਨਗਰ ਦੇ ਲੋਕ ਜਾਣਦੇ ਹਨ ਹਰਦਿੱਤ ਰਾਮ ਜੋ ਹੁਣ ਲਾਹੌਰ ਵਿਚ ਭਾਈ ਦਿੱਤ ਨਾਮ ਕਰਕੇ ਮਸ਼ਹੂਰ ਹੈ, 18-17 ਦੀ ਉਮਰ ਵਿਚ ਆਪਣੀ ਇਸਤਰੀ ਸਮੇਤ ਪਿੰਡ ਚੱਠੇ ਗੁਲਾਬ ਦਾਸ ਦੇ ਘਰ ਰਹਿੰਦਾ ਸੀ...।"[25] ਭਾਈ ਦਿੱਤ ਸਿੰਘ ਨੇ ਆਪ ਇਸ ਪੱਤਰ ਦਾ ਉਲੇਖ ਕੀਤਾ ਹੈ।[26] ਉਪਰੋਕਤ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਅਤੇ ਬਿਸ਼ਨ ਕੌਰ ਪਹਿਲਾਂ ਹੀ ਇਕ ਦੰਪਤੀ ਵਜੋਂ ਰਹਿੰਦੇ ਸਨ, ਫਿਰ ਗੁਰਮਤਿ ਅਨੁਸਾਰ ਵੀ ਵਿਆਹੇ ਗਏ ਸਨ।

## 4.ੳ. ਗੁਲਾਬਦਾਸੀਏ ਅਤੇ ਚੱਠਿਆਂ ਵਾਲੇ ਦਾ ਡੇਰਾ

ਭਾਈ ਦਿੱਤ ਸਿੰਘ ਰਚਿਤ ਕਿੱਸਾ *ਸ਼ੀਰੀਂ ਫ਼ਰਹਾਦ* ਦੇ ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ ਨੇ ਕਿੱਸਾਕਾਰ ਤੇ ਕਿੱਸੇ ਬਾਰੇ ਦਿੱਤੀ ਮੁੱਢਲੀ ਜਾਣ-ਪਛਾਣ ਵਿਚ ਚੱਠਿਆਂ ਵਾਲੇ ਦੇ ਡੇਰੇ ਬਾਰੇ ਕਾਫ਼ੀ ਜਾਣਕਾਰੀ ਦਿੱਤੀ ਹੈ। ਇਸ ਅਨੁਸਾਰ ਭਾਈ ਸਾਹਿਬ[27] ਨੇ ਉਥੇ ਗੁਲਾਬਦਾਸੀਏ ਸੰਤ ਦੇਸਾ ਸਿੰਘ[28] ਤੋਂ ਵੇਦਾਂਤ ਦੇ ਕਈ ਗ੍ਰੰਥ ਪੜ੍ਹੇ।

ਇਸ ਡੇਰੇ ਦਾ ਸੰਸਥਾਪਕ ਗੁਲਾਬਦਾਸ ਆਪ ਚੰਗਾ ਕਵੀ ਤੇ ਲੇਖਕ ਸੀ। (ਹੋਰ ਵੇਰਵੇ ਲਈ ਵੇਖੋ ਅੱਗੇ ਪੰਨਾ 285) ਉਸ ਦੀ ਪ੍ਰੇਮਿਕਾ ਪੀਰੋ ਨੂੰ ਪੰਜਾਬੀ ਦੀ ਪਹਿਲੀ

---

25. ਗਿਆਨੀ ਗੁਰਦਿੱਤ ਸਿੰਘ (ਸੰਪਾ.), *ਗਿਆਨੀ ਦਿੱਤ ਸਿੰਘ : ਜੀਵਨ ਅਤੇ ਰਚਨਾ*, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, 1998, ਪੰਨਾ 16.
26. ਭਾਈ ਦਿੱਤ ਸਿੰਘ, *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ*, ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਦੁਆਰਾ ਪੁਨਰ ਪ੍ਰਕਾਸ਼ਿਤ, 1973, ਪੰਨਾ 3.
27. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), *ਸ਼ੀਰੀਂ ਫ਼ਰਹਾਦ* (ਕ੍ਰਿਤ ਭਾਈ ਦਿੱਤ ਸਿੰਘ), ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1963, ਪੰਨੇ 5-6.
28. ਡਾ. ਗੰਡਾ ਸਿੰਘ ਨੇ ਭਗਤ ਲਛਮਣ ਸਿੰਘ ਦੀ ਆਤਮ-ਕਥਾ ਦੇ ਪੰਨਾ 143 ਉੱਤੇ ਦਿੱਤੇ ਫੁਟਨੋਟ ਵਿਚ ਤਿਉੜ ਦੇ ਗੁਲਾਬਦਾਸੀ ਸੰਤ ਗੁਰਬਖ਼ਸ਼ ਸਿੰਘ ਅਤੇ ਲਾਹੌਰ ਦੇ ਦਯਾ ਸਿੰਘ ਦੇ ਪ੍ਰਭਾਵ ਹੇਠ ਭਾਈ ਦਿੱਤ ਸਿੰਘ ਦਾ ਗੁਲਾਬਦਾਸੀ ਸਾਧੂ ਬਣਨਾ ਦੱਸਿਆ ਹੈ।

ਕਵਿੱਤਰੀ ਹੋਣ ਦਾ ਮਾਣ ਮਿਲਦਾ ਹੈ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਪੰਜਾਬੀ ਵਿਚ ਪੀਰੋ ਦੀ ਇਕ ਸੀਹਰਫ਼ੀ ਤੇ ਕੁਝ ਹੋਰ ਕਵਿਤਾਵਾਂ ਖੋਜ ਵਿਚ ਮਿਲਦੀਆਂ ਹਨ। ਪੀਰੋ ਦਾ ਦੇਹਾਂਤ ਸੰਮਤ 1929 (1872 ਈਸਵੀ) ਵਿਚ ਹੋਇਆ। ਇਸ ਤੋਂ ਅਗਲੇ ਸਾਲ ਗੁਲਾਬਦਾਸ ਦੀ ਮ੍ਰਿਤੂ ਹੋ ਗਈ। ਗੁਲਾਬਦਾਸ ਦੇ ਘਰ ਕੋਈ ਔਲਾਦ ਨਹੀਂ ਸੀ। ਇਸ ਲਈ ਗੁਲਾਬਦਾਸ ਨੇ ਸਾਹਿਬ ਸਿੰਘ ਨਾਮੀ ਇਕ ਲੜਕੇ ਨੂੰ ਜੋ ਘੁਮਾਰ ਜਾਤੀ ਵਿੱਚੋਂ ਸੀ, ਆਪਣਾ ਪਾਲਿਤ ਪੁੱਤਰ ਬਣਾ ਕੇ ਉਸ ਦਾ ਨਾਮ ਹਰਗੋਬਿੰਦ ਰੱਖਿਆ। ਅੱਗੋਂ ਉਸ ਦੇ ਜੋ ਪੁੱਤਰ ਜਨਮਿਆ, ਉਸ ਦਾ ਨਾਮ ਤੇਗ ਬਹਾਦਰ ਰੱਖਿਆ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਹੀ ਇਹ ਦੋਵੇਂ ਨਾਮ ਸਿੱਖਾਂ ਨੂੰ ਚਿੜਾਉਣ ਲਈ ਗੁਰੂ ਸਾਹਿਬਾਨ ਦੇ ਮੁਕਾਬਲੇ ਉੱਤੇ ਰੱਖੇ ਗਏ ਸਨ।[29]

ਇਹ ਵੇਰਵੇ ਦੇਣ ਦੇ ਸਾਡੇ ਕਈ ਮਨੋਰਥ ਹਨ। ਪਹਿਲਾ ਇਹ ਕਿ ਭਾਈ ਦਿੱਤ ਸਿੰਘ ਸੰਤ ਗੁਲਾਬਦਾਸ ਦੇ ਪੁੱਤਰ ਅਤੇ ਪੋਤਰੇ ਦੇ ਵਿੱਦਿਆ-ਗੁਰੂ ਬਣੇ। ਦੂਜਾ ਭਾਈ ਦਿੱਤ ਸਿੰਘ ਨੇ *ਸ਼ੀਰੀਂ ਫ਼ਰਹਾਦ* ਦਾ ਕਿੱਸਾ ਅਤੇ *ਅਬਲਾ ਨਿੰਦ* ਨਾਂ ਦੀ ਪੁਸਤਕ ਦੀ ਰਚਨਾ ਆਪਣੇ ਸ਼ਿਸ਼ ਤੇਗ ਬਹਾਦਰ ਦੇ ਕਹਿਣ ਉੱਤੇ ਹੀ ਕੀਤੀ। ਉਦੋਂ ਭਾਈ ਦਿੱਤ ਸਿੰਘ ਦੀ ਉਮਰ 21 ਸਾਲ ਦੀ ਸੀ।

ਇਸ ਸੰਬੰਧ ਵਿਚ ਭਾਈ ਦਿੱਤ ਸਿੰਘ ਦੀਆਂ ਆਪਣੀਆਂ ਲਿਖਤਾਂ ਵਿੱਚੋਂ ਦੋ ਗਵਾਹੀਆਂ ਇਸ ਪ੍ਰਕਾਰ ਹਨ (ਕਿੱਸਾ *ਸ਼ੀਰੀਂ ਫ਼ਰਹਾਦ* ਦੀਆਂ ਅੰਤਲੀਆਂ ਸਤਰਾਂ):

ਸਤਿਗੁਰ ਦਾਸ ਗੁਲਾਬ ਦਰਬਾਰ ਅੰਦਰ, ਬਾਰਾਂਦਰੀ ਹੈ ਇਕ ਮਕਾਨ ਬੇਲੀ।
ਰਲ ਓਸ ਦੇ ਵਿਚ ਬਹਾਰ ਕਰਦੇ, ਬੈਠੇ ਰੋਜ਼ ਸਾਰੇ ਦਿਲ ਜਾਨ ਬੇਲੀ।
ਕੋਈ ਕੋਸ਼ ਤੇ ਕਾਵਿ ਨੂੰ ਪੜ੍ਹਨ ਬੈਠੇ, ਕੋਈ ਬੈਠ ਰਾਮਾਇਣਾਂ ਗਾਨ ਬੇਲੀ।
ਕੋਈ ਤਿੱਬ ਦੇ ਬਾਬ ਨੂੰ ਦੇਖਦੇ ਜੇ, ਕੋਈ ਗਾਉਣੇ ਤੇ ਜ਼ੋਰ ਪਾਨ ਬੇਲੀ।
ਪੜ੍ਹਨ ਇਕ ਤੌਹੀਦ ਨੂੰ ਸ਼ੌਕ ਸੇਤੀ, ਬੈਠੇ ਉਲਫਤਾਂ ਨਾਲ ਸੁਣਾਨ ਬੇਲੀ।...
ਮਹਾਰਾਜ ਫ਼ਰਜ਼ੰਦ ਦਿਲਬੰਦ ਆਹਾ, ਵੱਡੇ ਤੇਗ ਬਹਾਦੁਰ ਜਾਨ ਬੇਲੀ।
ਮੁੜ ਮੁੜ ਮੁਝ ਨੂੰ ਏਹ ਸਲਾਹ ਦੇਉਨ, ਕਰੇ ਸ਼ੀਰੀਂ ਦਾ ਕੁੱਲ ਬਿਆਨ ਬੇਲੀ।...
ਕਲਮ ਹੱਥ ਫੜ ਤੁਰਤ ਤਿਆਰ ਹੋਇਆ, ਕਿੱਸਾ ਜੋੜਨੇ ਨਾਲ ਧਿਆਨ ਬੇਲੀ।...

*ਅਬਲਾ ਨਿੰਦ*[30] ਗੁਟਕਾ ਰਚਣ ਸੰਬੰਧੀ ਵੀ ਇਸ ਗੁਟਕੇ ਦੇ ਪੰਨਾ 60 ਅਤੇ 61 ਉੱਤੇ ਇਹ ਵੇਰਵੇ ਦਰਜ ਹਨ:

ਚੱਠੇ ਨਗਰ ਸੁਹਾਵਨਾ, ਤਹਿੰ ਦਰਬਾਰ ਮਝਾਰ।
ਬਾਰਾਂਦਰੀ ਤਲਾਬ ਪਰ, ਸੁੰਦਰ ਬਨੀ ਅਪਾਰ।
ਤਹਾਂ ਹਮਾਰੋ ਵਾਸ ਥੋ, ਕਰਤੇ ਸਦਾ ਅਨੰਦ।
ਪਠ ਸੁਨ ਕਰਤੇ ਗਯਾਨ, ਬਹੁ ਅਰ ਰਚਤੇ ਬਹੁ ਛੰਦ।
ਕਬਹੀਂ ਖੇਲ ਸ਼ਿਕਾਰ ਜਾ, ਵਡ ਜੰਗਲ ਕੇ ਮਾਂਹਿੰ।
ਬਾਜ ਚਰਗ ਬਾਸ਼ੇ ਲਏ, ਮੀਰ ਸ਼ਿਕਾਰਿਨ ਮਾਂਹਿੰ।

ਸਵੈਯਾ

ਦਿਨੇ ਏਕ ਗਏ ਪਰ ਚਾਵਨ ਕੋ ਮਨ, ਲੈਕਰ ਸਾਥ ਵਡੇ ਨਰ ਸੂਰੇ।
ਕਰ ਮਾਂਹਿੰ ਬੰਦੂਕ ਸਵਾਰ ਤੁਰੰਗਨ, ਹਾਸ ਬਿਲਾਸ ਭਏ ਮਨ ਪੂਰੇ।

---

29. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), *ਸ਼ੀਰੀਂ ਫ਼ਰਹਾਦ* (ਕ੍ਰਿਤ ਭਾਈ ਦਿੱਤ ਸਿੰਘ), ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1963, ਪੰਨੇ 5-6.
30. ਭਾਈ ਦਿੱਤ ਸਿੰਘ ਜੀ ਗਯਾਨੀ ਲਿਖਿਤ ਪੁਸਤਕ, ਛਾਪ 1905.

ਤਬ ਤੇਗ ਮ੍ਰਿਗਿੰਦ ਬਹਾਦਰ ਜੂ, ਹਸ ਕੇ ਇਹ ਬਾਤ ਕਹੀ ਬਡ ਸੂਰੇ।
ਇਨ ਨਾਰਿਨ ਕੇ ਕਛੁ ਦੋਖ ਕਹੋ, ਜਿਨ ਦੀਨ ਕਰੇ ਬਹੁ ਮਾਨਖ ਮੂਰੇ।

ਦੋਹਰਾ

ਬਾਲ ਅਵਸਥਾ ਕੇ ਵਿਖੇ, ਜਬ ਤਿਨ ਕਰਾ ਸਵਾਲ।
ਰਚਾ ਗ੍ਰੰਥ ਤਬ ਮੈਂ ਤਹਾਂ, ਪਠ ਸੁਨ ਤਜੇ ਜੰਜਾਲ।

ਤੀਜਾ, ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਗੁਲਾਬਦਾਸ ਸਿੱਖੀ ਵਿਰੋਧੀ ਧਾਰਨਾ ਰੱਖਦਾ ਸੀ। ਚੌਥਾ, ਉਸ ਡੇਰੇ ਵਿਚ ਵੇਦਾਂਤ ਤੇ ਹੋਰ ਗ੍ਰੰਥ ਪੜ੍ਹਨ-ਪੜ੍ਹਾਉਣ ਦਾ ਰੁਝਾਨ ਸੀ। ਪੰਜਵਾਂ, ਗੁਲਾਬਦਾਸ ਅਤੇ ਉਸ ਦੀ ਪ੍ਰੇਮਿਕਾ ਪੀਰੋ ਆਪ ਕਾਵਿ-ਰਚਨਾ ਕਰਦੇ ਸਨ।[31] ਇਸ ਤਰ੍ਹਾਂ ਦੇ ਮਾਹੌਲ ਵਿਚ ਭਾਈ ਦਿੱਤ ਸਿੰਘ ਦੀ ਸਿਰਜਣਾ-ਸ਼ਕਤੀ ਸਹਿਜੇ ਹੀ ਪ੍ਰਗਟਾਵਾ ਮੰਗਣ ਲੱਗੀ।

ਸੰਤ ਗੁਲਾਬਦਾਸ ਸੰਬੰਧੀ ਸ਼ਮਸ਼ੇਰ ਸਿੰਘ ਅਸ਼ੋਕ ਨੇ *ਸ਼ੀਰੀਂ ਫ਼ਰਹਾਦ* ਦੀ ਭੂਮਿਕਾ ਵਿਚ ਵੀ ਦੱਸਿਆ ਹੈ ਕਿ ਪਹਿਲਾਂ ਉਹ ਦਵਾਰਕਾ ਦੀ ਇਕ ਧਨਵਾਨ ਵੇਸਵਾ ਨੂੰ ਨਾਲ ਲੈ ਆਇਆ ਸੀ। ਉਹ ਰਸਤੇ ਵਿਚ ਹੀ ਮਰ ਗਈ ਸੀ। ਫਿਰ ਲਾਹੌਰ ਵਿਚ ਗਾਉਣ ਦੀਆਂ ਮਹਿਫ਼ਲਾਂ ਲਾਉਣ ਵਾਲੀ ਪੀਰੋ ਉਸ ਦੇ ਡੇਰੇ ਰਹਿਣ ਲੱਗ ਪਈ। ਇਸ ਸੂਚਨਾ ਤੋਂ ਇਹ ਸੰਕੇਤ ਮਿਲਦਾ ਹੈ ਕਿ ਉਸ ਡੇਰੇ ਵਿਚ ਇਖ਼ਲਾਕੀ ਬੰਧੇਜ ਜ਼ਿਆਦਾ ਨਹੀਂ ਸੀ। ਉਂਜ ਭਾਈ ਦਿੱਤ ਸਿੰਘ ਲਈ ਅਧਿਐਨ ਪੱਖੋਂ ਇਸ ਡੇਰੇ ਦਾ ਵਾਤਾਵਰਣ ਲਾਭਕਾਰੀ ਸਾਬਤ ਹੋਇਆ[32], ਹਾਲਾਂਕਿ ਇਹ ਮਾਹੌਲ ਭਾਈ ਦਿੱਤ ਸਿੰਘ ਨੂੰ ਉਚਾਟ ਕਰਨ ਵਾਲਾ ਵੀ ਸੀ।

ਅੱਗੇ ਜਾ ਕੇ ਅਸੀਂ ਵੇਖਦੇ ਹਾਂ ਕਿ ਭਾਈ ਦਿੱਤ ਸਿੰਘ ਨੇ ਛੇਤੀ ਹੀ ਇਹ ਡੇਰਾ ਤਿਆਗ ਦਿੱਤਾ। ਇਸ ਦਾ ਇਕ ਕਾਰਨ ਇਸ ਵਾਤਾਵਰਣ ਤੋਂ ਉਨ੍ਹਾਂ ਦਾ ਮਨ ਖੱਟਾ ਹੋ ਜਾਣਾ ਸੀ। ਦੂਜਾ ਕਾਰਨ ਲਾਹੌਰ ਵਿਚ ਸਥਾਪਿਤ ਹੋਏ ਆਰੀਆ ਸਮਾਜ ਦੀ ਨਵੀਂ ਬਣੀ ਖਿੱਚ ਸੀ। ਗੁਲਾਬਦਾਸੀ ਮੱਤ ਵੀ ਨਵਾਂ-ਨਵਾਂ ਚੱਲਿਆ ਸੀ। ਇਸ ਲਈ ਭਾਈ ਦਿੱਤ ਸਿੰਘ ਨੂੰ ਉਥੋਂ ਚਲੇ ਜਾਣ ਕਾਰਨ ਗੁਲਾਬਦਾਸੀਆਂ ਦੇ ਰੁੱਖੇ ਤੇ ਕੌੜੇ ਵਤੀਰੇ ਦਾ ਸ਼ਿਕਾਰ ਵੀ ਹੋਣਾ ਪਿਆ।

## 5. ਲਾਹੌਰ ਨਾਲ ਸੰਪਰਕ

ਭਾਈ ਦਿੱਤ ਸਿੰਘ ਉਸ ਸਮੇਂ ਦੇ ਪੰਜਾਬ ਦੀ ਰਾਜਧਾਨੀ ਲਾਹੌਰ ਕਿਹੜੇ ਸਬੱਬ ਗਏ ? ਇਸ ਪ੍ਰਸ਼ਨ ਦਾ ਉੱਤਰ ਉਨ੍ਹਾਂ ਦੀ ਆਪਣੀ ਲਿਖਤ ਤੋਂ ਹੀ ਮਿਲ ਜਾਂਦਾ ਹੈ:

ਉਨ੍ਹਾਂ ਦਿਨਾਂ ਵਿਚ ਮੈਂ ਚੱਠਿਆਂ ਵਾਲੇ ਰਹਿੰਦਾ ਹੁੰਦਾ ਸਾਂ ਪ੍ਰੰਤੂ ਮੈਨੂੰ ਚਰਚਾ ਵਾਰਤਾ

---

31. ਸਵਰਾਜਬੀਰ ਦਾ ਨਵਾਂ ਨਾਟਕ *ਸ਼ਾਇਰੀ* ਬਾਰੇ ਡਾ. ਸਤਿੰਦਰ ਸਿੰਘ ਨੂਰ ਨੇ ਲਿਖਿਆ ਹੈ ਕਿ "ਉਸ ਦਾ ਇਹ ਨਾਟਕ ਪੀਰੋ ਬਾਰੇ ਹੈ, ਜਿਸ ਤੋਂ ਪੰਜਾਬੀ ਪਾਠਕ ਭਲੀ ਭਾਂਤ ਜਾਣੂ ਹੋ ਚੁੱਕਾ ਹੈ। 19ਵੀਂ ਸਦੀ ਦੀ ਸੂਫ਼ੀ ਅੰਦਾਜ਼ ਦੀ ਪੰਜਾਬੀ ਸ਼ਾਇਰਾ ਸੀ, ਜਿਸ ਦੀਆਂ ਕੁਝ ਕਾਫ਼ੀਆਂ ਨੂੰ ਪਹਿਲਾਂ ਡਾ. ਜੀਤ ਸਿੰਘ ਸੀਤਲ ਨੇ ਸਾਹਮਣੇ ਲਿਆਂਦਾ।... ਆਇਸ਼ਾਂ ਦੀ ਮੁਲਾਕਾਤ ਜਦੋਂ ਸੰਤ ਗੁਲਾਬਦਾਸ ਨਾਲ ਹੁੰਦੀ ਹੈ ਤਾਂ ਉਸ ਨੂੰ ਪੀਰ ਧਾਰਨ ਕਰਕੇ ਹੀ ਉਹ ਪੀਰੋ ਬਣਦੀ ਹੈ।" *(ਪੰਜਾਬੀ ਟ੍ਰਿਬਿਊਨ, 30-6-2002)*
32. *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ* ਪੁਸਤਕ ਵਿਚ ਭਾਈ ਦਿੱਤ ਸਿੰਘ ਆਪ ਲਿਖਦੇ ਹਨ ਕਿ ਚੱਠਿਆਂ ਵਾਲੇ ਡੇਰੇ ਵਿਖੇ "ਮੈਂ ਸੰਤ ਦੇਸਾ ਸਿੰਘ ਜੀ ਪਾਸੋਂ, ਜੋ ਵੱਡੇ ਵਿਦਯਾਵਾਨ ਅਰ ਸ਼ੁਭ ਗੁਣਾਂ ਸਪੰਨ ਹਨ, ਕਈ ਪੁਸਤਕ ਪੜ੍ਹੇ।" *(ਪੰਨਾ 3)*

> ਕਰਨ ਦਾ ਬਹੁਤ ਚਾਉ ਹੁੰਦਾ ਸਾ ਇਸ ਵਾਸਤੇ ਲਾਹੌਰ ਵਿਚ ਮਹੀਨੇ ਜਾਂ ਦੋ ਮਹੀਨੇ ਮਗਰੋਂ ਜ਼ਰੂਰ ਜਾਂਦਾ ਸਾਂ, ਅਰ ਲਾਲਾ ਰੋਡੂ ਰਾਮ ਜੀ ਹਕੀਮ ਨੂੰ, ਜੋ ਮੀਆਂ ਖਾਂ ਦੀ ਹਵੇਲੀ ਦੇ ਪਾਸ ਰਹਿੰਦੇ ਸਨ, ਮਿਲਿਯਾ ਕਰਦਾ ਸਾਂ ਅਰ ਸੂਤ੍ਰਮੰਡ੍ਰੀ ਵਿਚ ਸਰਦਾਰ ਮਹਾ ਸਿੰਘ ਦੀ ਹਵੇਲੀ ਵਿਚ ਜਿਥੇ ਉਨ੍ਹਾਂ ਦੇ ਸਪੁੱਤ੍ਰ ਸਰਦਾਰ ਨਿਹਾਲ ਸਿੰਘ ਜੀ ਅਤੇ ਸਰਦਾਰ ਸਵਾਇਆ ਸਿੰਘ ਜੀ ਰਹਿੰਦੇ ਸਨ, ਇਕ ਸਾਧੂ ਪਾਸ ਨਿਵਾਸ ਕਰਦਾ ਹੁੰਦਾ ਸਾ, ਜਿਸ ਤੇ ਦਿਨ ਵੇਲੇ ਤਾਂ ਭਾਈ ਜਵਾਹਰ ਸਿੰਘ ਜੀ ਨਾਲ ਜੋ ਅਜੇ ਥੋੜੇ ਚਿਰ ਤੋਂ ਹੀ ਰੇਲਵੇ ਦਫਤ੍ਰ ਵਿਚ ਨੌਕਰ ਹੋਏ ਸਨ ਅਤੇ ਲਾਲਾ ਰੋਡੂ ਰਾਮ ਜੀ ਨਾਲ ਗਯਾਨ-ਗੋਸਟ ਕਰਦਾ ਰਹਿੰਦਾ ਸਾ ਅਰ ਰਾਤ ਨੂੰ ਉਥੇ ਆ ਕੇ ਅਸਰਾਮ ਕਰਦਾ ਸਾਂ। ਓਨ੍ਹਾਂ ਦਿਨਾਂ ਵਿਚ ਸ੍ਵਾਮੀ ਸੰਪਤ ਗਿਰੀ ਜੀ ਨਾਲ (ਜੋ ਇਕ ਉਪਨਿਖਧਾਂ ਅਤੇ ਵੇਦਾਂਤ ਦੇ ਅਤਯੰਤ ਹੀ ਪ੍ਰਸਿੱਧ ਪੰਡਤ ਅਰ ਸੰਨਯਾਸੀ ਸਾਧੂ ਸਨ, ਕਦੇ ਕਦੇ ਅਪਨੀ ਮੰਡਲੀ ਸਮੇਤ ਆ ਕੇ ਮੰਗਲਾਂ ਦੇ ਸ਼ਿਵਾਲੇ ਰਹਿੰਦੇ ਹੁੰਦੇ ਸਨ), ਮੈਂ ਅਤੇ ਭਾਈ ਜਵਾਹਰ ਸਿੰਘ ਜੀ ਜਾ ਕੇ ਪ੍ਰਸ਼ਨ ਉੱਤ੍ਰ ਕਰਦੇ ਹੁੰਦੇ ਸੇ।
>
> ਇਸੀ ਤਰ੍ਹਾਂ ਅਸੀਂ ਤਿੰਨੇ ਮਿਤ੍ਰ ਭਾਈ ਈਸ਼ਰ ਸਿੰਘ ਜੀ ਸੰਤ ਨਿਰਮਲੇ ਅਰ ਭਾਈ ਬਿਸ਼ਨ ਸਿੰਘ ਜੀ ਸੰਤ ਨਿਰਮਲਿਆਂ ਨਾਲ ਜੋ ਵਿਦਾਂਤ ਦੇ ਵੱਡੇ ਵੱਡੇ ਪੰਡਤ ਸਨ ਅਰ ਉਹ ਕਦੇ ਕਦੇ ਲਾਹੌਰ ਆ ਕੇ ਰਹਿੰਦੇ ਹੁੰਦੇ ਸਨ ਜ਼ਰੂਰ ਜਾ ਕੇ ਵਿਚਾਰ ਕਰਦੇ ਅਤੇ ਵੇਦਾਂਤ ਦੇ ਵੱਡੇ ਵੱਡੇ ਪ੍ਰਕਰਣਾਂ ਪਰ ਉੱਤਰ ਪ੍ਰਸ਼ਨਾਂ ਦੇ ਪ੍ਰਸੰਗ ਚਲਾਉਂਦੇ ਸਾਂ, ਜਿਸ ਤੇ ਸ਼ਹਰ ਦੇ ਬਹੁਤ ਸਾਰੇ ਸੱਜਣ ਸਾਡੇ ਵਾਕਫ ਹੋ ਗਏ ਸਨ।[33]

ਡਾ. ਜਗਜੀਤ ਸਿੰਘ ਤਰਨ ਤਾਰਨ ਕਰਤਾ ***ਸਿੰਘ ਸਭਾ ਲਹਿਰ*** ('ਦੂਖ ਨਿਵਾਰਨ' ਦਾ ਵਿਸ਼ੇਸ਼ ਅੰਕ) ਨੇ ਲਿਖਿਆ ਹੈ ਕਿ :

> ਸੰਤ ਦੇਸਾ ਸਿੰਘ ਜੀ ਦੇ ਅਸਰ ਹੇਠ ਗੁਲਾਬਦਾਸੀ ਮਤ ਦਾ ਉਪਦੇਸ਼ ਗ੍ਰਹਿਣ ਕਰਕੇ ਆਪ ਨੇ ਕਾਫ਼ੀ ਦੇਰ ਤੱਕ ਆਪਣੇ ਖਿਆਲਾਂ ਦਾ ਪ੍ਰਚਾਰ ਕੀਤਾ। ਕੁਝ ਸਮਾਂ ਬੀਤਣ ਪਿੱਛੋਂ ਆਪ ਜੀ ਦੇ ਸਾਥੀ ਭਾਈ ਜਵਾਹਰ ਸਿੰਘ ਜੀ, ਜੋ ਉਸ ਵੇਲੇ ਗੁਲਾਬ ਦਾਸ ਦੇ ਹੀ ਚੇਲੇ ਸਨ, ਲਾਹੌਰ ਆ ਗਏ ਤੇ ਆਰੀਆ ਸਮਾਜੀ ਬਨ ਗਏ ਭਾਈ ਦਿੱਤ ਸਿੰਘ ਅਜੇ ਫ਼ਕੀਰੀ ਦੀ ਹਾਲਤ ਵਿਚ ਹੀ ਸਨ। ਪਰ ਬਹੁਤ ਵੇਰ ਆਪਣੇ ਪੁਰਾਣੇ ਗੁਰਭਾਈ ਸ੍ਰ: ਜਵਾਹਰ ਸਿੰਘ ਜੀ ਨੂੰ ਮਿਲਣ ਲਈ ਲਾਹੌਰ ਆਉਂਦੇ ਤੇ ਬਹੁਤ ਧਰਮ ਚਰਚਾ ਕਰਦੇ ਸਨ। ਆਪਸ ਦੇ ਵਿਚਾਰ ਨਾਲ ਹੌਲੀ ੨ ਭਾਈ ਜਵਾਹਰ ਸਿੰਘ ਜੀ ਦਾ ਪਲੜਾ ਭਾਰੀ ਹੁੰਦਾ ਗਿਆ ਤੇ ਫੇਰ ਭਾਈ ਦਿੱਤ ਸਿੰਘ ਜੀ ਨੇ ਭੀ ਪਹਿਲੀ ਅਵਸਥਾ ਦਾ ਤਿਆਗ ਕਰਕੇ ਲਾਹੌਰ ਆ ਡੇਰਾ ਕੀਤਾ। *(ਪੰਨਾ 72)*

## 5.ਓ. ਗੁਲਾਬਦਾਸੀ ਮੱਤ ਨੂੰ ਤਿਲਾਂਜਲੀ

ਆਰੀਆ ਸਮਾਜ ਦੇ ਸੰਸਥਾਪਕ ਸਵਾਮੀ ਦਯਾਨੰਦ ਪੰਜਾਬ ਵਿਚ 31 ਮਾਰਚ, 1877 ਨੂੰ ਆਏ। ਪਹਿਲਾਂ ਉਹ ਲੁਧਿਆਣੇ ਆਏ, ਫਿਰ 19 ਅਪ੍ਰੈਲ, 1877 ਨੂੰ ਲਾਹੌਰ ਪੁੱਜੇ। ਦੋ ਕੁ ਮਹੀਨਿਆਂ ਤੋਂ ਪਿੱਛੋਂ 24 ਜੂਨ, 1877 ਨੂੰ ਲਾਹੌਰ ਵਿਚ ਆਰੀਆ ਸਮਾਜ ਦੀ ਸਥਾਪਨਾ ਹੋਈ। ਪਹਿਲਾਂ, ਆਰੀਆ ਸਮਾਜ ਦੀ ਸਥਾਪਨਾ ਬੰਬਈ ਵਿਚ 10 ਅਪ੍ਰੈਲ, 1877 ਨੂੰ ਹੋਈ ਸੀ। ਪੰਜਾਬ ਵਿਚ ਸਵਾਮੀ ਦਯਾਨੰਦ ਸਵਾ ਕੁ ਸਾਲ ਹੀ ਠਹਿਰੇ।

ਭਾਈ ਦਿੱਤ ਸਿੰਘ ਦੇ ਜੀਵਨ ਨਾਲ ਸਵਾਮੀ ਦਯਾਨੰਦ ਅਤੇ ਉਨ੍ਹਾਂ ਵੱਲੋਂ ਸਥਾਪਿਤ ਆਰੀਆ ਸਮਾਜ ਦੋ-ਤਿੰਨ ਪੱਖਾਂ ਤੋਂ ਸੰਬੰਧਿਤ ਹਨ। ਪਹਿਲਾ, ਭਾਈ ਦਿੱਤ

---

33. *ਉਹੀ*, ਪੰਨਾ 4.

ਸਿੰਘ ਅਤੇ ਉਨ੍ਹਾਂ ਦੇ ਸਾਥੀ-ਸੱਜਣ ਭਾਈ ਜਵਾਹਰ ਸਿੰਘ ਲਈ ਆਰੀਆ ਸਮਾਜ ਪ੍ਰਤੀ ਖਿੱਚ ਗੁਲਾਬਦਾਸੀ ਪ੍ਰਭਾਵ ਤੋਂ ਨਿਕਲਣ ਲਈ ਸਹਾਈ ਹੋਈ। ਦੂਜਾ, ਆਰੀਆ ਸਮਾਜ ਦੇ ਆਗੂਆਂ, ਜਿਨ੍ਹਾਂ ਵਿਚ ਇਸ ਦੇ ਸੰਸਥਾਪਕ ਸਵਾਮੀ ਦਯਾਨੰਦ ਅਤੇ ਪੰਡਤ ਗੁਰੂ ਦੱਤ, ਲਾਲਾ ਮੁਰਲੀ ਧਰ, ਆਦਿ ਸ਼ਾਮਲ ਸਨ ਦੀਆਂ ਸਿੱਖ ਗੁਰੂ ਸਾਹਿਬਾਨਾਂ ਬਾਰੇ ਕੀਤੀਆਂ ਟਿੱਪਣੀਆਂ ਦੇ ਪ੍ਰਤਿਕਰਮ ਵਜੋਂ ਭਾਈ ਦਿੱਤ ਸਿੰਘ ਅਤੇ ਭਾਈ ਜਵਾਹਰ ਸਿੰਘ ਨੇ ਆਰੀਆ ਸਮਾਜ ਛੱਡ ਦਿੱਤਾ ਸੀ। ਤੀਜਾ, ਪਿੱਛੋਂ ਜਾ ਕੇ ਆਰੀਆ ਸਮਾਜ ਅਤੇ ਸਿੰਘ ਸਭਾ ਵਿਚਕਾਰ ਪੈਦਾ ਹੋਇਆ ਤਣਾਉ ਭਾਈ ਦਿੱਤ ਸਿੰਘ ਦੀਆਂ ਲਿਖਤਾਂ 'ਤੇ ਵੀ ਅਸਰਦਾਈ ਹੋਇਆ। ਭਾਈ ਦਿੱਤ ਸਿੰਘ ਦੀ ਚਰਚਿਤ ਪੁਸਤਕ *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ* ਤਾਂ ਭਾਈ ਦਿੱਤ ਸਿੰਘ ਦੀਆਂ ਸਵਾਮੀ ਦਯਾਨੰਦ ਨਾਲ ਹੋਈਆਂ ਬਹਿਸਾਂ ਦਾ ਸਿੱਧਾ ਪ੍ਰਤਿਫਲ ਸੀ।

## 5.ਅ. ਮੰਜ਼ਲ ਦੇ ਰਾਹ

ਇਸ ਤੋਂ ਅੱਗੇ ਦੇ ਭਾਈ ਦਿੱਤ ਸਿੰਘ ਦੇ ਜੀਵਨ ਬਾਰੇ ਜਾਣਨ ਤੋਂ ਪਹਿਲਾਂ ਇਹ ਵੇਖ ਲਈਏ ਕਿ ਭਾਈ ਦਿੱਤ ਸਿੰਘ ਹੁਰਾਂ ਦੀ ਉਦੋਂ ਕਿੰਨੀ ਕੁ ਆਯੂ ਹੋਵੇਗੀ ਅਤੇ ਉਨ੍ਹਾਂ ਦੇ ਸ਼ਖ਼ਸੀ ਵਿਕਾਸ ਦਾ ਇਹ ਕਿਹੜਾ ਪੜਾਅ ਹੋਵੇਗਾ ?

ਲਾਹੌਰ ਵਿਚ ਭਾਈ ਦਿੱਤ ਸਿੰਘ ਦੇ ਪਹਿਲੇ ਜਾਣਕਾਰ ਸੱਜਣ ਭਾਈ ਜਵਾਹਰ ਸਿੰਘ 1876 ਈਸਵੀ ਵਿਚ ਰੇਲਵੇ ਦੀ ਨੌਕਰੀ ਕਰਨ ਲੱਗੇ। ਜਦੋਂ ਭਾਈ ਦਿੱਤ ਸਿੰਘ ਦਾ ਲਾਹੌਰ ਆਉਣਾ ਜਾਣਾ ਸ਼ੁਰੂ ਹੋਇਆ, ਤਦ ਭਾਈ ਜਵਾਹਰ ਸਿੰਘ "ਅਜੇ ਥੋੜੇ ਚਿਰ ਤੋਂ ਹੀ ਰੇਲਵੇ ਦਫ਼ਤਰ ਵਿਚ ਨੌਕਰ ਹੋਏ ਸਨ।"[34] ਇਸ ਤੋਂ ਅਨੁਮਾਨ ਹੁੰਦਾ ਹੈ ਕਿ ਇਹ ਸਮਾਂ 1875 ਜਾਂ 1876 ਦਾ ਸੀ। ਤਦ ਭਾਈ ਦਿੱਤ ਸਿੰਘ ਦੀ ਆਯੂ (ਜਨਮ 1850 ਅਨੁਸਾਰ) 26 ਕੁ ਵਰ੍ਹਿਆਂ ਦੀ ਰਹੀ ਹੋਵੇਗੀ। ਉਦੋਂ ਤੱਕ ਭਾਈ ਦਿੱਤ ਸਿੰਘ ਕਿੱਸਾ *ਸ਼ੀਰੀਂ ਫ਼ਰਹਾਦ* ਅਤੇ *ਅਬਲਾ ਨਿੰਦ* ਪੁਸਤਕਾਂ ਰਚ ਚੁੱਕੇ ਸਨ। ਗੁਲਾਬਦਾਸੀ ਡੇਰਿਆਂ ਵਿਚ ਰਹਿੰਦਿਆਂ ਉਨ੍ਹਾਂ ਨੇ ਅਨੇਕਾਂ ਗ੍ਰੰਥ ਪੜ੍ਹ ਲਏ ਸਨ। ਪ੍ਰਚਾਰਨ ਅਤੇ ਉਪਦੇਸ਼ਣ ਵਿਚ ਵੀ ਕੀਰਤੀ ਹਾਸਲ ਕਰ ਲਈ ਸੀ। ਇਸ ਤਰ੍ਹਾਂ ਸ਼ਬਦ, ਤਰਕ ਅਤੇ ਗਿਆਨ ਦੀ ਭਰਪੂਰ ਸਮਰੱਥਾ ਨਾਲ ਉਹ ਲੈਸ ਸਨ। ਗਿਆਨ-ਅਰਚਨਾ ਲਈ ਲਗਨ, ਵਿਚਾਰ-ਵਟਾਂਦਰਿਆਂ ਅਤੇ ਬਹਿਸ-ਮੁਬਾਹਿਸਿਆਂ ਵਿਚ ਭਾਗ ਲੈਣ ਦੀ ਰੁਚੀ ਭਾਈ ਦਿੱਤ ਸਿੰਘ ਨੂੰ ਲਾਹੌਰ ਖਿੱਚ ਲਿਆਈ ਜਿਥੇ ਉਨ੍ਹਾਂ ਦਾ ਸੰਪਰਕ ਡਾਢੀਆਂ ਸਮਰੱਥਾਵਾਨ ਸ਼ਖ਼ਸੀਅਤਾਂ ਨਾਲ ਹੋਇਆ। ਡਾ. ਬਲਬੀਰ ਸਿੰਘ[35] ਕਰਤਾ *ਸ੍ਰੀ 'ਚਰਨਿ ਹਰੀ' ਵਿਸਥਾਰ,* ਸੈਂਚੀ ੨ ਅਨੁਸਾਰ 1877 ਤੱਕ ਉਨ੍ਹਾਂ ਦੇ ਪਿਤਾ ਡਾ. ਚਰਨ ਸਿੰਘ ਅਤੇ ਭਾਈ ਦਿੱਤ ਸਿੰਘ ਇਕ ਦੂਜੇ ਦੇ ਵਾਕਫ਼ ਸਨ, ਇਕ ਵਿਚੋਲੇ ਦੇ ਜ਼ਰੀਏ। ਇਹ ਕਵਿ ਕਿਸ਼ਨ ਸਿੰਘ ਆਰਿਫ਼ ਸਨ। (ਪੰਨੇ 70-71)

ਭਾਈ ਦਿੱਤ ਸਿੰਘ ਦਾ ਸਵਾਮੀ ਦਯਾਨੰਦ ਨਾਲ ਮੇਲ ਇਸੇ ਵਿਧ ਹੋਇਆ। *ਪੰਡਤ ਦਯਾਨੰਦ ਨਾਲ ਮੇਰਾ ਸੰਬਾਦ* ਭਾਈ ਦਿੱਤ ਸਿੰਘ ਦੀ ਅਨੇਕਾਂ ਪੱਖਾਂ ਤੋਂ

---

34. *ਉਹੀ*।
35. ਡਾ. ਬਲਬੀਰ ਸਿੰਘ, *ਸ੍ਰੀ 'ਚਰਣਿ ਹਰਿ' ਵਿਸਥਾਰ*, ਸੈਂਚੀ ੨, ਪੰਨਾ 65.

ਮਹੱਤਵਪੂਰਨ ਪੁਸਤਕ ਹੈ। ਇਸ ਬਾਰੇ ਅੱਗੇ ਜਾ ਕੇ ਵੱਖਰਿਆਂ ਵਿਚਾਰ ਕੀਤੀ ਜਾਵੇਗੀ। ਇਥੇ ਅਸੀਂ ਇਸ ਵਿੱਚੋਂ ਭਾਈ ਦਿੱਤ ਸਿੰਘ ਦੇ ਜੀਵਨ ਸੰਬੰਧੀ ਮਿਲਦੀ ਜਾਣਕਾਰੀ ਨੂੰ ਵੇਖਦੇ ਹਾਂ।

ਇਸ ਪੁਸਤਕ ਦੇ ਪੰਨਾ 4 ਉੱਤੇ ਦਰਜ ਹੈ:

ਦੋਹਿਰਾ

ਉਨ੍ਹਾਂ ਦਿਨਾਂ ਵਿਚ ਆ ਗਏ ਸ੍ਵਾਮੀ ਜੀ ਇਸ ਦੇਸ਼॥
ਲੁਦਿਹਾਨੇ ਜਿਨ ਕਰਾ ਵਿਚ ਲਾਹੌਰ ਪ੍ਰਵੇਸ਼॥

ਭਾਵ, ਉਨ੍ਹਾਂ ਦਿਨਾਂ ਵਿਚ ਹੀ 19 ਅਪ੍ਰੈਲ 1877 ਈ: ਨੂੰ ਸ੍ਵਾਮੀ ਦਯਾਨੰਦ ਜੀ ਲਾਹੌਰ ਆ ਗਏ, ਅਰ ਆ ਕੇ ਸ੍ਰੀ ਮਾਨਯ ਸੁਰਪੁਰ ਨਿਵਾਸੀ ਰਤਨ ਚੰਦ ਜੀ ਦਾਹੜੀ ਵਾਲੇ ਦੇ ਬਾਗ਼ ਵਿਚ ਉਤਰੇ। ਉਨ੍ਹਾਂ ਦਿਨਾਂ ਵਿਚ ਮੈਂ ਅਤੇ ਸਰਦਾਰ ਅਤਰ ਸਿੰਘ ਗੁਰਪੁਰ ਨਿਵਾਸੀ ਜ਼ੈਲਦਾਰ ਕਿਸ਼ਨਪੁਰਾ ਜ਼ਿਲ੍ਹਾ ਫ਼ੀਰੋਜ਼ਪੁਰ ਤਾਸੀਲ ਜ਼ੀਰਾ ਕਿਸੇ ਕੰਮ ਲਈ ਲਾਹੌਰ ਆਏ ਹੋਏ ਸੇ।

ਭਾਈ ਦਿੱਤ ਸਿੰਘ ਵੱਲੋਂ ਸਵਾਮੀ ਦਯਾਨੰਦ ਦੇ ਲਾਹੌਰ ਆਉਣ ਦੀ ਇਹ ਮਿਤੀ ਬਿਲਕੁਲ ਸਹੀ ਹੈ। ਆਰੀਆ ਸਮਾਜ ਦੇ ਕਈ ਵਿਦਵਾਨਾਂ ਨੇ ਵੀ ਇਹੋ ਮਿਤੀ ਦਿੱਤੀ ਹੈ।

## 5.ੲ. ਆਰੀਆ ਸਮਾਜ ਤੋਂ ਵੀ ਮੋਹ ਭੰਗ

ਜਿਵੇਂ ਅਸੀਂ ਪਹਿਲਾਂ ਸੰਕੇਤ ਕੀਤਾ ਹੈ, ਭਾਈ ਦਿੱਤ ਸਿੰਘ ਅਤੇ ਉਨ੍ਹਾਂ ਦੇ ਮਿੱਤਰ ਭਾਈ ਜਵਾਹਰ ਸਿੰਘ ਕੁਝ ਸਮਾਂ ਆਰੀਆ ਸਮਾਜ ਦੇ ਪ੍ਰਭਾਵ ਹੇਠ ਰਹੇ। ਫਿਰ ਜਿਵੇਂ *Encyclopaedia of Sikhism* ਵਿਚ 'ਦਿੱਤ ਸਿੰਘ ਗਿਆਨੀ' ਸੰਬੰਧੀ ਇੰਦਰਾਜ ਵਿਚ ਇਹ ਗੱਲ ਸਪਸ਼ਟ ਲਿਖੀ ਹੈ ਕਿ ਭਾਈ ਦਿੱਤ ਸਿੰਘ ਅਤੇ ਭਾਈ ਜਵਾਹਰ ਸਿੰਘ ਦਾ ਆਰੀਆ ਸਮਾਜ ਨਾਲ ਅੰਤਿਮ ਤੋੜ-ਵਿਛੋੜਾ 25 ਨਵੰਬਰ, 1888 ਵਿਚ ਹੋਇਆ, ਜਦੋਂ ਲਾਹੌਰ ਆਰੀਆ ਸਮਾਜ ਦੀ ਗਿਆਰ੍ਹਵੀਂ ਵਰ੍ਹੇ ਗੰਢ ਦੇ ਮੌਕੇ 'ਤੇ ਕੁਝ ਆਰੀਆ ਸਮਾਜੀ ਆਗੂਆਂ ਨੇ ਸਿੱਖ ਗੁਰੂਆਂ ਸੰਬੰਧੀ ਨਾ-ਬਣਦੇ ਸ਼ਬਦ ਆਖੇ।

ਉਪਰੋਕਤ ਤੋਂ ਭਾਈ ਦਿੱਤ ਸਿੰਘ ਹੁਰਾਂ ਦਾ ਆਰੰਭਿਕ ਪੜਾਅ 'ਤੇ ਆਰੀਆ ਸਮਾਜ ਪ੍ਰਤੀ ਖਿੱਚੇ ਜਾਣਾ ਪ੍ਰਮਾਣਿਤ ਹੁੰਦਾ ਹੈ। ਜਾਪਦਾ ਹੈ ਇਹ ਆਕਰਸ਼ਣ ਥੁੜਚਿਰਾ ਸੀ। ਸਾਡੇ ਇਸ ਮੱਤ ਦਾ ਆਧਾਰ ਇਹ ਹੈ ਕਿ ਭਾਈ ਦਿੱਤ ਸਿੰਘ ਨੇ ਸਵਾਮੀ ਜੀ ਨਾਲ ਜੋ ਸ਼ਾਸਤ੍ਰਾਥ ਕੀਤੇ, ਉਨ੍ਹਾਂ ਤੋਂ ਭਾਈ ਸਾਹਿਬ ਦੀ ਸਵਾਮੀ ਜੀ ਪ੍ਰਤੀ ਕਿਸੇ ਡੂੰਘੀ ਨਿਸ਼ਠਾ ਦਾ ਸੰਕੇਤ ਨਹੀਂ ਮਿਲਦਾ।

## 5.ਸ. ਤਿੰਨ ਅਸਰਪਾਊ ਘਟਨਾਵਾਂ

ਪਿਛਲ-ਝਾਤ ਤੋਂ ਅਸੀਂ ਵੇਖਦੇ ਹਾਂ ਕਿ ਭਾਈ ਦਿੱਤ ਸਿੰਘ ਦੇ ਜੀਵਨ ਵਿਚ ਇਸ ਪੜਾਅ ਉੱਤੇ ਤਿੰਨ ਡਾਢੀਆਂ ਅਸਰ ਪਾਊ ਘਟਨਾਵਾਂ ਇਕ ਤੋਂ ਪਿੱਛੋਂ ਇਕ ਵਾਪਰੀਆਂ। ਇਹ ਸਨ (1) ਉਨ੍ਹਾਂ ਦਾ ਲਾਹੌਰ ਆਉਣ-ਜਾਣ ਹੋਣਾ, (2) ਭਾਈ ਜਵਾਹਰ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਨਾਲ ਤੋੜ ਤੱਕ ਨਿਭਣ ਵਾਲਾ ਮੇਲ ਹੋਣਾ,

(3) ਸਵਾਮੀ ਦਯਾਨੰਦ ਦਾ ਲਾਹੌਰ ਆਉਣਾ ਤੇ ਆਰੀਆ ਸਮਾਜ ਦਾ ਸਥਾਪਿਤ ਹੋਣਾ। ਇਹ ਤਿੰਨੇ ਕਾਰਨ ਇਕ ਦੂਜੇ ਨਾਲ ਜੁੜੇ ਹੋਏ ਸਨ।

ਭਾਈ ਜਵਾਹਰ ਸਿੰਘ ਅਤੇ ਸਵਾਮੀ ਦਯਾਨੰਦ ਬਾਰੇ ਅਸੀਂ ਸੰਖੇਪ ਹਵਾਲਾ ਪਹਿਲਾਂ ਦੇ ਚੁੱਕੇ ਹਾਂ। ਹੁਣ ਪ੍ਰੋ. ਗੁਰਮੁਖ ਸਿੰਘ ਨਾਲ ਭਾਈ ਦਿੱਤ ਸਿੰਘ ਦੇ ਮੇਲ ਹੋਣ ਬਾਰੇ ਗੱਲ ਕਰਨੀ ਜ਼ਰੂਰੀ ਹੈ। ਭਾਈ ਦਿੱਤ ਸਿੰਘ ਦੇ ਜੀਵਨ ਵਿਚ ਆਈਆਂ ਸ਼ਖ਼ਸੀਅਤਾਂ ਬਾਰੇ ਸਮੇਤ ਭਾਈ ਗੁਰਮੁਖ ਸਿੰਘ ਦੇ ਇਸੇ ਪੁਸਤਕ ਦੇ ਅੰਤ ਵਿਚ ਵੱਖਰੀ ਜਾਣਕਾਰੀ ਦਿੱਤੀ ਗਈ ਹੈ।

ਸਾਡੇ ਅਧਿਐਨ ਮੁਤਾਬਿਕ ਭਾਈ ਦਿੱਤ ਸਿੰਘ 1877 ਦੇ ਨੇੜੇ-ਤੇੜੇ ਪ੍ਰੋ. ਗੁਰਮੁਖ ਸਿੰਘ ਦੇ ਸੰਪਰਕ ਵਿਚ ਆ ਗਏ ਸਨ। ਪ੍ਰੋ. ਗੁਰਮੁਖ ਸਿੰਘ ਸਰਕਾਰੀ ਕਾਲਜ ਲਾਹੌਰ ਤੋਂ ਪੜ੍ਹ ਕੇ 1877 ਵਿਚ ਓਰੀਐਂਟਲ ਕਾਲਜ ਲਾਹੌਰ ਦੇ ਹਿੰਦੀ ਵਿਭਾਗ ਵਿਚ ਸੈਕੰਡ ਟੀਚਰ ਲੱਗ ਗਏ ਸਨ। ਉਦੋਂ ਹੀ ਭਾਈ ਦਿੱਤ ਸਿੰਘ ਦੇ ਸਵਾਮੀ ਦਯਾਨੰਦ ਨਾਲ ਸ਼ਾਸਤ੍ਰਾਥ ਹੋਏ ਸਨ। ਪਰਿਣਾਮ ਵਜੋਂ ਭਾਈ ਦਿੱਤ ਸਿੰਘ ਦੀ ਵਿਦਵਤਾ, ਤਰਕ ਤੇ ਬਹਿਸ-ਮੁਬਾਹਿਸੇ ਕਰਨ ਦੀ ਸਮਰੱਥਾ ਦਾ ਲਾਹੌਰ ਵਿਚ ਚਰਚਾ ਹੋ ਗਿਆ ਸੀ। ਇਸ ਪਿੱਛੋਂ ਅਨੋਖੀ ਪ੍ਰਤਿਭਾ ਵਾਲੇ ਇਹ ਦੋਵੇਂ ਪੁਰਖ ਇਕ ਦੂਜੇ ਵੱਲ ਖਿੱਚੇ ਗਏ।

ਭਾਈ ਗੁਰਮੁਖ ਸਿੰਘ, ਜੋ ਓਰੀਐਂਟਲ ਕਾਲਜ ਵਿਚ ਪਿੱਛੋਂ ਜਾ ਕੇ ਅਸਿਸਟੈਂਟ ਪ੍ਰੋਫ਼ੈਸਰ ਲੱਗਣ ਕਾਰਨ ਪ੍ਰੋ. ਗੁਰਮੁਖ ਸਿੰਘ ਵਜੋਂ ਜਾਣੇ ਗਏ ਸਨ, ਕੰਵਰ ਬਿਕਰਮ ਸਿੰਘ ਕਪੂਰਥਲਾ ਦੀ ਛਤਰ-ਛਾਇਆ ਵਿਚ ਹੀ ਪੜ੍ਹੇ ਸਨ। ਕੰਵਰ ਬਿਕਰਮ ਸਿੰਘ 1873 ਵਿਚ ਸਥਾਪਿਤ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਮੋਢੀ ਮੈਂਬਰਾਂ ਵਿੱਚੋਂ ਸਨ। ਉਨ੍ਹਾਂ ਸਦਕਾ ਪ੍ਰੋ. ਗੁਰਮੁਖ ਸਿੰਘ ਵੀ ਸਭਾ ਦੇ ਸੇਵਾਦਾਰਾਂ ਵਿਚ ਸ਼ਾਮਲ ਹੋ ਗਏ। ਸਿੰਘ ਸਭਾ ਅੰਮ੍ਰਿਤਸਰ ਦੀਆਂ ਸਮੇਂ-ਸਮੇਂ ਹੋਣ ਵਾਲੀਆਂ ਇਕੱਤ੍ਰਤਾਵਾਂ ਵਿਚ ਪ੍ਰੋ. ਗੁਰਮੁਖ ਸਿੰਘ ਵੀ ਕੰਵਰ ਬਿਕਰਮ ਸਿੰਘ ਦੇ ਨਾਲ ਜਾਂਦੇ ਰਹਿੰਦੇ ਸਨ। ਇਸ ਪ੍ਰਕਾਰ ਪ੍ਰੋ. ਗੁਰਮੁਖ ਸਿੰਘ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਆਸ਼ਿਆਂ ਤੋਂ ਚਿਰੋਕੇ ਵਾਕਫ਼ ਹੋ ਗਏ ਸਨ। ਉਹ ਸਿੱਖ ਸਮਾਜ ਦੀ ਉਸ ਸਮੇਂ ਦੀ ਸਥਿਤੀ ਤੋਂ ਵੀ ਭਲੀ-ਭਾਂਤ ਜਾਣੂ ਸਨ ਅਤੇ ਇਸ ਨੂੰ ਸੁਧਾਰਨ ਲਈ ਮਾਨਸਿਕ ਤੌਰ ਉੱਤੇ ਤਿਆਰ ਹੋ ਰਹੇ ਸਨ।

ਉਦੋਂ ਲਾਹੌਰ ਅਤੇ ਅੰਮ੍ਰਿਤਸਰ ਦੋਵੇਂ ਸ਼ਹਿਰ ਧਾਰਮਿਕ, ਸਮਾਜਿਕ, ਸਾਂਸਕ੍ਰਿਤਕ, ਰਾਜਨੀਤਕ ਆਦਿ ਹਰ ਪ੍ਰਕਾਰ ਦੀਆਂ ਗਤੀਵਿਧੀਆਂ ਦੇ ਕੇਂਦਰ ਸਨ। ਵਿਭਿੰਨ ਸਰਗਰਮੀਆਂ ਨਾਲ ਸੰਬੰਧਿਤ ਆਗੂ ਇਨ੍ਹਾਂ ਦੋਹਾਂ ਕੇਂਦਰਾਂ ਨਾਲ ਜੁੜੇ ਹੋਏ ਸਨ। ਭਾਈ ਦਿੱਤ ਸਿੰਘ ਨੂੰ ਪ੍ਰੋ. ਗੁਰਮੁਖ ਸਿੰਘ ਤੋਂ ਸਿੰਘ ਸਭਾ ਦੇ ਆਦਰਸ਼ਾਂ ਦੀ ਜਾਗ ਲੱਗਣੀ ਕੁਦਰਤੀ ਸੀ। ਕਾਰਨ ਇਹ ਕਿ ਇਕ ਤਾਂ ਭਾਈ ਗੁਰਮੁਖ ਸਿੰਘ ਬੜੇ ਰੋਹੀਲੇ ਤੇ ਜੋਸ਼ੀਲੇ ਸਿੰਘ-ਸਭੀਏ ਸਨ। ਦੂਜੇ ਭਾਈ ਦਿੱਤ ਸਿੰਘ ਅਜਿਹੀ ਗਤੀਸ਼ੀਲ ਸ਼ਖ਼ਸੀਅਤ ਦੇ ਮਾਲਕ ਸਨ ਕਿ ਜੋ ਕੁਝ ਉਨ੍ਹਾਂ ਦੀ ਬੁੱਧੀ ਨੂੰ ਪ੍ਰਵਾਨ ਹੋ ਜਾਂਦਾ, ਉਹ ਉਸਨੂੰ ਸਵੀਕਾਰਨ ਵਿਚ ਉੱਕਾ ਹੀ ਝਿੱਜਕ ਨਹੀਂ ਸਨ ਵਿਖਾਉਂਦੇ।

ਭਾਈ ਦਿੱਤ ਸਿੰਘ ਨੇ ਭਾਈ ਗੁਰਮੁਖ ਸਿੰਘ ਦੇ ਕਹਿਣ 'ਤੇ ਪਹਿਲੇ ਹੀ ਸਾਲ ਗਿਆਨੀ ਦੀ ਪਰੀਖਿਆ ਉੱਚੀ ਪੁਜ਼ੀਸ਼ਨ ਵਿਚ ਪਾਸ ਕਰ ਲਈ ਅਤੇ ਇਨਾਮ ਪ੍ਰਾਪਤ ਕੀਤਾ। ਫਿਰ ਭਾਈ ਦਿੱਤ ਸਿੰਘ ਵੀ ਓਰੀਐਂਟਲ ਕਾਲਜ ਲਾਹੌਰ ਦੇ ਸਟਾਫ਼ ਵਿਚ

ਆ ਗਏ। ਭਾਈ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਮਈਆ ਸਿੰਘ—ਇਨ੍ਹਾਂ ਚਾਰੇ ਪ੍ਰਤਿਭਾਵਾਂ ਦਾ ਲਾਹੌਰ ਵਿਖੇ ਸੰਗਮ, ਸਿੰਘ ਸਭਾ ਲਾਹੌਰ ਦੀ ਸਥਾਪਨਾ ਲਈ ਬੜਾ ਕਾਰਗਰ ਸਾਬਤ ਹੋਇਆ।

# 6. ਸਿੰਘ ਸਭਾ ਲਹਿਰ

## 6.ੳ. ਸਿੰਘ ਸਭਾ ਲਹਿਰ ਦੀ ਪਿੱਠ-ਭੂਮੀ

ਈਸਵੀ ਸੰਨ 1469 ਤੋਂ 1708 ਤੱਕ ਸਿੱਖ ਗੁਰੂ ਸਾਹਿਬਾਨ ਦਾ ਸਮਾਂ ਹੈ। ਇਸ ਅਰਸੇ ਦੌਰਾਨ ਦਸਾਂ ਗੁਰੂ ਸਾਹਿਬਾਨਾਂ ਦੁਆਰਾ ਸਿੱਖ ਧਰਮ ਦਾ ਵਿਕਾਸ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਪੰਜਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਦੀਆਂ ਸ਼ਹੀਦੀਆਂ, ਛੇਵੇਂ ਗੁਰੂ ਜੀ ਵੱਲੋਂ ਸਮੇਂ ਦੀ ਜ਼ਰੂਰਤ ਅਨੁਸਾਰ ਦਿੱਤਾ ਗਿਆ ਮੀਰੀ-ਪੀਰੀ ਦਾ ਸਿਧਾਂਤ, ਦਸਵੇਂ ਗੁਰੂ ਜੀ ਦੁਆਰਾ ਕੀਤੀ ਖ਼ਾਲਸੇ ਦੀ ਸਾਜਨਾ ਅਤੇ ਅੱਗੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਰੂਪ ਮੰਨਣ ਦਾ ਆਦੇਸ਼, ਅਤਿਅੰਤ ਮਹੱਤਵਪੂਰਨ ਘਟਨਾਵਾਂ ਸਨ। ਉਦੋਂ ਤੱਕ ਸਿੱਖ ਮੱਤ ਦੇ ਸਿਧਾਂਤ ਸਪਸ਼ਟ ਹੋ ਚੁੱਕੇ ਸਨ। ਸੰਗਤ, ਪੰਗਤ ਤੇ ਲੰਗਰ ਜਿਹੀਆਂ ਸੰਸਥਾਵਾਂ ਵਿਕਸਿਤ ਹੋ ਚੁੱਕੀਆਂ ਸਨ। ਨਾਮ ਜਪਣ, ਵੰਡ ਛਕਣ, ਦੇਗ ਤੇਗ ਫ਼ਤਹਿ; ਸੇਵਾ, ਸਿਦਕ, ਚੜ੍ਹਦੀ ਕਲਾ, ਸਾਂਝੀਵਾਲਤਾ ਆਦਿ ਸਿੱਖੀ ਜੀਵਨ-ਜਾਚ ਦੇ ਅੰਗ ਬਣ ਚੁੱਕੇ ਸਨ। ਸੱਚ, ਹੱਕ ਤੇ ਨਿਆਂ ਦੀ ਕਾਇਮੀ ਲਈ ਸ਼ਹੀਦ ਹੋਣਾ ਵੀ ਸਿੱਖੀ ਦੀ ਰਵਾਇਤ ਦਾ ਹਿੱਸਾ ਬਣ ਗਿਆ ਸੀ।

ਦਸਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਬੰਦਾ ਬਹਾਦਰ ਦਾ ਜ਼ਾਲਮਾਂ ਨੂੰ ਸੋਧਣਾ, ਇਕਵਾਰਗੀ ਸਿੱਖਾਂ ਦਾ ਦਬਦਬਾ ਕਾਇਮ ਹੋਣਾ ਅਤੇ ਫਿਰ ਅਨੇਕਾਂ ਹੀ ਸਿੰਘਾਂ ਸਮੇਤ ਬਾਬਾ ਬੰਦਾ ਬਹਾਦਰ ਨੂੰ ਸ਼ਹੀਦ ਕੀਤਾ ਜਾਣਾ, ਅਗਲੇ ਅੱਠ ਕੁ ਸਾਲਾਂ ਦੀਆਂ ਘਟਨਾਵਾਂ ਹਨ।

ਮਹਾਰਾਜਾ ਰਣਜੀਤ ਸਿੰਘ ਦੇ ਤਾਕਤ ਵਿਚ ਆਉਣ ਤੱਕ ਦਾ ਅਰਸਾ ਸਿੱਖਾਂ ਦੀ ਸਖ਼ਤ ਪਰੀਖਿਆ ਦਾ ਸਮਾਂ ਸੀ। ਸਿੱਖਾਂ ਦੀਆਂ ਸ਼ਹੀਦੀਆਂ, ਛੋਟਾ ਘੱਲੂਘਾਰਾ ਤੇ ਵੱਡਾ ਘੱਲੂਘਾਰਾ, ਫਿਰ ਸਿੱਖ ਮਿਸਲਾਂ ਦੀ ਸਥਾਪਨਾ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਇਕ ਇਤਿਹਾਸਿਕ ਨਾਇਕ ਵਜੋਂ ਉਭਾਰ ਜ਼ਿਕਰ ਯੋਗ ਗੱਲਾਂ ਹਨ।

ਮਹਾਰਾਜਾ ਰਣਜੀਤ ਸਿੰਘ ਨੇ ਚਾਲ੍ਹੀ ਸਾਲ ਰਾਜ ਕੀਤਾ। ਉਸ ਨੇ ਇੰਚ-ਇੰਚ ਕਰਕੇ ਆਪਣਾ ਰਾਜ ਸਥਾਪਿਤ ਕੀਤਾ, ਪਰ 27 ਜੂਨ, 1839 ਈ: (15 ਹਾੜ ਸੰਮਤ 1896 ਬਿ:) ਨੂੰ ਉਸ ਦੇ ਦੇਹਾਂਤ ਤੋਂ ਤਤਕਾਲ ਪਿੱਛੋਂ ਦੇ ਦਸਾਂ ਸਾਲਾਂ ਦੌਰਾਨ ਲਾਹੌਰ ਦਰਬਾਰ ਵਿਚਲੀ ਆਪਸੀ ਫੁੱਟ, ਬੇਵਫ਼ਾਈਆਂ ਤੇ ਸਾਜ਼ਿਸ਼ਾਂ ਕਰਕੇ ਪੰਜਾਬ ਇੰਨਾ ਕਮਜ਼ੋਰ ਹੋ ਗਿਆ ਕਿ ਚਿਰਾਂ ਤੋਂ ਤਾਕ ਵਿਚ ਬੈਠੇ ਅੰਗਰੇਜ਼ ਨੇ ਇਸ ਨੂੰ 29 ਮਾਰਚ, 1849 ਨੂੰ ਭਾਰਤ ਦੇ ਅੰਤਮ ਰਾਜ ਵਜੋਂ ਬਿਨਾਂ ਬਹੁਤੀ ਦੇਰ ਕੀਤੇ ਹੜੱਪ ਲਿਆ। ਪੰਜਾਬੀਆਂ ਲਈ ਇਉਂ ਉਨ੍ਹਾਂ ਦੇ ਗੌਰਵ ਦਾ ਪ੍ਰਤੀਕ ਬਣੇ ਰਾਜ ਦਾ ਹੱਥਾਂ ਵਿੱਚੋਂ

ਅਣਕਿਆਸਿਆਂ ਖੁੱਸ ਜਾਣਾ, ਬੜਾ ਵੱਡਾ ਝਟਕਾ ਸੀ ਜਿਸ ਲਈ ਉਹ ਕਿਸੇ ਵੀ ਤਰ੍ਹਾਂ ਤਿਆਰ ਨਹੀਂ ਸਨ।

1839 ਈ: ਵਿਚ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋਣਾ, 1849 ਈ: ਵਿਚ ਪੰਜਾਬ ਦਾ ਅੰਗਰੇਜ਼ਾਂ ਦੇ ਹੱਥ ਆ ਜਾਣਾ, 1857 ਈ: ਦੀ ਆਜ਼ਾਦੀ ਦੀ ਪਹਿਲੀ ਜੰਗ ਜਿਸ ਨੂੰ ਅੰਗਰੇਜ਼ 'ਗ਼ਦਰ' ਗਰਦਾਨਦੇ ਸਨ, ਦੀ ਅਸਫਲਤਾ ਪਿੱਛੋਂ ਅੰਗਰੇਜ਼ੀ ਰਾਜ-ਸ਼ਕਤੀ ਦਾ ਸਿੱਕਾ ਮੰਨਿਆ ਜਾਣਾ ਅਤੇ 1858 ਈ: ਵਿਚ ਸਾਰੇ ਹਿੰਦੁਸਤਾਨ ਦਾ ਈਸਟ ਇੰਡੀਆ ਕੰਪਨੀ ਦੀ ਥਾਂ ਸਿੱਧਾ ਅੰਗਰੇਜ਼ੀ ਤਾਜ ਦੇ ਅਧੀਨ ਆ ਜਾਣਾ—ਇਹ ਘਟਨਾ-ਚੱਕਰ ਪੰਜਾਬੀਆਂ ਲਈ ਡਾਢੀ ਮਾਯੂਸੀ ਪੈਦਾ ਕਰਨ ਵਾਲਾ ਸੀ। ਉਂਜ ਗ਼ੁਲਾਮੀ ਦੀ ਹਾਲਤ ਸਾਰੇ ਹਿੰਦੁਸਤਾਨੀਆਂ ਲਈ ਦੁਖਦਾਈ ਅਤੇ ਨਿਰਾਸ਼ਾ-ਜਨਕ ਸੀ। ਪੰਜਾਬੀਆਂ ਲਈ ਇਹ ਵਿਸ਼ਾਦ ਹੋਰ ਵੀ ਤੀਖਣ ਸੀ, ਕਿਉਂਜੁ ਉਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੌਰਾਨ ਆਪਣੇ ਰਾਜ ਦਾ ਅਨੁਭਵ ਕਰ ਚੁੱਕੇ ਸਨ।

ਡਾ. ਗੁਰਦਰਸ਼ਨ ਸਿੰਘ ਢਿੱਲੋਂ ਦੇ ਸ਼ਬਦਾਂ ਵਿਚ :

> The period between 1849 and the rise of Singh Sabha was a time of acute pain, trauma, distress, confusion and even of some despair in the society. *(Insights into Sikh Religion and History, p. 136)*

ਇਨ੍ਹਾਂ ਹਾਲਤਾਂ ਵਿੱਚੋਂ ਦੇਸ ਵਿਚ ਕਈ ਸਮਾਜ ਸੁਧਾਰਕ ਲਹਿਰਾਂ ਚੱਲੀਆਂ। ਬ੍ਰਹਮੋ ਸਮਾਜ, ਆਰੀਆ ਸਮਾਜ, ਦੇਵ ਸਮਾਜ, ਜਮਾਤ ਅਹਿਮਦੀਆ ਅਲੀਗੜ੍ਹ ਅਤੇ ਸਿੰਘ ਸਭਾ ਦੀ ਸਥਾਪਨਾ ਬਿਲਕੁਲ ਥੋੜ੍ਹੇ-ਥੋੜ੍ਹੇ ਕਾਲੰਤਰ ਵਿਚ ਹੋਈ। ਪੰਜਾਬ ਵਿਚ ਇਨ੍ਹਾਂ ਸਭਨਾਂ ਦੇ ਕੇਂਦਰ ਖੁੱਲ੍ਹੇ। ਭਾਈ ਦਿੱਤ ਸਿੰਘ ਦੇ ਜੀਵਨ ਤੇ ਰਚਨਾ ਦੇ ਸੰਬੰਧ ਵਿਚ ਅਸੀਂ ਸਿੰਘ ਸਭਾ ਦੀ ਸਥਾਪਨਾ ਤੇ ਵਿਕਾਸ ਦੀ ਹੀ ਗੱਲ ਕਰਨੀ ਹੈ।

ਇਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਇਹ ਲਹਿਰਾਂ ਸਮਾਜ ਦੇ ਸੂਝਵਾਨ, ਚੇਤੰਨ ਅਤੇ ਭਾਰਤੀ ਵਿੱਦਿਆ ਦੇ ਨਾਲ-ਨਾਲ ਅੰਗਰੇਜ਼ੀ ਵਿੱਦਿਆ ਤੋਂ ਵੀ ਜਾਣੂ ਆਗੂਆਂ ਵੱਲੋਂ ਅੰਗਰੇਜ਼ਾਂ ਦੀ ਅਧੀਨਗੀ ਦੇ ਪ੍ਰਸੰਗ ਵਿਚ (1) ਆਪਣੇ ਅੰਦਰ ਝਾਤੀ ਮਾਰਨ, (2) ਆਪਣੇ ਖੁੱਸੇ ਆਤਮ-ਗੌਰਵ ਨੂੰ ਮੁੜ ਸਜਿੰਦ ਕਰਨ ਦੀ ਕੋਸ਼ਿਸ਼ ਵਿਚ ਆਪਣੇ ਵਿਰਸੇ ਦੀ ਵਡਿਆਈ ਨੂੰ ਜਾਣਨ ਤੇ ਉਜਾਗਰ ਕਰਨ, (3) ਆਪਣੇ ਪਛੜੇਵੇਂ ਦਾ ਕਾਰਨ ਬਣੀਆਂ ਸਦਾਚਾਰਿਕ ਤੇ ਸਮਾਜਿਕ ਖ਼ਾਮੀਆਂ ਦੀ ਨਿਸ਼ਾਨਦੇਹੀ ਕਰਨ, ਅਤੇ (4) ਅੰਗਰੇਜ਼ੀ ਰਾਜ ਨਾਲ ਸਿੱਧੇ ਸੰਪਰਕ ਦੇ ਪਰਿਣਾਮ ਵਜੋਂ ਪੈਦਾ ਹੋਈਆਂ ਨਵੀਆਂ ਸੰਭਾਵਨਾਵਾਂ ਨੂੰ ਪਛਾਣਨ, ਆਦਿ ਜਤਨਾਂ ਦੇ ਰੂਪ ਵਿਚ ਦੇਖੀਆਂ ਜਾ ਸਕਦੀਆਂ ਹਨ। ਹਾਂ, ਇਕ ਤਤਕਾਲੀ ਕਾਰਨ ਵੀ ਹੋਇਆ। ਅੰਗਰੇਜ਼ ਰਾਜ-ਸ਼ਕਤੀ ਦੇ ਪਸਾਰ ਦੇ ਸਮਾਨਾਂਤਰ ਈਸਾਈ ਧਰਮ ਦੇ ਫੈਲਾਅ ਵਿਚ ਆ ਰਹੀ ਤੇਜ਼ੀ ਤੋਂ ਭਾਰਤੀ ਧਰਮਾਂ, ਭਾਸ਼ਾਵਾਂ ਤੇ ਸਾਹਿਤ ਨੂੰ ਗੰਭੀਰ ਖ਼ਤਰਾ ਉਤਪੰਨ ਹੁੰਦਾ ਦਿੱਸਿਆ।

ਇਥੇ ਇਸ ਗੱਲ ਉੱਤੇ ਬਲ ਦੇਣਾ ਬਣਦਾ ਹੈ ਕਿ ਪੰਜਾਬ ਦੀ ਸਥਿਤੀ ਕਈ ਪੱਖਾਂ ਤੋਂ ਨਿਵੇਕਲੀ ਸੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਰਹਿ ਚੁੱਕਿਆ ਪੰਜਾਬ, ਅੰਗਰੇਜ਼ਾਂ ਦੇ ਕਬਜ਼ੇ ਵਿਚ ਆਉਣ ਵਾਲਾ ਭਾਰਤ ਦਾ ਸਭ ਤੋਂ ਅਖ਼ੀਰਲਾ ਰਾਜ ਸੀ। ਅਜੇ ਜ਼ਖ਼ਮ ਅੱਲੇ ਸਨ। ਅੰਗਰੇਜ਼ਾਂ ਦੇ ਜੂਲੇ ਹੇਠੋਂ ਇਕਦਮ ਨਿਕਲ ਸਕਣਾ ਸੰਭਵ

ਨਹੀਂ ਸੀ। ਸਿੱਖਾਂ ਅਤੇ ਅੰਗਰੇਜ਼ਾਂ ਦੀਆਂ ਲੜਾਈਆਂ ਵਿਚ ਸਿੱਖ ਫ਼ੌਜਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਸੀ। ਇਸ ਹਾਲਤ ਵਿਚ ਉਨ੍ਹਾਂ ਲਈ ਇਹੋ ਰਾਹ ਰਹਿ ਗਿਆ ਸੀ।

ਡਾ. ਗੁਰਦਰਸ਼ਨ ਸਿੰਘ ਢਿੱਲੋਂ ਆਪਣੀ ਉਪਰੋਕਤ ਪੁਸਤਕ (ਪੰਨਾ 135) ਵਿਚ ਲਿਖਦੇ ਹਨ :

> They (The Sikhs) rightly realised that before they could consciously and usefully start any political struggle with the British masters, they had to revive and reinvigorate their religious understanding and discipline...the Sikhs at this time decided first to reinforce their socio-religious base and strength before taking up the political challenges.

1873 ਵਿਚ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਸਿੰਘ ਸਭਾ ਬਣਾਈ ਗਈ। ਸਿੰਘ ਸਭਾ ਲਹਿਰ ਦੇ ਆਰੰਭ ਤੋਂ ਪਹਿਲਾਂ ਨਿਰੰਕਾਰੀ ਅਤੇ ਨਾਮਧਾਰੀ ਦੋ ਲਹਿਰਾਂ ਵੀ ਚੱਲੀਆਂ।

## 6.ਅ. ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ

ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ ਦੇ ਫ਼ੌਰੀ ਕਾਰਨਾਂ ਵਿੱਚੋਂ ਇਕ ਤਾਂ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਵਿਦਿਆਰਥੀਆਂ ਵੱਲੋਂ ਈਸਾਈ ਮੱਤ ਧਾਰਨ ਕਰਨ ਦੀ ਇੱਛਾ ਪ੍ਰਗਟ ਕਰਨਾ ਸੀ। ਦੂਜਾ ਅੰਗਰੇਜ਼ਾਂ ਦੇ ਨਿਰਦੇਸ਼ਨ ਅਧੀਨ ਪੰਜਾਬੀ ਵਿਚ ਪੁਸਤਕਾਂ ਲਿਖਣ ਵਾਲੇ ਪੰਡਤ ਸ਼ਰਧਾ ਰਾਮ ਫ਼ਿਲੌਰੀ ਵੱਲੋਂ ਗੁਰੂ ਕੇ ਬਾਗ਼ ਵਿਚ ਦਿੱਤੇ ਆਪਣੇ ਵਿਖਿਆਨਾਂ ਵਿਚ ਸਿੱਖ ਗੁਰੂਆਂ ਅਤੇ ਸਿੱਖ ਮੱਤ ਬਾਰੇ ਇਤਰਾਜ਼ ਯੋਗ ਟਿੱਪਣੀਆਂ ਕੀਤੇ ਜਾਣਾ ਸੀ। ਡਾ. ਬਲਬੀਰ ਸਿੰਘ ਅਨੁਸਾਰ, "ਅੰਮ੍ਰਿਤਸਰ ਵਿਚ ਸਿੰਘ ਸਭਾ ਦਾ ਬਣਨਾ ਕੇਵਲ ਸ਼ਰਧਾ ਰਾਮ ਫ਼ਿਲੌਰੀ ਕਰਕੇ ਹੀ ਨਹੀਂ ਸੀ। ਇਸ ਦੇ ਨਾਲ ਕਈ ਹੋਰ ਸੰਮਿਲਤ ਕਾਰਨ ਵੀ ਸਨ। ਸ਼ਰਧਾ ਰਾਮ ਤਾਂ ਕੇਵਲ ਇਨ੍ਹਾਂ ਸਬੱਬਾਂ ਦੀ ਪੌੜੀ ਦਾ ਇਕ ਡੰਡਾ ਸੀ, ਅਖ਼ੀਰਲਾ ਡੰਡਾ। ਇਸ ਤੋਂ ਛੁੱਟ ਇਕ ਖ਼ਾਸ ਚੀਜ਼ ਸੀ ਜੋ ਦੇਰ ਤੋਂ ਰੜਕ ਰਹੀ ਸੀ–ਇਹ ਸੀ ਪਾਦਰੀਆਂ ਦਾ ਰਵੱਯਾ। ਈਸਾਈ ਪ੍ਰਚਾਰ, ਦਰਬਾਰ ਸਾਹਿਬ ਦੇ ਲਾਗਲਿਆਂ ਬੁੰਗਿਆਂ ਵਿਚ, ਖੁੱਲ੍ਹਾ ਹੋ ਰਿਹਾ ਸੀ।..."[36]

ਇਨ੍ਹਾਂ ਹਾਲਤਾਂ ਵਿਚ ਸਰਦਾਰ ਠਾਕਰ ਸਿੰਘ ਸੰਧਾਵਾਲੀਆ, ਬਾਬਾ ਖੇਮ ਸਿੰਘ ਬੇਦੀ, ਕਪੂਰਥਲੇ ਦੇ ਕੰਵਰ ਬਿਕਰਮ ਸਿੰਘ, ਗਿਆਨੀ ਗਿਆਨ ਸਿੰਘ ਅਤੇ ਭਾਈ ਹਰਸਾ ਸਿੰਘ ਨੇ ਆਪਸ ਵਿਚ ਬੈਠ ਕੇ ਸਲਾਹ ਮਸ਼ਵਰਾ ਕੀਤਾ।

ਡਾ. ਗੁਰਦੇਵ ਸਿੰਘ ਸਿੱਧੂ ਅਨੁਸਾਰ 28 ਜੁਲਾਈ, 1873 ਨੂੰ ਅੰਮ੍ਰਿਤਸਰ ਵਿਖੇ ਮਜੀਠੀਆਂ ਦੇ ਬੁੰਗੇ ਵਿਚ ਇਕ ਇਕੱਤਰਤਾ ਹੋਈ, ਜਿਸ ਵਿਚ ਸਿੰਘ ਸਭਾ ਨਾਉਂ ਦੀ ਜਥੇਬੰਦੀ ਦੀ ਸਥਾਪਨਾ ਦਾ ਨਿਰਣਾ ਲਿਆ ਗਿਆ।[37]

---

36. ਡਾ. ਬਲਬੀਰ ਸਿੰਘ, *ਸ੍ਰੀ 'ਚਰਣਿ ਹਰਿ' ਵਿਸਥਾਰ*, ਸੈਂਚੀ ੨, ਪੰਨਾ 65.
37. ਡਾ. ਗੁਰਦੇਵ ਸਿੰਘ ਸਿੱਧੂ, *ਪ੍ਰੋ. ਗੁਰਮੁਖ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 5.

ਪਹਿਲੀ ਅਕਤੂਬਰ 1873 ਨੂੰ ਅਕਾਲ ਤਖ਼ਤ ਦੇ ਸਾਹਮਣੇ ਹੋਈ ਇਕੱਤਰਤਾ ਵਿਚ ਸ੍ਰੀ ਗੁਰੂ ਸਿੰਘ ਸਭਾ ਬਣਾਉਣ ਦਾ ਐਲਾਨ ਹੋਇਆ। ਸਰਦਾਰ ਠਾਕਰ ਸਿੰਘ ਸੰਧਾਵਾਲੀਆ ਇਸ ਦੇ ਪ੍ਰਧਾਨ, ਗਿਆਨੀ ਗਿਆਨ ਸਿੰਘ ਸਕੱਤਰ ਅਤੇ ਸ: ਅਮਰ ਸਿੰਘ ਸਹਾਇਕ ਸਕੱਤਰ ਬਣੇ।

ਇਸ ਸਭਾ ਦੇ ਮੁੱਖ ਉਦੇਸ਼ਾਂ ਵਿਚ (ੳ) ਸਿੱਖੀ ਦਾ ਪ੍ਰਚਾਰ, (ਅ) ਇਸ ਦੀ ਉੱਚੀ ਸ਼ਾਨ ਦੀ ਬਹਾਲੀ, (ੲ) ਸਿੱਖ ਧਰਮ ਤੇ ਇਤਿਹਾਸ ਨਾਲ ਸੰਬੰਧਿਤ ਸਾਹਿਤ ਨੂੰ ਛਾਪਣਾ, (ਸ) ਪੰਜਾਬੀ ਦੀ ਉੱਨਤੀ ਲਈ ਜਤਨ ਕਰਨੇ, (ਹ) ਸਮਾਜ ਸੁਧਾਰ, ਆਦਿ ਸ਼ਾਮਲ ਸਨ।

## 6.ੲ. ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੀ ਸਥਾਪਨਾ

ਸਿੰਘ ਸਭਾ ਅੰਮ੍ਰਿਤਸਰ ਦੇ ਬਣਨ ਤੋਂ ਲਗ-ਪਗ ਛੇ ਸਾਲਾਂ ਪਿੱਛੋਂ ਸਿੰਘ ਸਭਾ ਲਾਹੌਰ ਦੀ ਸਥਾਪਨਾ ਹੋਈ। ਇਸ ਸਭਾ ਨੂੰ ਸਥਾਪਿਤ ਕਰਨ ਪਿੱਛੇ ਕਿਹੜੇ ਕਾਰਨ ਸਨ ?

ਡਾ. ਗੁਰਦੇਵ ਸਿੰਘ ਸਿੱਧੂ ਕਰਤਾ *ਪ੍ਰੋ. ਗੁਰਮੁਖ ਸਿੰਘ : ਜੀਵਨ ਅਤੇ ਰਚਨਾ*[38] ਵਿਚ ਲਿਖਦੇ ਹਨ: "ਸਿੱਖ ਧਰਮ ਦੇ ਪ੍ਰਚਾਰ ਹਿਤ ਕਾਇਮ ਕੀਤੀ ਸਿੰਘ ਸਭਾ, ਅੰਮ੍ਰਿਤਸਰ ਉਨੀ ਕ੍ਰਿਆਸ਼ੀਲ ਨਹੀਂ ਸੀ। ਇਸ ਸਭਾ ਦੇ ਬਹੁਤ ਸਰਗਰਮ ਨਾ ਹੋਣ ਦਾ ਕਾਰਨ ਇਸ ਦੀ ਬਣਤਰ ਵਿਚਲਾ ਇਹ ਬੁਨਿਆਦੀ ਨੁਕਸ ਸੀ ਕਿ ਇਸ ਦੇ ਸੰਚਾਲਕ ਵਿਭਿੰਨ ਵਿਚਾਰਾਂ ਦੇ ਧਾਰਨੀ ਸਨ।"

ਇਸ ਸਿੰਘ ਸਭਾ ਦੇ ਪ੍ਰਧਾਨ ਸ: ਠਾਕਰ ਸਿੰਘ ਸੰਧਾਵਾਲੀਆ ਪੁਰਾਣੇ ਸਿੱਖ ਸਰਦਾਰਾਂ ਵਿੱਚੋਂ ਸਨ, ਜਿਹੜੇ ਸਿੱਖਾਂ ਕੋਲੋਂ ਰਾਜ-ਸ਼ਕਤੀ ਖੁਸ ਜਾਣ ਤੋਂ ਦੁਖੀ ਸਨ। ਉਨ੍ਹਾਂ ਦਾ ਅਜੇ ਵੀ ਜਤਨ ਸੀ ਕਿ ਮਹਾਰਾਜਾ ਦਲੀਪ ਸਿੰਘ ਨੂੰ ਕਿਵੇਂ ਨਾ ਕਿਵੇਂ ਪੰਜਾਬ ਬੁਲਾ ਕੇ ਰਾਜ-ਭਾਗ ਦਾ ਮਾਲਕ ਬਣਾਇਆ ਜਾਵੇ। ਇਸ ਲਈ ਅੰਗਰੇਜ਼ਾਂ ਨਾਲ ਕਿਸੇ ਵੀ ਤਰ੍ਹਾਂ ਦਾ ਮੇਲ-ਜੋਲ ਰੱਖਣ ਦੇ ਉਹ ਹੱਕ ਵਿਚ ਨਹੀਂ ਸਨ। ਦੂਜੇ ਮੈਂਬਰ ਬਾਬਾ ਖੇਮ ਸਿੰਘ ਬੇਦੀ ਆਪਣੇ ਆਪ ਨੂੰ ਗੁਰੂ ਬੰਸ ਵਿੱਚੋਂ ਮੰਨਣ ਕਾਰਨ ਵਿਸ਼ੇਸ਼ ਅਧਿਕਾਰਾਂ ਦੇ ਪਾਤਰ ਸਮਝਦੇ ਸਨ। ਉਹ ਅੰਗਰੇਜ਼ਾਂ ਦੇ ਪੱਖ ਵਿਚ ਸਨ, ਪਰ ਕੋਈ ਅਜਿਹੀ ਸਰਗਰਮੀ ਜਾਂ ਤਬਦੀਲੀ ਦੇ ਹੱਕ ਵਿਚ ਨਹੀਂ ਸਨ, ਜਿਸ ਦੇ ਕਰਕੇ ਉਨ੍ਹਾਂ ਦੇ ਹਿੰਦੂ-ਸਿੱਖਾਂ ਵਿਚ ਬਣੇ ਪ੍ਰਭਾਵ ਵਿਚ ਕੋਈ ਕਮੀ ਆਵੇ। ਕੰਵਰ ਬਿਕਰਮ ਸਿੰਘ ਸਿੱਖ ਧਰਮ ਨੂੰ ਇਸ ਦੇ ਖ਼ਾਲਸ ਰੂਪ ਵਿਚ ਪ੍ਰਚਾਰਨਾ ਲੋੜਦੇ ਸਨ।

ਇਕ ਕਾਰਨ ਇਹ ਵੀ ਸੀ ਕਿ ਇਸ ਸਭਾ ਨਾਲ ਜੁੜੇ ਬਹੁਤੇ ਲੋਕ ਸਮਾਜ ਦੇ ਪ੍ਰਤਿਸ਼ਠਤ ਵਰਗਾਂ ਵਿੱਚੋਂ ਸਨ, ਜਦੋਂ ਕਿ ਸਿੰਘ ਸਭਾ ਦੇ ਉਦੇਸ਼ਾਂ ਨੂੰ ਆਮ ਲੋਕਾਂ ਤੱਕ ਲਿਜਾਣ ਲਈ ਉਨ੍ਹਾਂ ਲੋਕਾਂ ਦੀ ਲੋੜ ਸੀ, ਜਿਹੜੇ ਲੋਕਾਂ ਵਿਚ ਆਮ ਘੁਲ-ਮਿਲ ਸਕਣ।

2 ਨਵੰਬਰ 1879 ਈ: ਵਿਚ ਸਿੰਘ ਸਭਾ ਲਾਹੌਰ ਦੀ ਸਥਾਪਨਾ ਹੋਈ। ਪ੍ਰੋ. ਗੁਰਮੁਖ ਸਿੰਘ, ਭਾਈ ਦਿੱਤ ਸਿੰਘ ਆਦਿ ਸੱਜਣ ਇਸ ਦੇ ਮੋਢੀ ਸਨ। ਇਸ ਦੇ

---

38. *ਉਹੀ*, ਪੰਨਾ 11.

ਪਹਿਲੇ ਪ੍ਰਧਾਨ ਦੀਵਾਨ ਬੂਟਾ ਸਿੰਘ ਤੇ ਸਕੱਤਰ ਪ੍ਰੋ. ਗੁਰਮੁਖ ਸਿੰਘ ਸਨ। ਭਾਈ ਹਰਸਾ ਸਿੰਘ ਅਤੇ ਭਾਈ ਕਰਮ ਸਿੰਘ ਇਸ ਦੀ ਕਾਰਜਕਾਰਨੀ ਵਿਚ ਸਨ।

ਇਸ ਸਭਾ ਦੀ ਸਥਾਪਨਾ ਸਿੰਘ ਸਭਾ ਲਹਿਰ ਵਿਚ ਇਕ ਮੀਲ-ਪੱਥਰ ਸਾਬਤ ਹੋਈ। ਇਸ ਸਭਾ ਵੱਲੋਂ ਸ਼ਹਿਰਾਂ ਅਤੇ ਪਿੰਡਾਂ ਵਿਚ ਥਾਂ-ਥਾਂ ਸਿੰਘ ਸਭਾਵਾਂ ਸਥਾਪਿਤ ਕੀਤੀਆਂ ਗਈਆਂ। ਵੱਡੀ ਮਾਤਰਾ ਵਿਚ ਸਾਹਿਤ ਰਚਿਆ ਤੇ ਪ੍ਰਕਾਸ਼ਿਤ ਕੀਤਾ ਗਿਆ। *ਖ਼ਾਲਸਾ ਅਖ਼ਬਾਰ*, ਲਾਹੌਰ ਦਾ ਚਾਲੂ ਹੋਣਾ ਅਤੇ ਪਾਠਕਾਂ ਵਿਚ ਇਸ ਦਾ ਹਰਮਨ ਪਿਆਰਾ ਹੋਣਾ, ਇਸ ਸਭਾ ਦੀ ਵੱਡੀ ਪ੍ਰਾਪਤੀ ਸੀ।

ਵਿਭਿੰਨ ਸਿੰਘ ਸਭਾਵਾਂ ਦੇ ਕਾਰਜ ਵਿਚ ਤਾਲਮੇਲ ਰੱਖਣ ਲਈ 11 ਅਪ੍ਰੈਲ, 1883 ਈਸਵੀ ਵਿਚ ਖ਼ਾਲਸਾ ਦੀਵਾਨ ਅੰਮ੍ਰਿਤਸਰ ਬਣਿਆ। ਪ੍ਰੋ. ਗੁਰਮੁਖ ਸਿੰਘ ਇਸ ਦੀਵਾਨ ਦੇ ਸਕੱਤਰ ਬਣਾਏ ਗਏ। ਬਾਬਾ ਖੇਮ ਸਿੰਘ ਬੇਦੀ ਇਸ ਦੇ ਪ੍ਰਧਾਨ ਸਨ। ਪਿੱਛੋਂ ਜਾ ਕੇ ਖ਼ਾਲਸਾ ਦੀਵਾਨ ਲਾਹੌਰ ਵੀ ਬਣਿਆ।

ਭਾਈ ਦਿੱਤ ਸਿੰਘ ਸਿੰਘ ਸਭਾ ਲਹਿਰ ਦੇ ਉਸਰੱਈਆਂ ਵਿੱਚੋਂ ਸਨ। 12 ਜੂਨ, 1886 ਈਸਵੀ ਨੂੰ ਲਾਹੌਰ ਤੋਂ *ਖ਼ਾਲਸਾ ਅਖ਼ਬਾਰ*, ਲਾਹੌਰ ਸ਼ੁਰੂ ਹੋਇਆ। ਪਹਿਲੇ ਕੁਝ ਇਕ ਅੰਕਾਂ ਨੂੰ ਛੱਡ ਕੇ, ਭਾਈ ਦਿੱਤ ਸਿੰਘ ਆਪਣੀ ਆਯੂ ਦੇ ਆਖ਼ਰੀ ਦਿਨ ਤੱਕ ਇਸ ਦੇ ਸੰਪਾਦਕ ਰਹੇ। ਭਾਈ ਦਿੱਤ ਸਿੰਘ ਨੇ ਇਸ ਅਖ਼ਬਾਰ ਨੂੰ ਚਲਾਉਣ ਲਈ ਅਤੇ ਸਿੰਘ ਸਭਾ ਦੇ ਆਸ਼ਿਆਂ ਅਨੁਸਾਰ ਸਾਹਿਤ ਦੀ ਰਚਨਾ ਕਰਨ ਲਈ ਜਿਵੇਂ ਜਾਨ ਤੋੜ ਕੇ ਕੰਮ ਕੀਤਾ ਅਤੇ ਹੋਰ ਕਈ ਪ੍ਰਕਾਰ ਦੀਆਂ ਜਥੇਬੰਦਕ ਜ਼ੁੰਮੇਵਾਰੀਆਂ ਨੂੰ ਨਿਭਾਇਆ, ਇਸ ਅਦੁੱਤੀ ਸੇਵਾ ਕਾਰਨ ਉਹ ਵੱਡੇ ਜਸ ਦੇ ਅਧਿਕਾਰੀ ਬਣੇ।

## 6.ਸ. ਭਾਈ ਦਿੱਤ ਸਿੰਘ ਦਾ ਸਿੰਘ ਸਭਾ ਲਹਿਰ ਵਿਚ ਪ੍ਰਵੇਸ਼, ਕਦੋਂ ?

ਭਾਈ ਦਿੱਤ ਸਿੰਘ ਬਾਰੇ ਅੱਗੇ ਗੱਲ ਤੋਰਨ ਤੋਂ ਪਹਿਲਾਂ ਅਸੀਂ ਉਨ੍ਹਾਂ ਨਾਲ ਹੀ ਸੰਬੰਧਿਤ ਦੋ ਵਿਸ਼ਿਆਂ ਬਾਰੇ ਕੁਝ ਹੋਰ ਵਿਚਾਰ ਕਰਨਾ ਜ਼ਰੂਰੀ ਸਮਝਦੇ ਹਾਂ। ਇਕ ਹੈ ਕਿ ਭਾਈ ਦਿੱਤ ਸਿੰਘ ਦਾ ਆਰੀਆ ਸਮਾਜ ਨਾਲ ਸੰਬੰਧ ਕਿਹੋ ਜਿਹਾ ਰਿਹਾ ਅਤੇ ਕਿੰਨੀ ਦੇਰ ਰਿਹਾ। ਦੂਜਾ ਹੈ ਕਿ ਭਾਈ ਦਿੱਤ ਸਿੰਘ ਸਿੰਘ ਸਭਾ ਲਹਿਰ ਦੇ ਕਿਹੜੇ ਪੜਾਅ 'ਤੇ ਸਿੰਘ ਸਭੀਏ ਬਣੇ। ਹੋਰ ਸਪਸ਼ਟ ਕਹਿਣਾ ਹੋਵੇ ਤਾਂ ਇਹ ਜਾਣਨ ਦੀ ਜ਼ਰੂਰਤ ਹੈ ਕਿ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ 1873 ਈ: ਵਿਚ ਸਥਾਪਿਤੀ ਸਮੇਂ ਭਾਈ ਦਿੱਤ ਸਿੰਘ ਕਿਥੇ ਸਨ। ਕੀ ਉਹ ਇਸ ਪਹਿਲੀ ਸਿੰਘ ਸਭਾ ਦੇ ਮੋਢੀ ਮੈਂਬਰ ਸਨ ? ਗਿਆਨੀ ਕਰਤਾਰ ਸਿੰਘ 'ਸਰਹੱਦੀ'[39] ਦਾ ਮੱਤ ਹੈ ਕਿ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਨੇ ਜਿਨ੍ਹਾਂ ਚਾਰ ਸਾਥੀਆਂ ਦੀ ਸਹਾਇਤਾ ਨਾਲ ਸਿੰਘ ਸਭਾ ਅੰਮ੍ਰਿਤਸਰ ਸਥਾਪਿਤ ਕੀਤੀ, ਉਨ੍ਹਾਂ ਵਿਚ ਭਾਈ ਦਿੱਤ ਸਿੰਘ ਵੀ ਸਨ।

ਉਪਰੋਕਤ ਦੋਵੇਂ ਵਿਸ਼ੇ ਅੰਤਰ-ਸੰਬੰਧਿਤ ਹਨ। ਜੇ ਇਹ ਪ੍ਰਮਾਣਿਤ ਹੁੰਦਾ ਹੈ ਕਿ ਭਾਈ ਦਿੱਤ ਸਿੰਘ 1873 ਵਿਚ ਹੀ ਸਿੰਘ ਸਭਾ ਵਿਚ ਆ ਗਏ ਸਨ, ਤਦ ਉਨ੍ਹਾਂ ਦਾ ਆਰੀਆ ਸਮਾਜ ਵਿਚ ਆਉਣਾ ਸੱਚ ਨਹੀਂ ਜਾਪਦਾ।

---

39. ਗਿਆਨੀ ਕਰਤਾਰ ਸਿੰਘ 'ਸਰਹੱਦੀ', *ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ*, ਯਮਨਾਨਗਰ, 1974, ਪੰਨੇ 94-95.

ਹੁਣ ਅਸੀਂ ਪਹਿਲੇ ਵਿਸ਼ੇ ਨੂੰ ਲੈਂਦੇ ਹਾਂ। ਗਿਆਨੀ ਗੁਰਦਿੱਤ ਸਿੰਘ ਹੁਰਾਂ[40] ਨੇ *ਸਿੰਘ ਸਭਾ ਪੱਤ੍ਰਿਕਾ* ਦੇ 'ਸਪਲੀਮੈਂਟ' ਸਤੰਬਰ 1990 ਵਿਚ 'ਧਾਰਮਿਕ ਚੇਹਰੇ ਜ਼ਮੀਮਾਂ ਸ਼ੁੱਧੀ ਪੱਤਰ' ਨਾਉਂ ਦੇ ਨਿੰਦਿਆ ਪੱਤਰ ਦਾ ਹਵਾਲਾ ਦਿੱਤਾ ਹੈ। ਇਸ ਵਿੱਚੋਂ ਹੇਠਾਂ ਦਿੱਤੀਆਂ ਸਤਰਾਂ ਸਾਡੀ ਇਸ ਵਿਚਾਰ ਨਾਲ ਸੰਬੰਧਿਤ ਹਨ:

> ਲਾਹੌਰ ਦੇ ਆਰੀਆ ਸਮਾਜ ਵਿਚ ਭੀ ਭਾਈ ਦਿੱਤ ਸਿੰਘ ਪੰਜ ਸੱਤ ਬਰਸ ਲੈਕਚਰ ਵਿਖਿਆਨ ਦਿੰਦੇ ਰਹੇ ਹਨ, ਆਰੀਆ ਸਮਾਜ ਵਿਚ ਮਾਨਨੀਯ ਪੁਰਸ਼ ਸਮਝੇ ਜਾਂਦੇ ਹਨ। ਆਪ ਸੰਨ 1888 ਦੇ ਲਗਭਗ ਆਰੀਆ ਸਮਾਜ ਤੋਂ ਲਾਹੌਰ ਦੀ ਸਿੰਘ ਸਭਾ ਵਿਚ ਆਏ। *(ਪੰਨਾ 45)*

ਇਸ ਤੋਂ ਪੂਰਬਲੀ ਅਵਸਥਾ ਬਾਰੇ ਵੀ ਇਸ ਨਿੰਦਿਆ ਪੱਤਰ ਵਿਚ ਜੋ ਵੇਰਵਾ ਹੈ, ਉਹ ਇਸ ਪ੍ਰਕਾਰ ਹੈ:

> ਚੱਠੇ ਪਿੰਡ ਦੇ ਗਿਰਦ ਨਿਵਾਂਹ ਵਿਚ ਲੋਕ ਆਖਦੇ ਹਨ ਭਾਈ ਦਿੱਤ ਸਿੰਘ ਐਸੇ ਵਿਦਵਾਨ ਹਨ ਜੋ ਕੋਈ ਗੁਲਾਬਦਾਸ ਦੇ ਮੱਤ ਨੂੰ ਬੁਰਾ ਜਾਣਦੇ ਹਨ, ਭਾਈ ਦਿੱਤ ਸਿੰਘ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਦੁਆਰਾ, ਘਟਾ ਲੈਣ ਲਈ ਐਨੇ ਤਕੜੇ ਹਨ, ਉਸੀ ਮੱਤ ਵੱਲ ਘੇਰ ਲਿਆਉਂਦੇ ਹਨ ਜੋ ਆਪ ਫਕੀਰੀ ਦੇ ਭੇਸ ਵਿਚ ਦੇਸ਼-ਵਿਦੇਸ਼ ਭਰਮਦੇ ਫਿਰਦੇ ਸਨ, ਉਸ ਸਮੇਂ ਭਾਈ ਜਵਾਹਰ ਸਿੰਘ ਜੀ ਗੁਲਾਬਦਾਸੀਏ ਜੋ ਅੱਜ-ਕੱਲ੍ਹ ਇਨ੍ਹਾਂ ਦੀ ਚਾਰਯਾਰੀ ਦੇ ਮੁਖੀਆਂ ਵਿਚੋਂ ਹਨ, ਏਨ੍ਹਾਂ ਦੇ ਜੋੜੀਦਾਰ ਬਣੇ। ਫਕੀਰੀ ਤਿਆਗ ਕਰ ਦੋਵਾਂ ਨੇ ਪਹਿਲਾਂ ਸ੍ਰੀ ਅੰਮ੍ਰਿਤਸਰ ਮਕਾਨ ਕਿਰਾਏ ਉੱਤੇ ਲੈ ਲੀਤਾ। ਪਿੱਛੋਂ ਦੋਵਾਂ ਨੇ ਲਾਹੌਰ ਆ ਟਿਕਾਣਾ ਕੀਤਾ।[41]

ਉਪਰੋਕਤ ਦੋ ਟੂਕਾਂ ਤੋਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਭਾਈ ਦਿੱਤ ਸਿੰਘ ਆਪਣੇ ਜੋੜੀਦਾਰ ਭਾਈ ਜਵਾਹਰ ਸਿੰਘ ਨਾਲ ਗੁਲਾਬਦਾਸੀ ਮੱਤ ਤਿਆਗ ਕੇ ਆਰੀਆ ਸਮਾਜ ਵੱਲ ਆਏ। ਫਿਰ 1888 ਈ: ਦੇ ਨੇੜੇ ਆਰੀਆ ਸਮਾਜ ਤੋਂ ਮੁਕੰਮਲ ਤੌਰ 'ਤੇ ਤੋੜ ਵਿਛੋੜਾ ਕਰ ਲਿਆ। ਭਾਈ ਦਿੱਤ ਸਿੰਘ ਦੀ ਵਿਦਵਤਾ, ਤਰਕ-ਸ਼ਕਤੀ ਤੇ ਭਾਸ਼ਣ-ਕਲਾ ਦੀ ਪ੍ਰਸਿੱਧੀ ਤਦ ਤਾਈਂ ਹੋ ਚੁੱਕੀ ਸੀ।

ਇਸੇ ਪ੍ਰਸੰਗ ਵਿਚ ਸਾਨੂੰ ਇਕ ਹੋਰ ਗਵਾਹੀ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 26, ਮਿਤੀ 29 ਜੂਨ, 1889 ਵਿਚ ਛਪੇ 'ਇਕ ਸਿੰਘ' ਦੇ ਪੱਤਰ ਤੋਂ ਮਿਲਦੀ ਹੈ। ਇਹ ਪੱਤਰ ਕਿਸੇ 'ਭਾਈ ਆਰਯ' ਨੂੰ ਸੰਬੋਧਿਤ ਹੈ। ਇਸ ਲੰਮੇ ਪੱਤਰ ਵਿਚ ਇਕ ਥਾਂ ਇਹ ਸਤਰਾਂ ਆਉਂਦੀਆਂ ਹਨ:

> ਖਾਲਸਾ ਅਖਬਾਰ ਨੇ ਆਰਯ ਸਮਾਜ ਦੀ ਬਾਬਤ ਕੋਈ ਬੁਰਾ ਨਹੀਂ ਲਿਖਿਆ ਸੀ ਜਿਸ ਪਰ ਏਕ ਆਰਯ ਜੀ ਨੇ (ਆਉ ਬੈਲ ਮੁਝੇ ਮਾਰ) ਵਾਲੀ ਗੱਲ ਕੀਤੀ ਹੈ—
>
> ਪ੍ਰਤੀਤ ਹੁੰਦਾ ਹੈ ਜੋ ਇਹ (ਏਕ ਆਰਯ) ਅਪਨੇ ਆਪ ਨੂੰ ਆਰਯ ਸਮਾਜ ਦਾ ਸੱਚਾ ਖੈਰ ਖ੍ਵਾਹ ਹੋ ਕੇ ਦਿਖਾਉਂਦਾ ਹੈ ਭਾਈ ਆਰਯਾ ਜੀ ਆਪ ਨੂੰ ਯਾਦ ਰਹੇ ਜੋ (ਘਰੋਂ ਆਵਾਂ ਮੈਂ ਤੇ ਸਨੇਹੇ ਦੇਵੇਂ ਤੂੰ) ਅਰਥਾਤ ਖਾਲਸਾ ਅਖਬਾਰ ਦਾ ਐਡੀਟਰ ਤਾਂ ਉਸ ਸਮਯ ਤੋਂ ਆਰਯ ਸਮਾਜ ਵਿਚ ਰਿਹਾ ਹੈ ਜਦ ਤੇ ਸਮਾਜ ਬਨਿਆ ਹੈ ਪਰ ਆਪ ਤਾਂ ਉਸ ਸਮੇਂ ਸਮਾਜ ਦੀ ਅਪੇਖਯਾ ਕਰਕੇ ਜਨਮੇ ਭੀ ਨਹੀਂ ਹੋਵੋਗੇ— ਇਸ ਵਾਸਤੇ ਆਪ ਐਡੇ ਸਮਾਜ ਦੇ ਤਰਫਦਾਰ ਹੋ ਕੇ ਨਾ ਦਿਖਾਵੋ ਅਰ ਇਸ ਕਹਾਨੀ

---

40. ਗਿਆਨੀ ਗੁਰਦਿੱਤ ਸਿੰਘ (ਸੰਪਾ.), *ਸਿੰਘ ਸਭਾ ਪੱਤ੍ਰਿਕਾ* 'ਸਪਲੀਮੈਂਟ', 'ਜੀਵਨ ਤੇ ਰਚਨਾ ਭਾਈ ਦਿੱਤ ਸਿੰਘ ਗਿਆਨੀ', ਸਤੰਬਰ, 1990, ਪੰਨਾ 45.
41. *ਉਹੀ*।

ਦੀ ਤਰਹਿ ਸਮਝੋ ਕਿ ਇਕ ਲੜਕੇ ਨੇ ਅਪਨੀ ਮਾਂ ਤੇ ਪੁਛਿਯਾ ਕਿ ਮਾਂ ਮੈਂ ਨਾਨਕੇ ਜਾਂਦਾ ਹਾਂ ਉਸ ਦੀ ਮਾਈ ਨੇ ਆਖਯਾ ਕਿ ਪੁਤ੍ਰ ਉਹ ਮੇਰੇ ਪੇਉਕੇ ਹਨ—ਇਸ ਦਾ ਭਾਵ ਹੈ ਕਿ ਮੈਂ ਤੇਰੇ ਨਾਨਕਿਆਂ ਦਾ ਹਾਲ ਤੇਰੇ ਤੋਂ ਬਹੁਤ ਜਾਨਦੀ ਹੈਂ ਇਸੀ ਪ੍ਰਕਾਰ (ਏਕ ਆਰਯ) ਜੀ ਆਪ ਨਾਲੋਂ ਖਾਲਸਾ ਅਖਬਾਰ ਦਾ ਐਡੀਟਰ ਸਮਾਜ ਦਾ ਹਾਲ ਬਹੁਤ ਜਾਨਦਾ ਹੈ—

ਇਸ ਪੱਤਰ ਵਿਚ ਅੱਗੇ ਇਹ ਵਾਕ ਵੀ ਆਉਂਦਾ ਹੈ :

"ਜਦ ਕਈ ਸਾਲ ਤਕ ਖਾਲਸਾ ਅਖਬਾਰ ਦਾ ਐਡੀਟਰ ਆਰਯਾ ਸਮਾਜ ਵਿਚ ਵਿਖਯਾਨ ਦਿੰਦਾ ਰਿਹਾ ਹੈ...।"

ਇਨ੍ਹਾਂ ਦੋ ਹਵਾਲਿਆਂ ਤੋਂ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਭਾਈ ਦਿੱਤ ਸਿੰਘ ਗੁਲਾਬਦਾਸੀ ਮੱਤ ਨੂੰ ਤਿਆਗ ਕੇ ਪਹਿਲਾਂ ਆਰੀਆ ਸਮਾਜ ਵਿਚ ਹੀ ਆਏ ਅਤੇ ਉਹ ਆਰੀਆ ਸਮਾਜ ਵਿਚ ਵਿਖਯਾਨ ਵੀ ਦਿੰਦੇ ਰਹੇ ਹਨ।

ਹਵਾਲੇ ਵਾਲੇ ਇਸ ਪੱਤਰ ਦੇ ਲੇਖਕ ਭਾਈ ਦਿੱਤ ਸਿੰਘ ਹੀ ਪ੍ਰਮਾਣਿਤ ਹੁੰਦੇ ਹਨ। ਇਕ ਤਾਂ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੇ ਹੋਰ ਅਨੇਕਾਂ ਪੱਤਰਾਂ ਦੇ ਨਾਲ ਉਨ੍ਹਾਂ ਦੇ ਲਿਖਣ ਵਾਲੇ ਦਾ ਨਾਉਂ ਜ਼ਰੂਰ ਛਪਦਾ ਸੀ। ਇਕ ਦੋ ਵਾਰੀ, ਸਗੋਂ ਇਹ ਸੂਚਨਾ ਵੀ ਅਖ਼ਬਾਰ ਵਿਚ ਛਪੀ ਮਿਲਦੀ ਹੈ ਕਿ ਲੇਖਕ ਦੇ ਨਾਉਂ ਅਤੇ ਪਤੇ ਤੋਂ ਬਿਨਾਂ ਆਏ ਪੱਤਰ ਛਾਪੇ ਨਹੀਂ ਜਾਣਗੇ। ਦੂਜਾ, ਇਸ ਪੱਤਰ ਵਿਚ ਆਖੀ ਗੱਲ ਨੂੰ ਸੰਪਾਦਕ ਵੱਲੋਂ ਕੱਟਿਆ ਨਹੀਂ ਗਿਆ। ਤੀਜਾ, ਇਸ ਲੰਮੇ ਪੱਤਰ ਵਿਚ ਭਾਈ ਦਿੱਤ ਸਿੰਘ ਦੀ ਲਿਖਤ ਦੇ ਕਈ ਲੱਛਣ, ਜਿਵੇਂ ਟੂਕਾਂ, ਅਖੌਤਾਂ, ਮੁਹਾਵਰੇ, ਵਿਨੋਦ, ਵਿਅੰਗ, ਆਦਿ ਮਿਲਦੇ ਹਨ।

ਇਸ ਤੋਂ ਇਹ ਅਨੁਮਾਨ ਵੀ ਹੁੰਦਾ ਹੈ ਕਿ ਭਾਈ ਦਿੱਤ ਸਿੰਘ ਕਈ ਵਰ੍ਹਿਆਂ ਤੱਕ ਬਿਨਾਂ ਕਿਸੇ ਖ਼ਾਸ ਭੇਦ-ਭਾਵ ਤੋਂ ਲਾਹੌਰ ਦੀਆਂ ਧਾਰਮਿਕ ਤੇ ਸਮਾਜਿਕ ਸਰਗਰਮੀਆਂ ਵਿਚ ਭਾਗ ਲੈਂਦੇ ਰਹੇ। ਉਨ੍ਹਾਂ ਜਿਹੇ ਵਿਦਵਾਨ ਤੇ ਵਕਤਾ ਲਈ ਆਰੀਆ ਸਮਾਜ ਦੀ ਸਟੇਜ ਮਿਲਦੀ ਰਹਿਣੀ ਸੁਭਾਵਿਕ ਗੱਲ ਸੀ।

*Encyclopaedia of Sikhism* ਵਿਚ ਭਾਈ ਦਿੱਤ ਸਿੰਘ ਸੰਬੰਧੀ ਇੰਦਰਾਜ ਵਿਚ ਦੱਸਿਆ ਹੈ ਕਿ ਭਾਈ ਦਿੱਤ ਸਿੰਘ ਅਤੇ ਉਨ੍ਹਾਂ ਦੇ ਮਿੱਤਰ ਭਾਈ ਜਵਾਹਰ ਸਿੰਘ ਨੇ ਸਿੱਖੀ ਵਿਚ ਆਉਣ ਪਿੱਛੋਂ ਵੀ ਦੇਰ ਤੱਕ ਆਰੀਆ ਸਮਾਜ ਨਾਲ ਸੰਬੰਧ ਬਣਾਈ ਰੱਖੇ ਸਨ। ਭਗਤ ਲਛਮਣ ਸਿੰਘ ਨੇ ਅੰਗਰੇਜ਼ੀ ਵਿਚ ਲਿਖੀ ਆਪਣੀ ਆਤਮ-ਕਥਾ ਵਿਚ ਇਨ੍ਹਾਂ ਬਾਰੇ ਸਪਸ਼ਟ ਲਿਖਿਆ ਹੈ : "I know how high was the esteem in which these men had been held in the Arya Samaj..."[42] ਇਹ ਸੰਬੰਧ 25 ਨਵੰਬਰ, 1888 ਦੇ ਜਲਸੇ ਤੋਂ ਪਿੱਛੋਂ ਹੀ ਟੁੱਟੇ ਜੋ ਆਰੀਆ ਸਮਾਜ ਲਾਹੌਰ ਦੀ ਗਿਆਰ੍ਹਵੀਂ ਵਰ੍ਹੇ-ਗੰਢ ਮਨਾਉਣ ਲਈ ਕੀਤਾ ਗਿਆ ਸੀ। ਇਸ ਵਿਚ ਆਰੀਆ ਸਮਾਜ ਦੇ ਕੁਝ ਵਕਤਾਵਾਂ ਨੇ ਸਿੱਖ ਗੁਰੂ ਸਾਹਿਬਾਨਾਂ ਬਾਰੇ ਠੇਸ ਪਹੁੰਚਾਉਂਦੀਆਂ ਟਿੱਪਣੀਆਂ ਕੀਤੀਆਂ ਸਨ। ਇਸ ਉਪਰੰਤ ਇਹ ਦੋਵੇਂ ਸੱਜਣ ਆਰੀਆ ਸਮਾਜ ਨੂੰ ਅਲਵਿਦਾ ਆਖ ਕੇ ਸਿੰਘ ਸਭਾ ਲਾਹੌਰ ਦੀਆਂ ਸਰਗਰਮੀਆਂ ਵਿਚ ਪੂਰੇ ਤਨ ਮਨ ਨਾਲ ਲੱਗ ਗਏ।

---

42. Bhagat Lakshman Singh, *Autobiography*, (ed. Ganda Singh), The Sikh Cultural Centre, Calcutta, 1965, p. 141.

ਭਗਤ ਲਛਮਣ ਸਿੰਘ ਨੇ ਉਪਰੋਕਤ ਪੁਸਤਕ ਦੇ ਪੰਨਾ 58 ਉੱਤੇ ਇਸ ਘਟਨਾ ਬਾਰੇ ਬੜਾ ਸਪਸ਼ਟ ਲਿਖਿਆ ਹੈ। ਉਨ੍ਹਾਂ ਅਨੁਸਾਰ ਵੱਛੋਵਾਲੀ ਦੇ ਆਰੀਆ ਸਮਾਜ ਮੰਦਰ ਵਿਚ, ਸ਼ਾਲਾਨਾ ਜਲਸੇ ਵਿਚ ਜੋਸ਼ੀਲੇ ਆਰੀਆ ਸਮਾਜੀਆਂ ਵੱਲੋਂ ਸਿੱਖ ਗੁਰੂਆਂ ਬਾਰੇ ਗ਼ਲਤ ਗੱਲਾਂ ਕਹੀਆਂ ਗਈਆਂ। ਉਸ ਵਿਸ਼ਾਲ ਜਲਸੇ ਵਿਚ ਕਿਸੇ ਵੀ ਜ਼ੁੰਮੇਵਾਰ ਵਿਅਕਤੀ ਨੇ ਇਸ ਦੇ ਵਿਰੋਧ ਵਿਚ ਇਕ ਵੀ ਸ਼ਬਦ ਨਾ ਕਿਹਾ। ਭਾਈ ਜਵਾਹਰ ਸਿੰਘ ਜੋ ਆਰੀਆ ਸਮਾਜ ਦੇ ਮੀਤ-ਪ੍ਰਧਾਨ ਸਨ ਅਤੇ ਉਨ੍ਹਾਂ ਦੇ ਮਿੱਤਰ ਭਾਈ ਦਿੱਤ ਸਿੰਘ ਗਿਆਨੀ ਜੋ ਸ਼ਕਤੀਸ਼ਾਲੀ ਲੇਖਕ ਸਨ ਤੇ ਭਾਈ ਮਈਆ ਸਿੰਘ ਜੋ ਤਕੜੇ ਬੁਲਾਰੇ ਤੇ ਲੇਖਕ ਸਨ, ਆਰੀਆ ਸਮਾਜ ਵਿੱਚੋਂ ਨਿਕਲ ਆਏ।[43]

ਇਸ ਚਰਚਾ ਤੋਂ ਇਹ ਵੀ ਪਤਾ ਲੱਗਦਾ ਹੈ ਕਿ 1888 ਤੱਕ ਸਿੰਘ ਸਭੀਆਂ ਅਤੇ ਆਰੀਆ ਸਮਾਜੀਆਂ ਦੇ ਪਰਸਪਰ ਸੰਬੰਧ ਸੁਖਾਵੇਂ ਹੀ ਰਹੇ ਸਨ। ਇਸ ਤੋਂ ਪਿੱਛੋਂ ਇਨ੍ਹਾਂ ਸੰਬੰਧਾਂ ਵਿਚ ਜ਼ਹਿਰ ਘੁਲਦੀ ਗਈ।

ਪਿੱਛੇ ਪੰਨਾ 51 ਉੱਤੇ ਦੱਸੇ ਦੋ ਵਿਸ਼ਿਆਂ ਵਿੱਚੋਂ ਦੂਜਾ ਹੈ ਕਿ ਕੀ ਭਾਈ ਦਿੱਤ ਸਿੰਘ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ, ਜੋ 1873 ਵਿਚ ਸਥਾਪਿਤ ਹੋਈ, ਦੇ ਵੀ ਮੋਢੀ ਮੈਂਬਰ ਸਨ?

ਗਿਆਨੀ ਕਰਤਾਰ ਸਿੰਘ 'ਸਰਹੱਦੀ' ਨੇ ਅਜਿਹਾ ਹੋਇਆ ਲਿਖਿਆ ਹੈ।[44] ਉਨ੍ਹਾਂ ਅਨੁਸਾਰ ਅੰਮ੍ਰਿਤਸਰ ਦੇ ਮਿਸ਼ਨਰੀ ਸਕੂਲ ਵਿਚ ਪੜ੍ਹਦੇ ਚਾਰ ਸਿੱਖ ਵਿਦਿਆਰਥੀਆਂ ਵੱਲੋਂ ਈਸਾਈ ਬਣਨ ਦੀ ਇੱਛਾ ਦੇ ਐਲਾਨ ਤੋਂ ਸਭ ਨੂੰ ਚਿੰਤਾ ਹੋਈ। ਅਖ਼ੀਰ ਸ੍ਰੀ ਕਲਗ਼ੀਧਰ ਦਸਮੇਸ਼ ਪਿਤਾ ਜੀ ਦੇ ਹੇਠ ਲਿਖੇ ਪੰਜ ਗੁਰਮੁਖ ਪਰਮ ਹੰਸ ਗੁਰਸਿੱਖਾਂ ਦੇ ਹਿਰਦੇ ਅੰਦਰ ਪੰਥਕ ਦਰਦ ਵਾਲੀ ਕੋਈ ਅਗੰਮੀ ਧੂਹ ਪਈ:

1. ਸਰਦਾਰ ਠਾਕਰ ਸਿੰਘ ਜੀ 'ਸੰਧਾਵਾਲੀਏ'
2. ਪ੍ਰੋਫ਼ੈਸਰ (ਭਾਈ) ਗੁਰਮੁਖ ਸਿੰਘ ਜੀ
3. ਗਿਆਨੀ (ਭਾਈ) ਦਿੱਤ ਸਿੰਘ ਜੀ
4. ਸਰਦਾਰ (ਭਾਈ) ਮਈਆ ਸਿੰਘ ਜੀ
5. ਸਰਦਾਰ (ਭਾਈ) ਜਵਾਹਰ ਸਿੰਘ ਜੀ

ਅੱਗੇ ਫ਼ੁਟਨੋਟ ਵਿਚ 'ਸਰਹੱਦੀ' ਹੁਰਾਂ ਨੇ ਸਪਸ਼ਟ ਹੀ ਲਿਖ ਦਿੱਤਾ ਹੈ ਕਿ ਇਹ "ਪ੍ਰਮ ਹੰਸ ਸਰਦਾਰ ਠਾਕਰ ਸਿੰਘ ਸੰਧਾਵਾਲੀਏ ਹੀ ਸਨ ਜਿਨ੍ਹਾਂ ਆਪਣੇ ਦੂਜੇ ਚਾਰ ਸਾਥੀਆਂ ਦੀ ਮਦਦ ਨਾਲ 1873 ਈ: ਵਿਚ ਸਿੰਘ ਸਭਾ ਲਹਿਰ ਜਾਰੀ ਕੀਤੀ...।"[45]

ਗਿਆਨੀ ਕਰਤਾਰ ਸਿੰਘ 'ਸਰਹੱਦੀ' ਜੀ ਦੇ ਉਪਰੋਕਤ ਹਵਾਲੇ ਨਾਲ ਹੀ ਡਾ. ਨਰਿੰਦਰ ਸਿੰਘ ਕਪੂਰ[46] ਨੇ ਲਿਖਿਆ ਹੈ:

---

43. *ਉਹੀ*, ਪੰਨਾ 58.
44. ਗਿਆਨੀ ਕਰਤਾਰ ਸਿੰਘ 'ਸਰਹੱਦੀ', *ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ*, ਯਮਨਾਨਗਰ, 1974, ਪੰਨੇ 94-95.
45. *ਉਹੀ*, ਪੰਨਾ 95.
46. ਡਾ. ਨਰਿੰਦਰ ਸਿੰਘ ਕਪੂਰ, *ਗਿਆਨੀ ਦਿੱਤ ਸਿੰਘ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987, ਪੰਨੇ 38-39.

ਅਜਿਹੀਆਂ ਘਟਨਾਵਾਂ ਦੇ ਪ੍ਰਤਿਕਰਮ ਵਜੋਂ ਸਿੱਖਾਂ ਦੇ ਚੋਣਵੇਂ ਮੁਖੀ 30 ਜੁਲਾਈ, 1873 (ਅਸੂ ਸੁਦੀ ਦਸ, ਸੰਮਤ 1929) ਅਕਾਲ ਤਖ਼ਤ ਦੇ ਪਿਛਲੇ ਪਾਸੇ ਇਕੱਠੇ ਹੋਏ ਅਤੇ ਮਈਆ ਸਿੰਘ ਵਲੋਂ ਅਰਦਾਸ ਨਾਲ ਸਰਬਸੰਮਤੀ ਨਾਲ ਪਾਸ ਹੋਣ ਤੇ ਗੁਰਮਤਿ ਪ੍ਰਚਾਰ ਅਤੇ ਸਿੱਖਾਂ ਦੇ ਸਮਾਜਿਕ ਸੁਧਾਰ ਵਾਸਤੇ ਸ੍ਰੀ ਗੁਰੂ ਸਿੰਘ ਸਭਾ ਦੀ ਨੀਂਹ ਰਖੀ ਗਈ ਅਤੇ ਇਸ ਨੂੰ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਨਾਂ ਨਾਲ ਰਜਿਸਟਰ ਕਰਵਾਇਆ ਗਿਆ। ਹੇਠ ਲਿਖੇ ਪੰਜ ਸਿੱਖ ਪਹਿਲੀ ਸਿੰਘ ਸਭਾ ਦਾ ਕੰਮ ਚਲਾਉਣ ਲਈ ਥਾਪੇ ਗਏ:

1. ਸ: ਠਾਕਰ ਸਿੰਘ ਸੰਧਾਵਾਲੀਆ (ਪ੍ਰਧਾਨ)
2. ਪ੍ਰੋ. ਭਾਈ ਗੁਰਮੁਖ ਸਿੰਘ
3. ਗਿਆਨੀ ਭਾਈ ਦਿੱਤ ਸਿੰਘ
4. ਸਰਦਾਰ ਭਾਈ ਮਈਆ ਸਿੰਘ
5. ਸਰਦਾਰ ਭਾਈ ਜਵਾਹਰ ਸਿੰਘ

ਡਾ. ਕਪੂਰ ਅਨੁਸਾਰ:

> ਗਿਆਨੀ ਦਿੱਤ ਸਿੰਘ ਨੇ ਸਿੰਘ ਸਭਾ ਦੇ ਆਦਰਸ਼ਾਂ ਅਤੇ ਉਦੇਸ਼ਾਂ ਨੂੰ ਨਿਰਧਾਰਤ ਕਰਨ ਵਿਚ ਵਿਸ਼ੇਸ਼ ਹਿੱਸਾ ਪਾਇਆ ਹੈ। ਇਹ ਗਿਆਨੀ ਦਿੱਤ ਸਿੰਘ ਦੀ ਦੂਰ-ਅੰਦੇਸ਼ੀ ਹੀ ਸੀ ਕਿ ਸਿੰਘ ਸਭਾ ਦੇ ਹੇਠ ਲਿਖੇ ਉਦੇਸ਼ ਨਿਰਧਾਰਤ ਕੀਤੇ ਗਏ।[47]

ਡਾ. ਕਪੂਰ ਵੱਲੋਂ ਅੱਗੇ ਦਸ ਉਦੇਸ਼ਾਂ ਦਾ ਵੇਰਵਾ ਦਿੱਤਾ ਗਿਆ ਹੈ। 'ਸਰਹੱਦੀ' ਹੁਰਾਂ ਦੇ ਹਵਾਲੇ ਨਾਲ ਹੀ ਡਾ. ਕਪੂਰ ਹੁਰਾਂ ਨੇ ਲਿਖਿਆ ਹੈ ਕਿ:

> ਸਿੰਘ ਸਭਾ ਲਹਿਰ ਦੇ ਪਹਿਲੇ ਸਕੱਤਰ ਪ੍ਰੋ. ਗੁਰਮੁਖ ਸਿੰਘ ਥਾਪੇ ਗਏ ਅਤੇ ਚਿੱਠੀ ਪੱਤਰ ਨਾਲ ਸੰਬੰਧਿਤ ਸਾਰੇ ਦਫ਼ਤਰੀ ਕੰਮ ਦੀ ਜ਼ਿੰਮੇਵਾਰੀ ਗਿਆਨੀ ਦਿੱਤ ਸਿੰਘ ਨੂੰ ਸੌਂਪੀ ਗਈ...।[48]

ਗਿਆਨੀ ਕਰਤਾਰ ਸਿੰਘ 'ਸਰਹੱਦੀ' ਹੁਰਾਂ ਦੀ ਉਪਰੋਕਤ ਭਾਂਤ ਦੀ ਜਾਣਕਾਰੀ ਦਾ ਕੀ ਸਰੋਤ ਸੀ? ਉਨ੍ਹਾਂ ਅਨੁਸਾਰ:

> ਸ੍ਰੀ ਮਾਨ ਗਿਆਨੀ ਠਾਕਰ ਸਿੰਘ ਜੀ ਰੀਟਾਇਰਡ ਮੈਨੇਜਰ ਗੁਰਦੁਆਰਾ ਸ੍ਰੀ ਚੋਹਾ ਸਾਹਿਬ ਰੋਹਤਾਸ (ਪਾਕਿਸਤਾਨ) ਜੋ ਇਸ ਸਮੇਂ 90 ਸਾਲ ਦੀ ਆਯੂ...ਦੇ ਹਨ, ਉਹ ਦੱਸਦੇ ਹਨ ਕਿ ਉਪਰੋਕਤ ਸਾਰੇ ਬਚਨ ਬਿਲਾਸ ਉਹਨਾਂ ਨੂੰ ਪੰਥ ਰਤਨ ਸਚਿਖੰਡ ਵਾਸੀ ਸ੍ਰੀ ਮਾਨਵਰ ਗਿਆਨੀ ਦਿੱਤ ਸਿੰਘ ਜੀ ਨੇ ਇਕ ਦਿਨ ਸਰਦਾਰ ਸੁੰਦਰ ਸਿੰਘ ਮਜੀਠੀਏ ਜੀ ਦੀ ਕੋਠੀ ਬੈਠਿਆਂ ਬੜੇ ਪ੍ਰੇਮ ਸਹਿਤ ਆਪ ਸੁਨਾਏ ਸਨ।[49]

ਗਿਆਨੀ ਠਾਕਰ ਸਿੰਘ ਨੇ 1873 ਦੀਆਂ ਘਟਨਾਵਾਂ ਬਾਰੇ ਗਿਆਨੀ ਦਿੱਤ ਸਿੰਘ ਤੋਂ ਸੁਣਿਆ ਹੋਇਆ ਮੁੜ 1973 ਵਿਚ 90 ਸਾਲ ਦੀ ਆਯੂ ਵਿਚ ਗਿਆਨੀ ਕਰਤਾਰ ਸਿੰਘ 'ਸਰਹੱਦੀ' ਨੂੰ ਆਪਣੇ ਚੇਤੇ ਵਿੱਚੋਂ ਜੋ ਉਪਰ ਵਾਲਾ ਹਾਲ ਸੁਣਾਇਆ ਸੀ, ਉਸ ਵਿਚ ਇਹ ਕਥਨ ਵੀ ਸ਼ਾਮਲ ਹੈ: "ਸ੍ਰੀ ਬਾਬਾ ਖੇਮ ਸਿੰਘ ਜੀ ਬੇਦੀ ਸਾਹਿਬ ਨੇ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਨੂੰ ਥਾਪੜਾ ਦੇਂਦੇ ਹੋਇਆਂ ਇਥੋਂ ਤੱਕ ਕਹਿ ਦਿੱਤਾ ਕਿ ਮਾਇਆ (ਰੁਪਏ ਪੈਸੇ) ਦੀ ਕੋਈ ਚਿੰਤਾ ਨਹੀਂ ਕਰਨੀ, ਜਿਤਨੀ ਚਾਹੋ

47. *ਉਹੀ*, ਪੰਨਾ 39.
48. *ਉਹੀ*, ਪੰਨਾ 40.
49. ਗਿਆਨੀ ਕਰਤਾਰ ਸਿੰਘ 'ਸਰਹੱਦੀ', *ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ*, ਯਮਨਾਨਗਰ, 1974, ਪੰਨੇ 102-103.

ਉਤਨੀ ਹੀ ਮਾਇਆ ਅਸੀਂ ਦੇਵਾਂਗੇ, ਤਕੜੇ ਹੋ ਕੇ ਇਸ ਅਰੰਭ ਕੀਤੀ ਸੇਵਾ ਨੂੰ ਸਿਰੇ ਚਾੜ੍ਹੋ।"[50]

ਉਪਰੋਕਤ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 1873 ਈ: ਵਿਚ ਸਥਾਪਿਤ ਹੋਈ ਸਿੰਘ ਸਭਾ ਅੰਮ੍ਰਿਤਸਰ ਬਾਰੇ ਜੋ ਜਾਣਕਾਰੀ 'ਸਰਹੱਦੀ' ਹੁਰਾਂ ਨੇ ਦਿੱਤੀ ਹੈ, ਉਹ ਅੱਗੇ ਤੋਂ ਅੱਗੇ ਸੁਣੇ ਹੋਣ 'ਤੇ ਆਧਾਰਿਤ ਹੈ।

ਕੁਝ ਹੋਰ ਸੋਮਿਆਂ ਤੋਂ ਮਿਲਦੇ ਤੱਥਾਂ ਤੋਂ ਇਕ ਵੱਖਰੀ ਤਸਵੀਰ ਸਾਹਮਣੇ ਆਉਂਦੀ ਹੈ।

*Encyclopaedia of Sikhism*[51] ਵਿਚ ਸਿੰਘ ਸਭਾ ਲਹਿਰ (Singh Sabha Movement) ਸਿਰਲੇਖ ਹੇਠ ਦਿੱਤੇ ਇੰਦਰਾਜ ਵਿਚ ਦੋ ਘਟਨਾਵਾਂ ਦੇ ਤਤਕਾਲੀ ਪ੍ਰਭਾਵ ਕਾਰਨ ਸਿੰਘ ਸਭਾ ਅੰਮ੍ਰਿਤਸਰ ਨੂੰ ਸਥਾਪਿਤ ਹੋਇਆ ਦੱਸਿਆ ਹੈ। ਇਕ ਸੀ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਵਿਦਿਆਰਥੀਆਂ—ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ ਵੱਲੋਂ ਈਸਾਈ ਮੱਤ੍ਰ ਧਾਰਨ ਕਰਨ ਦੀ ਇੱਛਾ ਜਤਲਾਉਣਾ। ਦੂਜਾ ਸੀ, ਪੰਡਤ ਸ਼ਰਧਾ ਰਾਮ ਫਿਲੌਰੀ ਵੱਲੋਂ ਗੁਰੂ ਕੇ ਬਾਗ਼ ਵਿਖੇ ਦਿੱਤੇ ਵਿਖਿਆਨਾਂ ਵਿਚ ਸਿੱਖ ਗੁਰੂਆਂ ਅਤੇ ਉਨ੍ਹਾਂ ਦੀਆਂ ਸਿੱਖਿਆਵਾਂ ਪ੍ਰਤੀ ਸਤਿਕਾਰ ਰਹਿਤ ਸ਼ਬਦ ਬੋਲੇ ਜਾਣੇ। ਇਸ 'ਤੇ 30 ਜੁਲਾਈ, 1873 ਨੂੰ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਦੇ ਉੱਦਮ ਨਾਲ ਇਕ ਇਕੱਤ੍ਰਤਾ ਅੰਮ੍ਰਿਤਸਰ ਵਿਚ ਬੁਲਾਈ ਗਈ। ਇਸ ਵਿਚ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਬਾਬਾ ਖੇਮ ਸਿੰਘ ਬੇਦੀ, ਕੰਵਰ ਬਿਕਰਮ ਸਿੰਘ ਕਪੂਰਥਲਾ ਤੇ ਗਿਆਨੀ ਗਿਆਨ ਸਿੰਘ ਸ਼ਾਮਲ ਸਨ। (ਡਾ. ਗੁਰਦੇਵ ਸਿੰਘ ਸਿੱਧੂ[52] ਨੇ ਭਾਈ ਹਰਸਾ ਸਿੰਘ ਅਤੇ ਪਿਆਰਾ ਸਿੰਘ ਪਦਮ[53] ਨੇ ਗਿਆਨੀ ਹਜ਼ਾਰਾ ਸਿੰਘ ਅਤੇ ਗਿਆਨੀ ਸਰਦੂਲ ਸਿੰਘ ਨੂੰ ਵੀ ਇਸ ਵਿਚ ਸ਼ਾਮਲ ਹੋਏ ਦੱਸਿਆ ਹੈ।) ਇਸ ਇਕੱਤ੍ਰਤਾ ਵਿਚ ਈਸਾਈ ਮਿਸ਼ਨਰੀਆਂ ਆਦਿ ਦੇ ਆਕਰਮਣਕਾਰੀ ਪ੍ਰਚਾਰ ਤੋਂ ਬਚਾਉ ਲਈ ਇਕ ਸੰਸਥਾ ਸਥਾਪਿਤ ਕਰਨ ਦਾ ਫ਼ੈਸਲਾ ਲਿਆ ਗਿਆ। ਇਸ ਅਨੁਸਾਰ 1 ਅਕਤੂਬਰ, 1873 ਨੂੰ ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਇਕ ਰਸਮੀ ਇਕੱਤ੍ਰਤਾ ਵਿਚ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਬਣਾਈ ਗਈ। ਇਸ ਦੇ ਪ੍ਰਧਾਨ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਬਣੇ। ਗਿਆਨੀ ਗਿਆਨ ਸਿੰਘ ਇਸ ਦੇ ਸਕੱਤਰ ਅਤੇ ਸਰਦਾਰ ਅਮਰ ਸਿੰਘ ਸਹਾਇਕ ਸਕੱਤਰ ਨਿਯੁਕਤ ਹੋਏ।[54] ਭਾਈ ਧਰਮ ਸਿੰਘ ਖ਼ਜ਼ਾਨਚੀ ਸਨ। ਪਿਆਰਾ ਸਿੰਘ ਪਦਮ[55] ਨੇ ਇਸ ਸਭਾ ਦੇ ਨਿਯੁਕਤ ਸਕੱਤਰ ਦਾ ਨਾਉਂ ਗਿਆਨੀ ਸਰਦੂਲ ਸਿੰਘ ਦੱਸਿਆ ਹੈ।

---

50. *ਉਹੀ*, ਪੰਨਾ 102.
51. ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ ਪ੍ਰਕਾਸ਼ਿਤ।
52. ਡਾ. ਗੁਰਦੇਵ ਸਿੰਘ ਸਿੱਧੂ, *ਪ੍ਰੋ. ਗੁਰਮੁਖ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 5.
53. ਪ੍ਰੋ. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ*, ਕਲਮ ਮੰਦਿਰ, ਪਟਿਆਲਾ, ਦੂਜੀ ਛਾਪ, 1979, ਪੰਨਾ 217.
54. *Encyclopaedia of Sikhism*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਇੰਦਰਾਜ, ਸਿੰਘ ਸਭਾ ਲਹਿਰ।
55. ਪ੍ਰੋ. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ*, ਕਲਮ ਮੰਦਿਰ, ਪਟਿਆਲਾ, ਦੂਜੀ ਛਾਪ, 1979, ਪੰਨਾ 217.

ਡਾ. ਗੁਰਦੇਵ ਸਿੰਘ ਸਿੱਧੂ[56] ਨੇ ਭਾਈ ਗੁਰਮੁਖ ਸਿੰਘ ਨੂੰ ਕੰਵਰ ਬਿਕਰਮ ਸਿੰਘ ਕਪੂਰਥਲਾ ਦੇ ਸਹਿਯੋਗੀਆਂ ਵਿੱਚੋਂ ਹੋਣ ਕਾਰਨ ਇਸ ਸਭਾ ਦੇ ਸੇਵਾਦਾਰਾਂ ਵਿਚ ਸ਼ਾਮਲ ਹੋਏ ਦੱਸਿਆ ਹੈ। ਭਾਈ ਗੁਰਮੁਖ ਸਿੰਘ ਅਜੇ ਵਿਦਿਆਰਥੀ ਹੀ ਸਨ। ਭਾਈ ਮਈਆ ਸਿੰਘ ਪਹਿਲੀ ਵਾਰੀ ਸਿੰਘ ਸਭਾ ਲਾਹੌਰ ਦੇ ਦੀਵਾਨਾਂ ਵਿਚ ਜਾਣ ਲੱਗੇ ਸਨ। ਭਾਈ ਜਵਾਹਰ ਸਿੰਘ ਪਹਿਲਾਂ ਗੁਲਾਬਦਾਸੀਏ ਸਨ। ਫਿਰ ਆਰੀਆ ਸਮਾਜੀ ਬਣੇ ਅਤੇ ਆਰੀਆ ਸਮਾਜ ਲਾਹੌਰ ਦੇ ਸਕੱਤਰ, ਆਰੀਆ ਪਰੋਉਪਕਰਨੀ ਸਭਾ ਦੇ ਮੀਤ ਪ੍ਰਧਾਨ ਅਤੇ ਆਰੀਆ ਪੱਤ੍ਰਿਕਾ ਕਮੇਟੀ ਦੇ ਮੈਂਬਰ ਵੀ ਰਹੇ। ਉਨ੍ਹਾਂ ਨੇ 1886 ਵਿਚ ਹਰਿਮੰਦਰ ਸਾਹਿਬ ਦੇ ਗ੍ਰੰਥੀ ਲੱਗਣ ਲਈ ਦਰਖ਼ਾਸਤ ਵੀ ਦਿੱਤੀ, ਜੋ ਉਨ੍ਹਾਂ ਦੇ ਗੁਲਾਬਦਾਸੀਆਂ ਨਾਲ ਪਹਿਲਾਂ ਰਹੇ ਸੰਬੰਧਾਂ ਕਰਕੇ ਪ੍ਰਵਾਨ ਨਾ ਹੋਈ।[57]

ਸ੍ਰੀ ਸਰਹੱਦੀ ਵਾਲੀ ਪੁਸਤਕ ਵਿਚ ਜਿਹੜੇ ਚਾਰ ਸੱਜਣ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਦੇ ਨਾਲ ਸਿੰਘ ਸਭਾ ਅੰਮ੍ਰਿਤਸਰ ਦੇ ਸਥਾਪਕ ਦੱਸੇ ਗਏ ਹਨ, ਉਨ੍ਹਾਂ ਵਿੱਚੋਂ ਚੌਥੇ ਭਾਈ ਦਿੱਤ ਸਿੰਘ ਹਨ। ਜਿਵੇਂ ਕਿ ਅਸੀਂ ਪਿੱਛੇ ਪੰਨਾ 44 ਉੱਤੇ ਦੱਸ ਆਏ ਹਾਂ, ਭਾਈ ਦਿੱਤ ਸਿੰਘ ਦਾ ਲਾਹੌਰ ਨਾਲ ਪਹਿਲਾ ਸੰਪਰਕ 1875 ਜਾਂ 1876 ਵਿਚ ਹੁੰਦਾ ਹੈ। ਉਨ੍ਹਾਂ ਨੇ ਡਾ. ਬਲਬੀਰ ਸਿੰਘ ਅਨੁਸਾਰ, ਸੰਨ 1875 ਵਿਚ *ਅਬਲਾ ਨਿੰਦ* ਪੁਸਤਕ ਲਿਖੀ, ਜਿਸ ਦੀ ਇਕ ਕਾਪੀ ਕਿਸ਼ਨ ਸਿੰਘ ਆਰਿਫ਼ ਨੇ ਡਾਕਟਰ ਚਰਨ ਸਿੰਘ ਨੂੰ ਦਿੱਤੀ। ਡਾਕਟਰ ਚਰਨ ਸਿੰਘ ਨੇ ਇਸ ਪੁਸਤਕ ਵਿਚ ਪੇਸ਼ ਇਸਤਰੀ ਨਿੰਦਿਆ ਦੇ ਪ੍ਰਤਿਕਰਮ ਵਜੋਂ ਆਪਣੀ ਰਾਇ ਵੀ ਪ੍ਰਗਟ ਕੀਤੀ।[58] (ਵੇਖੋ ਅੱਗੇ ਪੰਨਾ 106)। ਸਪਸ਼ਟ ਹੈ ਉਦੋਂ ਤੱਕ ਭਾਈ ਦਿੱਤ ਸਿੰਘ ਗੁਲਾਬਦਾਸੀ ਮੱਤ ਵਿਚ ਸਨ। ਇਸ ਤੋਂ ਉਹ 1873 ਈ: ਵਿਚ ਸਥਾਪਿਤ ਸਿੰਘ ਸਭਾ ਵਿਚ ਮੁੱਢੋਂ ਸ਼ਾਮਲ ਹੋਏ ਨਹੀਂ ਜਾਪਦੇ।

## 7. ਭਾਈ ਦਿੱਤ ਸਿੰਘ ਦੀਆਂ ਸਰਗਰਮੀਆਂ ਦੇ ਕੇਂਦਰ

ਲਾਹੌਰ ਵਿਚ ਰਹਿੰਦਿਆਂ ਭਾਈ ਦਿੱਤ ਸਿੰਘ ਅਨੇਕਾਂ ਸਾਰੀਆਂ ਸਰਗਰਮੀਆਂ ਦੇ ਕੇਂਦਰ ਵਿਚ ਰਹੇ, ਜਿਨ੍ਹਾਂ ਵਿਚ ਪਾਏ ਯੋਗਦਾਨ ਸਦਕਾ ਉਨ੍ਹਾਂ ਨੂੰ ਤਕੜੀ ਪ੍ਰਸਿੱਧੀ ਮਿਲੀ। ਉਨ੍ਹਾਂ ਦਾ ਜੀਵਨ, ਮੁੱਖ ਤੌਰ 'ਤੇ, ਤਿੰਨ-ਚਾਰ ਸੰਸਥਾਵਾਂ ਦੇ ਦੁਆਲੇ ਘੁੰਮਦਾ ਹੈ। ਪਹਿਲਾ ਓਰੀਐਂਟਲ ਕਾਲਜ ਲਾਹੌਰ, ਦੂਜਾ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਅਤੇ ਇਸ ਨਾਲ ਜੁੜੀਆਂ ਹੋਰ ਸਿੰਘ ਸਭਾਵਾਂ। ਤੀਜੀ, ਸਭ ਤੋਂ ਮਹੱਤਵਪੂਰਨ ਸੰਸਥਾ *ਖ਼ਾਲਸਾ ਅਖ਼ਬਾਰ*, ਲਾਹੌਰ ਹੋਈ। ਭਾਈ ਦਿੱਤ ਸਿੰਘ ਆਪਣੇ ਅੰਤਲੇ ਸਾਹ ਤੱਕ ਸੰਪਾਦਕ ਵਜੋਂ ਇਸ ਦੀ ਜਿੰਦ-ਜਾਨ ਰਹੇ। ਖ਼ਾਲਸਾ ਕਾਲਜ ਅੰਮ੍ਰਿਤਸਰ ਚੌਥੀ ਸੰਸਥਾ ਸੀ, ਜਿਸ ਦੀ ਸਥਾਪਨਾ ਅਤੇ ਪ੍ਰਫੁੱਲਤਾ ਲਈ ਉਨ੍ਹਾਂ ਨੇ ਦਿਨ-ਰਾਤ ਇਕ ਕਰੀ ਰੱਖਿਆ ਸੀ।

ਇਨ੍ਹਾਂ ਸੰਸਥਾਵਾਂ ਤੋਂ ਵੱਖ ਰੱਖ ਕੇ ਭਾਈ ਦਿੱਤ ਸਿੰਘ ਦੇ ਐਨੀ ਕਰਨੀ ਵਾਲੇ

---

56. ਡਾ. ਗੁਰਦੇਵ ਸਿੰਘ ਸਿੱਧੂ, *ਪ੍ਰੋ. ਗੁਰਮੁਖ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 5.
57. *Encyclopaedia of Sikhism*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਇੰਦਰਾਜ : ਭਾਈ ਜਵਾਹਰ ਸਿੰਘ।
58. ਡਾ. ਬਲਬੀਰ ਸਿੰਘ, *ਸ੍ਰੀ 'ਚਰਨਿ ਹਰਿ' ਵਿਸਥਾਰ*, ਸੈਂਚੀ ੨, ਪੰਨਾ 72.

ਜੀਵਨ ਨੂੰ ਕਤਈ ਚਿਤਵਿਆ ਨਹੀਂ ਜਾ ਸਕਦਾ। ਇਸ ਲਈ ਅਗਲੇ ਪੰਨਿਆਂ ਵਿਚ ਅਸੀਂ ਭਾਈ ਸਾਹਿਬ ਨੂੰ ਇਨ੍ਹਾਂ ਸੰਸਥਾਵਾਂ ਦੇ ਪ੍ਰਸੰਗ ਵਿਚ ਹੀ ਵੇਖਣ ਦੀ ਕੋਸ਼ਿਸ਼ ਕਰਾਂਗੇ।

ਪਿੱਛੇ ਪੰਨਾ 46 ਉੱਤੇ ਅਸੀਂ ਦੱਸ ਆਏ ਹਾਂ ਕਿ ਭਾਈ ਦਿੱਤ ਸਿੰਘ ਨੂੰ ਸਿੰਘ ਸਭਾ ਲਹਿਰ ਵੱਲ ਪ੍ਰੇਰਨ ਵਾਲੇ ਪ੍ਰੋ. ਗੁਰਮੁਖ ਸਿੰਘ ਸਨ ਅਤੇ ਇਹ ਦੋਵੇਂ ਸੱਜਣ 1877 ਈ: ਦੇ ਨੇੜੇ ਤੇੜੇ ਤੱਕ ਇਕ ਦੂਜੇ ਨੂੰ ਜ਼ਰੂਰ ਮਿਲ ਚੁੱਕੇ ਸਨ। *ਪ੍ਰੋ. ਗੁਰਮੁਖ ਸਿੰਘ : ਜੀਵਨ ਤੇ ਰਚਨਾ* ਲਿਖਣ ਵਾਲੇ ਡਾ. ਗੁਰਦੇਵ ਸਿੰਘ ਅਨੁਸਾਰ, "ਬੀ.ਏ. ਪਾਸ ਕਰਨ ਤੋਂ ਕੁਝ ਸਮਾਂ ਪਿੱਛੋਂ ਪ੍ਰੋ. ਗੁਰਮੁਖ ਸਿੰਘ 1877 ਈਸਵੀ ਵਿਚ ਓਰੀਐਂਟਲ ਕਾਲਜ ਲਾਹੌਰ ਦੇ ਹਿੰਦੀ ਵਿਭਾਗ ਵਿਚ ਸੈਕਿੰਡ ਟੀਚਰ ਲੱਗ ਗਏ।"[59] ਉਧਰ ਸਵਾਮੀ ਦਯਾਨੰਦ ਨਾਲ ਸ਼ਾਸਤ੍ਰਾਥ ਤੋਂ ਪਿੱਛੋਂ ਭਾਈ ਦਿੱਤ ਸਿੰਘ ਦੀ ਇਕ ਵਿਦਵਾਨ ਵਜੋਂ ਧਾਂਕ ਜੰਮ ਗਈ ਸੀ। "ਉਸ ਸਮੇਂ ਤੋਂ ਹੀ ਆਰੀਆ ਸਮਾਜੀਆਂ ਨੇ ਭਾਈ ਦਿੱਤ ਸਿੰਘ ਉੱਤੇ ਡੋਰੇ ਪਾਉਣੇ ਸ਼ੁਰੂ ਕਰ ਦਿੱਤੇ ਸਨ। ਫਲਸਰੂਪ ਭਾਈ ਦਿੱਤ ਸਿੰਘ ਅਤੇ ਉਨ੍ਹਾਂ ਦੇ ਮਿੱਤਰ ਭਾਈ ਜਵਾਹਰ ਸਿੰਘ ਆਰੀਆ ਸਮਾਜ ਵਿਚ ਸ਼ਾਮਲ ਹੋ ਗਏ ਅਤੇ ਥੋੜੇ ਸਮੇਂ ਵਿਚ ਹੀ ਆਪਣੇ ਗੁਣਾਂ ਕਾਰਨ ਇਸ ਦੇ ਮੁਖੀਆਂ ਵਿਚ ਗਿਣੇ ਜਾਣ ਲੱਗ ਪਏ। ਪ੍ਰੋ. ਗੁਰਮੁਖ ਸਿੰਘ ਇਸ ਸਭ ਕੁਝ ਨੂੰ ਗੰਭੀਰਤਾ ਨਾਲ ਦੇਖ ਰਹੇ ਸਨ ਅਤੇ ਭਾਈ ਦਿੱਤ ਸਿੰਘ ਅਤੇ ਜਵਾਹਰ ਸਿੰਘ ਨੂੰ ਸਮੇਂ-ਸਮੇਂ ਮਿਲ ਕੇ ਸਿੱਖ ਧਰਮ ਦੀ ਉੱਤਮਤਾ ਦ੍ਰਿੜ੍ਹਾਉਂਦੇ ਰਹਿੰਦੇ ਸਨ।"[60]

"ਸਿੰਘ ਸਭਾ ਅੰਮ੍ਰਿਤਸਰ ਦੀਆਂ ਸਮੇਂ-ਸਮੇਂ ਹੋਣ ਵਾਲੀਆਂ ਇਕੱਤ੍ਰਤਾਵਾਂ ਵਿਚ ਭਾਈ ਗੁਰਮੁਖ ਸਿੰਘ ਵੀ ਕੰਵਰ ਬਿਕਰਮ ਸਿੰਘ ਦੇ ਨਾਲ ਜਾਂਦੇ ਰਹਿੰਦੇ ਸਨ, ਜਿਸ ਕਾਰਨ ਉਹ ਸਿੱਖ ਸਮਾਜ ਦੀ ਉਸ ਸਮੇਂ ਦੀ ਸਥਿਤੀ ਤੋਂ ਭਲੀ-ਭਾਂਤ ਜਾਣੂੰ ਸਨ ਅਤੇ ਇਸ ਨੂੰ ਸੁਧਾਰਨ ਲਈ ਮਾਨਸਿਕ ਤੌਰ 'ਤੇ ਤਿਆਰ ਸਨ।"[61]

## 7.ੳ. ਓਰੀਐਂਟਲ ਕਾਲਜ ਲਾਹੌਰ ਵਿਚ ਅਧਿਆਪਨ

ਉੱਘੇ ਵਿਦਵਾਨ ਅਤੇ ਓਰੀਐਂਟਲ ਭਾਸ਼ਾਵਾਂ ਵਿਚ ਡੂੰਘੀ ਦਿਲਚਸਪੀ ਰੱਖਦੇ ਡਾ. ਲਾਈਟਨਰ (Dr. Leitner) ਦੇ ਜਤਨਾਂ ਸਦਕਾ 1876 ਈ: ਵਿਚ ਲਾਹੌਰ ਵਿਖੇ ਓਰੀਐਂਟਲ ਕਾਲਜ ਖੁੱਲ੍ਹਿਆ। ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ ਕਿ ਪ੍ਰੋ. ਗੁਰਮੁਖ ਸਿੰਘ ਇਸ ਕਾਲਜ ਵਿਚ 1877 ਈ: ਵਿਚ ਅਧਿਆਪਕ ਨਿਯੁਕਤ ਹੋ ਗਏ ਸਨ। ਉਨ੍ਹਾਂ ਦੀ ਪ੍ਰੇਰਨਾ ਨਾਲ ਭਾਈ ਦਿੱਤ ਸਿੰਘ ਨੇ ਪਹਿਲੇ ਹੀ ਸਾਲ ਗਿਆਨੀ ਦੀ ਪਰੀਖਿਆ ਬਹੁਤ ਚੰਗੀ ਪੁਜ਼ੀਸ਼ਨ ਵਿਚ ਪਾਸ ਕਰ ਲਈ ਸੀ। ਭਾਈ ਸਾਹਿਬ ਨੇ ਇਹ ਪਰੀਖਿਆ ਕਦੋਂ ਪਾਸ ਕੀਤੀ ? ਉਪਰੋਕਤ ਅਨੁਸਾਰ ਭਾਈ ਸਾਹਿਬ ਦੁਆਰਾ ਗਿਆਨੀ ਦੀ ਪਰੀਖਿਆ 1878 ਵਿਚ ਪਾਸ ਕੀਤੇ ਜਾਣ ਦਾ ਅਨੁਮਾਨ ਹੈ, ਪਰ 7 ਜੂਨ, 1901 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਹ ਸੂਚਨਾ ਵੀ ਪੜ੍ਹਨ ਨੂੰ ਮਿਲੀ :

---

59. ਡਾ. ਗੁਰਦੇਵ ਸਿੰਘ ਸਿੱਧੂ, *ਪ੍ਰੋ. ਗੁਰਮੁਖ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 10.
60. *ਉਹੀ*, ਪੰਨਾ 13.
61. *ਉਹੀ*, ਪੰਨਾ 10.

> ਜੈਸਾ ਕਿ ਸੰ. 1883 ਈ. ਵਿਚ ਭਾਈ ਦਿੱਤ ਸਿੰਘ ਨੇ ਗਯਾਨੀ ਦਾ ਇਮਤਿਹਾਨ ਪਾਸ ਕੀਤਾ ਜਿਸ ਤੇ ਪੰਜਾਬ ਯੂਨੀਵਰਸਿਟੀ ਦੇ ਸਾਲਯਾਨਾ ਜਲਿਸੇ ਵਿਚ ਲਾਰਡ ਰਿਪਨ ਸਾਹਿਬ ਮੁਲਕੀ ਲਾਟ ਦੇ ਹੱਥੋਂ ਇਕ ਉਮਦਾ ਘੜੀ ਅਤੇ ਤਮਗਾ ਪਾਇਆ।...

ਖ਼ੈਰ ਆਪਣੀ ਵਿਦਵਤਾ ਅਤੇ ਭਾਸ਼ਣ-ਕਲਾ ਕਰਕੇ ਉਹ ਲਾਹੌਰ ਵਿਚ ਪਹਿਲਾਂ ਹੀ ਪ੍ਰਸਿੱਧ ਸਨ। ਇਸ ਲਈ ਗਿਆਨੀ ਪਾਸ ਕਰਦਿਆਂ ਹੀ ਉਨ੍ਹਾਂ ਨੂੰ ਓਰੀਐਂਟਲ ਕਾਲਜ ਦੇ ਸਟਾਫ਼ ਵਿਚ ਲੈ ਲਿਆ ਗਿਆ। ਇਸ ਕਾਰਨ ਉਹ ਪ੍ਰੋਫ਼ੈਸਰ ਵੀ ਸੱਦੇ ਜਾਣ ਲੱਗੇ। ਇਸ ਤੋਂ ਪਿੱਛੋਂ ਉਨ੍ਹਾਂ ਦੀਆਂ ਛਪਦੀਆਂ ਪੁਸਤਕਾਂ ਦੇ ਮੁੱਖ ਪੰਨੇ ਉੱਤੇ ਉਨ੍ਹਾਂ ਦੇ ਨਾਉਂ ਨਾਲ 'ਅਧਯਾਪਕ ਓਰੀਯੰਟਲ ਕਾਲਜ ਲਾਹੌਰ' ਵੀ ਲਿਖਿਆ ਹੁੰਦਾ ਸੀ। *ਗੁਰੂ ਨਾਨਕ ਪ੍ਰਬੋਧ* ਦੇ ਅੰਤ ਵਿਚ 'ਅਧਯਾਪਕ ਓਰੀਯੰਟਲ ਕਾਲਜ ਭਾਈ ਕਲਾਸ ਲਾਹੌਰ' ਵੀ ਲਿਖਿਆ ਹੈ।

ਇਸ ਕਾਲਜ ਵਿਚ ਪੜ੍ਹਾਉਂਦਿਆਂ ਭਾਈ ਦਿੱਤ ਸਿੰਘ ਨੂੰ ਅਧਿਐਨ ਅਤੇ ਅਧਿਆਪਨ ਪੱਖੋਂ ਡੇਰਿਆਂ ਤੋਂ ਵੱਖਰਾ ਵਾਤਾਵਰਣ ਮਿਲਿਆ। ਇਸ ਤੋਂ ਇਲਾਵਾ ਓਰੀਐਂਟਲ ਕਾਲਜ ਵਿਚ ਉੱਚੀ ਵਿੱਦਿਆ ਪ੍ਰਾਪਤ ਪ੍ਰੋਫ਼ੈਸਰ ਹੁੰਦੇ ਸਨ। ਉਨ੍ਹਾਂ ਨਾਲ ਅੰਤਰ-ਮੇਲ ਭਾਈ ਦਿੱਤ ਸਿੰਘ ਦੀ ਬੌਧਿਕ ਪਕਿਆਈ ਲਈ ਬਹੁਤ ਉਪਯੋਗੀ ਸਾਬਤ ਹੋਇਆ। ਇਸ ਤੋਂ ਇਲਾਵਾ ਗੁਜ਼ਾਰੇ ਦਾ ਪ੍ਰਬੰਧ ਹੋਣ ਕਾਰਨ ਭਾਈ ਦਿੱਤ ਸਿੰਘ ਆਪਣੀਆਂ ਹੋਰ ਸਰਗਰਮੀਆਂ ਵਿਚ ਵੀ ਪੂਰੀ ਤਰ੍ਹਾਂ ਭਾਗ ਲੈ ਸਕਣ ਦੇ ਯੋਗ ਹੋ ਗਏ ਸਨ।

ਓਰੀਐਂਟਲ ਕਾਲਜ ਜਿਹੀ ਮੰਨੀ ਹੋਈ ਸੰਸਥਾ, ਜਿਸ ਵਿਚ ਸਵਾਮੀ ਰਾਮ ਤੀਰਥ, ਤੇ ਪਿੱਛੋਂ ਜਾ ਕੇ ਡਾ. ਇਕਬਾਲ ਅਤੇ ਡਾ. ਮੋਹਨ ਸਿੰਘ ਦੀਵਾਨਾ ਜਿਹੀਆਂ ਹਸਤੀਆਂ ਨੇ ਪੜ੍ਹਾਇਆ ਸੀ, ਉਸ ਵਿਚ ਭਾਈ ਦਿੱਤ ਸਿੰਘ ਦਾ ਅਧਿਆਪਕ ਹੋਣਾ ਬੜੀ ਮਾਣ ਦੀ ਗੱਲ ਸੀ। ਕਿੰਨੀਆਂ ਹੀ ਦੇਸੀ ਭਾਸ਼ਾਵਾਂ ਇਥੇ ਪੜ੍ਹਾਈਆਂ ਜਾਂਦੀਆਂ ਸਨ। ਇਸ ਤਰ੍ਹਾਂ ਇਹ ਮਾਹੌਲ ਪੁਰਾਤਨ ਭਾਰਤੀ ਸੰਸਕ੍ਰਿਤੀ ਅਤੇ ਅਜੋਕੀ ਪੱਛਮੀ ਸੱਭਿਅਤਾ ਦੋਵਾਂ ਨਾਲ ਸਰਸ਼ਾਰ ਹੋਇਆ ਪਿਆ ਸੀ।

ਡਾ. ਨਰਿੰਦਰ ਸਿੰਘ ਕਪੂਰ ਲਿਖਦੇ ਹਨ, "ਆਪ ਦੀ ਯੋਗਤਾ ਅਤੇ ਵਿਦਵਤਾ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਗਿਆਨੀ ਦੀ ਪਰੀਖਿਆ ਪਾਸ ਕਰਦਿਆਂ ਹੀ ਆਪ ਨੇ ਕਾਲਜ ਦੇ ਪ੍ਰੋਫ਼ੈਸਰਾਂ ਸਾਹਮਣੇ ਮਨੁੱਖਤਾ, ਮਨੁੱਖੀ ਗੁਣਾਂ, ਮਨੁੱਖੀ-ਜੀਵਨ-ਆਦਰਸ਼ਾਂ ਆਦਿ ਵਿਸ਼ਿਆਂ ਉੱਤੇ ਲੜੀਵਾਰ ਲੈਕਚਰ ਕੀਤੇ। ਆਪ ਦੀ ਵਿਦਵਤਾ ਤੋਂ ਓਰੀਐਂਟਲ ਕਾਲਜ ਦਾ ਪ੍ਰਿੰਸੀਪਲ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਭਾਈ ਸਾਹਿਬ ਨੂੰ ਪੱਕੇ ਤੌਰ ਉੱਤੇ ਧਾਰਮਿਕ-ਪ੍ਰੋਫ਼ੈਸਰ ਦੀ ਅਸਾਮੀ ਪੇਸ਼ ਕੀਤੀ।"[62] ਭਾਈ ਦਿੱਤ ਸਿੰਘ ਪਹਿਲਾਂ ਪੰਜਾਬੀ ਦੇ ਪ੍ਰੋਫ਼ੈਸਰ ਲੱਗੇ ਹੋਏ ਸਨ। "ਓਰੀਐਂਟਲ ਕਾਲਜ ਲਾਹੌਰ ਵਿਚ ਆਪ 1877 ਤੋਂ 1885 ਤੱਕ ਧਾਰਮਿਕ ਵਿਸ਼ਿਆਂ ਦੇ ਨਾਲ-ਨਾਲ ਪੰਜਾਬੀ ਦੀਆਂ ਕਲਾਸਾਂ ਪੜ੍ਹਾਉਂਦੇ ਰਹੇ।"[63]

---

62. ਡਾ. ਨਰਿੰਦਰ ਸਿੰਘ ਕਪੂਰ, *ਗਿਆਨੀ ਦਿੱਤ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987, ਪੰਨਾ 5.
63. *ਉਹੀ*, ਪੰਨੇ 5-6.

ਉਂਜ ਭਾਈ ਦਿੱਤ ਸਿੰਘ ਦੀ ਬੌਧਿਕ ਸਮਰੱਥਾ ਤੇ ਵਿਦਵਤਾ ਨੂੰ ਕਿਸੇ ਪ੍ਰਮਾਣ ਦੀ ਜ਼ਰੂਰਤ ਨਹੀਂ ਸੀ। ਫਿਰ ਵੀ ਪੰਜਾਬ ਦੀ ਰਾਜਧਾਨੀ ਦੇ ਆਪਣੀ ਕਿਸਮ ਦੇ ਇੱਕੋ-ਇਕ ਇਸ ਕਾਲਜ ਵਿਚ ਪ੍ਰੋਫ਼ੈਸਰ ਹੋਣ ਨਾਲ ਭਾਈ ਦਿੱਤ ਸਿੰਘ ਦਾ ਕੱਦ ਲੋਕਾਂ ਦੀਆਂ ਨਜ਼ਰਾਂ ਵਿਚ ਨਿਸਚੇ ਹੀ ਵਧ ਗਿਆ ਸੀ।

ਇਸ ਕਾਲਜ ਕਰਕੇ ਭਾਈ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਦੀ ਨੇੜਤਾ ਹੋਰ ਸੁਨਿਸਚਤ ਹੋ ਗਈ ਸੀ। 'ਇਕ ਦੂਜੇ ਦੀ ਵਿਦਵਤਾ ਨਾਲ ਮੋਹੇ ਗਏ' ਇਹ ਦੋਵੇਂ ਸੱਜਣ ਆਦਰਸ਼ਾਂ ਦੀ ਸਾਂਝ ਵੀ ਪਾ ਚੁੱਕੇ ਸਨ।

ਇਸ ਪੜਾਅ 'ਤੇ ਭਾਈ ਦਿੱਤ ਸਿੰਘ ਹੁਰਾਂ ਦਾ ਸਿੰਘ ਸਭਾ ਅੰਮ੍ਰਿਤਸਰ ਦੀਆਂ ਗਤੀਵਿਧੀਆਂ ਤੋਂ ਭਲੀਭਾਂਤ ਵਾਕਿਫ਼ ਹੋ ਜਾਣ ਦਾ ਯਕੀਨ ਵੀ ਬੱਝਦਾ ਹੈ। ਇਕ ਤਾਂ ਇਸ ਲਈ ਕਿ ਉਨ੍ਹਾਂ ਦੇ ਚੰਗੇ ਮਿੱਤਰ ਬਣ ਚੁੱਕੇ ਪ੍ਰੋ. ਗੁਰਮੁਖ ਸਿੰਘ 1873 ਤੋਂ ਹੀ, ਜਦੋਂ ਉਹ ਦਸਵੀਂ ਜਮਾਤ ਦੇ ਨੇੜੇ-ਤੇੜੇ ਸਨ, ਉਸ ਸਭਾ ਦੀਆਂ ਗਤੀਵਿਧੀਆਂ ਤੋਂ ਪਰਿਚਿਤ ਰਹੇ ਸਨ। ਦੂਜਾ, ਉਸ ਸਮੇਂ ਲਾਹੌਰ ਜਾਂ ਅੰਮ੍ਰਿਤਸਰ ਰਹਿਣ ਵਾਲਾ ਕੋਈ ਵੀ ਜਾਗ੍ਰਿਤ ਵਿਅਕਤੀ ਇਨ੍ਹਾਂ ਦੋਹਾਂ ਸ਼ਹਿਰਾਂ ਨਾਲ ਸੁਭਾਇਕੀ ਹੀ ਰਾਬਤਾ ਰੱਖਦਾ ਸੀ।

## 7.ਅ. ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਸਿਰਕੱਢ ਆਗੂ

ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਿਤੀ ਤੋਂ ਛੇ ਸਾਲ ਬਾਅਦ 2 ਨਵੰਬਰ, 1879 ਈ: ਵਿਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਬਣੀ। ਇਸ ਨਵੀਂ ਬਣੀ ਸਭਾ ਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਅਤੇ ਸਕੱਤਰ ਪ੍ਰੋ. ਗੁਰਮੁਖ ਸਿੰਘ ਸਨ। ਇਹ ਉਹ ਸਭਾ ਸੀ, ਜਿਸ ਨੂੰ ਬਣਾਉਣ ਤੇ ਵਧਾਉਣ ਵਿਚ ਭਾਈ ਦਿੱਤ ਸਿੰਘ ਹੁਰਾਂ ਨੇ ਆਪਣੀ ਸਾਰੀ ਸ਼ਕਤੀ ਲਾ ਦਿੱਤੀ।

ਕਿਉਂ ਬਣੀ ਸੀ ਇਹ ਦੂਜੀ ਸਿੰਘ ਸਭਾ ? ਇਸ ਪ੍ਰਸ਼ਨ ਨੂੰ ਪਿੱਛੇ ਪੰਨਾ 50 ਉੱਤੇ ਵੀ ਵਿਚਾਰਿਆ ਗਿਆ ਹੈ। ਇਸ ਦਾ ਉੱਤਰ ਲੱਭਦਿਆਂ ਕਈ ਪ੍ਰਕਾਰ ਦੇ ਕਾਰਨ ਪ੍ਰਤੀਤ ਹੁੰਦੇ ਹਨ। ਇਕ ਤਾਂ ਅੰਮ੍ਰਿਤਸਰ ਵਾਲੀ ਸਭਾ ਬਹੁਤੀ ਕ੍ਰਿਆਸ਼ੀਲ ਨਹੀਂ ਸੀ। ਦੂਜਾ, ਇਸ ਦੇ ਮੋਢੀਆਂ ਦੀ ਸੋਚ ਵਿਚ ਲੋੜੀਂਦੀ ਸਾਂਝ ਨਹੀਂ ਸੀ। ਤੀਜਾ, ਇਹ ਆਗੂ ਸਮਾਜ ਦੇ ਸੰਪੰਨ ਵਰਗ ਨਾਲ ਸੰਬੰਧਿਤ ਸਨ। ਉਨ੍ਹਾਂ ਦਾ ਆਮ ਲੋਕਾਂ ਵਿਚ ਬਹੁਤਾ ਆਧਾਰ ਨਹੀਂ ਸੀ। ਅਜਿਹੇ ਕਈ ਕਾਰਨਾਂ ਕਰਕੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਬਣਾਈ ਗਈ। ਸਿੱਖ ਧਰਮ ਦੀ ਅਸਲ ਵਡਿਆਈ ਨੂੰ ਉਜਾਗਰ ਕਰਨਾ, ਆਪਣੇ ਵਿਰਸੇ ਦੀ ਸ਼ਾਨ ਤੋਂ ਲੋਕਾਂ ਨੂੰ ਜਾਣੂ ਕਰਾਉਣਾ, ਆਪਣੇ ਧਾਰਮਿਕ ਸਾਹਿਤ ਦੀ ਸੰਭਾਲ, ਵਿੱਦਿਆ ਦਾ ਪਾਸਾਰ, ਪੰਜਾਬੀ ਬੋਲੀ ਦੀ ਉੱਨਤੀ, ਆਦਿ ਉਦੇਸ਼ ਦੋਵੇਂ ਸਭਾਵਾਂ ਵਿਚ ਸਾਂਝੇ ਸਨ। ਇਨ੍ਹਾਂ ਸਭਾਵਾਂ ਦੀ ਪ੍ਰੇਰਨਾ ਸਦਕਾ ਲਗ-ਪਗ ਹਰ ਸ਼ਹਿਰ ਤੇ ਵੱਡੇ ਨਗਰ ਵਿਚ ਸਿੰਘ ਸਭਾ ਸਥਾਪਿਤ ਹੋ ਗਈ। ਡਾ. ਜੇ.ਐਸ. ਗਰੇਵਾਲ[64] ਅਨੁਸਾਰ ਅਗਲੇ ਵੀਹਾਂ ਸਾਲਾਂ ਵਿਚ ਹਰ ਸਾਲ ਔਸਤਨ ਛੇ ਸਭਾਵਾਂ ਕਾਇਮ ਹੋ ਗਈਆਂ।

64. ਡਾ. ਜੇ.ਐਸ. ਗਰੇਵਾਲ, *The Sikhs of the Punjab*, ਕੈਂਬ੍ਰਿਜ ਯੂਨੀਵਰਸਿਟੀ ਪ੍ਰੈਸ, ਰੀਪ੍ਰਿੰਟਡ, 1975, ਪੰਨਾ 144.

ਪਹਿਲੇ ਮਹਾਂਯੁੱਧ ਦੇ ਅੰਤ ਤੱਕ ਲਗ-ਪਗ ਹਰ ਸ਼ਹਿਰ ਤੇ ਕੁਝ ਪਿੰਡਾਂ ਵਿਚ ਵੀ ਇਹ ਸਭਾਵਾਂ ਬਣੀਆਂ, ਪਰ ਸਿੰਘ ਸਭਾ ਲਾਹੌਰ ਆਪਣੀਆਂ ਸਰਗਰਮੀਆਂ ਅਤੇ ਇਸ ਨਾਲ ਜੁੜੀਆਂ ਸਿੰਘ ਸਭਾਵਾਂ ਸਦਕਾ ਲੋਕਾਂ ਵਿਚ ਵਧੇਰੇ ਮਾਨਤਾ ਪ੍ਰਾਪਤ ਕਰ ਰਹੀ ਸੀ। *Encyclopaedia of Sikhism*[65] ਵਿਚ ਸਿੰਘ ਸਭਾ ਲਹਿਰ ਦੇ ਹਵਾਲੇ ਨਾਲ *ਸੂਪਨ ਨਾਟਕ* ਨਾਲ ਜੁੜੇ ਕੇਸ ਵਿਚ ਲਾਹੌਰ ਦੇ ਜ਼ਿਲ੍ਹਾ ਜੱਜ ਦੇ ਇਕ ਪ੍ਰੇਖਣ ਦਾ ਵੇਰਵਾ ਦਿੱਤਾ ਗਿਆ ਹੈ। ਇਸ ਅਨੁਸਾਰ 1888 ਈ: ਵਿਚ ਸਿੰਘ ਸਭਾ ਲਾਹੌਰ ਨਾਲ 30 ਸਿੰਘ ਸਭਾਵਾਂ ਸੰਬੰਧਿਤ ਸਨ, ਜਦ ਕਿ ਸਿੰਘ ਸਭਾ ਅੰਮ੍ਰਿਤਸਰ ਨਾਲ ਕੇਵਲ 6 ਸਭਾਵਾਂ ਜੁੜੀਆਂ ਸਨ। ਇਸ ਪ੍ਰੇਖਣ ਵਿਚ ਇਹ ਵੀ ਦੱਸਿਆ ਗਿਆ ਕਿ ਲਾਹੌਰ ਸਿੰਘ ਸਭਾ ਵਿਚ ਜਾਗ੍ਰਿਤ ਲੋਕ ਸਨ, ਜੋ ਆਪਣੇ ਧਰਮ ਨੂੰ ਪੁਜਾਰੀ ਵਰਗ ਤੋਂ ਸੁਤੰਤਰ ਰੱਖਣਾ ਲੋੜਦੇ ਸਨ।

ਸ਼ਮਸ਼ੇਰ ਸਿੰਘ ਅਸ਼ੋਕ[66] ਨੇ ਆਪਣੇ ਇਕ ਮਜ਼ਮੂਨ 'ਗਿਆਨੀ ਦਿੱਤ ਸਿੰਘ ਦਾ ਸੂਪਨ ਨਾਟਕ, ਸਿੰਘ ਸਭਾ ਲਹਿਰ ਦਾ ਇਕ ਇਤਿਹਾਸਿਕ ਸਰਵੇਖਣ' ਵਿਚ ਦੋਵੇਂ ਸਭਾਵਾਂ ਦੇ ਕੁਝ ਅੰਤਰ ਦੱਸੇ ਹਨ:

> ...ਅੰਮ੍ਰਿਤਸਰੀ ਧੜੇ ਦੇ ਪਰੰਪਰਾਵਾਦੀ ਲੋਕ ਸਾਰੇ ਦੇ ਸਾਰੇ ਰਈਸ ਅਥਵਾ ਸਰਦਾਰ ਤੇ ਉਨ੍ਹਾਂ ਦੇ ਪਿੱਠੂ ਆਦਿ ਸਰਮਾਏਦਾਰ ਸਨ ਪਰ ਉਨ੍ਹਾਂ ਦੇ ਮੁਕਾਬਲੇ ਤੇ ਲਾਹੌਰੀ ਧੜੇ ਦੇ ਲੋਕ ਭਾਈ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਸਰਦਾਰ ਜਵਾਹਰ ਸਿੰਘ ਕਪੂਰ ਆਦਿ ਸਾਰੇ ਹੀ ਸਾਧਾਰਣ ਤੇ ਗਰੀਬ ਤਬਕੇ ਦੇ ਸਿੱਖ ਸਨ ਤੇ ਇਨ੍ਹਾਂ ਵਿੱਚੋਂ ਬਹੁਤੇ ਮੋਢੀ ਚੰਗੇ ਅੰਗਰੇਜ਼ੀ ਪੜ੍ਹੇ ਲਿਖੇ ਸਨ। *(ਪੰਨਾ 33)*

ਸਿੰਘ ਸਭਾ ਲਹਿਰ ਨੂੰ ਇਨ੍ਹਾਂ ਸੱਜਣਾਂ ਦੀ ਦੇਣ ਦਾ ਬਹੁਤ ਢੁਕਵਾਂ ਅਨੁਮਾਨ ਉਨ੍ਹਾਂ ਦੇ ਸਮਕਾਲੀ ਭਗਤ ਲਛਮਣ ਸਿੰਘ (1863-1944) ਨੇ ਆਪਣੀ ਆਤਮ-ਕਥਾ (*Autobiography* [ed. Ganda Singh], Calcutta, 1965) ਵਿਚ ਕੀਤਾ ਹੈ:

> For several decades they had worked for the uplift of the community at a tremendous sacrifice and in the teeth of an opposition under which hearts less brave would have quailed. They were men of humble means. They could not trace high lineage. But they were giants among men and what they achieved was their own moral and intellectual strength with which they were plentifully endowed. They were the founders of the Singh Sabha Movement. Practically it began with them and died with them to all ends and purposes. Its soul departed with them, leaving its skelton behind. They were strangers to Lahore and left it as strangers without leaving any impress behind. *(pp. 142-43)*

ਭਾਵੇਂ ਸਿੰਘ ਸਭਾ ਲਹਿਰ ਦੇ ਮੁੱਢ ਵਜੋਂ ਸਿੰਘ ਸਭਾ ਅੰਮ੍ਰਿਤਸਰ ਹੀ ਜਾਣੀ

---

65. *Encyclopaedia of Sikhism*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਇੰਦਰਾਜ : ਸਿੰਘ ਸਭਾ ਲਹਿਰ, ਪੰਨਾ 209.
66. *ਸੂਪਨ ਨਾਟਕ, ਗੁਰਮਤਿ ਆਰਤੀ ਪ੍ਰਬੋਧ ਅਤੇ ਡਰਪੋਕ ਸਿੰਘ ਦਲੇਰ ਸਿੰਘ* (ਭਾਈ ਦਿੱਤ ਸਿੰਘ ਰਚਿਤ), ਪੁਨਰ ਪ੍ਰਕਾਸ਼ਨ: ਕੇਂਦਰੀ ਸਿੰਘ ਸਭਾ, ਅੰਮ੍ਰਿਤਸਰ, 1976, ਪੰਨਾ 6.

ਜਾਂਦੀ ਹੈ, ਪਰ ਇਸ ਨੂੰ ਸੱਚੀ-ਮੁੱਚੀ ਦੀ ਲਹਿਰ ਬਣਾਉਣ ਵਾਲੀ ਸਿੰਘ ਸਭਾ ਲਾਹੌਰ ਹੀ ਸੀ। ਇਸ ਸਭਾ ਦਾ ਪ੍ਰਚਾਰ, ਇਸ ਨਾਲ ਸੰਬੰਧਿਤ ਹੋਰ ਸਭਾਵਾਂ ਰਾਹੀਂ ਸਾਰੇ ਪੰਜਾਬ ਤੇ ਪੰਜਾਬ ਤੋਂ ਬਾਹਰ ਤੱਕ ਵੀ ਹੁੰਦਾ ਸੀ। ਇਸੇ ਕਾਰਨ ਭਾਈ ਦਿੱਤ ਸਿੰਘ ਹੁਰੀਂ ਪ੍ਰਚਾਰ ਕਰਨ ਦੂਰ-ਦੂਰ ਤੱਕ ਜਾਂਦੇ ਸਨ।

## 7.ੲ. *ਖ਼ਾਲਸਾ ਅਖ਼ਬਾਰ*, ਲਾਹੌਰ ਦਾ ਸੰਪਾਦਨ

ਸਿੰਘ ਸਭਾ ਲਾਹੌਰ ਨੇ ਆਪਣੇ ਆਸ਼ਿਆਂ ਦੇ ਪ੍ਰਚਾਰ ਲਈ 1886 ਵਿਚ *ਖ਼ਾਲਸਾ ਅਖ਼ਬਾਰ*, ਲਾਹੌਰ ਜਾਰੀ ਕੀਤਾ। ਛੇਤੀ ਹੀ ਇਸ ਦੀ ਸੰਪਾਦਨਾ ਦਾ ਕੰਮ ਭਾਈ ਦਿੱਤ ਸਿੰਘ ਦੇ ਜ਼ੁੰਮੇ ਲੱਗ ਗਿਆ, ਜੋ ਉਨ੍ਹਾਂ ਨੇ ਅੰਤਲੇ ਸਮੇਂ ਤੱਕ ਬਾਖ਼ੂਬੀ ਨਿਭਾਇਆ। ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਤੋਂ ਪਿੱਛੋਂ ਇਹ ਅਖ਼ਬਾਰ ਜ਼ਿਆਦਾ ਦੇਰ ਨਾ ਚੱਲ ਸਕਿਆ। ਇਸ ਹਫ਼ਤਾਵਾਰੀ ਅਖ਼ਬਾਰ ਦੀ ਸੰਪਾਦਨਾ ਦਾ ਸਮਾਂ ਭਾਈ ਦਿੱਤ ਸਿੰਘ ਲਈ ਬਹੁਤ ਸ਼ਾਨਦਾਰ ਸੀ, ਕਿਉਂਕਿ ਇਸ ਰਾਹੀਂ ਉਨ੍ਹਾਂ ਦੀ ਕਲਮੀ ਸਮਰੱਥਾ ਨੂੰ ਪੂਰਾ ਪ੍ਰਗਟਾਵਾ ਮਿਲਿਆ। ਨਾਲ ਹੀ ਇਹ ਅਰਸਾ ਭਾਈ ਸਾਹਿਬ ਲਈ ਬਹੁ-ਭਾਂਤੀ ਚੁਣੌਤੀਆਂ ਅਤੇ ਵਿਰੋਧਾਂ ਭਰਿਆ ਸੀ। ਇਸ ਨਾਲ ਉਨ੍ਹਾਂ ਦੀ ਸਰੀਰਕ ਸ਼ਕਤੀ ਪੂਰੀ ਸੂਤੀ ਗਈ ਸੀ। ਭਾਈ ਵੀਰ ਸਿੰਘ ਨੇ ਉਨ੍ਹਾਂ ਦੇ ਬੇਵਕਤ ਚਲਾਣੇ ਉੱਤੇ ਦੁੱਖ ਪ੍ਰਗਟਾਉਂਦਿਆਂ ਇਹ ਰਾਇ ਵੀ ਜ਼ਾਹਿਰ ਕੀਤੀ ਕਿ "ਅੱਠ ਪਹਰ ਆਪ ਦਾ ਕੌਮ ਵਾਸਤੇ ਕਲਮ ਮਾਰਨਾ, ਤੇ ਦਿਲ ਨੂੰ ਖੁਸ਼ ਕਰਨੇ ਵਾਸਤੇ ਹੋਰ ਕਿਸੇ ਸਹਾਰੇ ਦਾ ਨਾ ਹੋਣਾ, ਕਦ ਤੱਕ ਸਰੀਰ ਨੂੰ ਸੁਰਜੀਤ ਰੱਖ ਸਕਦਾ ਸੀ।"[67]

ਇਹ ਅਚੰਭੇ ਦੀ ਗੱਲ ਹੈ ਕਿ ਭਾਈ ਸਾਹਿਬ ਦਾ ਪਰਿਵਾਰਿਕ ਜੀਵਨ ਵੀ, ਉਨ੍ਹਾਂ ਦੀਆਂ ਸਿੰਘ ਸਭਾ ਲਹਿਰ ਨਾਲ ਜੁੜੀਆਂ ਸਰਗਰਮੀਆਂ ਨੂੰ ਦਿੱਤੀ ਪ੍ਰਾਥਮਿਕਤਾ ਕਰਕੇ, ਇਕ ਤਰ੍ਹਾਂ ਅਣਗੌਲਿਆ ਹੀ ਰਿਹਾ। ਦਿਨੇ ਕਾਲਜ ਦੀ ਨੌਕਰੀ, ਬਾਕੀ ਬਚਦੇ ਸਮੇਂ ਵਿਚ ਬਿਨਾਂ ਮੋਖ ਅਖ਼ਬਾਰ ਦਾ ਕੰਮ, ਸਿੰਘ ਸਭਾਵਾਂ ਦੀ ਜਥੇਬੰਦੀ ਦਾ ਕਾਰਜ, ਫਿਰ ਸਾਹਿਤ ਰਚਨਾ, ਆਪਣੇ ਲਈ ਤੇ ਆਪਣੇ ਪਰਿਵਾਰ ਲਈ ਸਮਾਂ ਹੀ ਕਿਥੇ ਰਹਿੰਦਾ ਸੀ।

ਭਾਈ ਦਿੱਤ ਸਿੰਘ ਦੀ ਕਰਨੀ ਤੇ ਸ਼ਖ਼ਸੀਅਤ ਦੇ ਦਰਸ਼ਨ *ਖ਼ਾਲਸਾ ਅਖ਼ਬਾਰ*, ਲਾਹੌਰ ਦੀਆਂ ਪੁਰਾਣੀਆਂ ਫ਼ਾਈਲਾਂ (ਜਿੰਨੀਆਂ ਕੁ ਉਪਲਬਧ ਹੋ ਸਕੀਆਂ) ਨੂੰ ਪੜ੍ਹਦਿਆਂ ਭਰਪੂਰ ਰੂਪ ਵਿਚ ਹੁੰਦੇ ਹਨ। ਇਸ ਲਈ *ਖ਼ਾਲਸਾ ਅਖ਼ਬਾਰ*, ਲਾਹੌਰ ਬਾਰੇ ਅੱਗੇ ਵਿਸਥਾਰ ਨਾਲ ਵਿਚਾਰ ਕੀਤੀ ਗਈ ਹੈ।

## 7.ਸ *ਖ਼ਾਲਸਾ ਅਖ਼ਬਾਰ*, ਲਾਹੌਰ (ਅੰਦਰਲੀਆਂ ਝਾਤਾਂ)

ਭਾਈ ਦਿੱਤ ਸਿੰਘ ਦੀ ਅਦੁੱਤੀ ਕਰਤਾਰੀ ਸ਼ਕਤੀ *ਖ਼ਾਲਸਾ ਅਖ਼ਬਾਰ*, ਲਾਹੌਰ ਰਾਹੀਂ ਭਰਪੂਰ ਪ੍ਰਗਟ ਹੋਈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਸ਼ੁਰੂ-ਸ਼ੁਰੂ ਦੇ ਕੁਝ ਮਹੀਨਿਆਂ ਨੂੰ ਛੱਡ ਕੇ ਭਾਈ ਦਿੱਤ ਸਿੰਘ ਤੇ *ਖ਼ਾਲਸਾ ਅਖ਼ਬਾਰ*, ਲਾਹੌਰ ਇਕ ਰੂਪ ਹੋਏ ਰਹੇ।

67. *ਖ਼ਾਲਸਾ ਸਮਾਚਾਰ*, ਅੰਮ੍ਰਿਤਸਰ, ਅੰਕ 11, ਸਤੰਬਰ 1901.

ਇਹ ਸਪਤਾਹਿਕ ਅਖ਼ਬਾਰ 12 ਜੂਨ, 1886 ਈ: ਨੂੰ ਚਾਲੂ ਹੋਇਆ। ਸਿੰਘ ਸਭਾ ਲਹਿਰ ਦੀਆਂ ਸਰਗਰਮੀਆਂ ਅਤੇ ਇਸ ਦੇ ਆਸ਼ਿਆਂ ਨੂੰ ਪਾਠਕਾਂ ਤੱਕ ਪਹੁੰਚਾਉਣ ਲਈ ਇਸ ਅਖ਼ਬਾਰ ਨੇ ਮਹੱਤਵਪੂਰਨ ਭੂਮਿਕਾ ਨਿਭਾਈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਮਨੋਰਥਾਂ ਬਾਰੇ ਭਾਈ ਦਿੱਤ ਸਿੰਘ ਨੇ ਇਸੇ ਅਖ਼ਬਾਰ ਵਿਚ ਕਈ ਵਾਰੀ ਲਿਖਿਆ, ਜਿਵੇਂ :

> ਖਾਲਸਾ ਕੌਮ ਦੇ ਪਿਯਾਰਿਆਂ ਸਿੰਘਾਂ ਨੂੰ ਵਿਦਤ ਹੋਵੇ ਕਿ ਜੋ ਖਾਲਸਾ ਅਖਬਾਰ ਦਾ ਅਸਲੀ ਸਿਧਾਂਤ ਇਹਿ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਸਾਰੀ ਦੁਨੀਆਂ ਪਰ ਫੈਲ ਜਾਣ ਅਤੇ ਦਸਮੇ ਪਾਤਿ ਸਾਹਿ ਜੀ ਦੀ ਮਹਿਮਾ ਸਭ ਪ੍ਰਾਣੀ ਮਾਤ੍ਰ ਦੇ ਚਿਤਿ ਵਿਚ ਪ੍ਰਵੇਸ਼ ਕਰ ਜਾਵੇ। *(14 ਮਈ, 1887, ਅੰਕ 49)*

*ਖ਼ਾਲਸਾ ਅਖ਼ਬਾਰ*, ਲਾਹੌਰ ਦੇ ਇਸੇ ਅੰਕ ਵਿਚ ਭਾਈ ਸਾਹਿਬ ਹੁਰਾਂ ਦੀ ਕਲਮ ਤੋਂ 'ਸੱਚੀ ਸੂਰਬੀਰਤਾ' ਨਾਉਂ ਦਾ ਇਕ ਮਜ਼ਮੂਨ ਛਪਿਆ, ਜਿਸ ਦੀਆਂ ਆਰੰਭਿਕ ਸਤਰਾਂ ਵਿਚ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਆਸ਼ਿਆਂ ਉੱਤੇ ਕਾਫ਼ੀ ਚਾਨਣ ਪਾਇਆ ਗਿਆ। (ਵੇਖੋ ਅੱਗੇ ਪੰਨਾ 184)

*ਖ਼ਾਲਸਾ ਅਖ਼ਬਾਰ*, ਲਾਹੌਰ ਪਹਿਲੀ ਵਾਰ ਕਦੋਂ ਤੋਂ ਛਪਣਾ ਸ਼ੁਰੂ ਹੋਇਆ ?

ਇਹ ਸਪਤਾਹਿਕ 12 ਜੂਨ, 1886 ਨੂੰ ਛਪਣਾ ਸ਼ੁਰੂ ਹੋਇਆ। ਡਾ. ਜਗਜੀਤ ਸਿੰਘ ਤਰਨ ਤਾਰਨ ਨੇ *ਦੁਖ ਨਿਵਾਰਨ* ਦੇ 'ਸਿੰਘ ਸਭਾ ਲਹਿਰ' ਅੰਕ ਵਿਚ ਇਸ ਨੂੰ 13 ਜੂਨ, 1886 ਮੁਤਾਬਿਕ 1 ਹਾੜ ਸੰਮਤ 417 ਸ੍ਰੀ ਗੁਰੂ ਨਾਨਕ ਸ਼ਾਹੀ ਨੂੰ ਪੱਥਰ ਦੇ ਛਾਪੇ 'ਤੇ ਛਪਣਾ ਸ਼ੁਰੂ ਹੋਇਆ ਦੱਸਿਆ ਹੈ। ਉਨ੍ਹਾਂ ਅਨੁਸਾਰ ਇਸ ਅਖ਼ਬਾਰ ਦੇ ਵੱਡੇ ਮੰਤਵ ਇਹ ਸਨ—(1) ਦਸਾਂ ਗੁਰਾਂ ਦੇ ਜੀਵਨ ਚਰਿਤ੍ਰਾਂ ਵਿੱਚੋਂ ਪ੍ਰਸੰਗ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤ ਉਪਦੇਸ਼ਾਂ ਨੂੰ ਪ੍ਰਗਟ ਕਰਨਾ, (2) ਵਿੱਦਿਆ ਦੀ ਉੱਨਤੀ, (3) ਖ਼ਾਲਸਾ ਧਰਮ ਵਿਚ ਪਈਆਂ ਕੁਰੀਤੀਆਂ ਨੂੰ ਦੂਰ ਕਰਨਾ, ਆਦਿ। (ਪੰਨਾ 31)

ਇਸ ਅਖ਼ਬਾਰ ਦੇ ਪ੍ਰਕਾਸ਼ਨ ਦਾ ਪਹਿਲਾ ਸਾਲ ਪੂਰਾ ਹੋਣ 'ਤੇ 4 ਜੂਨ, 1887 ਦੇ ਅੰਕ ਵਿਚ ਇਸ ਦੀਆਂ ਪ੍ਰਾਪਤੀਆਂ ਦਰਸਾਉਂਦਾ ਇਕ ਲੰਮਾ ਲੇਖ ਛਪਿਆ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਅਖ਼ਬਾਰ 1886 ਵਿਚ ਹੀ ਛਪਣਾ ਸ਼ੁਰੂ ਹੋਇਆ।

ਇਸ ਸੰਬੰਧੀ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਹੀ ਅੰਕਾਂ ਤੋਂ ਕੁਝ ਵੱਖਰੀ ਸੂਚਨਾ ਵੀ ਪੜ੍ਹਨ ਨੂੰ ਮਿਲੀ ਹੈ। 30 ਸਤੰਬਰ, 1898 ਦੇ ਅੰਕ 22 ਵਿਚ ਭਾਈ ਗੁਰਮੁਖ ਸਿੰਘ ਦੇ ਅਕਾਲ ਚਲਾਣੇ 'ਤੇ ਜੋ ਲੰਮਾ ਸ਼ਰਧਾਂਜਲੀ ਲੇਖ, ਜੋ ਕੁਦਰਤੀ ਹੈ ਕਿ ਸੰਪਾਦਕ ਭਾਈ ਦਿੱਤ ਸਿੰਘ ਦੀ ਕਲਮ ਤੋਂ ਹੈ, ਛਪਿਆ, ਉਸ ਵਿਚ ਇਸ ਅਖ਼ਬਾਰ ਦੇ ਨਿਕਾਲੇ ਜਾਣ ਦਾ ਜ਼ਿਕਰ ਹੈ, ਜਿਸ ਨੇ "ਪਚਾਸੀ ਤੋਂ ਸਤਾਸੀ ਤਕ ਬਹੁਤ ਹੀ ਰੌਣਕ ਨਾਲ ਉੱਨਤੀ ਕੀਤੀ...।" ਇਵੇਂ ਹੀ 13 ਸਤੰਬਰ, 1901 ਦੇ ਅੰਕ 20 ਵਿਚ ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ 'ਤੇ 7 ਕਾਲਮਾਂ ਦਾ ਇਕ ਸ਼ਰਧਾਂਜਲੀ ਲੇਖ ਛਪਿਆ। ਇਹ ਭਾਈ ਦਿੱਤ ਸਿੰਘ ਦੇ ਦੇਹਾਂਤ ਤੋਂ ਪਿੱਛੋਂ ਸੰਪਾਦਕ ਬਣੇ ਭਾਈ ਮਈਆ ਸਿੰਘ ਦੀ ਕਲਮ ਤੋਂ ਹੈ। ਇਸ ਵਿਚ ਵੀ *ਖ਼ਾਲਸਾ ਅਖ਼ਬਾਰ* ਅਤੇ *ਖ਼ਾਲਸਾ ਗਜ਼ਟ* ਦੇ ਸ਼ੁਰੂ ਹੋਣ ਦਾ ਜ਼ਿਕਰ ਹੈ, ਜਿਨ੍ਹਾਂ ਨੇ ਕੌਮ ਦੇ ਸੁਧਾਰ ਲਈ ਸੰਨ 1885 ਤੋਂ ਲੈ ਕੇ ਸੰਨ

1887 ਤੱਕ ਬਹੁਤ ਹੀ ਪ੍ਰਚਾਰ ਕੀਤਾ। ਹੋ ਸਕਦਾ ਹੈ ਕਿ ਉਪਰੋਕਤ ਦੋਵੇਂ ਥਾਵਾਂ 'ਤੇ ਸੰਨ 1886 ਦੀ ਥਾਂ 1885 ਮੋਟੇ ਅੰਦਾਜ਼ੇ ਨਾਲ ਹੀ ਲਿਖਿਆ ਗਿਆ ਹੋਵੇ।

*ਸੁਬੇਗ ਸਿੰਘ ਦੀ ਸ਼ਹੀਦੀ* ਪੁਸਤਕ ਦੇ ਅੰਤ ਵਿਚ ਇਕ 'ਵਿਗਯਾਪਨ' ਛਪਿਆ ਮਿਲਿਆ ਹੈ, ਜੋ ਖ਼ਾਲਸਾ ਪ੍ਰੈੱਸ ਅਤੇ *ਖ਼ਾਲਸਾ ਅਖ਼ਬਾਰ* ਬਾਰੇ ਹੈ:

> ਖਾਲਸਾ ਕੌਮ ਦੇ ਹਤੈਸ਼ੀਆਂ ਨੂੰ ਵਿੱਦਤ ਹੋਵੇ ਕਿ ਲਾਹੌਰ ਵਿਚ ਖਾਲਸਾ ਪਰੇਸ ਜੁਲਾਈ ੧੮੮੫ ਤੋਂ ਜਾਰੀ ਕੀਤਾ ਗਿਆ ਤਾਂਕਿ ਇਸ ਵਿਚ ਕੌਮ ਦੀ ਉੱਨਤੀ ਲਈ ਅਤੇ ਖਾਲਸਾ ਧਰਮ ਦੇ ਪ੍ਰਚਾਰ ਲਈ ਖਾਲਸਾ ਅਖਬਾਰ ਛਪਿਆ ਕਰੇ। ਇਹ ਅਖਬਾਰ ਦੂਰ ੨ ਜਾਂਦਾ ਹੈ ਅਤੇ ਧਰਮ ਦੇ ਅਭਲਾਖੀ ਲੋਗ ਇਸ ਨੂੰ ਬਹੁਤ ਪਸਿੰਦ ਕਰਦੇ ਹਨ।

*ਖ਼ਾਲਸਾ ਅਖ਼ਬਾਰ*, ਲਾਹੌਰ ਕੱਢਣ ਲਈ ਪਹਿਲੀ ਮੱਦਦ 'ਕੰਵਰ ਬਿਕਰਮਾ ਸਿੰਘ ਜੀ ਆਹਲੂਵਾਲੀਏ ਸੀ.ਐਸ.ਆਈ. ਰਈਸ ਆਜ਼ਮ ਜਲੰਧਰ' ਨੇ ਕੀਤੀ। ਇਕ ਵਾਰੀ ਅਖ਼ਬਾਰ ਬੰਦ ਹੋਣ 'ਤੇ ਜਦੋਂ ਇਹ ਮੁੜ ਚਾਲੂ ਕਰਨਾ ਸੀ ਤਾਂ ਮਹਾਰਾਜਾ ਹੀਰਾ ਸਿੰਘ ਨਾਭਾ ਤੋਂ ਸੱਤ ਹਜ਼ਾਰ ਰੁਪਏ ਦੀ ਸਹਾਇਤਾ ਖ਼ਾਲਸਾ ਪ੍ਰੈੱਸ ਖੋਲ੍ਹਣ ਲਈ ਪ੍ਰਾਪਤ ਹੋਈ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 4 ਜੂਨ, 1887 ਦੇ ਅੰਕ ਵਿਚ ਇਸ ਦੇ ਪ੍ਰਕਾਸ਼ਨ ਦਾ ਇਕ ਸਾਲ ਪੂਰਾ ਹੋਣ 'ਤੇ ਇਕ ਲੰਮਾ ਲੇਖ ਪ੍ਰਕਾਸ਼ਿਤ ਹੋਇਆ। ਇਸ ਦਾ ਸਿਰਲੇਖ ਸੀ: "ਖਾਲਸਾ ਅਖਬਾਰ ਦੀ ਉਮਰ ਦਾ ਪਹਿਲਾ ਸਾਲ ਪੂਰਾ ਹੋਣਾ।"

ਇਸ ਲੇਖ ਨੂੰ ਅਸੀਂ ਇਥੇ ਪੂਰੇ ਦਾ ਪੂਰਾ ਦੇ ਰਹੇ ਹਾਂ ਤਾਂ ਜੁ ਪਾਠਕ ਨੂੰ ਕੁਝ ਅਨੁਮਾਨ ਹੋ ਸਕੇ ਕਿ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਸੰਪਾਦਕ ਭਾਈ ਦਿੱਤ ਸਿੰਘ ਅਨੁਸਾਰ ਇਸ ਅਖ਼ਬਾਰ ਦੀਆਂ ਨੀਤੀਆਂ ਅਤੇ ਦਿਸ਼ਾਵਾਂ ਕੀ ਸਨ। ਨਾਲੇ ਇਹ ਵੀ ਜਾਣਿਆ ਜਾ ਸਕੇ ਕਿ ਭਾਈ ਦਿੱਤ ਸਿੰਘ ਆਪਣੇ ਆਸ਼ਿਆਂ ਬਾਰੇ ਕਿੰਨੇ ਸਪਸ਼ਟ ਸਨ:

> ਖਾਲਸਾ ਅਖਬਾਰ ਦੇ ਪਾਠਕ ਗਣਾਂ ਨੂੰ ਵਿਦਤ ਹੋਵੇ ਕਿ ਜੋ ਅੱਜ ਇਸ ਅਖਬਾਰ ਦੀ ਉਮਰ ਇਕ ਬਰਸ ਦੀ ਹੋਈ ਹੈ ਅਤੇ ਇਨ੍ਹਾਂ ਬਾਰਾਂ ਮਹੀਨਿਆਂ ਵਿਚਿ ਇਸ ਪੱਤ੍ਰ ਰੂਪੀ ਬਾਲਕ ਨੇ ਆਪਣੀ ਖਾਲਸਾ ਕੌਮ ਦੀ ਗੋਦ ਵਿਚਿ ਖੇਲ ਕੇ ਆਪਣੀ ਮਾਤਾ ਕੌਮ ਦੇ ਚਿਤਿ ਨੂੰ ਤਸੱਲੀ ਅਤੇ ਅਨੰਦ ਦਿੱਤਾ ਹੈ—ਪ੍ਰੰਤੂ ਜਿਸ ਪ੍ਰਕਾਰ ਕ੍ਰਿਸ੍ਨ ਜੀ ਮਹਾਰਾਜ ਜਦ ਆਪਣੀ ਮਾਈ ਦੀ ਗੋਦ ਵਿਚਿ ਖੇਲਦੇ ਹੁੰਦੇ ਸਨ ਤਦ ਕੰਸ ਨੂੰ ਡਰ ਪੈ ਗਿਆ ਸੀ ਕਿ ਇਸ ਬਾਲਕ ਦੇ ਹਥੋਂ ਮੇਰਾ ਕਾਲ ਹੈ ਤਦ ਕ੍ਰਿਸ੍ਨ ਜੀ ਦੇ ਮਾਰਨ ਲਈ ਕੰਸ ਨੈਂ ਕਈ ਪ੍ਰਕਾਰ ਦੇ ਉਦਮ ਕੀਤੇ ਸਨ—ਜੈਸਾ ਕਿ ਪੂਦਨਾ ਨਾਮੇ ਇਕ ਕੁਟਨੀ ਨੂੰ ਆਗਿਯਾ ਦਿਤੀ ਸੀ ਕਿ ਤੂੰ ਜਾਹ ਉਸ ਬਾਲਕ ਨੂੰ ਮਾਰ ਆਉ—ਤਦ ਪੂਦਨਾ ਨੇ ਆਪਣੇ ਸਥਨ ਨੂੰ ਬਿਖ ਲਗਾ ਕਰਕੇ ਨੰਦ ਜੀ ਦੇ ਘਰ ਪਰ ਗਈ—ਅਤੇ ਕ੍ਰਿਸ਼ਨ ਜੀ ਨੂੰ ਗੋਦ ਵਿਚਿ ਲੈ ਕੇ ਚੁੰਘਾਉਣ ਲੱਗੀ ਤਦ ਕ੍ਰਿਸ੍ਨ ਜੀ ਨੇ ਉਸ ਦੇ ਦੋਨੋਂ ਸਥਨ ਦੋਨਾਂ ਹੱਥਾਂ ਵਿਚਿ ਪਕੜ ਕਰਕੇ ਛਾਤੀਓਂ ਉਖੇੜ ਕਰਕੇ ਦੂਰ ਮਾਰੇ—ਜਿਸ ਦੇ ਦੁਖ ਤੋਂ ਦੁਖੀ ਹੋ ਕਰਕੇ ਉਸ ਦੇ ਪ੍ਰਾਣ ਨਾਲ ਹੀ ਨਿਕਲ ਗਏ।
>
> ਇਸੀ ਪ੍ਰਕਾਰ ਖਾਲਸਾ ਅਖਬਾਰ ਰੂਪੀ ਬਾਲਕ ਨੂੰ ਭੀ ਜੋ ਲੋਕ ਜਾਨਦੇ ਹਨ ਕਿ ਸਾਡੇ ਕਪਟ ਅਤੇ ਛਲ ਦੇ ਨਾਸ ਕਰਨ ਨੂੰ ਇਹਿ ਉਤਪਤਿ ਹੋਇਆ ਹੈ ਉਨ੍ਹਾਂ ਆਦਮੀਆਂ ਨੇ ਇਸ ਬਾਲਕ ਦੇ ਵਿਨਾਸ ਲਈ ਕਈ ਪ੍ਰਕਾਰ ਦੇ ਉਦਮ ਕੀਤੇ ਪਰ ਇਸ ਨੇ ਉਨ੍ਹਾਂ ਦੇ ਸਾਰੇ ਪੁਰਖਾਰਥਾਂ ਨੂੰ ਨਿਰਮੂਲ ਕੀਤਾ ਅਤੇ ਅਕਾਲ ਪੁਰਖ ਅੱਗੇ

ਇਸ ਪ੍ਰਕਾਰ ਹਾਥ ਜੋੜ ਕਰਕੇ ਪ੍ਰਾਰਥਨਾ ਕਰਦਾ ਰਿਹਾ ("ਖੜਗ ਕੇਤ ਮੈਂ ਸਰਨ ਤੁਮਾਰੀ॥ ਦਾਸ ਜਾਨ ਮੁਹਿ ਲੇਹੁ ਉਬਾਰੀ") ਸੋ ਉਸ ਅਕਾਲ ਪੁਰਖ ਨੇ ਇਸ ਪਹਿਲੇ ਸਾਲ ਵਿਚਿ ਇਸ ਨੂੰ ਸਭ ਪ੍ਰਕਾਰ ਦੀਯਾਂ ਬੀਮਾਰੀਆਂ ਤੇ ਬਚਾ ਰਖਿਆ ਹੈ। (ਸ਼ੁਧ ਪਾਠ ਵਿਚ 'ਸਰਨਿ ਤਿਹਾਰੀ' ਅਤੇ 'ਜਾਨਿ' ਸ਼ਬਦ-ਜੋੜ ਹਨ।)

ਇਸ ਬਾਲਕ ਨੇ ਇਸ ਸਾਲ ਵਿਚਿ ਜਿਸ ਵਿਚਿ ਇਸ ਦੀ ਬਹੁਤ ਛੋਟੀ ਉਮਰ ਸੀ ਨਿਰੀ ਚੁੱਪ ਹੀ ਨਹੀਂ ਕੀਤੀ ਪ੍ਰੰਤੂ ਆਪਣੀ ਤੋਤਲੀ ਜੀਭ ਨਾਲ ਆਪਣੀ ਮਾਤਾ ਨੂੰ ਇਸ ਪ੍ਰਕਾਰ ਦੇ ਭੋਲੇ ਭਾਲੇ ਬਚਨ ਸੁਨਾ ਕੇ ਅਨੰਦ ਕਰਦਾ ਰਿਹਾ ਹੈ ਜਿਨਾਂ ਦਾ ਅਸੀਂ ਹੇਠਾਂ ਕਥਨ ਕਰਦੇ ਹਾਂ:

— ਸੱਤਯ ਦਾ ਮਹਾਤਮ
— ਕੌਮ ਕਿਯਾ ਚੀਜ਼ ਹੈ
— ਖਾਲਸਾ ਧਰਮ ਦੇ ਅਰਥ ਕਿਯਾ ਹਨ
— ਰਿਦੇ ਦੇ ਪ੍ਰਕਾਸ ਕਰਨ ਨੂੰ ਵਿਦਯਾ ਦਾ ਦੀਪਕ ਹੈ
— ਮੂਰਖ ਅਤੇ ਬੁਧੀਮਾਨਾਂ ਦੇ ਖਯਾਲਾਂ ਦੇ ਭੇਦ
— ਇਸਤ੍ਰੀ ਸਿਖਯਾ ਦਾ ਕਥਨ
— ਖਾਲਸਾ ਕੌਮ ਦੇ ਕਿਯਾ ੨ ਰੰਗ ਬਦਲਦੇ ਹਨ
— ਆਰਯਾ ਵਰਤ ਦੀ ਹਾਨੀ ਦਾ ਕੀ ਕਾਰਣ ਹੈ
— ਸੱਚਾ ਦਾਨ ਪੁੰਨ ਕਿਯਾ ਹੈ
— ਬਾਲ ਵਿਵਾਹ ਤੇ ਕਿਯਾ ੨ ਨੁਕਸਾਨ ਹੁੰਦੇ ਹਨ
— ਆਤਮਾ ਦੀ ਸੁਧੀ ਲਈ ਬੁਰਾਈ ਨਾਲ ਜੰਗ
— ਰਾਜਾ ਸਾਹਿਬ ਵਾਲੀਏ ਫਰੀਦਕੋਟ ਦੇ ਟੀਕੇ ਲਈ ਸਲਾਹ ਦੇਣੀ
— ਸਰਾਧ ਕਿਯਾ ਚੀਜ਼ ਹੈ
— ਦੁਸਹਿਰੇ ਅਤੇ ਤਾਜੀਆ ਦੀ ਅਸਲੀਯਤ ਕਿਯਾ ਹੈ
— ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਿਸਰ ਜੀ ਦੇ ਸਜ਼ਾ ਯਾਫਤਾ ਗ੍ਰੰਥੀ ਦੇ ਹੋਣ ਤੇ ਨੁਕਸਾਨ ਦਾ ਵਰਣਨ
— ਕੌਮ ਅਤੇ ਦੇਸੋਨਤੀ ਦੇ ਕਾਰਨ
— ਕੌਮ ਅਤੇ ਅਕਾਲ ਪੁਰਖ ਅੱਗੇ ਪ੍ਰਾਰਥਨਾ
— ਦੁਵਾਲੀ ਦੇ ਜੂਏ ਦਾ ਖੰਡਨ
— ਦੇਸ ਯਾ ਕੌਮ ਦੇ ਪਿਯਾਰਿਆਂ ਦੇ ਕੰਮ ਅਤੇ ਉਨ੍ਹਾਂ ਦੇ ਹਾਲ
— ਪਰਮੇਸ੍ਵਰ ਨੂੰ ਕਿਯਾ ਪਯਾਰਾ ਹੈ
— ਵਿਦਯਾ ਦੇ ਕਿਯਾ ੨ ਲਾਭ ਹੁੰਦੇ ਹਨ
— ਸੱਚਾ ਗੁਰੂ ਕੌਣ ਹੋ ਸਕਦਾ ਹੈ
— ਬਿਬੇਕੀ ਸਿੰਘ ਕੌਣ ਹੈ
— ਮੂਰਤੀ ਪੂਜਨ ਦਾ ਹਾਲ ਦੱਸਿਆ ਹੈ
— ਕੌਮ ਕਿਸ ਪ੍ਰਕਾਰ ਨੀਚੇ ਗਿਰਿ ਜਾਂਦੀ ਹੈ
— ਅਤੇ ਦੂਸਰੇ ਅਖਬਾਰਾਂ ਨੂੰ ਜੁਬਾਬ ਦਿੱਤੇ ਗਏ ਹਨ
— ਏਹੋ ਜੇਹੇ ਭੋਲੇ ਭਾਲੇ ਉਪਦੇਸ਼ ਇਸ ਬਾਲਕ ਨੇ ਕੀਤੇ ਹਨ

(ਉਪਰੋਕਤ ਵੇਰਵੇ ਉਨ੍ਹਾਂ ਮਜ਼ਮੂਨਾਂ/ਮਸਲਿਆਂ ਦੇ ਹਨ, ਜਿਨ੍ਹਾਂ ਬਾਰੇ *ਖ਼ਾਲਸਾ ਅਖ਼ਬਾਰ* ਵਿਚ ਇਕ ਸਾਲ ਦੌਰਾਨ ਲਿਖਿਆ ਗਿਆ। ਵਿਸ਼ਿਆਂ ਦੀ ਵਿਭਿੰਨਤਾ ਅਚੰਭਾ ਪੈਦਾ ਕਰਨ ਵਾਲੀ ਹੈ। ਅੱਗੇ ਦੱਸਿਆ ਗਿਆ ਕਿ *ਖ਼ਾਲਸਾ ਅਖ਼ਬਾਰ* ਦੇ ਜਤਨਾਂ ਦਾ ਕੀ ਫਲ ਹੋਇਆ ਸੀ।)

ਜਿਨ੍ਹਾਂ ਦਾ ਇਹ ਫਲ ਹੋਯਾ

ਖਾਲਸਾ ਅਖਬਾਰ ਦੇ ਕੰਮ

ਖਾਲਸਾ ਕੌਮ ਦੇ ਧੋਪਾਂ ਨੂੰ ਡਰ ਅਤੇ ਦਸਮ ਗੁਰੂ ਜੀ ਦੇ ਸਿੰਘਾਂ ਨੂੰ ਹੁਲਾਸ ਅਤੇ

ਦ੍ਰਿੜਤਾ ਉਤਪਤਿ ਹੋ ਗਈ ਹੈ ਜਿਸ ਪ੍ਰਕਾਰ ਦਹੀਂ ਜੰਮੇ ਹੋਏ ਨੂੰ ਮਧਾਣੀ ਪਾ ਕੇ ਰਿੜਕਨੇ ਤੇ ਮੱਖਣ ਅਤੇ ਛਾਹ ਅਲੱਗ ਹੋ ਜਾਂਦੇ ਹਨ—ਜਿਸ ਪ੍ਰਕਾਰ ਪੌਣ ਤੇ ਡਰਦਾ ਮੱਛਰ ਸੰਘਣਿਆਂ ਦਰਖਤਾਂ ਦੇ ਵਿਚਿ ਲੁਕਦਾ ਫਿਰਦਾ ਹੈ ਇਸ ਪ੍ਰਕਾਰ ਇਸ ਦੇ ਉਪਦੇਸ਼ਾਂ ਤੇ ਭੈ ਕਰਕੇ ਪੋਪਲੀਲਾ ਬੀ ਇਧਰ ਉਧਰ ਨੱਠੀ ਫਿਰਦੀ ਹੈ—ਜਨਮ ਸੰਸਕਾਰ ਖਾਲਸਾ ਧਰਮਾਨੁਸਾਰ ਹੋਣ ਲੱਗ ਪਏ ਇਨਾਂ ਬਾਰਾਂ ਮਹੀਨਿਆਂ ਵਿਚਿ ਇਸ ਦਾ ਪੁਕਾਰ ਸੁਨ ਕਰਕੇ ਪੰਜ ਬਿਵਾਹ ਗੁਰੂ ਗ੍ਰੰਥ ਸਾਹਿਬ ਅਰਥਾਤ ਖਾਲਸਾ ਧਰਮਾਨੁਸਾਰ ਹੋਏ ਅਤੇ ਇਸੀ ਪ੍ਰਕਾਰ ਸਿੰਘਾਂ ਦੇ ਅਸਵਾਰਿਆਂ ਦੇ ਸੰਸਕਾਰ ਬੀ ਖਾਲਸਾ ਧਰਮਾਨੁਸਾਰ ਹੋਏ ਜਿਨ੍ਹਾਂ ਵਿਚਿ ਕੋਈ ਕਿਰਿਆ ਕਰਮ ਨਹੀਂ ਕਰਾਏ ਗਏ—

ਗੁਰੂ ਗ੍ਰੰਥ ਸਾਹਿਬ ਜੀ ਦੇ ਵੱਲ ਦਿਨੋ ਦਿਨ ਪ੍ਰੀਤੀ ਵਧਦੀ ਰਹੀ ਹੈ ਕੌਮੀ ਮੁਹੱਬਤ ਹਰ ਇਕ ਸਿੰਘ ਦੇ ਦਿਲ ਵਿਚਿ ਉਤਪਤਿ ਹੋ ਗਈ ਹੈ—

ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨੀ ਦਰਵਾਜ਼ੇ ਪੁਰ ਮੂਰਤੀਆਂ ਦਾ ਲਗਣਾਂ ਇਸ ਪੱਤ੍ਰ ਦੀ ਪ੍ਰਾਰਥਨਾ ਨੈ ਹਟਾਇਆ ਹੈ—

ਅਰ ਅਸੀਂ ਸੁਣਦੇ ਹਾਂ ਜੋ ਬੁਤਪ੍ਰਸ੍ਤੀ ਦਰਬਾਰ ਦੀ ਪ੍ਰਕਰਮਾ ਵਿਚਿ ਹੁੰਦੀ ਸੀ ਉਹੁ ਭੀ ਇਸ ਪੱਤ੍ਰ ਦੀ ਪ੍ਰਾਰਥਨਾ ਤੇ ਹਟ ਗਈ ਹੈ—

ਇਸ ਸਾਲ ਵਿਚਿ ਕਈ ਸਿੰਘਾਂ ਨੈਂ ਅੰਮ੍ਰਿਤਿ ਛਕੇ ਜਿਸ ਵਿਚਿ ਅਖਬਾਰ ਦੇ ਉਪਦੇਸ ਸਹਾਇਕ ਰਹੇ ਹਨ—

ਸਭ ਤੋਂ ਵੱਧ ਕਰਕੇ ਇਸ ਨੇ ਇਹਿ ਕੰਮ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਜੋ ਗੁਦੈਲਾ ਬਿਛਾਇਆ ਜਾਂਦਾ ਸੀ ਉਹ ਇਸ ਦੇ ਉਪਦੇਸਾਂ ਦੇ ਪ੍ਰਤਾਪ ਤੇ ਉਠਾਯਾ ਗਿਆ ਹੈ ਜਿਸ ਤੇ ਅਮੈਦ ਪੈਂਦੀ ਹੈ ਕਿ ਖਾਲਸਾ ਕੌਮ ਉਸ ਸਚਾਈ ਵਲ ਤੁਰ ਪਈ ਹੈ ਜਿਸ ਨੂੰ ਛੱਡੀ ਜਾਂਦੀ ਸੀ ਇਸ ਪਿਛਲੇ ਸਾਲ ਵਿਚਿ ਇਸ ਨੈ ਇਹਿ ਉਪਰਲੇ ਕੰਮ ਕੀਤੇ ਹਨ—ਸੱਚ ਪੁੱਛੋ ਤਾਂ ਇਸ ਨੈਂ ਸਚਾਈ ਦਾ ਬੀਜ ਪੂਰਾ ਪੂਰਾ ਬੀਜ ਦਿਤਾ ਹੈ ਜਿਸ ਤੇ ਆਸ਼ਾ ਹੈ ਕਿ ਇਹਿ ਖੇਤ ਪ੍ਰਮੇਸੂਰ ਦੀ ਕਿਰਪਾ ਨਾਲ ਫੁੱਲੇ ਫਲੇਗਾ—ਐ ਖਾਲਸਾ ਕੌਮ ਹੁਣ ਤੇਰੇ ਇਸ ਬਾਲਕ ਨੂੰ ਦੂਸਰਾ ਸਾਲ ਚੜਿਆ ਹੈ—ਜਿਸ ਵਿਚ ਦੰਦੀਆਂ ਆਦਿਕ ਦਾ ਨਿਕਲਨਾਂ ਅਤੇ ਅੱਖੀਆਂ ਆਦਿਕਾਂ ਦਾ ਦੁਖਣਾ ਕਈ ਤਕਲੀਫਾਂ ਹੋਣੀਆਂ ਹਨ ਇਸ ਲਈ ਇਸ ਦੀ ਵੱਲ ਪੂਰਾ ੨ ਧਿਆਨ ਰੱਖ ਅਤੇ ਇਸ ਤੇ ਆਸ ਰੱਖ ਕਿ ਇਸ ਜੁਆਨੀ ਵਿਚਿ ਪਹੁੰਚ ਕੇ ਤੈਨੂੰ ਸੁਖ ਦੇਵੇਗਾ—ਆਸ਼ਾ ਹੈ ਜੋ ਇਸ ਦੀ ਮਾਤਾ ਹਰ ਦਮ ਇਸ ਵੱਲ ਧਿਯਾਨ ਰੱਖੇਗੀ ਅਤੇ ਨਜ਼ਰਵੱਟੂ ਇਸ ਦੇ ਗਲ ਨਾਲ ਬਲ ਰਖੇਗੀ—ਪੱਤ੍ਰ ਦਾ ਸਾਲ ਵਿਚਿ ਆਮਦਨ ਅਤੇ ਖਰਚ ਭੀ ਇਸ ਦੀ ਮਾਤਾ ਨੂੰ ਦੱਸਿਆ ਜਾਂਦਾ ਹੈ ਜਿਸ ਤੇ ਇਹਿ ਖਿਯਾਲ ਕਰ ਲਵੇ ਕਿ ਮੇਰੇ ਬੱਚੇ ਦੀ ਖੁਰਾਕ ਵਾਸ੍ਤੇ ਪੂਰਾ ੨ ਸਾਮਾਨ ਮਿਲਦਾ ਹੈ ਕਿ ਨਹੀਂ ਜਿਸ ਨੂੰ ਦੇਖ ਕਰਕੇ ਇਸ ਦੀ ਮਾਤਾ ਦੇ ਚਿਤ ਵਿਚਿ ਦਇਆ ਆਵੇ ਅਤੇ ਇਸ ਨੂੰ ਪਾਉਂਟੇ ਅਤੇ ਛੱਬਾ ਵਗੈਰਹਿ ਭੂਖਣ ਬਨਾਕੇ ਪਹਿਨਾਵੇ—...

ਇਸ ਤਰ੍ਹਾਂ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਪਹਿਲੇ ਸਾਲ ਤੋਂ ਹੀ ਇਸ ਦੇ ਮਨੋਰਥਾਂ ਨੂੰ ਸਪਸ਼ਟ ਕੀਤਾ ਜਾਂਦਾ ਰਿਹਾ। ਨਾਲ ਹੀ ਇਸ ਪਿੱਛੇ ਕੰਮ ਕਰਦੀ ਸੇਵਾ ਭਾਵਨਾ ਦੀ ਗੱਲ ਕੀਤੀ ਜਾਂਦੀ ਰਹੀ। *ਖ਼ਾਲਸਾ ਅਖ਼ਬਾਰ* ਦੇ 23 ਅਪ੍ਰੈਲ, 1887 ਦੇ ਅੰਕ ਵਿਚ ਇਸ ਪ੍ਰਕਾਰ ਦੀ ਇਕ ਸੂਚਨਾ ਛਪੀ:

ਖਾਲਸਾ ਪ੍ਰੈਸ ਖਾਲਸਾ ਗਜ਼ਟ ਅਤੇ ਖਾਲਸਾ ਅਖਬਾਰ ਦੇ ਮੈਨੇਜਰ—ਖਜਾਨਜੀ ਅਤੇ ਐਡੀਟਰ ਆਦਿਕ ਜੋ ਸ੍ਰੀ ਸਿੰਘ ਸਭਾ ਦੇ ਸਹਾਇਕ ਹਨ ਬਿਨਾ ਤਨਖਾਹ ਤੇ ਧਰਮ ਸਬੰਧੀ ਕਾਰਰਵਾਈ ਸਮਝ ਕੇ ਮੁਫਤ ਕਰਦੇ ਹਨ ਜੋ ਦਿਨਾਂ ਨੂੰ ਦਫਤ੍ਰਾਂ ਵਿਚ ਰੋਟੀ ਲਈ ਅਤੇ ਰਾਤ ਨੂੰ ਅਖਬਾਰਾਂ ਦਾ ਕੰਮ ਕੌਮ ਦੀ ਭਲਿਆਈ ਅਤੇ ਖਾਲਸਾ ਧਰਮ ਦੀ ਉਨਤੀ ਲਈ ਕਰਦੇ ਹਨ।

ਭਾਈ ਦਿੱਤ ਸਿੰਘ ਜੀ ਸਿੰਘ ਸਭਾ ਲਹਿਰ ਦੇ ਚੋਟੀ ਦੇ ਆਗੂ ਸਨ। ਉਹ ਸਮਝਦੇ ਸਨ ਕਿ ਸਿੱਖ ਧਰਮ ਦੇ ਜੀਵਨ-ਸੁਰਜੀਤੀ ਬਖ਼ਸ਼ਦੇ ਸਿਧਾਂਤਾਂ ਦਾ ਪ੍ਰਚਾਰ ਕਰਨਾ ਬਣਦਾ ਹੈ। ਸਿੱਖ ਧਰਮ ਦੀ ਸ਼ਕਤੀ ਤੋਂ ਅਣਜਾਣ ਜਾਂ ਸਵਾਰਥੀ ਹਿਤਾਂ ਤੋਂ ਪ੍ਰੇਰਿਤ ਸਿੱਖ ਹੀ ਇਸ ਦੀ ਸਮਰੱਥਾ ਨੂੰ ਸਮਝ ਨਹੀਂ ਸਨ ਰਹੇ। ਇਸ ਲਈ ਆਪਣੇ ਧਰਮ ਵਿਚ ਆਏ ਵਿਗਾੜਾਂ ਅਤੇ ਹੋਰ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਲਈ ਸਿੰਘ ਸਭਾ ਲਹਿਰ ਇਕ ਅੰਦੋਲਨ ਦੇ ਰੂਪ ਵਿਚ ਚੱਲੀ। ਇਹ ਇਕ ਮੁਹਿੰਮ ਸੀ ਜੋ ਜਾਣੋ ਜੰਗ ਦਾ ਰੂਪ ਲੈ ਰਹੀ ਸੀ। ਉਸੇ ਤਰ੍ਹਾਂ ਦੀ ਤਤਪਰਤਾ ਤੇ ਜੋਸ਼, ਤੇ ਉਵੇਂ ਦੀ ਕੁਰਬਾਨੀ ਦੀ ਭਾਵਨਾ। ਭਾਈ ਦਿੱਤ ਸਿੰਘ *ਖ਼ਾਲਸਾ ਅਖ਼ਬਾਰ*, ਲਾਹੌਰ ਨੂੰ ਇਕ ਜੰਗੀ ਫ਼ੌਜ ਹੀ ਕਹਿੰਦੇ ਸਨ। ਇਸ ਅਖ਼ਬਾਰ ਦੇ ਪਹਿਲੀ ਅਕਤੂਬਰ 1887 ਦੇ ਅੰਕ ਵਿਚ ਛਪਿਆ ਇਹ ਵਿਗਿਆਪਨ ਇਸ ਸਥਿਤੀ ਨੂੰ ਖ਼ੂਬ ਸਪਸ਼ਟ ਕਰਦਾ ਹੈ:

> ਖਾਲਸਾ ਅਖਬਾਰ ਦੇ ਪ੍ਰੇਮੀਯਾਂ ਨੂੰ ਵਿਦਤ ਹੋਵੇ ਕਿ ਜਿਸ ਪਰਕਾਰ ਲੜਾਈ ਦੇ ਸਮਯ ਪਰ ਸਰਕਾਰ ਆਪਣੀ ਫੌਜ ਨੂੰ ਸਭ ਪ੍ਰਕਾਰ ਤੇ ਖੁਸ਼ ਰਖਦੀ ਹੈ ਅਤੇ ਬਹਾਦਰ ਸਿਪਾਹੀਯਾਂ ਨੂੰ ਤਮਗੇ ਅਤੇ ਜਾਗੀਰਾਂ ਬਖਸ਼ ਦਾ ਉਤਸ਼ਾਹ ਦਿੰਦੀ ਹੈ ਅਰ ਤਨਖਾਹ ਵਧਾਉਂਦੀ ਹੈ ਜਿਸ ਦੇ ਹੌਸਲੇ ਪਰ ਬਹਾਦੁ ਸਿਪਾਹੀ ਅਗੇ ਵਧ ੨ ਲੜਦੇ ਹਨ ਇਸੀ ਪ੍ਰਕਾਰ ਖਾਲਸਾ ਅਖਬਾਰ ਭੀ ਖਾਲਸਾ ਪੰਥ ਦੀ ਇਕ ਜੰਗੀ ਫੌਜ ਹੈ ਜੋ ਦਿਨ ਰਾਤ ਪੰਥ ਦੀ ਕੁਰੀਤੀਯਾਂ ਰੂਪੀ ਸਤ੍ਰੂਆਂ ਨਾਲ ਜੰਗ ਕਰ ਰਿਹਾ ਹੈ। ਇਸ ਵਾਸਤੇ ਅਜੇਹੇ ਜੰਗ ਦੇ ਮੌਕੇ ਪਰ ਇਸ ਦੇ ਸੁਆਮੀ ਪੰਥ ਨੂੰ ਭੀ ਚਾਹੀਦਾ ਹੈ ਜੋ ਇਸ ਦੀ ਤਨਖਾਹ ਵਲ ਖਯਾਲ ਰਖੇ ਜਿਸ ਦੇ ਹੌਸਲੇ ਪਰ ਏਹ ਅਪਨੇ ਦੁਸਮਨ ਨਾਲ ਜੰਗ ਕਰਨ ਨੂੰ ਤਤਪਰ ਰਹੈ ਅਰਥਾਤ ਕੁਰੀਤੀਯਾਂ ਦੇ ਨਾਸ ਕਰਨ ਲਈ ਸਾਵਧਾਨ ਰਹੈ— ਆਸਾ ਹੈ ਜੋ ਖਾਲਸਾ ਪੰਥ ਦੇ ਸਹਾਇਕ ਭਾਈ ਇਸ ਪ੍ਰਾਰਥਨਾ ਨੂੰ ਸੁਵੀਈਯਾਕਾਰ ਕ੍ਰਨਗੇ।

ਇਸ ਅਖ਼ਬਾਰ ਦੇ ਨੌਵੇਂ ਸਾਲ ਦੇ ਮੌਕੇ 'ਤੇ ਛਪੇ ਸੰਪਾਦਕੀ ਲੇਖ ਵਿਚ ਵੀ ਯੁੱਧ ਦੀ ਸ਼ਬਦਾਵਲੀ ਵਰਤੀ ਗਈ ਹੈ, (ਵੇਖੋ ਅੱਗੇ ਪੰਨਾ 69)। *ਖ਼ਾਲਸਾ ਅਖ਼ਬਾਰ*, ਲਾਹੌਰ ਬਹੁਤ ਮੁਸ਼ਕਲ ਹਾਲਤਾਂ ਵਿਚ ਚੱਲਦਾ ਸੀ। ਮਾਇਕ ਔਕੜਾਂ ਇੰਨੀਆਂ ਸਨ ਕਿ ਪਾਠਕਾਂ ਨੂੰ ਚੰਦੇ ਭੇਜਣ ਤੇ ਹੋਰ ਸਹਾਇਤਾ ਲਈ ਮੁੜ-ਮੁੜ ਅਪੀਲਾਂ ਕੀਤੀਆਂ ਜਾਂਦੀਆਂ ਸਨ। ਅਜਿਹੀ ਇਕ ਅਪੀਲ ਮੈਨੇਜਰ ਖ਼ਾਲਸਾ ਪ੍ਰੈੱਸ ਵੱਲੋਂ 31 ਦਸੰਬਰ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੀ:

> ਖਾਲਸਾ ਅਖਬਾਰ ਦੇ ਪ੍ਰੇਮੀਆਂ ਅੱਗੇ ਪ੍ਰਾਰਥਨਾ ਹੈ ਕਿ ਇਸ ਅਖਬਾਰ ਨੇ ਜੋ ਪੰਥ ਦੀ ਸੇਵਾ ਕੀਤੀ ਹੈ ਅਤੇ ਬਹੁਤ ਬੁਰੀ ਕੁਰੀਤੀਆਂ ਜੋ ਪੰਥ ਨੂੰ ਹਾਨੀਕਾਰਕ ਸਨ ਉਨ੍ਹਾਂ ਦੇ ਦੂਰ ਕਰਨ ਲਈ ਇਸ ਨੇ ਬਹੁਤ ਯਤਨ ਕੀਤਾ ਅਤੇ ਖਾਲਸਾ ਪੰਥ ਅੱਗੇ ਪ੍ਰਾਰਥਨਾ ਕੀਤੀ ਜਿਸ ਦਾ ਫਲ ਇਹਿ ਹੋਇਆ ਹੈ ਜੋ ਕਈ ਕੁਰੀਤੀਆਂ ਦਾ ਨਾਸ ਹੋਇਆ ਅਰੁ ਗੁਰੁ ਮ੍ਯਾਦਾ ਦਾ ਪ੍ਰਚਾਰ ਕੀਤਾ ਖਾਲਸਾ ਧਰਮ ਦੀ ਵੱਲ ਸਿੰਘਾਂ ਦੀ ਰੁਚੀ ਵਧੀ ਭਾਵੇਂ ਇਸ ਅਖਬਾਰ ਨੂੰ ਕਈ ਪ੍ਰਕਾਰ ਦੇ ਦੁਖ ਮਿਲੇ ਅਰ ਮਿਲ ਰਹੇ ਹਨ ਜੈਸਾ ਕਿ ਇਸ ਪਰ ਮੁਕੱਦਮਾ ਹੋ ਰਿਹਾ ਹੈ ਅਰ ਬਹੁਤ ਸਾਰਾ ਰੁਪਯਾ ਜੋ ਧਰਮ ਪਰ ਖਰਚ ਹੋਣਾ ਸੀ ਸੋ ਸਾਡੇ ਭਾਈਆਂ ਦੀ ਕ੍ਰਿਪਾ ਕਰਕੇ ਮੁਕੱਦਮੇ ਪਰ ਖਰਚ ਹੋਇਆ ਅਰ ਇਸ ਅਖਬਾਰ ਨੂੰ ਕਈ ਪ੍ਰਕਾਰ ਦਾ ਨੁਕਸਾਨ ਪਹੁੰਚਿਆ ਪਰ ਅਕਾਲ ਪੁਰਖ ਦੀ ਕ੍ਰਿਪਾ ਤੇ ਤਾਂ ਭੀ ਸਾਡੇ ਦੇਸਵਾਸੀਆਂ ਦੀ ਪ੍ਰੀਤਿ ਇਸ ਵ੍ਲ ਕੁਝ ਘਟ ਨਹੀਂ ਹੋਈ ਬਲਕੇ ਦਿਨੋ ਦਿਨ ਵਧਦੀ ਗਈ ਹੈ ਅਰ ਪ੍ਰਚੇ ਨੂੰ ਲੋਕ ਇਸ ਪ੍ਰਕਾਰ

ਉਡੀਕਦੇ ਹਨ ਜਿਸ ਪ੍ਰਕਾਰ ਦੂਜ ਦੇ ਚੰਦ ਨੂੰ ਇਸ ਲਈ ਇਸ ਅਖਬਾਰ ਦੇ ਪ੍ਰਬੰਧਕਾਰੀ ਪੁਰਖਾਂ ਨੇ ਇਸ ਅਖਬਾਰ ਦਾ ਪ੍ਰਬੰਧ ਬਿਨਾ ਕਿਸੀ ਤਨਖਾਹ ਯਾ ਲਾਲਚ ਦੇ ਮੁਖਤ ਵਿਚਿ ਕਰਨ ਦਾ ਜੁੰਮਾ ਲੀਤਾ ਹੋਇਆ ਹੈ ਅਰ ਜਦ ਕੁਝ ਘਾਟਾ ਪੈਂਦਾ ਹੈ ਤਦ ਆਪਣੇ ਪਲਯੋਂ ਪਾ ਕੇ ਇਸ ਪੰਥ ਦੇ ਸੇਵਕ ਪੱਤ੍ਰ ਨੂੰ ਤੋਰੀਂ ਰੱਖਦੇ ਹਨ।

ਇਸ ਤਰ੍ਹਾਂ ਦੀ ਹੀ ਇਕ ਅਪੀਲ ਇਸ ਅਖ਼ਬਾਰ ਦੇ 14 ਜਨਵਰੀ, 1888 ਦੇ ਅੰਕ ਵਿਚ ਮੈਨੇਜਰ ਖ਼ਾਲਸਾ ਪ੍ਰੈੱਸ ਵੱਲੋਂ ਛਪੀ। ਇਸ ਵਿਚ ਵੀ ਇਸ ਅਖ਼ਬਾਰ ਦਾ ਮਨੋਰਥ ਦੱਸਿਆ ਗਿਆ ਹੈ:

(ਖ਼ਾਲਸਾ ਅਖ਼ਬਾਰ) ...ਖਾਲਸਾ ਧਰਮ ਦਾ ਉਪਦੇਸ਼ ਕਰਕੇ ਆਪੁਣੇ ਦੇਸਵਾਸੀਆਂ ਨੂੰ ਸਤਿ ਮਾਰਗ ਵਲ ਪ੍ਰੇਰ ਰਿਹਾ ਹੈ ਜੋ ਕੁਰੀਤੀਆਂ ਖਾਲਸਾ ਧਰਮ ਤੇ ਵਿਰੁਧ ਪੰਥ ਦੇ ਵਿਚ ਫੈਲ ਰਹੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਲਈ ਤਤਪਰ ਹੋ ਰਿਹਾ ਹੈ ਜਿਸ ਦੇ ਬਦਲੇ ਇਸ ਨੂੰ ਕਈ ਪ੍ਰਕਾਰ ਦੇ ਸਦਮੇ ਭੀ ਪਹੁੰਚੇ ਹਨ ਪਰ ਤਾਂ ਭੀ ਇਹਿ ਆਪਣੇ ਕੰਮ ਨੂੰ ਲਈ ਚਲਦਾ ਹੈ।

31 ਦਸੰਬਰ, 1887 ਦੇ ਅੰਕ 30 ਵਿਚ ਇਸ ਅਖ਼ਬਾਰ ਨੂੰ ਇਕ ਵਾਰੀ ਫਿਰ ਜੰਗੀ ਅਖ਼ਬਾਰ ਕਿਹਾ ਗਿਆ ਹੈ, "ਜਿਸ ਦਾ ਜੰਗ ਕੁਰੀਤੀਆਂ ਦੇ ਨਾਲ ਹੋ ਰਿਹਾ ਹੈ ਅਰ ਹੁੰਦਾ ਰਹੇਗਾ—"

*ਖ਼ਾਲਸਾ ਅਖ਼ਬਾਰ* ਦੀ ਹਰ ਪੱਖੋਂ ਹਾਲਤ ਬਾਰੇ ਸਮਾਚਾਰ ਸਮੇਂ-ਸਮੇਂ ਛਪਦੇ ਰਹਿੰਦੇ ਸਨ। ਈਸਵੀ ਸੰਨ 1889 ਦੇ 1 ਜਨਵਰੀ ਦੇ ਅੰਕ 2 ਵਿਚ ਪਹਿਲੀ ਹੀ ਖ਼ਬਰ ਇਹ ਸੀ: "ਖਾਲਸਾ ਅਖ਼ਬਾਰ ਦੀ ਉਮਰ ਦੇ ਤਿੰਨ ਸਾਲ ਪੂਰੇ ਹੋਏ ਹਨ ਅਤੇ ਪਹਿਲੀ ਜਨਵਰੀ ਤੋਂ ਉਸ ਨੇ ਚੌਥੇ ਸਾਲ ਵਿਚ ਪੈਰ ਰੱਖਿਆ ਹੈ।" ਇਸ ਉਪਰੰਤ ਬਾਲ ਕਿਸ਼ਨ ਜੀ ਨੂੰ ਮਾਰਨ ਦਾ ਜਤਨ ਕਰਨ ਵਾਲੀ ਪੂਦਨਾ ਰਾਕਸ਼ਨੀ ਦਾ ਨਾਂ ਅਲੰਕਾਰਿਕ ਤੌਰ 'ਤੇ ਵਰਤਦਿਆਂ ਲਿਖਿਆ ਗਿਆ:

ਇਸ ਖਾਲਸਾ ਅਖਬਾਰ ਨੂੰ ਭੀ ਇਸ ਪਿਛਲੇ ਸਾਲ ਦੇ ਵਿਚ ਕੁਰੀਤੀਆਂ ਰੂਪੀ ਪੂਦਨਾ ਨੇ ਦੁਖ ਦੇਣਾ ਚਾਹਿਆ ਪਰ ਖਾਲਸਾ ਅਖਬਾਰ ਨੇ ਉਨ੍ਹਾਂ ਕੁਰੀਤੀਆਂ ਦਾ ਨਾਸ ਕੀਤਾ—ਇਸ ਪਿਛਲੇ ਸਾਲ ਵਿਚ ਕਈ ਜਨਮ ਸੰਸਕਾਰ ਕਈ ਮ੍ਰਿਤਕ ਸੰਸਕਾਰ ਕਈ ਬਿਵਾਹ ਸੰਸਕਾਰ ਕਈ ਹੋਰ ਬਿਵਹਾਰ ਖਾਲਸਾ ਅਖਬਾਰ ਦੇ ਉਪਦੇਸ਼ ਨਾਲ ਖਾਲਸਾ ਧਰਮਾਨੁਸਾਰ ਹੋਏ ਹਨ ਜਿਸ ਤੇ ਮਾਲੂਮ ਹੁੰਦਾ ਹੈ ਕਿ ਅਗਲੇ ਸਾਲ ਵਿਚ ਭੀ ਇਹ ਪ੍ਰਚਾ ਅਪੁਨੇ ਕਾਰਜ ਨੂੰ ਪਹਿਲਿਆਂ ਸਾਲਾਂ ਦੀ ਤਰਹਿ ਕਰਦਾ ਰਹੇਗਾ। ਪਰ ਇਸ ਬਾਤ ਦਾ ਆਖ ਦੇਣਾ ਭੀ ਜ਼ਰੂਰੀ ਜੋ ਇਸ ਉਮਰ ਦੇ ਬਾਲਕ ਨੂੰ ਭੀ ਸੀਤਲਾ ਆਦਿ ਕਈ ਬੀਮਾਰੀਆਂ ਹੁੰਦੀਆਂ ਹਨ ਜਿਨ੍ਹਾਂ ਤੇ ਉਹ ਬਾਲਕ ਮ੍ਰਿਤੂ ਨੂੰ ਪ੍ਰਾਪਤ ਹੋ ਜਾਂਦੇ ਹਨ।

ਇਸੀ ਪ੍ਰਕਾਰ ਸ਼ਾਇਦ ਇਸ ਪਰਚੇ ਨੂੰ ਭੀ ਕਈ ਪ੍ਰਕਾਰ ਦੇ ਖੇਦ ਪ੍ਰਾਪਤ ਹੋਨ ਪਰ ਜਿਸ ਪ੍ਰਕਾਰ ਉਸ ਬਾਲਕ ਦਾ ਚੇਚਕ ਦੇ ਡਰ ਤੇ ਉਸ ਦੇ ਸੰਬੰਧੀ ਟੀਕਾ ਕਰਾਉਂਦੇ ਹਨ ਇਸੀ ਪ੍ਰਕਾਰ ਇਸ ਅਖਬਾਰ ਦੇ ਹਿਤਕਾਰੀ ਭੀ ਇਸ ਦੀ ਰਖਯਾ ਹੇਤ ਤਨ ਮਨ ਧਨ ਕਰਕੇ ਸਹਾਇਤਾ ਕਰਨ ਅਤੇ ਇਸ ਬਾਲਕ ਦੀ ਸੁਖ ਮੰਗਣ।

ਇਥੇ ਇਹ ਦੱਸ ਦੇਣਾ ਉਚਿਤ ਹੈ ਕਿ 1886 ਵਿਚ ਸ਼ੁਰੂ ਹੋਇਆ ਇਹ ਅਖ਼ਬਾਰ ਕੁਝ ਸਮੇਂ ਲਈ ਬੰਦ ਕਰਨਾ ਪਿਆ ਸੀ। 1 ਮਈ 1893 ਨੂੰ ਇਸ ਦੇ ਮੁੜ ਸ਼ੁਰੂ ਹੋਣ ਤੋਂ ਸੱਤ ਸਾਲ ਪਿੱਛੋਂ ਦੀ ਸਥਿਤੀ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 27 ਅਪ੍ਰੈਲ, 1900 ਦੇ ਐਡੀਟੋਰੀਅਲ ਨੋਟ ਵਿਚ ਇਸ ਤਰ੍ਹਾਂ ਬਿਆਨੀ ਗਈ ਹੈ:

> ਖਾਲਸਾ ਅਖਬਾਰ ਦਾ ਸੱਤਵਾਂ ਸਾਲ ਖਤਮ ਹੋ ਗਿਆ ਅਤੇ ਇਸ ਤੇ ਅੱਗੇ ਅੱਠਵੇਂ ਸਾਲ ਪੈਰ ਧਰੇਗੀ। ਪਿਛਲੇ ਸਾਲ ਵਿਚ ਇਸ ਪੰਥ ਸੇਵਕ ਪੱਤ੍ਰ ਨੇ ਅੰਨਮਤੀ ਭਾਰੀ ਜੋਧਯਾਂ ਨਾਲ ਵਡੀ ਬਹਾਦ੍ਰੀ ਨਾਲ ਜੰਗ ਕਰਕੇ ਫਤੇ ਪਾਈ। ਅੱਗੇ ਦੇਖੀਏ ਜੋ ਇਸ ਪੰਥ ਦੇ ਸੇਵਕ ਸੂਰਬੀਰ ਪੱਤ੍ਰ ਨਾਲ ਕੋਈ ਬਾਹਰਲਾ ਗੁਨੀਮ ਲੜਾਈ ਕਰਦਾ ਹੈ ਕਿ ਕੋਈ ਘਰ ਦਾ ਹੀ ਵਿਰੋਧੀ ਸ਼ਾਮਲ ਹੁੰਦਾ ਹੈ।...

ਅਗਲੇ, ਭਾਵ 4 ਮਈ 1900 ਦੇ ਅੰਕ ਵਿਚ ਵੀ ਇਸੇ ਤਰ੍ਹਾਂ ਦੇ ਭਾਵ ਦ੍ਰਿੜਾਏ ਗਏ ਹਨ:

> ਪਯਾਰੇ ਪਾਠਕਾਂ ਨੂੰ ਖਾਲਸਾ ਅਖਬਾਰ ਲਈ ਅੱਠਵਾਂ ਸਾਲ ਚੜ੍ਹਨ ਦੀ ਵਧਾਈ ਦਿੱਤੀ ਜਾਂਦੀ ਹੈ, ਇਨ੍ਹਾਂ ਪਿਛਲੇ ਸੱਤਾਂ ਸਾਲਾਂ ਵਿਚ ਇਸ ਪੰਥ ਸੇਵਕ ਅਖਬਾਰ ਨੇ ਕਈ ਤਰ੍ਹਾਂ ਦੀਆਂ ਤਕਲੀਫਾਂ ਸਹਾਰ ਕੇ ਪੰਥ ਨੂੰ ਖਾਲਸਾ ਪੰਥ ਹੋਨ ਲਈ ਬਹੁਤ ਯਤਨ ਕੀਤਾ ਹੈ ਜਿਸ ਦਾ ਫਲ ਕੁਝ-੨ ਦਿਖਾਈ ਦੇਨ ਲੱਗਾ ਹੈ, ਜਿਸ ਪਰ ਆਸ਼ਾ ਹੈ ਕਿ ਅੱਠਵੇਂ ਸਾਲ ਵਿਚ ਭੀ ਇਸ ਦੀ ਸੇਵਾ ਕੁਝ ਘਟ ਨਹੀਂ ਹੋਵੇਗੀ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ ਮਈ 3, 1901 ਈ: ਦੇ ਅੰਕ ਵਿਚ **ਨੌਵੇਂ ਸਾਲ ਦੀ ਵਧਾਈ** ਸਿਰਲੇਖ ਹੇਠ ਛਪੇ ਮੁਖ ਮਜ਼ਮੂਨ ਦਾ ਜ਼ਿਕਰ ਇਸ ਲਈ ਕਰਨਾ ਬਣਦਾ ਹੈ ਕਿ ਅਖ਼ਬਾਰ ਦੇ ਦਸਵੇਂ ਸਾਲ ਦੇ ਚੜ੍ਹਨ ਤੋਂ ਪਹਿਲਾਂ ਹੀ ਚਾਰ ਮਹੀਨਿਆਂ ਪਿੱਛੋਂ ਭਾਈ ਦਿੱਤ ਸਿੰਘ ਦਾ ਅਕਾਲ ਚਲਾਣਾ ਹੋ ਜਾਂਦਾ ਹੈ। ਮਜ਼ਮੂਨ ਵਿਚ ਪਹਿਲਾਂ ਵਾਂਗ ਹੀ ਯੁੱਧ ਵਾਲੀ ਸ਼ਬਦਾਵਲੀ ਵਰਤੀ ਗਈ ਹੈ। ਅਖ਼ਬਾਰ ਨੂੰ 'ਧਰਮ ਹਿਤੈਸ਼ੀ ਪੰਥ ਸੇਵਕ' ਕਿਹਾ ਗਿਆ ਹੈ, ਜੋ 'ਪੰਥ ਦੀ ਸੇਵਾ' ਕਰ ਰਿਹਾ ਹੈ। ਇਸ ਦੀਆਂ ਪ੍ਰਾਪਤੀਆਂ ਵਿਚ ਦੱਸਿਆ ਗਿਆ ਹੈ:

> ਇਸ ਦੇ ਜੰਗ ਅੰਨਮਤੀ ਸਰਹੱਦੀਆਂ ਨਾਲ ਬਹੁਤ ਹੀ ਜ਼ੋਰ ਸ਼ੋਰ ਨਾਲ ਹੁੰਦੇ ਰਹੇ ਹਨ।... ਇਸ ਪੰਥ ਦੇ ਸੱਚੇ ਬਹਾਦ੍ਰ ਸਪਾਹੀ ਖਾਲਸਾ ਅਖਬਾਰ ਦੇ ਸਾਮ੍ਹਨੇ ਕੋਈ ਪ੍ਰਤਿ ਪੱਖੀ ਨਹੀਂ ਠਹਿਰ ਸਕਿਆ, ਅਰ ਕਿਸੇ ਭੀ ਮੁਖਾਲਫ ਨੇ ਇਸ ਦੇ ਮਜ਼ਮੂਨਾਂ ਦੇ ਗੋਲਜਾਂ ਨੂੰ ਨਹੀਂ ਰੋਕਿਆ॥... ਇਸ ਸਾਲ ਵਿਚ ਇਸ ਅਖਬਾਰ ਨੇ ਅੰਨਮਤੀ ਗੁਲਾਮੀ ਤੇ ਛੁੱਟਨ ਦਾ ਬੀੜਾ ਉਠਾਇਆ ਸਾ ਅਰ ਅਪਨੇ ਮਜ਼ਮੂਨਾਂ ਦੀ ਗੋਲਾਬਾਰੀ ਨਾਲ ਮੈਦਾਨ ਸਾਫ ਕਰਨ ਦਾ ਉੱਦਮ ਕੀਤਾ ਸਾ...ਚੌਥਾ ਖਾਲਸਾ ਪੰਥ ਦੇ ਸੱਚੇ ਹਿਤੈਸ਼ੀਆਂ ਨੇ ਇਸ ਅਖਬਾਰ ਦਾ ਤਨ, ਮਨ ਅਤੇ ਧਨ ਤੇ ਕਦਰ ਕੀਤਾ ਅਰ ਖਾਸ ਕਰਕੇ ਪੰਥ ਦੇ ਪ੍ਰਤਿਸ਼੍ਰਤ ਸੱਜਨਾਂ ਅਰ ਫੌਜੀ ਸਰਦਾਰਾਂ ਨੇ ਇਸ ਦੀ ਜੋ ਕਦਰ ਕੀਤੀ ਹੈ ਸੋ ਧੰਨਤਾਵਾਦ ਦੇ ਜੋਗ ਹੈ।"

*ਖ਼ਾਲਸਾ ਅਖ਼ਬਾਰ*, ਲਾਹੌਰ ਭਾਵੇਂ 1905 ਤੱਕ ਚੱਲਦਾ ਰਿਹਾ, ਪਰ ਇਸ ਦੀ ਜਿਹੜੀ ਧਾਕ ਤੇ ਮਕਬੂਲੀਅਤ ਭਾਈ ਦਿੱਤ ਸਿੰਘ ਦੀ ਐਡੀਟਰੀ ਸਮੇਂ ਹੋਈ, ਉਹ ਮੁੜ ਹਾਸਲ ਨਹੀਂ ਹੋ ਸਕੀ। ਭਾਈ ਦਿੱਤ ਸਿੰਘ ਹੁਰਾਂ ਦੇ ਹੱਥਾਂ ਵਿਚ ਇਹ ਅਖ਼ਬਾਰ ਪੂਰੀਆਂ ਪਾਰਦਰਸ਼ੀ ਨੀਤੀਆਂ ਨਾਲ ਚੱਲਿਆ। ਉਨ੍ਹਾਂ ਨੇ 11 ਮਈ, 1900 ਦੇ ਅਖ਼ਬਾਰ ਵਿਚ ਪੂਰੀ ਬੇਬਾਕੀ ਨਾਲ ਕਿਹਾ ਕਿ "ਇਹ ਅਖਬਾਰ ਕੇਵਲ ਪ੍ਰਚਾਰ ਵਾਸਤੇ ਜਾਰੀ ਹੈ ਅਤੇ ਇਸ ਦਾ ਸਾਰਾ ਖ਼ਰਚ ਸਾਡੇ ਉਦਾਰ ਆਤਮਾ ਭਾਈਆਂ ਦੀ ਉਦਾਰਤਾ ਨਾਲ ਹੀ ਚੱਲਦਾ ਹੈ।..."

ਭਾਈ ਦਿੱਤ ਸਿੰਘ *ਖ਼ਾਲਸਾ ਅਖ਼ਬਾਰ*, ਲਾਹੌਰ ਨੂੰ 'ਖਾਲਸਾ ਪੰਥ ਦੀ ਇਕ ਜੰਗੀ ਫ਼ੌਜ' ਕਹਿੰਦੇ ਸਨ। ਜਿਸ ਕਮਾਲ ਨਾਲ ਉਨ੍ਹਾਂ ਨੇ ਇਹ ਅਖ਼ਬਾਰ ਚਲਾਇਆ ਉਸ

ਤੋਂ ਉਹ ਇਸ 'ਜੰਗੀ ਫ਼ੌਜ' ਦੇ ਸਫਲ ਜਰਨੈਲ ਪ੍ਰਮਾਣਿਤ ਹੁੰਦੇ ਹਨ। ਉਨ੍ਹਾਂ ਦੇ ਢੰਗ-ਤਰੀਕੇ ਵੀ ਜਰਨੈਲਾਂ ਵਾਲੇ ਹੀ ਸਨ। ਖ਼ਾਲਸਾ ਪੰਥ ਨੂੰ ਬਾਰ-ਬਾਰ ਸੰਬੋਧਨ ਕਰਨਾ। *ਖ਼ਾਲਸਾ ਅਖ਼ਬਾਰ* ਦੇ ਆਸ਼ਿਆਂ ਦਾ ਹੋਕਾ ਮੁੜ-ਮੁੜ ਲਾਉਣਾ। ਫਿਰ ਆਪਣੇ ਮਜ਼ਮੂਨਾਂ ਵਿਚ ਜੋਸ਼ ਤੇ ਹੋਸ਼ ਦਾ ਸਮਤੁਲ ਬਣਾਈ ਰੱਖਣਾ।

ਭਾਈ ਦਿੱਤ ਸਿੰਘ ਇਕ ਐਡੀਟਰ ਵਜੋਂ *ਖ਼ਾਲਸਾ ਅਖ਼ਬਾਰ*, ਲਾਹੌਰ ਨਾਲ ਨਿਰਸੰਦੇਹ, ਇਕ ਜਾਨ ਹੋ ਗਏ ਸਨ। ਇਸ ਅਖ਼ਬਾਰ ਨਾਲ ਉਨ੍ਹਾਂ ਦੇ ਅਨਿਖੜ ਹੋਣ ਦੀਆਂ ਅਨੇਕਾਂ ਮਿਸਾਲਾਂ ਵਿੱਚੋਂ ਇਕ ਹੇਠਾਂ ਦਿੱਤੀ ਜਾਂਦੀ ਹੈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 7 ਸਤੰਬਰ, 1889 ਦੇ ਅੰਕ ਵਿਚ ਉਨ੍ਹਾਂ ਵੱਲੋਂ ਇਕ ਜ਼ਰੂਰੀ ਵਿਗਯਾਪਨ ਛਾਪਿਆ ਗਿਆ ਸੀ :

> ਖਾਲਸਾ ਅਖ਼ਬਾਰ ਦੇ ਖਰੀਦਾਰਾਂ ਉਦਾਰਾਂ ਅੱਗੇ ਪ੍ਰਾਰਥਨਾ ਹੈ ਜੋ ਮੈਨੇ ਪਹਿਲੇ ਪਰਚੇ ਵਿਚ ਅਪੁਨੀ ਛੁੱਟੀ ਦਾ ਹਾਲ ਲਿਖਿਆ ਸੀ ਕਿ ਮੈਂ ਬਾਹਰ ਜਾਊਂਗਾ—ਸੋ ਉਸ ਦੇ ਪਿੱਛੋਂ ਗੁਰੂ ਸਿੰਘ ਸਭਾ ਲਾਹੌਰ ਦੀ ਅੰਤ੍ਰੰਗ ਕਮੇਟੀ ਨੇ ਮੇਰੀ ਛੁੱਟੀ ਨੂੰ ਇਸ ਸ਼ਰਤ ਪਰ ਮੰਨਜ਼ੂਰ ਕੀਤਾ ਹੈ ਕਿ ਮਜ਼ਮੂਨ ਭੇਜਦਾ ਰਹਾਂ—ਸੋ ਮੈਨੇ ਮੰਨਜ਼ੂਰ ਕੀਤਾ ਹੈ—ਇਸ ਵਾਸਤੇ ਮੈਂ ਅਖਬਾਰ ਦਾ ਕੰਮ ਬਾਦਸਤੂਰ ਕਰਾਂਗਾ।

ਅਸੀਂ *ਖ਼ਾਲਸਾ ਅਖ਼ਬਾਰ*, ਲਾਹੌਰ ਬਾਰੇ ਵੇਰਵਿਆਂ ਨੂੰ ਅਹਿਮੀਅਤ ਇਸ ਕਾਰਨ ਵੀ ਦਿੱਤੀ ਹੈ ਕਿ ਸਿੰਘ ਸਭਾ ਲਹਿਰ ਵਿਚ ਭਾਈ ਦਿੱਤ ਸਿੰਘ ਨੇ ਜੋ ਯੋਗਦਾਨ ਪਾਇਆ, ਉਸ ਦਾ ਇਕ ਤਰ੍ਹਾਂ ਨਾਲ ਸਾਰਾ ਰਿਕਾਰਡ ਇਸ ਅਖ਼ਬਾਰ ਵਿਚ ਹੈ। ਉਨ੍ਹਾਂ ਦੇ ਲੇਖ ਤੇ ਸੰਪਾਦਕੀ ਟਿੱਪਣੀਆਂ ਇਸ ਪੱਤਰ ਦਾ ਮੁੱਖ ਭਾਗ ਬਣਦੀਆਂ ਸਨ। ਉਹ ਪਾਠਕਾਂ ਦੇ ਪੱਤਰਾਂ ਨੂੰ ਛਾਪਦੇ ਅਤੇ ਉਨ੍ਹਾਂ ਦੇ ਉੱਤਰ ਦਿੰਦੇ। ਇਹ ਪੱਤਰ ਨਿਰੋਲ ਖ਼ਾਲਸਾ ਪੰਥ ਦੇ ਸਰੋਕਾਰਾਂ ਨਾਲ ਸਿੱਧੇ ਜਾਂ ਅਸਿੱਧੇ ਰੂਪ ਵਿਚ ਜੁੜੇ ਹੁੰਦੇ।

ਗਿਆਨੀ ਜੀ ਦੀਆਂ ਰਚਨਾਵਾਂ ਇਸ ਅਖ਼ਬਾਰ ਵਿਚ ਲੜੀਵਾਰ ਛਪਦੀਆਂ। ਇਸ਼ਤਿਹਾਰਾਂ ਵਾਲੇ ਭਾਗ ਵਿਚ ਉਨ੍ਹਾਂ ਦੀਆਂ ਪੁਸਤਕਾਂ ਦੇ ਵਿਕ੍ਰੇਤਾਵਾਂ ਵੱਲੋਂ ਪੁਸਤਕ-ਸੂਚੀਆਂ ਵੀ ਛਪਦੀਆਂ। ਇਨ੍ਹਾਂ ਤੋਂ ਵੀ ਭਾਈ ਦਿੱਤ ਸਿੰਘ ਦੀ ਸਾਹਿਤ-ਰਚਨਾ ਯਾਤਰਾ ਦਾ ਪਤਾ ਲੱਗਦਾ ਹੈ। ਅਚੰਭਾ ਇਸ ਗੱਲ ਦਾ ਹੈ ਕਿ ਉਨ੍ਹਾਂ ਦੇ ਨਿੱਜੀ ਜੀਵਨ ਬਾਰੇ, ਸਿਵਾਏ ਉਨ੍ਹਾਂ ਦੀ ਧੀ ਦੀ ਮ੍ਰਿਤੂ ਦੇ ਸਮਾਚਾਰ ਦੇ ਇਸ ਅਖ਼ਬਾਰ ਵਿਚ ਕਦੇ ਕੁਝ ਅੰਕਿਤ ਨਹੀਂ ਹੋਇਆ। ਸਿੰਘ ਸਭਾ ਲਹਿਰ ਨਾਲ ਸੰਬੰਧਿਤ ਉਨ੍ਹਾਂ ਦੀਆਂ ਸਰਗਰਮੀਆਂ ਬਾਰੇ ਕਿਤੇ-ਕਿਤੇ ਸੰਖੇਪ ਵਿਚ ਸੂਚਨਾਵਾਂ ਜ਼ਰੂਰ ਵੇਖਣ ਨੂੰ ਮਿਲਦੀਆਂ ਹਨ। ਮਿਸਾਲ ਵਜੋਂ 16 ਨਵੰਬਰ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੀ ਇਹ ਜਾਣਕਾਰੀ ਵੇਖੀ ਜਾ ਸਕਦੀ ਹੈ :

> ਖਾਲਸਾ ਅਖਬਾਰ ਦੇ ਸਭ ਖਰੀਦਾਰਾਂ ਪ੍ਰਤਿ ਵਿੱਦਤ ਕੀਤਾ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਜੀ ਐਡੀਟਰ ਖਾਲਸਾ ਅਖਬਾਰ ਬੀਮਾਰ ਹੋ ਜਾਨ ਕਰਕੇ ਪੰਜਵੇਂ ਅਤੇ ਚੌਥੇ ਸਫੇ ਪਰ ਜੋ ਮਜ਼ਮੂਨ ਨਿਕਲਦੇ ਹੁੰਦੇ ਸਨ ਸੋ ਐਤਕੀ ਨਹੀਂ ਛਪੇ, ਆਸ਼ਾ ਹੈ ਕਿ ਸਾਡੇ ਖਰੀਦਾਰ ਅਖਬਾਰ ਐਤਕੀ ਖਿਮਾ ਕਰਨਗੇ ਅਤੇ ਭਾਈ ਸਾਹਿਬ ਹੁਨ ਰਾਜ਼ੀ ਹਨ, ਅਗਲੀ ਵਾਰ ਅਖਬਾਰ ਵਿਚ ਫਿਰ ਵੈਸੇ ਹੀ ਮਜ਼ਮੂਨ ਨਿਕਲਨਗੇ।

ਭਾਈ ਦਿੱਤ ਸਿੰਘ ਦੀ ਉਪਰੋਕਤ ਬੀਮਾਰੀ ਦੀ ਸੂਚਨਾ ਉਨ੍ਹਾਂ ਦੇ ਅਕਾਲ ਚਲਾਣੇ ਤੋਂ 10 ਮਹੀਨੇ ਪਹਿਲਾਂ ਦੀ ਹੈ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਭਾਈ ਦਿੱਤ ਸਿੰਘ ਦੇ ਲਿਖੇ ਮਜ਼ਮੂਨਾਂ ਦੀ ਕਿੰਨੀ ਖਿੱਚ ਸੀ।

ਜਿੰਨੀਆਂ ਕੁ ਪ੍ਰਤੀਆਂ ਸਾਨੂੰ ਇਸ ਅਖ਼ਬਾਰ ਦੀਆਂ ਵੇਖਣ ਨੂੰ ਮਿਲੀਆਂ, ਉਨ੍ਹਾਂ ਵਿਚ ਕੇਵਲ ਇਕ ਥਾਂ ਭਾਈ ਦਿੱਤ ਸਿੰਘ ਦਾ ਐਡਰੈੱਸ ਛਪਿਆ ਵੇਖਿਆ :

**ਭਾਈ ਦਿੱਤ ਸਿੰਘ ਗਯਾਨੀ**
**ਐਡੀਟਰ ਖਾਲਸਾ ਅਖਬਾਰ**
**ਡੱਬੀ ਬਾਜ਼ਾਰ, ਲਾਹੌਰ**

## *ਖ਼ਾਲਸਾ ਅਖ਼ਬਾਰ*, ਲਾਹੌਰ ਤੋਂ ਇਲਾਵਾ ਹੋਰ ਯੋਗਦਾਨ

ਭਾਈ ਦਿੱਤ ਸਿੰਘ ਦਾ ਪੰਜਾਬੀ ਪੱਤਰਕਾਰੀ ਲਈ ਯੋਗਦਾਨ ਉਨ੍ਹਾਂ ਦੀ *ਖ਼ਾਲਸਾ ਅਖ਼ਬਾਰ*, ਲਾਹੌਰ ਦੀ ਐਡੀਟਰੀ ਤੱਕ ਹੀ ਸੀਮਤ ਨਹੀਂ ਸੀ। ਡਾ. ਨਰਿੰਦਰ ਸਿੰਘ ਕਪੂਰ ਨੇ ਆਪਣੀ ਪੁਸਤਕ *ਗਿਆਨੀ ਦਿੱਤ ਸਿੰਘ: ਜੀਵਨ ਤੇ ਰਚਨਾ* ਵਿਚ ਗਿਆਨੀ ਦਿੱਤ ਸਿੰਘ ਦੇ ਪੰਜਾਬੀ ਪੱਤਰਕਾਰੀ ਪ੍ਰਤੀ ਯੋਗਦਾਨ ਬਾਰੇ ਵਿਚਾਰ ਕਰਦਿਆਂ ਲਿਖਿਆ ਹੈ :

> "...*ਅਕਾਲ ਪ੍ਰਕਾਸ਼* ਪੰਜਾਬੀ ਪੱਤਰ ਕਲਾ ਦੇ ਮੈਦਾਨ ਵਿਚ ਸ਼ੁੱਧ ਪੰਜਾਬੀ ਦਾ ਪਹਿਲਾ ਪੱਤਰ ਸੀ। ਲਾਹੌਰ ਸਿੰਘ ਸਭਾ ਦੇ ਬਾਨੀ ਭਾਈ ਗੁਰਮੁਖ ਸਿੰਘ ਨੇ ਜਦੋਂ 10 ਨਵੰਬਰ, 1880 ਨੂੰ *ਗੁਰਮੁਖੀ ਅਖ਼ਬਾਰ* ਜਾਰੀ ਕੀਤਾ ਤਾਂ ਭਾਈ ਪ੍ਰਤਾਪ ਸਿੰਘ ਨੇ ਆਪਣਾ ਪੱਤਰ *ਅਕਾਲ ਪ੍ਰਕਾਸ਼* ਬੰਦ ਕਰਕੇ *ਗੁਰਮੁਖੀ ਅਖ਼ਬਾਰ* ਦੇ ਪ੍ਰਕਾਸ਼ਨ ਵਿਚ ਸਹਿਯੋਗ ਦੇਣਾ ਆਰੰਭ ਕੀਤਾ।... ਇਸ ਪੱਤਰ ਦੇ ਸੰਪਾਦਕ ਤਾਂ ਭਾਵੇਂ ਭਾਈ ਗੁਰਮੁਖ ਸਿੰਘ ਸਨ, ਪਰ ਪੱਤਰ ਦਾ ਸਾਰਾ ਪ੍ਰਬੰਧ ਗਿਆਨੀ ਦਿੱਤ ਸਿੰਘ ਹੀ ਕਰਦੇ ਸਨ। ਪਾਠਕਾਂ ਨਾਲ ਚਿੱਠੀ ਪੱਤਰ, ਚੰਦਿਆਂ ਦਾ ਹਿਸਾਬ ਕਿਤਾਬ ਆਦਿ ਰੱਖਣ ਤੋਂ ਇਲਾਵਾ ਅਨੇਕਾਂ ਮਜ਼ਮੂਨ ਲਿਖਣ ਦਾ ਕੰਮ ਵੀ ਗਿਆਨੀ ਦਿੱਤ ਸਿੰਘ ਦੀ ਹੀ ਜ਼ਿੰਮੇਵਾਰੀ ਸਨ।... ਇਸ ਪੱਤਰ ਵਿਚ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੇ ਲਿਖੇ ਲੇਖ ਦਿਲਚਸਪੀ ਨਾਲ ਪੜ੍ਹੇ ਜਾਂਦੇ ਸਨ।... ਇਸ ਪੱਤਰ ਵਿਚ ਗਿਆਨੀ ਦਿੱਤ ਸਿੰਘ ਵੱਲੋਂ ਵੀ ਸਿੱਖ ਧਰਮ ਦੇ ਵੱਖ ਵੱਖ ਪੱਖਾਂ ਉੱਤੇ ਲੇਖ, ਸੰਪਾਦਕੀ ਲੇਖ, ਟਿੱਪਣੀਆਂ ਆਦਿ ਲਿਖੇ ਜਾਂਦੇ ਸਨ।"[68]

ਅੱਗੇ ਜਾ ਕੇ ਡਾ. ਨਰਿੰਦਰ ਸਿੰਘ ਕਪੂਰ ਲਿਖਦੇ ਹਨ ਕਿ 1881 ਵਿਚ ਭਾਈ ਗੁਰਮੁਖ ਸਿੰਘ ਨੇ *ਵਿਦਯਾਰਕ ਪੰਜਾਬ* ਨਾਂ ਦਾ ਮਾਸਿਕ ਪੱਤਰ ਸ਼ੁਰੂ ਕੀਤਾ।

> *ਵਿਦਯਾਰਕ ਪੰਜਾਬ* ਦਾ ਉਦੇਸ਼ *ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ, ਸ੍ਰੀ ਗੁਰੂ ਖ਼ਾਲਸੇ ਜੀ ਦਾ ਇਤਿਹਾਸ ਤਥਾ ਦਸਾਂ ਪਾਤਸ਼ਾਹੀਆਂ ਦਾ ਜੀਵਨ ਬਿਰਤਾਂਤ, ਸਿੱਖ ਧਰਮ ਦੀਆਂ ਨੀਤੀਆਂ ਦਾ ਵਿਧਾਨ ਅਤੇ ਨਿਰੂਪਣ*, ਵਿੱਦਿਆ ਸੰਬੰਧੀ ਖ਼ਬਰਾਂ, ਸੁਧਾਰਕ ਅਤੇ ਵਿਹਾਰਕ ਸਿੱਖਿਆ ਅਤੇ ਪੁਸਤਕਾਂ ਦੇ ਰੀਵੀਊ ਆਦਿ ਛਾਪਣਾ ਸੀ। ਗਿਆਨੀ ਦਿੱਤ ਸਿੰਘ ਮੁੱਢ ਤੋਂ ਹੀ ਇਸ ਪੱਤਰ ਨਾਲ ਜੁੜੇ ਰਹੇ।[69]

ਭਾਈ ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੀ ਮਿੱਤਰਤਾ ਬੜੀ ਗੂੜ੍ਹੀ ਸੀ। ਇਸ ਲਈ ਭਾਈ ਗੁਰਮੁਖ ਸਿੰਘ ਦੇ ਆਰੰਭੇ ਹਰ ਕਾਰਜ ਨੂੰ ਭਾਈ ਦਿੱਤ ਸਿੰਘ ਆਪਣਾ ਜਾਂ ਸਾਂਝਾ ਸਮਝ ਕੇ ਕਰਦੇ ਸਨ। ਇਸ ਲਈ ਸੰਨ 1886 ਈ: ਵਿਚ ਭਾਈ ਗੁਰਮੁਖ

---

68. ਡਾ. ਨਰਿੰਦਰ ਸਿੰਘ ਕਪੂਰ, *ਗਿਆਨੀ ਦਿੱਤ ਸਿੰਘ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987, ਪੰਨੇ 100-101.
69. *ਉਹੀ*, ਪੰਨਾ 101.

ਸਿੰਘ ਨੇ ਗਿਆਨੀ ਦਿੱਤ ਸਿੰਘ ਦੇ ਸਹਿਯੋਗ ਨਾਲ *ਸੁਧਾਰਾਰਕ* ਨਾਂ ਦਾ ਪੱਤਰ ਜਾਰੀ ਕੀਤਾ।... ਇਸ ਪੱਤਰ ਵਿਚ ਵੀ ਗਿਆਨੀ ਦਿੱਤ ਸਿੰਘ ਨੇ ਸਿੱਖ ਧਰਮ, ਦਰਸ਼ਨ ਅਤੇ ਸਾਹਿਤ ਸੰਬੰਧੀ ਬੜੀ ਉੱਚੀ ਪੱਧਰ ਦੇ ਲੇਖ ਛਪਵਾਏ।[70]

## ਪੰਜਾਬੀ ਪੱਤਰਕਾਰੀ ਵਿਚ ਪ੍ਰਾਪਤੀ

1886 ਈ: ਵਿਚ *ਖ਼ਾਲਸਾ ਅਖ਼ਬਾਰ*, ਲਾਹੌਰ ਜਾਰੀ ਹੋਇਆ। ਸ਼ੁਰੂ-ਸ਼ੁਰੂ ਵਿਚ ਇਸ ਦੇ ਸੰਪਾਦਕ ਗਿਆਨੀ ਝੰਡਾ ਸਿੰਘ ਬਣੇ, "ਪਰ ਇਸ ਪੱਤਰ ਵਿਚ ਬਹੁਤੀ ਸਮਗਰੀ ਗਿਆਨੀ ਦਿੱਤ ਸਿੰਘ ਦੀ ਲਿਖੀ ਹੁੰਦੀ ਸੀ।"[71] ਇਹ ਗੱਲ ਬਿਨਾਂ ਸ਼ੱਕ ਆਖੀ ਜਾ ਸਕਦੀ ਹੈ ਕਿ ਭਾਈ ਦਿੱਤ ਸਿੰਘ ਦਾ ਇਕ ਲੇਖਕ ਵਜੋਂ ਤਕੜਾ ਅਭਿਆਸ ਸੀ। ਵਿਦਵਤਾ, ਵਿਸ਼ਾਲ ਗਿਆਨ, ਵਿਸ਼ਲੇਸ਼ਣੀ ਬਿਰਤੀ, ਹਾਂ-ਵਾਚੀ ਸੋਚ, ਗੁਰਮਤਿ ਪ੍ਰਤੀ ਸੁਹਿਰਦਤਾ ਆਦਿ ਕਿੰਨੇ ਹੀ ਗੁਣਾਂ ਕਾਰਨ ਉਨ੍ਹਾਂ ਦੀ ਸਿੰਘ ਸਭਾ ਲਹਿਰ ਵਿਚ ਵਿਸ਼ੇਸ਼ ਥਾਂ ਬਣ ਗਈ ਸੀ।

ਡਾ. ਨਰਿੰਦਰ ਸਿੰਘ ਕਪੂਰ ਦਾ ਭਾਈ ਦਿੱਤ ਸਿੰਘ ਦੀ ਪੱਤਰਕਾਰੀ ਬਾਰੇ ਅਨੁਮਾਨ ਹੈ :

> *ਖ਼ਾਲਸਾ ਅਖ਼ਬਾਰ* ਦੇ ਤੀਜੇ ਪੰਨੇ ਉੱਤੇ ਛਪਣ ਵਾਲੇ ਸੰਪਾਦਕੀ ਲੇਖ ਗਿਆਨੀ ਦਿੱਤ ਸਿੰਘ ਦੀ ਕਲਮ ਦੀ ਸ਼ਕਤੀ ਦਾ ਪ੍ਰਗਟਾਵਾ ਸਨ। ਇਨ੍ਹਾਂ ਲੇਖਾਂ ਵਿਚ ਉਹ ਆਮ ਕਰਕੇ ਕਿਸੇ ਭੱਖਵੀਂ ਸਮੱਸਿਆ ਨੂੰ ਵਿਸ਼ਾ ਬਣਾ ਕੇ, ਉਸਦੇ ਸਾਰੇ ਪਹਿਲੂਆਂ ਨੂੰ ਵਿਚਾਰ ਕੇ ਅਤੇ ਵਿਰੋਧੀਆਂ ਵੱਲੋਂ ਉਠਾਏ ਜਾਣ ਵਾਲੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਆਪਣਾ ਮੱਤ ਪ੍ਰਗਟਾਉਂਦੇ ਸਨ। ਇਹ ਲੇਖ ਗਿਆਨੀ ਦਿੱਤ ਸਿੰਘ ਦੀ ਪੰਥ ਪੱਖੀ ਸੋਚ, ਸਪਸ਼ਟ ਕਥਨ-ਸ਼ਕਤੀ, ਤਰਕ ਦੇ ਆਧਾਰ ਉੱਤੇ ਵਿਰੋਧੀਆਂ ਦੀਆਂ ਦਲੀਲਾਂ ਦਾ ਖੰਡਨ ਅਤੇ ਗੁਰਮਤਿ ਦੇ ਮੰਡਨ ਦੀਆਂ ਉੱਘੜਵੀਆਂ ਉਦਾਹਰਨਾਂ ਹੁੰਦੇ ਸਨ।[72]

ਉਨ੍ਹਾਂ ਨੇ ਅੱਗੇ ਜਾ ਕੇ ਫਿਰ ਇਹ ਰਾਇ ਪ੍ਰਗਟ ਕੀਤੀ :

> ਗਿਆਨੀ ਦਿੱਤ ਸਿੰਘ ਇਕ ਸਰਬਪੱਖੀ ਵਿਦਵਾਨ ਸਨ। ਉਹ ਧਰਮ, ਦਰਸ਼ਨ, ਨੈਤਿਕਤਾ ਆਦਿ ਵਿਸ਼ਿਆਂ ਉੱਤੇ ਹੀ ਨਹੀਂ, ਸਗੋਂ ਰੁੱਖਾਂ, ਜਾਨਵਰਾਂ, ਖੇਤੀ, ਗ੍ਰਹਿ-ਪ੍ਰਬੰਧ ਆਦਿ ਜਿਹੇ ਵਿਸ਼ਿਆਂ ਉੱਤੇ ਵੀ ਉੱਨੀ ਹੀ ਨਿਪੁੰਨਤਾ ਨਾਲ ਲਿਖ ਸਕਦੇ ਸਨ। ਉਨ੍ਹਾਂ ਦੀ ਵਿਦਵਤਾ ਦਾ ਕਮਾਲ ਇਹ ਸੀ ਕਿ ਉਹ ਹਰ ਇਕ ਵਿਸ਼ੇ ਨੂੰ ਉਸ ਦੀ ਪੂਰੀ ਡੂੰਘਾਈ ਤੱਕ ਪੇਸ਼ ਕਰਦੇ ਸਨ।[73]

ਪੰਜਾਬੀ ਪੱਤਰਕਾਰੀ ਵਿਚ ਭਾਈ ਦਿੱਤ ਸਿੰਘ ਦੀ ਥਾਂ ਨਿਸਚਿਤ ਕਰਦਿਆਂ ਡਾ. ਕਪੂਰ ਲਿਖਦੇ ਹਨ :

> ਇਹ ਉਲੇਖ ਕਰਨਾ ਜ਼ਰੂਰੀ ਹੈ ਕਿ ਗਿਆਨੀ ਦਿੱਤ ਸਿੰਘ ਦੀ ਸੰਪਾਦਨਾ ਹੇਠ ਛਪਣ ਵਾਲੇ *ਖ਼ਾਲਸਾ ਅਖ਼ਬਾਰ* ਨੇ ਪੰਜਾਬੀ ਪੱਤਰਕਾਰੀ ਦੀਆਂ ਜਿਹੜੀਆਂ ਪਿਰਤਾਂ ਪਾਈਆਂ ਉਹ ਗੁਰਦੁਆਰਾ ਸੁਧਾਰ ਲਹਿਰ ਤੱਕ ਪੰਜਾਬੀ ਪੱਤਰਕਾਰੀ ਦਾ ਮਾਰਗ ਦਰਸ਼ਨ ਕਰਦੀਆਂ ਰਹੀਆਂ।[74]

---

70. *ਉਹੀ*, ਪੰਨਾ 102.
71. *ਉਹੀ* ।
72. *ਉਹੀ*, ਪੰਨਾ 110.
73. *ਉਹੀ*, ਪੰਨਾ 112.
74. *ਉਹੀ*, ਪੰਨਾ 122.

ਅਸੀਂ ਡਾ. ਨਰਿੰਦਰ ਸਿੰਘ ਕਪੂਰ ਦੇ ਇਸ ਵਿਚਾਰ ਨਾਲ ਸੌ ਫ਼ੀਸਦੀ ਸਹਿਮਤ ਹਾਂ ਕਿ "ਨਿਰਸੰਦੇਹ ਗਿਆਨੀ ਦਿੱਤ ਸਿੰਘ ਆਪਣੇ ਸਮੇਂ ਦੇ ਇਕ ਸ਼ਕਤੀਸ਼ਾਲੀ ਪ੍ਰਚਾਰਕ, ਉਪਦੇਸ਼ਕ ਅਤੇ ਸੰਪਾਦਕ ਸਨ।"[75]

ਭਾਈ ਦਿੱਤ ਸਿੰਘ ਦੇ ਸੰਪਾਦਕੀ ਸਮੇਂ *ਖ਼ਾਲਸਾ ਅਖ਼ਬਾਰ,* ਲਾਹੌਰ ਪਾਠਕਾਂ ਉੱਤੇ ਡੂੰਘਾ ਪ੍ਰਭਾਵ ਛੱਡ ਰਿਹਾ ਸੀ। ਇਸ ਦੀ ਮਿਸਾਲ 15 ਦਸੰਬਰ, 1899 ਦੇ ਅਖ਼ਬਾਰ ਵਿਚ ਛਪੇ ਇਕ ਪਾਠਕ ਦੇ ਪੱਤਰ ਵਿੱਚੋਂ ਮਿਲ ਜਾਂਦੀ ਹੈ। ਇਸ ਪੱਤਰ ਦੀਆਂ ਕੁਝ ਸਤਰਾਂ ਇਸ ਪ੍ਰਕਾਰ ਹਨ:

> ਸਾਰੇ ਪੰਥ ਦੀ ਇਕ ਖਾਲਸਾ ਅਖਬਾਰ ਹੈ, ਜਿਸ ਦੀ ਸੇਵਾ ਨੂੰ ਛੋਟੇ-੨ ਬੱਚੇ ਭੀ ਜਾਨਦੇ ਹਨ। ਏਹ ਏਸੇ ਅਖਬਾਰ ਦਾ ਹੌਸਲਾ ਹੈ ਕਿ ਇਸ ਮੁਲਕ ਦੇ ਹੋਰ ਧਰਮਾਂ ਦੇ ਮੁਸੰਨਫਾਂ, ਐਡੀਟਰਾਂ, ਉਪਦੇਸ਼ਕਾਂ ਦਾ ਮੁਕਾਬਲਾ ਕਰਨੇ ਪਰ ਭੀ ਕਾਮਯਾਬ ਹੋਯਾ ਹੈ, ਅਰ ਮੁੱਦਤ ਦੇ ਧਰਮੋਂ ਪਤਤ ਹੋਯਾਂ-੨ ਭਾਈਆਂ ਨੂੰ ਮੋੜ ਕੇ ਖਾਲਸਾ ਧਰਮ ਵਿਚ ਦ੍ਰਿੜ ਕੀਤਾ ਹੈ, ਨਹੀਂ ਤਾਂ ਅੱਜ ਖਾਲਸੇ ਦੀ ਬੁਰੀ ਹਾਲਤ ਹੁੰਦੀ, ਕਿਉਂਕਿ ਇਨ੍ਹਾਂ ਨੂੰ ਮਾਲੂਮ ਹੀ ਨਹੀਂ ਸੀ ਕਿ ਸਾਡਾ ਧਰਮ ਕੀ ਹੈ? ਜੋ ਕੁਛ ਅੱਜ ਅਸੀਂ ਆਨੰਦ ਮੰਗਲ ਦੇਖ ਰਹੇ ਹਾਂ ਏਹ ਸਭ ਖ਼ਾਲਸਾ ਅਖ਼ਬਾਰ ਦਾ ਹੀ ਪ੍ਰਤਾਪ ਹੈ।

ਭਾਈ ਵੀਰ ਸਿੰਘ ਹੁਰਾਂ ਆਪਣੇ ਅਖ਼ਬਾਰ *ਖ਼ਾਲਸਾ ਸਮਾਚਾਰ* (11 ਸਤੰਬਰ, 1901) ਦੇ ਇਕ ਮਜ਼ਮੂਨ ਵਿਚ ਜੋ ਇਕ ਗੱਲ ਭਾਈ ਦਿੱਤ ਸਿੰਘ ਹੁਰਾਂ ਦੀ ਸੰਪਾਦਨ ਕਲਾ ਬਾਰੇ ਆਖੀ ਉਸ ਤੋਂ ਅੱਗੇ ਕੀ ਆਖਿਆ ਜਾ ਸਕਦਾ ਹੈ। ਉਨ੍ਹਾਂ ਨੇ ਲਿਖਿਆ, "ਐਡੀਟਰੀ ਜੋ ਭਾਈ ਦਿੱਤ ਸਿੰਘ ਜੀ ਕਰ ਗਏ ਸੋ ਉਨ੍ਹਾਂ ਦੇ ਨਾਲ ਹੀ ਸਮਾਪਤ ਹੋ ਗਈ।"

## 7.ਹ. ਦੁਸ਼ਵਾਰੀਆਂ ਹੀ ਦੁਸ਼ਵਾਰੀਆਂ

ਭਾਈ ਦਿੱਤ ਸਿੰਘ ਦੇ ਲਿਖੇ *ਸੁਪਨ ਨਾਟਕ* ਦੇ ਪਹਿਲੇ ਹੀ ਭਾਗ ਨੂੰ *ਖ਼ਾਲਸਾ ਅਖ਼ਬਾਰ,* ਲਾਹੌਰ ਵਿਚ ਛਾਪਣ 'ਤੇ ਜੋ ਮੁਕੱਦਮਾ ਚੱਲਿਆ ਸੀ, ਉਸ ਉੱਤੇ ਆਏ ਖ਼ਰਚ ਨੂੰ ਝੱਲਣ ਦੀ ਵੀ ਸਮਰੱਥਾ ਅਖ਼ਬਾਰ ਪ੍ਰਬੰਧਕਾਂ ਕੋਲ ਨਹੀਂ ਸੀ। ਹਾਲਾਂਕਿ *ਖ਼ਾਲਸਾ ਅਖ਼ਬਾਰ,* ਲਾਹੌਰ ਦੇ ਅੰਕਾਂ ਵਿਚ ਛਪਦੇ ਇਸ ਮੁਕੱਦਮੇ ਦੇ ਵੇਰਵਿਆਂ ਤੋਂ ਪਤਾ ਲੱਗਦਾ ਹੈ ਕਿ ਕਈ ਸੱਜਣਾਂ ਨੇ ਮੁਕੱਦਮਾ ਲੜਨ ਦੀ ਫ਼ੀਸ ਵੀ ਨਹੀਂ ਸੀ ਲਈ। ਫਿਰ ਵੀ ਜੋ ਖ਼ਰਚ ਹੋਇਆ ਉਸ ਲਈ ਕਈ ਸਿੰਘ ਸਭੀਆਂ ਨੇ ਪੈਸੇ ਇਕੱਠੇ ਕੀਤੇ ਸਨ। ਦੂਜੇ ਪਾਸੇ ਕਈ ਵਿਅਕਤੀਆਂ ਨੇ ਇਲਜ਼ਾਮ ਲਾਇਆ ਕਿ ਸਿੰਘ ਸਭਾ ਲਾਹੌਰ ਦੇ ਪੈਸਿਆਂ ਦੀ ਗ਼ਲਤ ਵਰਤੋਂ ਕੀਤੀ ਹੈ। ਭਾਈ ਬਸੰਤ ਸਿੰਘ ਜੋ ਕਿ ਸਿੰਘ ਸਭਾ ਲਾਹੌਰ ਦੇ ਅਕਾਉਂਟੈਂਟ ਸਨ, ਨੇ ਭਾਈ ਜਵਾਹਰ ਸਿੰਘ ਉੱਤੇ ਫ਼ੰਡਾਂ ਦੀ ਗ਼ਲਤ ਵਰਤੋਂ ਦਾ ਦੋਸ਼ ਲਾਇਆ।

ਇਕ ਹੋਰ ਮੁੱਦਾ ਵੀ ਸੀ, ਜੋ ਸਿੰਘ ਸਭੀਆਂ ਦੇ ਆਪਸੀ ਮਤਭੇਦ ਦਾ ਕਾਰਨ ਬਣ ਗਿਆ ਸੀ। ਸਿੱਖ ਮੋਹਰੀਆਂ ਦਾ ਇਕ ਤਬਕਾ ਮਹਾਰਾਜਾ ਦਲੀਪ ਸਿੰਘ ਦੀ ਵਾਪਸੀ ਦੀ ਤੀਬਰ ਇੱਛਾ ਰੱਖਦਾ ਸੀ। ਸ: ਠਾਕਰ ਸਿੰਘ ਸੰਧਾਵਾਲੀਆ ਇਨ੍ਹਾਂ ਵਿੱਚੋਂ

---

75. *ਉਹੀ*।

ਮੁੱਖ ਸਨ। ਮਹਾਰਾਜਾ ਦਲੀਪ ਸਿੰਘ ਦੁਆਰਾ ਪੰਜਾਬ ਦੇ ਰਾਜ-ਭਾਗ ਦੀ ਡੋਰ ਸੰਭਾਲੇ ਜਾਣ ਦੇ ਤਾਂਘੀ ਹੋਰਨਾਂ ਥਾਵਾਂ ਵਾਂਗ ਲਾਹੌਰ ਵਾਲੀ ਸਿੰਘ ਸਭਾ ਵਿਚ ਵੀ ਸਨ, ਬੇਸ਼ੱਕ ਉਨ੍ਹਾਂ ਦੀ ਗਿਣਤੀ ਆਟੇ ਵਿਚ ਲੂਣ ਦੇ ਬਰਾਬਰ ਸੀ। ਸਪਸ਼ਟ ਹੈ ਕਿ ਇਨ੍ਹਾਂ ਖ਼ਿਆਲਾਂ ਦੇ ਹਾਮੀ ਅੰਗਰੇਜ਼ ਹਾਕਮਾਂ ਦੀਆਂ ਅੱਖਾਂ ਵਿਚ ਰੜਕਦੇ ਸਨ। ਸ: ਠਾਕਰ ਸਿੰਘ ਸੰਧਾਵਾਲੀਆ ਉੱਤੇ ਤਾਂ ਉਹ ਹਾਕਮ ਪੂਰੀ ਅੱਖ ਰੱਖਦੇ ਸਨ। ਸਿੰਘ ਸਭਾ ਲਾਹੌਰ ਵਾਲੇ ਅੰਗਰੇਜ਼ਾਂ ਪ੍ਰਤੀ ਕੁਝ ਉਦਾਰ ਪਹੁੰਚ ਰੱਖਦੇ ਸਨ।

ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਵੇਖਣ ਦੇ ਚਾਹਵਾਨ ਸੱਜਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਮਹਾਰਾਜਾ ਦਲੀਪ ਸਿੰਘ ਦੀ ਤਸਵੀਰ ਵੀ ਰੱਖਦੇ ਸਨ। ਇਸ ਗੱਲ ਦੀ ਪੁਸ਼ਟੀ 5 ਨਵੰਬਰ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ (22) ਵਿਚ ਛਪੀ ਇਕ ਪਾਠਕ ਦੀ ਚਿੱਠੀ ਤੋਂ ਵੀ ਹੋ ਜਾਂਦੀ ਹੈ : ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ 'ਤੇ "ਕਯਾ ਦੇਖਦਾ ਹਾਂ ਕਿ ਬਾਵਾ ਉਦੇ ਸਿੰਘ ਜੀ ਗ੍ਰੰਥ ਸਾਹਿਬ ਦਾ ਪਾਠ ਕਰਦੇ ਹਨ ਅਤੇ ਗ੍ਰੰਥ ਸਾਹਿਬ ਅੱਗੇ ਮਹਾਰਾਜਾ ਦਲੀਪ ਸਿੰਘ ਦੀ ਮੂਰਤ ਰੱਖੀ ਹੈ।"

ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ ਆਦਿ ਲਾਹੌਰ ਦੇ ਸਿੰਘ ਸਭੀਏ ਆਗੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਕਿਸੇ ਵੀ ਤਸਵੀਰ ਦਾ ਰੱਖਣਾ ਜਾਂ ਕਿਸੇ ਵੀ ਹਸਤੀ ਦਾ ਗੁਦੈਲਾ ਵਿਛਾ ਕਿ ਅਧਿਕਾਰ ਨਾਲ ਬੈਠਣਾ ਸਵੀਕਾਰ ਨਹੀਂ ਸਨ ਕਰਦੇ। ਭਾਈ ਬਸੰਤ ਸਿੰਘ ਇਸ ਵਿਸ਼ੇ ਉੱਤੇ ਭਾਈ ਜਵਾਹਰ ਸਿੰਘ ਆਦਿ ਗਰਮ ਸੁਧਾਰਵਾਦੀਆਂ ਦੇ ਵਿਰੋਧ ਵਿਚ ਖੜੇ ਸਨ। ਸਭਾ ਦੇ ਫ਼ੰਡਾਂ ਦੀ ਦੁਰਵਰਤੋਂ ਦਾ ਮਾਮਲਾ ਭਾਈ ਬਸੰਤ ਸਿੰਘ ਦੁਆਰਾ ਇਸੇ ਕਿੜ ਨੂੰ ਕੱਢਣ ਲਈ ਖੜਾ ਕੀਤਾ ਸਮਝਿਆ ਗਿਆ। ਇਸੇ ਤਣਾਉ ਦੇ ਪ੍ਰਤਿਫਲ ਭਾਈ ਬਸੰਤ ਸਿੰਘ ਲਾਹੌਰ ਦੀ ਸਿੰਘ ਸਭਾ ਤੋਂ ਅਲਹਿਦਾ ਕੀਤੇ ਗਏ।

ਸਭਾ ਦੇ ਫ਼ੰਡਾਂ ਦੀ ਦੁਰਵਰਤੋਂ ਦੇ ਦੋਸ਼ ਨੂੰ ਨਕਾਰਨ ਲਈ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 22 ਦਸੰਬਰ, 1888 ਦੇ ਅੰਕ 50 ਵਿਚ ਲੰਮਾ ਚੌੜਾ ਸਪਸ਼ਟੀਕਰਨ ਦਿੱਤਾ ਗਿਆ ਜੋ ਕਈ ਪੱਖਾਂ ਤੋਂ ਬੜਾ ਮਹੱਤਵਪੂਰਨ ਹੈ :

> ...ਪਹਿਲੇ ਇਹ ਬਾਤ ਹੈ ਕਿ ਸਭਾ ਨੇ ਕੋਈ ਆਮ ਦਾ ਰੁਪਯਾ ਕਿਸੇ ਖਾਸ ਦੇ ਝਗੜੇ ਯਾ ਖਾਸ ਕੰਮ ਪਰ ਖਰਚ ਨਹੀਂ ਕੀਤਾ। ਜਿਤਨਾ ਰੁਪਇਯਾ ਕਿਸੇ ਖਾਸ ਕੰਮ ਪਰ ਖਰਚ ਹੋਇਆ ਸੋ ਖਾਸ ਆਦਮੀਆਂ ਦਾ ਹੀ ਸੀ ਜਿਨ੍ਹਾਂ ਦਾ ਨਾਮ ਉਹੁ ਲੋਕ ਭੀ ਜੋ ਸਭਾ ਦੀ ਬਦਨਾਮੀ ਕਰਨੇ ਵਾਲੇ ਮਸ਼ਹੂਰ ਹਨ ਸੋ ਖੁਦ ਜਾਨਦੇ ਹਨ—ਦੂਸਰਾ ਇਹ ਸੱਚੀ ਬਾਤ ਹੈ ਜੋ ਸਭਾ ਦੀ ਬਿਲਡਿੰਗ ਫੰਡ ਅਰਥਾਤ ਮਕਾਨ ਦੀ ਫੰਡ ਦਾ ਡੇਢ ਸੌ ਰੁਪਇਯਾ ਸਭਾ ਦੀ ਕਮੇਟੀ ਉਧਾਰਾ ਜ਼ਰੂਰ ਲੈ ਕੇ ਖਰਚ ਕੀਤਾ ਹੈ ਜਿਸ ਪਰ ਕਈਆਂ ਨੇ ਇਤਨਾ ਰੌਲਾ ਪਾਇਯਾ ਕਿ ਆਮ ਦਾ ਰੁਪਯਾ ਬਰਬਾਦ ਕਰ ਦਿਤਾ ਗਇਆ ਅਤੇ ਸਾਨੂੰ ਲੁੱਟ ਲੀਤਾ—ਜੇ ਇਸ ਬਾਤ ਦੀ ਵਲ ਧਿਯਾਨ ਦੇਈਏ ਕਿ ਜ਼ਰੂਰਤ ਦੇ ਪੈ ਜਾਣ ਪਰ ਡੇਢ ਸੌ ਰੁਪਯਾ ਇਕ ਕਰਜ਼ੇ ਦੇ ਤੌਰ ਪਰ ਲੈ ਕੇ ਕਮੇਟੀ ਨੇ ਖਰਚ ਕੀਤਾ ਤਦ ਕਿਯਾ ਭਾਰੀ ਨੁਕਸਾਨ ਹੋ ਗਇਆ ਇਸ ਬਾਤ ਨੂੰ ਸੋਚ ਕੇ ਦਾਨਾ ਅਤੇ ਨਿਯਾਇਕਾਰੀ ਭਾਈ ਬੇਸ਼ਕ ਏਹੋ ਆਖਨਗੇ ਕਿ ਇਤਨੀ ਬਾਤ ਪਰ ਇਤਨਾ ਰੌਲਾ ਪਾਉਨਾ ਬਿਲਕੁਲ ਫਜ਼ੂਲ ਹੈ ਪਰ ਕਈ ਭਾਈ ਜਿਨਾਂ ਦੇ ਦਿਲਾਂ ਵਿਚ ਆਮ ਦਾ ਰੁਪਯਾ ਕਹਿ ਕਰ ਸ਼ੱਕ ਪਾਇਆ ਹੋਇਯਾ ਹੈ ਉਹ ਕਹਿਣਗੇ ਕਿ

> ਕਿਯਾ ਡੇਢ ਸੌ ਰੁਪਯਾ ਆਮ ਦਾ ਨਹੀਂ ਹੈ—ਉਹ ਕਿਯੋਂ ਖਰਚ ਕੀਤਾ ਗਇਯਾ—ਇਸ ਪਰ ਭੀ ਅਸੀਂ ਬੇਧੜਕ ਹੋ ਕਰਕੇ ਆਖਦੇ ਹਾਂ ਕਿ ਜਿਨਾਂ ਲੋਕਾਂ ਨੇ ਆਫਤਾਬ ਪੰਜਾਬ ਅਤੇ ਟ੍ਰੀਬਯੂਨ ਦੇ ਵਿਚ ਰੌਲਾ ਪਾਇਯਾ ਹੈ ਉਨ੍ਹਾਂ ਦੀ ਉਸ ਰੁਪਏ ਦੇ ਵਿਚ ਇਕ ਕੌੜੀ ਭੀ ਨਹੀਂ ਹੈ—ਜੇ ਹੈ ਤਾਂ ਕੋਈ ਬਹਾਦ੍ਰ ਖਾਲਸਾ ਅਖਬਾਰ ਦੇ ਇਸ ਲੇਖ ਦਾ ਜੁਬਾਬ ਦੇਵੇ—ਅਰ ਅਸੀਂ ਉਮੈਦ ਰਖਦੇ ਹਾਂ ਕਿ ਕੋਈ ਉਨਾਂ ਸਜਨਾਂ ਦੇ ਵਿਚੋਂ ਛਾਤੀ ਪਰ ਹੱਥ ਮਾਰ ਕੇ ਨਹੀਂ ਬੋਲੇਗਾ ਜਿਨਾ ਨੈ ਅਖਬਾਰਾਂ ਦੇ ਵਿਚ ਰੌਲਾ ਪਾਇਆ ਹੈ—ਇਸ ਬਾਤ ਤੋਂ ਇਹ ਸਾਬਤ ਹੁੰਦਾ ਹੈ ਕਿ ਉਹ ਆਦਮੀ ਜਿਸ ਨੇ ਸ਼ੋਰ ਮਚਾਇਆ ਝੂਠਾ ਯਾ ਲੋਕਾਂ ਨੂੰ ਧੋਖਾ ਦੇਨੇ ਵਾਲਾ ਹੈ ਜੋ ਇਸ ਪ੍ਰਕਾਰ ਲਿਖ ਰਹਿਆ ਹੈ—ਹਾਂ ਜਿਨਾਂ ਸਾਹਿਬਾਂ ਦਾ ਅਧਿਕ ਰੁਪਯਾ ਜਿਸ ਦੀ ਬਾਬਤ ਇਤਨਾ ਸ਼ੋਰ ਮਚਾਇਆ ਹੈ ਸੋ ਓਹੀ ਸਾਹਿਬ ਹਨ ਜਿਨਾਂ ਦਾ ਨਾਮ ਭਾਈਆਂ ਨੇ ਬਦਨਾਮ ਕਰਨਾ ਚਾਹਿਯਾ ਹੈ—ਇਸ ਡੇਢ ਸੌ ਵਿਚ ੬੦) ਰੁਪਏ ਭਾਈ ਜਵਾਹਰ ਸਿੰਘ ਸਾਹਿਬ ਵਾਇਸ ਪ੍ਰੈਜੀਡੈਂਟ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਹਨ ਅਤੇ ੨੦) ਰੁਪਏ ਭਾਈ ਤੇਜਾ ਸਿੰਘ ਸਾਹਿਬ ਖਜ਼ਾਨਚੀ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਹਨ ੫) ਰੁਪਏ ਭਾਈ ਚੰਦਾ ਸਿੰਘ ਸਾਹਿਬ ਦੇ ਹਨ ੫) ਰੁਪਏ ਭਾਈ ਦਿੱਤ ਸਿੰਘ ਐਡੀਟਰ ਖਾਲਸਾ ਅਖਬਾਰ ਦੇ ਹਨ ੧੦) ਰੁਪਏ ਭਾਈ ਗੋਪਾਲਾ ਸਿੰਘ ਜੀ ਦੇ ਹਨ—ਇਨਾਂ ਦਾ ਸਾਰਾ ਜੋੜ ਮਿਲ ਕੇ ੧੦੦) ਇਕ ਸੌ ਰੁਪਯਾ ਹੁੰਦਾ ਹੈ ਬਾਕੀ ਬਚੇ ਪੰਜਾਹ ਜਿਨਾਂ ਦੇ ਵਿਚੋਂ ਕਿਸੇ ਦਾ ਇਕ ਕਿਸੇ ਦੇ ਦੋ ਚਾਰ ਵਾ ਪੰਜ ਹਨ—ਪਰ ਉਨ੍ਹਾਂ ਭਾਈਆਂ ਨੇ ਕਦੇ ਕਿਸੀ ਬਾਤ ਦੀ ਸ਼ਿਕਾਇਤ ਨਹੀਂ ਕੀਤੀ ਪਰ ਜਿਨ੍ਹਾਂ ਨੇ ਰੌਲਾ ਪਾਇਯਾ ਹੋਇਯਾ ਹੈ ਜਦ ਉਨ੍ਹਾਂ ਨੂੰ ਪੁਛੀਏ ਕਿ ਆਪ ਦਾ ਕਿਤਨਾ ਕੁ ਰੁਪਇਯਾ ਸਭਾ ਦੇ ਉਸ ਫੰਡ ਵਿਚ ਸੀ ਜਿਸ ਨੂੰ ਤੁਸੀਂ ਖਰਚ ਕੀਤਾ ਗਿਯਾ ਦਸਦੇ ਹੋ ਤਦ ਸਾਫ ਆਖਨਗੇ ਕਿ ਸਾਡਾ ਤਾਂ ਕੁਝ ਨਹੀਂ ਸੀ ਹੋਰਨਾਂ ਦਾ ਹੀ ਸੀ ਅਤੇ ਹੋਰ ਪੁਛੀਏ ਕਿ ਕਿਸ ਨੇ ਖਰਚ ਕੀਤਾ ਤਦ ਜੁਬਾਬ ਦੇਨਗੇ ਕਿ ਕੇਵਲ ਤਿੰਨ ਚਾਰ ਆਦਮੀਆਂ ਨੇ ਜਿਨਾਂ ਵਿੱਚੋਂ ਜਵਾਹਰ ਸਿੰਘ, ਤੇਜਾ ਸਿੰਘ, ਦਿੱਤ ਸਿੰਘ, ਮਈਆ ਸਿੰਘ ਆਦਿਕ ਹਨ... (ਅੱਗੇ ਸਪਸ਼ਟ ਕੀਤਾ ਹੈ ਕਿ) ਇਕ ਸੌ ਪੰਜਾਹ ਰੁਪਏ ਦੀ ਰਕਮ ਜੋ ਕਰਜ਼ੇ ਦੇ ਤੌਰ ਪਰ ਲੈ ਕੇ ਖਰਚ ਕੀਤੀ ਹੈ ਸੋ ਉਤਾਰੀ ਜਾਵੇਗੀ ਅਤੇ ਇਸ ਦੇ ਵਿਚ ਸੌ ਰੁਪਯਾ ਕੇਵਲ ਉਨਾਂ ਹੀ ਸਿੰਘਾਂ ਦਾ ਹੈ ਜਿਨਾਂ ਨੂੰ ਅਯੋਗ ਬਚਨ ਅਖਬਾਰਾਂ ਵਿਚ ਬਖਸ਼ੇ ਹਨ...।

ਉਪਰੋਕਤ ਤੋਂ ਇਹ ਲੱਖਣ ਸਹਿਜੇ ਹੀ ਲੱਗ ਜਾਂਦਾ ਹੈ ਕਿ ਭਾਈ ਦਿੱਤ ਸਿੰਘ ਅਤੇ ਉਨ੍ਹਾਂ ਦੇ ਸਾਥੀ ਕਿੰਨੀਆਂ ਤੰਗਦਸਤੀਆਂ ਤੇ ਦੁਸ਼ਵਾਰ ਹਾਲਤਾਂ ਵਿਚ *ਖ਼ਾਲਸਾ ਅਖ਼ਬਾਰ*, ਲਾਹੌਰ ਲਈ ਕੰਮ ਕਰਦੇ ਸਨ। ਉਨ੍ਹਾਂ ਲਈ ਇਹ ਗੁਰਮਤਿ ਦੇ ਆਦਰਸ਼ਾਂ ਤੇ ਅਸੂਲਾਂ ਲਈ ਲੜਾਈ ਸੀ। ਇਸ ਵਾਸਤੇ ਸੰਕਟ ਦੇ ਸਮੇਂ *ਖ਼ਾਲਸਾ ਅਖ਼ਬਾਰ* ਦੇ ਪ੍ਰੇਮੀਆਂ ਨੂੰ ਅਕਸਰ ਇਸ ਤਰ੍ਹਾਂ ਅਪੀਲ ਕੀਤੀ ਜਾਂਦੀ ਸੀ :

> ਖਾਲਸਾ ਅਖਬਾਰ ਦੇ ਪ੍ਰੇਮੀਆਂ ਨੂੰ ਵਿਦਤ ਹੋ ਕਿ ਕਿਰਪਾ ਕਰਕੇ ਅਖਬਾਰ ਦਾ ਚੰਦਾ ਜ਼ਰੁਰ ਭੇਜ ਦੇਨ ਜਿਸ ਵਿਚ ਬਿਲਕੁਲ ਦੇਰੀ ਨਾ ਕਰਨ ਕਿਯੋਂ ਕਿ ਹੁਣ ਅੱਗੇ ਨਵਾਂ ਸਾਲ ਚੜ ਪਿਯਾ ਹੈ ਤਾਂ ਕਿ ਅਗੇ ਦੇ ਵਾਸਤੇ ਫਿਰ ਪੰਥ ਦੀ ਸੇਵਾ ਕਰਨ ਨੂੰ ਤਿਯਾਰ ਰਹੇ—ਆਪ ਜਾਨਦੇ ਹੋ ਕਿ ਜੇੜਾ ਸਿਪਾਹੀ ਢਿੱਡੋਂ ਭੁੱਖਾ ਰਹੇ ਉਸ ਨੇ ਲੜਾਈ ਦੇ ਮੈਦਾਨ ਵਿਚ ਕਿਯਾ ਬਹਾਦਰੀ ਕਰਨੀ ਹੈ ਤਾਂ ਤੇ ਸਭ ਦਾ ਧਰਮ ਹੈ ਕਿ ਇਸ ਅਖਬਾਰ ਦੀ ਤਨ ਮਨ ਅਤੇ ਧਨ ਤੇ ਸੇਵਾ ਕਰਨਾ।
>
> *(ਖ਼ਾਲਸਾ ਅਖ਼ਬਾਰ, ਲਾਹੌਰ, 29 ਦਸੰਬਰ, 1888)*

ਇਥੇ ਇਹ ਦੱਸਣਾ ਉਚਿਤ ਹੈ ਕਿ *ਖ਼ਾਲਸਾ ਅਖ਼ਬਾਰ*, ਲਾਹੌਰ ਤੋਂ ਕੋਈ ਮਾਇਕ

ਲਾਭ ਨਹੀਂ ਸੀ ਹੁੰਦਾ। ਲਾਭ ਪ੍ਰਾਪਤ ਕਰਨਾ ਇਸ ਦਾ ਉਦੇਸ਼ ਵੀ ਨਹੀਂ ਸੀ। ਇਸ ਦਾ ਸਾਰਾ ਸਟਾਫ਼ ਵੀ ਸੇਵਾ ਸਮਝ ਕੇ ਹੀ ਸਾਰਾ ਕੰਮ ਕਰਦਾ ਸੀ।

14 ਸਤੰਬਰ, 1889 ਦੇ ਇਸ ਅਖ਼ਬਾਰ ਵਿਚ ਛਪੇ ਇਸ ਵਿਗਿਆਪਨ ਤੋਂ ਹਿਰਦੇ ਨੂੰ ਦ੍ਰਵਿਤ ਕਰਦੀ ਇਹ ਜਾਣਕਾਰੀ ਮਿਲਦੀ ਹੈ:

> ਖਾਲਸਾ ਅਖਬਾਰ ਦੇ ਪ੍ਰੇਮੀਆਂ ਪ੍ਰਤਿ ਵਿਦਤ ਹੋਵੇ ਜੋ ਖਾਲਸਾ ਅਖਬਾਰ ਕਿਸੀ ਖ਼ਾਸ ਫਾਇਦੇ ਵਾਸਤੇ ਨਹੀਂ ਨਿਕਾਲਿਆ ਗਿਆ ਹੈ–ਕਿਯੋਂ ਕਿ ਇਸ ਅਖਬਾਰ ਦੀ ਸਾਰੀ ਕਾਰਰਵਾਈ ਉਹ ਪੁਰਖ ਕਰ ਰਹੇ ਹਨ ਜੋ ਦਫ਼ਤਰਾਂ ਵਿਚ ਨੌਕਰ ਚਾਕਰ ਹਨ–ਉਹ ਕੋਈ ਪੁਰਖ ਨਹੀਂ ਹੈ ਜੋ ਇਸ ਦੇ ਵਿਚੋਂ ਫਾਇਦਾ ਉਠਾਉਂਦਾ ਹੋਵੇ–ਐਡੀਟਰ, ਡਿਸਪੈਚਰ, ਮੈਨੇਜਰ ਸਭ ਮੁਫਤ ਕੰਮ ਕਰ ਰਹੇ ਹਨ ਪਰ ਤਾਂ ਭੀ ਇਸ ਦਾ ਖਰਚ ੪੦ ਚਾਲੀ ਰੁਪਏ ਮਹੀਨੇ ਦਾ ਹੈ–ਜਿਸ ਨੂੰ ਇਸ ਦੀ ਕਮੇਟੀ ਇਸ ਤਰਹਿ ਨਿਰਬਾਹੁੰਦੀ ਰਹੀ ਹੈ–ਜੋ ਰੁਪਯਾ ਸਜਨ ਲੋਕ ਭੇਜਦੇ ਰਹੇ ਹਨ ਉਸ ਦੇ ਵਿਚ ਕੁਝ ਅਪਨੀ ਵਲੋਂ ਮਿਲਾ ਕਰਕੇ ਯਾਂ ਖਾਸ ਖਾਸ ਸਰਦਾਰ ਸਾਹਿਬਾਂ ਦੀ ਸਹਾਇਤਾ ਕਰਕੇ ਕਾਰਰਵਾਈ ਤੁਰਦੀ ਰਹੀ ਹੈ।

ਭਾਈ ਦਿੱਤ ਸਿੰਘ ਹੁਰਾਂ ਵੱਲੋਂ ਸਿੰਘ ਸਭਾ ਲਹਿਰ ਦੇ ਵਿਸ਼ੇਸ਼ ਉਦੇਸ਼ਾਂ ਦੀ ਪ੍ਰਾਪਤੀ ਲਈ *ਖ਼ਾਲਸਾ ਅਖ਼ਬਾਰ*, ਲਾਹੌਰ ਨੂੰ ਅਤਿ ਕਠਿਨਾਈ ਵਾਲੀਆਂ ਹਾਲਤਾਂ ਵਿਚ ਵੀ ਚਲਾਉਂਦੇ ਰਹਿਣਾ ਤੇਜ਼ ਧਾਰ ਉੱਤੇ ਚੱਲਣ ਵਾਲਾ ਕਾਰਜ ਸੀ।

ਇਕ ਵਾਰੀ ਤਾਂ, ਮੁਕੱਦਮੇ ਤੋਂ ਪਿੱਛੋਂ, ਅਜਿਹੀ ਹਾਲਤ ਬਣ ਗਈ ਕਿ ਇਹ ਅਖ਼ਬਾਰ ਬੰਦ ਹੀ ਕਰਨਾ ਪਿਆ। ਇਸ ਨੂੰ ਮੁੜ ਚਲਾਉਣ ਸਮੇਂ ਹੋਰ ਵੀ ਮੁਸ਼ਕਲ ਆ ਗਈ, ਕਿਉਂਕਿ ਕੋਈ ਵੀ ਇਸ ਵੱਡੇ ਭਾਰ ਨੂੰ ਚੁੱਕਣ ਲਈ ਤਿਆਰ ਨਹੀਂ ਸੀ। ਪਰ ਦ੍ਰਿੜ੍ਹ ਸੰਕਲਪ ਰੱਖਣ ਵਾਲੇ ਭਾਈ ਦਿੱਤ ਸਿੰਘ ਪੂਰੀ ਦਰਿਆਮਤਾ ਵਿਖਾ ਕੇ ਇਕੱਲੇ ਹੀ ਅੱਗੇ ਆਏ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਹੀ ਦ੍ਰਿੜ੍ਹਤਾ ਤੇ ਸੇਵਾ ਦੇ ਇਸ ਕਰਮ ਬਾਰੇ ਪੜ੍ਹਨਾ ਬਣਦਾ ਹੈ:

> ਉਹ ਅਖਬਾਰ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਵੱਲੋਂ ਨਿਕਲਦਾ ਸੀ ਪਰੰਤੂ ਉਸ ਦੇ ਐਡਟ ਕਰਨੇ ਦੀ ਸੇਵਾ ਸਭਾ ਨੇ ਮੈਨੂੰ ਦਿੱਤੀ ਹੋਈ ਸੀ ਜਿਸ ਨੂੰ ਮੈਂ ਯਥਾ ਬੁੱਧੀ ਐਡਟ ਕਰਦਾ ਰਿਹਾ। ਹੁਣ ਜਦ ਮੈਂ ਕਈ ਸਾਲ ਤੇ ਉਸ ਨੂੰ ਬੰਦ ਦੇਖਿਆ ਅਤੇ ਨਾਲ ਹੀ ਇਹ ਨੁਕਸਾਨ ਦੇਖਿਆ ਕਿ ਜੋ ਅਖਬਾਰ ਦੇ ਜਾਰੀ ਰਹਿਣ ਨਾਲ ਆਪਸੀ ਸੰਬੰਧ ਬਣਿਆ ਰਹਿੰਦਾ ਸੀ ਸੋ ਬਿਲਕੁਲ ਨਹੀਂ ਰਿਹਾ, ਇਕ ਦੂਜੇ ਦੀ ਕਾਰਵਾਈ ਮਲੂਮ ਨਹੀਂ ਹੁੰਦੀ। ਤਦ ਮੈਂ ਸਭਾ ਅਗੇ ਬੇਨਤੀ ਕੀਤੀ ਕਿ ਅਖਬਾਰ ਫਿਰ ਜਾਰੀ ਕੀਤਾ ਜਾਵੇ ਜਿਸ ਪਰ ਸਿੰਘ ਸਭਾ ਲਾਹੌਰ ਨੇ ਇਹ ਫੈਸਲਾ ਕੀਤਾ ਜੋ ਇਹ ਅਖਬਾਰ ਦਾਸ ਨੂੰ ਹੀ ਦੇ ਦਿੱਤਾ ਅਤੇ ਆਖਿਆ ਕਿ ਸਭਾ ਦਾ ਇਸ ਨਾਲ ਜਾਤੀ ਲਾਭ ਹਾਨੀ ਦਾ ਕੋਈ ਸਬੰਧ ਨਹੀਂ ਹੈ। ਇਸ ਵਾਸਤੇ ਹੁਣ ਇਸ ਅਖਬਾਰ ਦਾ ਭਾਰ ਮੇਰੇ ਅਕੱਲੇ ਪਰ ਹੀ ਆਨ ਪਿਆ ਹੈ। ਪਰੰਤੂ ਮੈਂ ਅਪਨੇ ਚਿਤ ਵਿਚ ਇਹ ਜਾਨ ਲੀਤਾ ਹੈ ਕਿ ਖਾਲਸਾ ਅਖਬਾਰ ਪੰਥ ਦਾ ਹੈ। ਮੇਰਾ ਇਸ ਦੇ ਵਿਚ ਸਿਰਫ ਇਤਨਾ ਹਿੱਸਾ ਹੈ ਜਿਤਨਾ ਮਜ਼ਦੂਰ ਦਾ ਮਕਾਨ ਬਨਾਉਣ ਵਿਚ ਹੁੰਦਾ ਹੈ ਸੋ ਇਸ ਅਖਬਾਰ ਰੂਪੀ ਮਕਾਨ ਦਾ ਮਾਲਕ ਜੋ ਖਾਲਸਾ ਪੰਥ ਹੈ ਇਸ ਦੀ ਖਬਰ ਰਖੇਗਾ।
>
> ਇਸ ਵਾਸਤੇ ਪੰਥ ਦੇ ਪਯਾਰਿਆਂ ਅੱਗੇ ਪ੍ਰਾਥਨਾ ਕੀਤੀ ਜਾਂਦੀ ਹੈ ਜੋ ਇਸ ਅਖਬਾਰ ਨੂੰ ਸਭ ਪ੍ਰਕਾਰ ਮਦਦ ਦੇਣ ਅਤੇ ਇਹ ਖਯਾਲ ਨਾ ਕਰਨ ਕਿ ਇਹ ਅਖਬਾਰ ਇਸ ਦਾ ਜਾਤੀ ਅਖਬਾਰ ਹੈ। ਬਲਕਿ ਉਹ ਇਹ ਸਮਝਨ੍ ਜੋ ਇਹ ਕੌਮੀ ਅਖਬਾਰ ਹੋਣੇ ਕਰਕੇ ਕੌਮ ਦਾ ਹੈ। ਮੈਂ ਤਾਂ ਇਸ ਪ੍ਰਕਾਰ ਇਸ ਦੇ ਮਜ਼ਮੂਨ ਨੂੰ ਆਪਣੀ

> ਕਲਮ ਨਾਲ ਕੱਠੇ ਕਰਨੇ ਵਾਲਾ ਹਾਂ ਜਿਸ ਪ੍ਰਕਾਰ ਪਿੰਡ ਦੇ ਵਗ ਨੂੰ ਇਕ ਪਾਲੀ ਸੋਟੀ ਨਾਲ ਕੱਠੇ ਰਖਦਾ ਹੈ। ਮੈਨੂੰ ਪੂਰੀ ਆਸ ਹੈ ਜੋ ਸਾਡੇ ਸਿੰਘ ਭਾਈ ਇਸ ਪਰਚੇ ਦੀ ਸਹਾਇਤਾ ਕਰਨਗੇ। *(ਖ਼ਾਲਸਾ ਅਖ਼ਬਾਰ, ਲਾਹੌਰ, 1 ਮਈ, 1893)*

ਕੀ ਭਾਈ ਦਿੱਤ ਸਿੰਘ ਹੁਰੀਂ ਕੋਈ ਹੋਰ ਰਸਾਲਾ ਕੱਢਣਾ ਚਾਹੁੰਦੇ ਸਨ ?

ਇਸ ਪ੍ਰਸ਼ਨ ਦਾ ਸਬੱਬ 10 ਮਾਰਚ, 1888 ਦੇ *ਖ਼ਾਲਸਾ ਅਖ਼ਬਾਰ*, ਲਾਹੌਰ (ਅੰਕ 9) ਦੇ ਪਹਿਲੇ ਪੰਨੇ ਉੱਤੇ ਛਪੀ ਇਹ ਖ਼ਬਰ ਹੈ :

> ਜੋ ਰਸਾਲਾ ਐਡੀਟਰ ਖਾਲਸਾ ਅਖਬਾਰ ਨੇ ਨਿਕਾਲਨਾ ਚਾਹਿਆ ਹੈ ਉਸ ਦੇ ਵਿਚਿ ਕੇਵਲ ਖਾਲਸਾ ਧਰਮ ਦਾ ਵਰਨਨ ਤੇ ਪਾਖੰਡ ਖੰਡਨ ਅਰੁ ਮੋਖ ਸਾਲਾਨਾ ਸਵਾ ਰੁਪਯਾ ਬਮਏ ਡਾਕ ਮਸੂਲ ਹੋਵੇਗਾ ੧।) ਇਸ ਵਾਸਤੇ ਰਖਯਾ ਹੈ ਜੋ ਥੋੜੀ ਕੀਮਤ ਦੇਖ ਕੇ ਸਭ ਖਰੀਦ ਕਰ ਸਕਨ—ਅਤੇ ਲਾਭ ਉਠਾਉਨ ਇਸਦੀ ਦਰਖਾਸ੍ਤ ਭਾਈ ਜੁਵਾਹਰ ਸਿੰਘ ਜੀ ਦੇ ਪਾਸ ਆਉਨੀ ਚਾਹੀਏ।

ਇਥੇ ਇਹ ਦੱਸ ਦੇਈਏ ਕਿ ਉਦੋਂ ਭਾਈ ਦਿੱਤ ਸਿੰਘ ਹੀ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਐਡੀਟਰ ਸਨ। ਇਸ ਰਸਾਲੇ ਬਾਰੇ ਸਾਨੂੰ ਹੋਰ ਕਿਤਿਓਂ ਜਾਣਕਾਰੀ ਨਹੀਂ ਮਿਲੀ ਕਿ ਇਹ ਕਦੇ ਨਿਕਲਿਆ ਵੀ ਕਿ ਨਹੀਂ। ਹਾਂ, ਉਨ੍ਹਾਂ ਨੇ ਅੰਗਰੇਜ਼ੀ ਵਿਚ *The Khalsa* ਸਪਤਾਹਿਕ ਕੱਢੇ ਜਾਣ ਵਿਚ ਵਿਸ਼ੇਸ਼ ਭੂਮਿਕਾ ਨਿਭਾਈ।

ਭਗਤ ਲਛਮਣ ਸਿੰਘ ਨੇ ਅੰਗਰੇਜ਼ੀ ਵਿਚ ਲਿਖੀ ਆਤਮ-ਕਥਾ ਵਿਚ ਵੀ ਇਸ ਸੰਬੰਧੀ ਲਿਖਿਆ ਹੈ। ਭਗਤ ਜੀ ਨੇ ਉਸ ਸਮੇਂ ਭਾਈ ਜਵਾਹਰ ਸਿੰਘ, ਆਨਰੇਰੀ ਸਕੱਤਰ, ਖ਼ਾਲਸਾ ਕਾਲਜ ਕੌਂਸਲ ਨਾਲ ਇਸ ਬਾਰੇ ਗੱਲ ਕੀਤੀ। ਇਸ ਆਤਮ-ਕਥਾ ਦੇ ਸੰਪਾਦਕ ਗੰਡਾ ਸਿੰਘ[76] ਹੁਰਾਂ ਨੇ ਇਸ ਬਾਰੇ ਫ਼ੁਟਨੋਟ ਵਿਚ ਲਿਖਿਆ ਹੈ ਕਿ ਅੰਗਰੇਜ਼ੀ ਦੇ ਇਸ ਸਪਤਾਹਿਕ ਨੂੰ ਕੱਢਣ ਲਈ ਪਹਿਲੀ ਮੀਟਿੰਗ 4 ਦਸੰਬਰ, 1898 ਨੂੰ *ਖ਼ਾਲਸਾ ਅਖ਼ਬਾਰ* ਦੇ ਦਫ਼ਤਰ ਵਿਚ ਹੋਈ, ਜਿਸ ਦੀ ਪ੍ਰਧਾਨਗੀ ਗਿਆਨੀ ਦਿੱਤ ਸਿੰਘ ਨੇ ਕੀਤੀ। ਫ਼ੈਸਲਾ ਹੋਇਆ ਕਿ ਸਹੂਲਤ ਲਈ ਇਸ ਸਪਤਾਹਿਕ ਦੇ ਸੰਪਾਦਕ ਦਾ ਨਾਂ ਭਾਈ ਮਈਆ ਸਿੰਘ ਦਿੱਤਾ ਜਾਵੇ। ਉਂਜ ਇਸ ਦੀ ਸੰਪਾਦਨਾ ਭਗਤ ਲਛਮਣ ਸਿੰਘ, ਪ੍ਰਬੰਧਕ ਕਮੇਟੀ ਦੇ ਸਕੱਤਰ ਹੀ ਕਰਨਗੇ। ਅੰਗਰੇਜ਼ੀ ਵਿਚ ਇਹ ਪਹਿਲਾ ਸਿੱਖ ਸਪਤਾਹਿਕ 5 ਜਨਵਰੀ, 1899 ਨੂੰ ਸ਼ੁਰੂ ਹੋਇਆ।

## 7.ਕ. ਖ਼ਾਲਸਾ ਕਾਲਜ, ਅੰਮ੍ਰਿਤਸਰ

ਭਾਈ ਦਿੱਤ ਸਿੰਘ ਵਿੱਦਿਆ-ਪ੍ਰੇਮੀ ਸਨ। ਉਨ੍ਹਾਂ ਨੇ ਆਪਣੇ ਜਤਨਾਂ ਨਾਲ ਜੋ ਗਿਆਨ ਅਰਜਿਤ ਕੀਤਾ, ਉਸ ਤੋਂ ਉਨ੍ਹਾਂ ਨੂੰ ਵਿੱਦਿਆ ਦੀ ਵਡਿਆਈ ਅਨੁਭਵ ਹੋਣ ਲੱਗ ਗਈ ਸੀ। ਸਮਾਜ-ਸੁਧਾਰ ਦੇ ਆਸ਼ੇ ਨਾਲ ਲਿਖੀਆਂ ਉਨ੍ਹਾਂ ਦੀਆਂ ਰਚਨਾਵਾਂ ਵਿਚ ਵਿਅਕਤੀ ਤੇ ਸਮਾਜ ਨੂੰ ਗ੍ਰੱਸਦੀਆਂ ਸਮੱਸਿਆਵਾਂ ਦਾ ਮੂਲ ਅਵਿਦਯਾ ਤੇ ਅਗਿਆਨਤਾ ਪਛਾਣਿਆ ਗਿਆ। *ਖ਼ਾਲਸਾ ਅਖ਼ਬਾਰ*, ਲਾਹੌਰ ਲਈ ਲਿਖੀ ਜਾਂਦੀ ਸਮਗਰੀ ਅਤੇ ਉਨ੍ਹਾਂ ਦੀਆਂ ਵੱਡੀ ਗਿਣਤੀ ਵਿਚ ਰਚੀਆਂ ਪੁਸਤਕਾਂ ਪਾਠਕਾਂ ਵਿਚ

---

76. Bhagat Lakshman Singh, *Autobiography* (ed. Ganda Singh), The Sikh Cultural Centre Calcutta, 1965, p. 133.

ਵਿੱਦਿਆ ਦਾ ਚਾਨਣ ਫੈਲਾਉਣ ਲਈ ਹੀ ਸਨ। ਸਿੱਖਿਆ ਦੀ ਮਹੱਤਤਾ ਬਾਰੇ ਉਨ੍ਹਾਂ ਦੀ ਇਹ ਟੂਕ ਸਾਡੇ ਇਸ ਵਿਚਾਰ ਦੀ ਪੁਸ਼ਟੀ ਕਰਦੀ ਹੈ:

> ਜੋ ਆਦਮੀ ਆਪਨੀ ਕੌਮ ਨੂੰ ਸੁਧਾਰਨਾ ਚਾਹੁੰਦਾ ਹੈ ਯਾ ਆਪਨੇ ਦੇਸ ਦੀ ਬੁਰੀ ਹਾਲਤ ਦੂਰ ਕਰਨਾ ਲੋੜਦਾ ਹੈ—ਸੋ ਉਸ ਦੇ ਪੂਰਾ ਕਰਨ ਲਈ ਹੋਰ ਕੋਈ ਸਾਧਨ ਨਹੀਂ ਹੈ ਕੇਵਲ ਸਿਖਯਾ ਹੀ ਹੈ ਜਿਸ ਦੇ ਪ੍ਰਤਾਪ ਕਰਕੇ ਕੌਮਾਂ ਦੀ ਕੌਮਾਂ ਨੇ ਨੇਸਤੀ ਤੇ ਹਸਤੀ ਵਿਚ ਆਈਆਂ ਹੋਈਆਂ ਨਜ਼ਰ ਆਉਂਦੀਆਂ ਹਨ ਜਿਨਾਂ ਕੌਮਾਂ ਨੇ ਸੰਸਾਰ ਪਰ ਇੱਜ਼ਤ ਪਾਈ ਸੋ ਆਪਨੀ ਉਲਾਦ ਨੂੰ ਸਿਖਯਾ ਦੇਨ ਪਰ ਪਾਈ ਅਤੇ ਜਿਸ ਨੇ ਆਪਨਾ ਨਾਸ ਕੀਤਾ ਸੋ ਸਿਖਯਾ ਦੇ ਤਯਾਗ ਤੇ ਕੀਤਾ।
>
> ['ਕੌਮਾਂ ਦੀ ਕੌਮਾਂ ਨੇ ਨੇਸਤੀ ਤੇ ਹਸਤੀ' ਵਾਕੰਸ਼ ਦਾ ਭਾਵ 'ਕੌਮਾਂ ਦੀਆਂ ਕੌਮਾਂ ਹੈਸੀਅਤ ਦੀ ਅਣਹੋਂਦ ਤੋਂ ਹੋਂਦ' ਹੈ।]
>
> *(ਖ਼ਾਲਸਾ ਅਖ਼ਬਾਰ, ਲਾਹੌਰ, 23 ਅਕਤੂਬਰ, 1893)*

ਉਸ ਸਮੇਂ ਅੰਗਰੇਜ਼ੀ ਸਰਕਾਰ ਪੱਛਮੀ ਤਰਜ਼ ਦੀ ਪੜ੍ਹਾਈ ਲਈ ਕਿਤੇ-ਕਿਤੇ ਵਿੱਦਿਅਕ ਸੰਸਥਾਵਾਂ ਖੋਲ੍ਹਣ ਲੱਗ ਪਈ ਸੀ। ਈਸਾਈ ਮਿਸ਼ਨਰੀਆਂ ਵੱਲੋਂ ਖੋਲ੍ਹੇ ਜਾ ਰਹੇ ਸਕੂਲਾਂ ਤੇ ਕਾਲਜਾਂ ਵਿਚ ਵੀ ਈਸਾਈ ਮੱਤ ਦੀ ਰੰਗਣ ਵਾਲੀ ਸਿੱਖਿਆ ਦਿੱਤੀ ਜਾਣ ਲੱਗੀ ਸੀ। ਇਸ ਦੇ ਨਾਲ ਹੀ ਨਵੇਂ ਸਥਾਪਿਤ ਵੱਖ-ਵੱਖ ਸਮਾਜਾਂ ਵੱਲੋਂ ਵੀ ਸਿੱਖਿਆ ਸੰਸਥਾਵਾਂ ਖੋਲ੍ਹੀਆਂ ਗਈਆਂ ਸਨ। ਤਦ ਸਿੱਖ ਧਰਮ ਦੇ ਆਗੂ ਸੋਚਣ ਲੱਗੇ ਕਿ ਉਨ੍ਹਾਂ ਦੇ ਧਾਰਮਿਕ ਤੇ ਸੱਭਿਆਚਾਰਕ ਵਿਰਸੇ ਅਤੇ ਪੰਜਾਬੀ ਭਾਸ਼ਾ ਦੀ ਸਾਰ ਲੈਣ ਲਈ ਉਨ੍ਹਾਂ ਦੀਆਂ ਆਪਣੀਆਂ ਸੰਸਥਾਵਾਂ ਵੀ ਹੋਣੀਆਂ ਚਾਹੀਦੀਆਂ ਹਨ।

ਇਸ ਸਿਲਸਿਲੇ ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਖੁੱਲ੍ਹਣਾ ਇਕ ਵੱਡਾ ਮੀਲ ਪੱਥਰ ਮੰਨਿਆ ਗਿਆ। ਇਸ ਕਾਲਜ ਨੂੰ ਲਾਹੌਰ ਵਿਚ ਖੋਲ੍ਹੇ ਜਾਣ ਦੀ ਤਜਵੀਜ਼ ਵੀ ਸੀ। ਅੰਤ ਨੂੰ ਇਹ ਕਾਲਜ ਅੰਮ੍ਰਿਤਸਰ ਵਿਚ ਹੀ ਖੋਲ੍ਹਣ ਦਾ ਨਿਰਣਾ ਹੋਇਆ। ਜਿਨ੍ਹਾਂ ਅਣਥੱਕ ਕਾਮਿਆਂ ਨੇ ਆਪਾ ਨਾ ਜਤਾਉਂਦਿਆਂ ਵੀ ਇਸ ਵੱਡੀ ਸਿੱਖਿਆ ਸੰਸਥਾ ਨੂੰ ਸਥਾਪਿਤ ਕਰਨ ਦਾ ਸੁਫ਼ਨਾ ਸਾਕਾਰ ਕਰ ਵਿਖਾਇਆ, ਉਨ੍ਹਾਂ ਵਿਚ ਭਾਈ ਦਿੱਤ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ ਆਦਿ ਸੱਜਣਾਂ ਦਾ ਨਾਉਂ ਵਿਸ਼ੇਸ਼ ਗਿਣਿਆ ਜਾਂਦਾ ਹੈ।

ਭਾਈ ਦਿੱਤ ਸਿੰਘ ਹੁਰੀਂ ਕਾਲਜ ਲਈ ਮਾਲੀ ਮਦਦ ਲੈਣ ਵਾਸਤੇ ਸਿੱਖ ਸਰਦਾਰਾਂ, ਰਈਸਾਂ ਅਤੇ ਰਾਜਿਆਂ ਤੱਕ ਬਹੁੜੇ। ਵਿੱਦਿਆ ਪ੍ਰੇਮੀ ਤੇ ਉਦਾਰਵਾਦੀ ਅੰਗਰੇਜ਼ ਅਧਿਕਾਰੀਆਂ ਤੋਂ ਵੀ ਸਹਿਯੋਗ ਲਿਆ।

ਭਾਈ ਦਿੱਤ ਸਿੰਘ ਨੇ ਇਸ ਸੰਸਥਾ ਦੇ ਵਿਦਿਆਰਥੀਆਂ ਨੂੰ ਸਿੱਖ ਵਿਰਸੇ ਤੋਂ ਜਾਣੂ ਕਰਾਉਣ ਲਈ ਗੁਰੂ ਸਾਹਿਬਾਨਾਂ ਦੇ ਜੀਵਨ ਚਰਿਤ੍ਰ ਲਿਖੇ। ਸਾਡੀ ਜਾਚੇ, ਇਸ ਪੱਖੋਂ ਭਾਈ ਦਿੱਤ ਸਿੰਘ ਪੰਜਾਬੀ ਦੇ ਪਹਿਲੇ ਪਾਠ-ਪੁਸਤਕ ਲੇਖਕ ਮੰਨੇ ਜਾਣੇ ਚਾਹੀਦੇ ਹਨ।

ਭਾਈ ਸਾਹਿਬ ਵੱਲੋਂ ਤਿਆਰ ਕੀਤੀਆਂ ਪਾਠ-ਪੁਸਤਕਾਂ ਵਿੱਚੋਂ ਇਕ *ਜੀਵਨ ਕਥਾ ਗੁਰੂ ਅੰਗਦ ਸਾਹਿਬ ਜੀ* ਦੀ ਭੂਮਿਕਾ ਵਿਚ ਉਸ ਸਮੇਂ ਦੀ ਖ਼ਾਲਸਾ ਕੌਂਸਲ ਦੇ ਸਕੱਤਰ ਨੇ ਲਿਖਿਆ: "ਖ਼ਾਲਸਾ ਕਾਲਜ ਸਕੂਲ ਦੇ ਛੋਟੇ ਵਿਦਿਆਰਥੀਆਂ ਲਈ ਜੋ ਦਸੋਂ ਗੁਰੂ ਸਾਹਿਬਾਂ ਦੀਆਂ ਦਸ ਛੋਟੀਆਂ ਜਨਮਸਾਖੀਆਂ ਬਣਾਈਆਂ ਗਈਆਂ ਹਨ, ਉਨ੍ਹਾਂ ਵਿੱਚੋਂ ਇਹ ਜਨਮਸਾਖੀ ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਹੈ।..."

ਪਾਠ-ਪੁਸਤਕ ਵਜੋਂ ਲਿਖੀ ਇਸ ਜਨਮਸਾਖੀ ਦੇ ਲੇਖਕ ਭਾਈ ਦਿੱਤ ਸਿੰਘ ਨੇ ਆਰੰਭ ਵਿਚ ਬੜੇ ਉਮਾਹ ਨਾਲ ਲਿਖਿਆ:

> ਅੰਮ੍ਰਿਤਸਰ ਮਧ ਖਾਲਸਾ ਕਾਲਜ ਪ੍ਰਗਟਯੋ ਆਇ।
> ਯਹ ਸੁਨ ਸਭ ਗੁਨੀਅਨ ਕੇ ਚਢਯੋ ਚਿੱਤ ਮੈਂ ਚਾਇ।
> ਆਇਸ ਪਾਇ ਸਕਤ੍ਰ ਕੀ ਰਚਨ ਲਗੇ ਸੁਭ ਗ੍ਰੰਥ।
> ਬਿਦਯਾ ਧਰਮ ਪ੍ਰਚਾਰ ਕੇ ਜਨ ਯਹ ਪਾਵਨ ਪੰਥ।...

ਭਾਈ ਦਿੱਤ ਸਿੰਘ ਰਚਿਤ *ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ* ਦੇ ਟਾਈਟਲ ਪੰਨੇ ਤੋਂ ਇਸ ਦੇ ਪਾਠ-ਪੁਸਤਕ ਵਜੋਂ ਛਪਵਾਏ ਜਾਣ ਦਾ ਪਤਾ ਲੱਗਦਾ ਹੈ: "ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਕ੍ਰਿਤ ਭਾਈ ਦਿੱਤ ਸਿੰਘ ਜੀ ਗਯਾਨੀ ਅਧਿਆਪਕ, ਔਰੀਐਂਟਲ ਕਾਲਜ ਅਤੇ ਐਡੀਟਰ *ਖ਼ਾਲਸਾ ਅਖਬਾਰ*, ਲਾਹੌਰ ਜਿਸ ਨੂੰ ਸ੍ਰਦਾਰ ਹਰਬੰਸ ਸਿੰਘ ਜੀ ਰਈਸ ਔਨਰੇਰੀ ਸਕੱਤਰ, ਖ਼ਾਲਸਾ ਕਾਲਜ ਕੌਂਸਲ ਨੇ ਖ਼ਾਲਸਾ ਕਾਲਜ ਸਕੂਲ ਦੇ ਵਿਦਯਾਰਥੀਆਂ ਲਈ ਛਪਵਾ ਕੇ ਪ੍ਰਕਾਸ਼ਤ ਕੀਤਾ।"

ਭਾਈ ਦਿੱਤ ਸਿੰਘ ਵਿੱਦਿਆ ਦੇ ਪਸਾਰ ਲਈ ਤਨ-ਮਨ ਨਾਲ ਕਿਵੇਂ ਲੱਗੇ ਹੋਏ ਸਨ, ਇਸ ਗੱਲ ਦਾ ਪਤਾ 23 ਅਕੂਤਬਰ, 1893 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਮੁੱਖ ਲੇਖ 'ਖ਼ਾਲਸਾ ਕਾਲਜ ਅਤੇ ਖ਼ਾਲਸਾ ਪੰਥ ਦਾ ਸੁਧਾਰ' ਤੋਂ ਪਤਾ ਲੱਗਦਾ ਹੈ। ਉਨ੍ਹਾਂ ਨੇ ਲਿਖਿਆ:

> ਖਾਲਸਾ ਕੌਮ ਇਸ ਸਿਖਯਾ ਦੇ ਧਨ ਤੇ ਨਿਰਧਨ ਅਤੇ ਬੇਖਬਰ ਹੋਨੇ ਦੇ ਕਾਰਨ ਇਨਾਂ ਨਾਲ ਹੀ ਸਾਥੀ ਕੌਮਾਂ ਨਾਲੋਂ ਬਹੁਤ ਹੀ ਪਿੱਛੇ ਰਹਿ ਗਈ ਸੀ ਪ੍ਰੰਤੂ ਪੰਥ ਦੇ ਹਿਤਕਾਰੀਆਂ ਦੇ ਚਿਤਾਂ ਵਿਚ ਇਹ ਦੁਰਦਿਸ਼ਾ ਦੁਖਦਾਈ ਕੰਡੇ ਦੀ ਤਰਹਿ ਰੜਕਦੀ ਸੀ ਉਨ੍ਹਾਂ ਨੇ ਇਸ ਦੇ ਦੂਰ ਕਰਨ ਲਈ ਬਹੁਤ ਕਾਲ ਤੇ ਯਤਨ ਕਰਨਾ ਆਰੰਭ ਕੀਤਾ ਸੀ ਜਿਸ ਤੇ ਉਨਾਂ ਦੀ ਕੋਸ਼ਿਸ਼ ਦਾ ਫਲ ਅਜ ਖਾਲਸਾ ਕਾਲਜ ਦਾ ਛੋਟਾ ਹਿੱਸਾ ਮਿਡਲ ਅਸਕੂਲ 22 ਅਕਤੂਬਰ ਸੰਨ 1893 ਈ: ਨੂੰ ਸ੍ਰੀ ਅੰਮ੍ਰਿਤਸਰ ਜੀ ਵਿਚ ਖੋਲਿਆ ਜਾਂਦਾ ਹੈ।

(ਭਾਈ ਦਿੱਤ ਸਿੰਘ ਦੁਆਰਾ ਅੱਗੇ ਕੀਤੀਆਂ ਗਈਆਂ ਅਪੀਲਾਂ ਵਿਚ ਇਹ ਵੀ ਕਿਹਾ ਗਿਆ:)

> ਐ ਧਰਮ ਦੇ ਨਾਮ ਪਰ ਕੁਰਬਾਨ ਹੋਨੇਹਾਰੋ ਆਪ ਇਸ ਸ਼ੁਭ ਧਰਮ ਸੰਬੰਧੀ ਕਾਰਜ ਪਰ ਅਪਨੇ ਤਨ, ਮਨ ਅਤੇ ਧਨ ਦੀ ਕੁਰਬਾਨੀ ਕਰੋ—ਐ ਖਾਲਸਾ ਪੰਥ ਦੇ ਸਿਰੋਮਣੀ ਪੁਰਖੋ ਆਪ ਇਸ ਕੌਮ ਦੇ ਬੱਚਿਆਂ ਨੂੰ ਇਸ ਉਤਮ ਧਾਰਮਕ ਅਤੇ ਬਿਵਹਾਰਕ ਸਿਖਯਾ ਦੇ ਵਾਸਤੇ ਉਦਾਰਤਾ ਦਿਖਾਓ।

ਜਿਵੇਂ ਕਿ ਭਾਈ ਦਿੱਤ ਸਿੰਘ ਦਾ ਸੁਭਾਅ ਸੀ ਕਿ ਉਹ ਜਿਸ ਗੱਲ ਨੂੰ ਸ਼ਿੱਦਤ ਨਾਲ ਅਨੁਭਵ ਕਰਦੇ ਸਨ, ਉਸ ਬਾਰੇ ਲਿਖਦਿਆਂ ਵਾਰਤਕ ਦੇ ਨਾਲ-ਨਾਲ ਛੰਦਾਬੰਦੀ ਵਿਚ ਵੀ ਰਚਨਾ ਕਰਦੇ ਸਨ। ਉਨ੍ਹਾਂ ਨੇ ਖ਼ਾਲਸਾ ਕਾਲਜ ਖੋਲ੍ਹੇ ਜਾਣ ਤੇ 'ਖ਼ਾਲਸਾ ਕਾਲਜ ਤੇ ਪੰਥ ਨੂੰ ਲਾਭ' ਸਿਰਲੇਖ ਹੇਠ ਦੋਹਰਾ, ਚੌਪਈ ਤੇ ਦ੍ਵੈਯਾ ਛੰਦ ਵਿਚ ਇਸ ਪ੍ਰਕਾਰ ਲਿਖਿਆ:

ਦੋਹਰਾ

ਅਹੋ ਖਾਲਸਾ ਪੰਥ ਅਬ ਜਾਗੇ ਤੁਮਰੇ ਭਾਗਾ।
ਜਿਸ ਤੇ ਤੇਰੇ ਕੁਲ ਹਿਤਾਰੀਆ ਕਲ ਪਤਰ ਲਾਗਾ।

ਚੌਪਈ

ਹੁਣ ਆਸ਼ਾ ਪੂਰੀ ਹੈ ਭਾਈ। ਅਕਾਲ ਪੁਰਖ ਤੁਧ ਭਇਆ ਸਹਾਈ॥
ਅਵਿਦਯਾ ਕੀ ਕਾਲਖ ਥੀ ਜੋਈ। ਕਾਲਜ ਦੁਆਰੇ ਚਾਹਤ ਧੋਈ॥
ਅੰਧਕਾਰ ਮੂਰਖ ਤਾ ਜੇਤੀ। ਕਾਲਜ ਰਵਿ ਹਨ ਡਾਰੇ ਹੇਤੀ॥
ਜੋ ਕੁਰੀਤ ਕੀ ਲਗੀ ਬੀਮਾਰੀ। ਉਡ ਜਾਵੇਗੀ ਸੋ ਭੀ ਸਾਰੀ॥
ਜਬੀ ਧਰਮ ਕੀ ਵਿਦਯਾ ਪਾਵੋ। ਤਬੀ ਕੁਰੀਤਨ ਮੂਲ ਉਠਾਵੋ॥
ਗੁਰੂ ਗ੍ਰੰਥ ਕੇ ਜੋ ਉਪਦੇਸਾ। ਜਾ ਮਹਿ ਨਾਹਿ ਅਵਿਦਯਾ ਲੇਸਾ॥
ਦੰਭ ਪਾਜ ਪਾਖੰਡ ਨ ਤਾਮੈਂ। ਨਿਰਾਕਾਰ ਪੂਜਨ ਹੈ ਜਾਮੈਂ॥
ਜਬ ਸੰਤਾਨ ਤੁਮਾਰੀ ਭਾਈ। ਪਠ ਹੈ ਕਾਲਜ ਮੈਂ ਚਿਤ ਲਾਈ॥
ਹੋਇ ਧਰਮ ਮੇਂ ਤਬ ਦ੍ਰਿੜ ਏਸੀ। ਪਿਛਲੀ ਸਿਖੀ ਹੋਵਤ ਜੈਸੀ॥
ਉਡ ਹੈ ਪਾਜ ਲਾਜ ਜੋ ਭੈੜੀ। ਰਹੇ ਨ ਕੋਈ ਬਾਤ ਅਵੈੜੀ॥
ਕੂੜਾ ਖਿੰਡਿਆ ਜੋ ਇਕੁਰੀਤੀ। ਦੂਰ ਕਰੇਗੀ ਧੋਇ ਸੁ ਨੀਤੀ॥
ਇਹ ਕਾਲਜ ਹੈ ਕਾਲ ਪਯਾਰੋ। ਸਕਲ ਕੁਰੀਤਨ ਹੇ...ਵਿਚਾਰੋ॥
[... ਵਾਲੀ ਥਾਂ ਨਾ ਪੜ੍ਹੇ ਜਾ ਸਕੇ ਅੱਖਰਾਂ ਦੀ ਹੈ]
ਜਬ ਯਹਿ ਸਿੰਘ ਸਮੰਅਤ ਰਾਜੇ। ਸਗਲ ਕੁਰੀਤ ਦੇਖ ਤਬ ਭਾਜੇ॥
ਗੋਰ ਮੜੀ ਕੀ ਪੂਜਾ ਜੋਈ। ਕੂਚ ਕਰੇਗੀ ਡੇਰਾ ਸੋਈ॥
ਮਾਨਸ ਪੂਜਾ ਤਬ ਉਡ ਜੈਹੇ। ਬਾਜ ਅਕਾਲ ਅਰਾਧਨ ਐਹੇਂ॥
ਪੂਰੀ ਗੁਰ ਮ੍ਰਿਯਾਦਾ ਧਾਰੇ। ਦਸਮ ਗੁਰੂ ਕੇ ਵਾਕ ਬਿਚਾਰੇ॥
ਬਨਹੈ ਪੰਥ ਖਾਲਸਾ ਪੂਰਾ। ਧਰਮ ਕਰਮ ਮੇਂ ਸਭ ਬਿਧਿ ਸੂਰਾ॥
ਅੰਨ ਮਤਯ ਸੇ ਹੁਇ ਹੈ ਨਿਆਰਾ। ਜਿਉਂ ਕੋਇਲ ਸੁਤ ਕਾਗਨ ਡਾਰਾ॥

ਦ੍ਵੈਯਾ

ਅਸਲੀ ਸਿੰਘ ਸਿੰਘ ਹੋ ਜਾਸਨ ਤਜ ਕਰ ਗਿੱਦੜ ਤਾਈ।
ਖਾਲਸ ਧਰਮ ਕਰਮ ਨੂੰ ਧਾਰਨ ਦੂਰ ਕਰਨ ਬੁਰਿਆਈ।
ਰਹਿਤ ਬਹਤ ਕੀ ਸਭ ਮਰਯਾਦਾ ਪੁਨ ਕ੍ਰਿਯਾ ਅਰ ਕਰਮਾ।
ਗੁਰ ਰੀਤੀ ਅਨੁਸਾਰ ਕਰਨਗੇ ਤਜ ਕਰ ਸਾਰੇ ਭਰਮਾ।
ਸੂਤਕ ਪਾਤਿਕ ਐਉਂ ਉਡ ਜਾਸੀ ਜਿਉਂ ਕਰ ਸੁੱਕੇ ਪੱਤੇ।
ਦੇਖ ਹਾਲ ਇਹ ਆਪੇ ਜਾਸਨ ਜੋ ਹਨ ਲੋਗ ਕੁਮੱਤੇ।
ਕੁਛਕ ਦਿਨਾ ਤੱਕ ਰਹੇ ਖਾਲਸਾ ਖਾਲਸ ਹੋ ਕਰ ਸਾਰਾ।
ਸਤਨਾਜਾ ਜੋ ਰਲਿਆ ਹੋਇਆ ਆਪੇ ਹੋਇ ਨਿਆਰਾ।
ਅੱਜ ਕੱਲ ਜੋ ਵਿਦਯਾਹੀਨੇ... ਦੇ ਅੰਧੇ ਖੂਹੇ।
[... ਵਾਲੀ ਥਾਂ ਨਾ ਪੜ੍ਹੇ ਜਾ ਸਕੇ ਅੱਖਰਾਂ ਦੀ ਹੈ]
ਦੇਖਨ ਨੂੰ ਤਾਂ ਸੁੰਦਰ ਜਾਪਨ ਹਨ ਘਰ ਬਿਨ ਜਿਉਂ ਬੂਹੇ।
ਕੇਸੂ ਵਾਂਗ ਰੂਪ ਅਤਿ ਸੋਹੇ ਧਰਮ ਗੰਧ ਤੇ ਹੀਨੇ।
ਦਸਮ ਗੁਰੂ ਦੀ ਤਜ ਪਾਤਸ਼ਾਹੀ ਬੈਠੇ ਹੋਇ ਕਮੀਨੇ।
ਪਰ ਅਕਾਲ ਨੈ ਸੁਨ ਪੁਕਾਰ ਇਹ ਕ੍ਰਿਪਾ ਕੀਤੀ ਭਾਰੀ।
ਛੋਟੀ ਪੌਧ ਸੁਧਾਰਨ ਦੀ ਜਿਨ ਕੀਤੀ ਏਹ ਤਿਆਰੀ।
ਪੜ ਵਿਦਯਾ ਜਬ ਲਾਇਕ ਹੋਸਨ ਧਰਮ ਕਰਮ ਮਹਿ ਪੱਕੇ।
ਤਬ ਕੁਰੀਤ ਨੂੰ ਬਾਹਰ ਕੱਢਨ ਪੰਥੋਂ ਦੇ ਕੇ ਧੱਕੇ।

ਕਾਨਾਫੂਸੀ ਫੂਸ ਵਾਂਗ ਉਡ ਜਾਊ ਪਲਕ ਵਿਚ ਸਾਰੀ।
ਜਦ ਵਿਦਯਾ ਦੀ ਪੌਣ ਦਿਖਾਊ ਅਪਨੀ ਸ਼ਕਤੀ ਭਾਰੀ।
ਦਸਮ ਗੁਰੂ ਦੇ ਪੁੱਤ੍ਰ ਪਯਾਰੇ ਸਿਦਕੀ ਸਿੰਘ ਕਹਾਵਨ।
ਦੰਭੀ ਪੁਰਖਾਂ ਦੇ ਜੋ ਤਿੱਖੇ ਪੰਜਿਆਂ ਤੇ ਛੁਟ ਜਾਵਨ।
ਜਿਸ ਦੇ ਸੁਧਰਨ ਦੇ ਦਿਨ ਆਏ ਬੁਰੇ ਦਿਹਾੜੇ ਬੀਤੇ।
ਆਇ ਗਏ ਹੁਣ ਕੌਮ ਅਗਾੜੀ ਭਲੇ ਕਰਮ ਜੋ ਕੀਤੇ।
ਤਾਂ ਤੇ ਸਭ ਮਿਲ ਮੰਗਲ ਗਾਵੋ ਆਪਸ ਅੰਦਰ ਭਾਈ।
ਇਸ ਆਨੰਦ ਵਿਚ ਪੂਰਨ ਹੋਕੇ ਦਿੱਤੀ ਅਸੀਂ ਵਧਾਈ।
ਤੇ ਅਕਾਲ ਇਹ ਪੰਥ ਖਾਲਸਾ ਜਗ ਮੇਂ ਅਟਲ ਰਹਾਵੇ।
ਦਿਨ ਦਿਨ ਕੌੜੀ ਵੇਲ ਵਾਂਗ ਫਲ ਫੂਲੇ ਵਧਤਾ ਜਾਵੇ।
ਰਾਜ ਭਾਗ ਧਨ ਸੰਪਤਿ ਸੇਤੀ ਸਦਾ ਰਹੇ ਜਗ ਭਰਿਆ।
ਸੂਰਬੀਰ ਦਾਤਾ ਯਸ ਸੇਤੀ ਦਿਸੇ ਸਦ ਹੀ ਹਰਿਆ।

*(ਖ਼ਾਲਸਾ ਅਖ਼ਬਾਰ, ਲਾਹੌਰ, 23 ਅਕਤੂਬਰ, 1893)*

ਇਸੇ ਪ੍ਰਸੰਗ ਵਿਚ ਭਾਈ ਦਿੱਤ ਸਿੰਘ ਦੇ ਵਿਦਿਆਰਥੀ ਰਹੇ ਭਾਈ ਤਖ਼ਤ ਸਿੰਘ ਵੱਲੋਂ ਸਥਾਪਿਤ 'ਸਿੱਖ ਕੰਨਿਆ ਵਿਦਿਆਲਾ ਫ਼ਿਰੋਜ਼ਪੁਰ' ਨੂੰ ਵੇਖਣਾ ਬਣਦਾ ਹੈ। ਇਹ ਜਾਗ ਅੱਗੇ ਤੋਂ ਅੱਗੇ ਲੱਗਦੀ ਕਿੰਨੇ ਹੀ ਸਕੂਲ ਤੇ ਕਾਲਜ ਖੋਲ੍ਹੇ ਜਾਣ ਦਾ ਸਬੱਬ ਬਣੀ।

ਖ਼ਾਲਸਾ ਕਾਲਜ ਅੰਮ੍ਰਿਤਸਰ ਨੂੰ ਉਸ ਵੇਲੇ ਦੀਆਂ ਹਾਲਤਾਂ ਵਿਚ ਵਿੱਦਿਆ ਪ੍ਰਤੀ ਜਾਗ੍ਰਿਤੀ ਦੇ ਇਕ ਚਿੰਨ੍ਹ ਵਜੋਂ ਵੇਖਣਾ ਬਣਦਾ ਹੈ। ਭਾਈ ਦਿੱਤ ਸਿੰਘ ਹੁਰਾਂ ਵੱਲੋਂ ਜੀਵਨ ਨੂੰ ਉਚਿਆਉਣ ਲਈ ਜਾਣੀ ਗਈ ਇਕ ਦਿਸ਼ਾ ਦੇ ਤੌਰ 'ਤੇ ਇਸ ਸੰਸਥਾ ਦੇ ਖੋਲ੍ਹੇ ਜਾਣ ਦੀ ਮਹੱਤਤਾ ਹੈ।

ਭਾਈ ਦਿੱਤ ਸਿੰਘ ਗਿਆਨੀ ਦੀਆਂ ਪ੍ਰਾਪਤੀਆਂ ਨੂੰ ਬਹੁਤ ਹੀ ਸੰਖੇਪ ਵਿਚ ਦੱਸਣ ਲਈ ਪ੍ਰੋਫ਼ੈਸਰ ਹਰਜੋਤ ਉਬਰਾਇ ਦੀਆਂ ਇਹ ਪੰਕਤੀਆਂ ਬੜੀਆਂ ਢੁਕਵੀਆਂ ਜਾਪਦੀਆਂ ਹਨ :

> Ditt Singh (1853-1901), a childhood friend of Bhai Jawahir Singh from his Gulabdasi phase, became a leading ideologue of the Singh Sabha. One man can rarely change the course of history, but without Ditt Singh the Sabha might have been a rather different body. Author, publisher, journalist, public speaker, preacher, consultant, teacher, and polemecist par excellence, Ditt Singh remained unrivalled in his command over print culture. By one count he wrote at least forty-two books and scores of articles in the vernacular press...
>
> By the mid of 1880s Ditt Singh could often be heard at meetings of the Lahore Sabha, voicing his opinions on Sikh history, theology and doctrine. Having established his repute as an outstanding orator, he turned to writing and published an unceasing stream of literature on the lives of the Sikh gurus, the need for social reform and proselytizing, Sikh legends of martyrdom, definition of 'true' Sikhism, 'authentic' Sikh ritual practices, and diatribes against

popular religion. He became the Sabha's expert on contesting the terrain of customary culture. His grasp of print culture first earned him the position of an editor of the *Khalsa Akhbar* in 1893 (a post he retained until his death in September 1901), and later membership of the Khalsa Press Committee.

*(Harjot Oberoi, The Construction of Religious Boundaries, Oxford University Press, 1997, pp. 289-290)*

## 8. ਯੋਧੇ ਦਾ ਚਲਾਣਾ

ਭਾਈ ਦਿੱਤ ਸਿੰਘ ਆਪਣੇ ਅਤਿ ਸਰਗਰਮੀਆਂ ਵਾਲੇ ਜੀਵਨ ਦੀ ਸਿਖਰ 'ਤੇ 6 ਸਤੰਬਰ, 1901 ਨੂੰ ਸਾਢੇ ਦਸ ਵਜੇ ਦੇ ਲਗ-ਪਗ ਇਸ ਸੰਸਾਰ ਨੂੰ ਅਲਵਿਦਾ ਆਖ ਗਏ। ਉਨ੍ਹਾਂ ਦੀ ਪੱਕੀ ਰਿਹਾਇਸ਼ ਬਜ਼ਾਰ ਠਠੇਰਿਆਂ ਦੀ ਇਕ ਗਲੀ ਵਿਚ ਪੈਂਦੇ ਮਕਾਨ ਵਿਚ ਸੀ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 13 ਸਤੰਬਰ, 1901 ਦੇ ਅੰਕ ਵਿਚ ਸੱਤ ਕਾਲਮਾਂ ਵਿਚ ਉਨ੍ਹਾਂ ਦੇ ਅੰਤਲੇ ਸਮੇਂ ਬਾਰੇ ਵਿਸਥਾਰ ਨਾਲ ਲਿਖਿਆ ਗਿਆ। ਇਸ ਅਨੁਸਾਰ:

> ...ਅਸਲ ਵਿਚ ਭਾਈ ਸਾਹਿਬ ਇਕ ਬਰਸ ਤੋਂ ਬਿਮਾਰ ਸਨ ਜੈਸਾ ਕਿ ਉਨ੍ਹਾਂ ਅਖਬਾਰ ਨੰ: ੧੪ ਤਾਰੀਖ ੨ ਅਗਸਤ ਵਿਚ ਇਕ ਨੋਟ ਵਿਚ ਖੁਦ ਪ੍ਰਗਟ ਕੀਤਾ ਸੀ, ਪ੍ਰੰਤੂ ਉਨ੍ਹਾਂ ਨੂੰ ਇਹ ਮਾਲੂਮ ਨਹੀਂ ਸੀ ਕਿ ਸਾਨੂੰ ਜਿਗਰ ਦੀ ਬੀਮਾਰੀ ਹੈ। ਜਦ ਕਦੀ ਬੁਖਾਰ ਦੋ ਚਾਰ ਦਿਨ ਆਉਂਦਾ ਸੀ ਤਦ ਇਹ ਖਯਾਲ ਕਰਕੇ ਕਿ ਆਰਜ਼ੀ ਬੁਖਾਰ ਹੈ ਪ੍ਰਵਾਹ ਨਹੀਂ ਕਰਦੇ ਸਨ। ਪਿਛਲੀ ਫਰਵਰੀ ਵਿਚ ਓਹ ਭਦੌੜ ਸਭਾ ਦੇ ਜਲਸੇ ਪਰ ਗਏ ਪਰ ਜਦ ਮੁੜ ਕੇ ਆਏ ਤਾਂ ਬੀਮਾਰ ਹੋ ਗਏ। ਫਿਰ ਗੁਜਰਾਂਵਾਲੇ ਸਭਾ ਦੇ ਜਲਸੇ ਪਰ ਗਏ ਤਦ ਭੀ ਬੀਮਾਰ ਹੋ ਗਏ ਪਰੰਤੂ ਉਨ੍ਹਾਂ ਦੀ ਓਹ ਬੀਮਾਰੀ ਆਪਨੀ ਸਪੁੱਤ੍ਰੀ ਦੀ ਬੀਮਾਰੀ ਵਿਚ 'ਜਿਸ ਨਾਲ ਉਹ ਬਹੁਤ ਪਜਾਰ ਕਰਦੇ ਸਨ' ਵਧ ਗਈ ਪ੍ਰਤੀਤ ਹੁੰਦੀ ਸੀ ਕਿਉਂਕਿ ਰਾਤ ਦੇ ਜਾਗਨੇ ਕਰਕੇ ਅੱਗੇ ਭੀ ਬੀਮਾਰ ਹੋ ਜਾਇਆ ਕਰਦੇ ਸਨ, ਏਸੇ ਬੀਮਾਰੀ ਵਿਚ ਇਕ ਵਾਰ ਕਲੇਜੇ ਦੀ ਦਰਦ ਨਾਲ ਉਹ ਸਖਤ ਬੀਮਾਰ ਹੋ ਗਏ, ਫਿਰ ਉਸ ਲੜਕੀ ਦੇ ਕਾਲ ਵਸ ਹੋਨੇ ਪਿੱਛੋਂ ਉਨ੍ਹਾਂ ਨੂੰ ਸਖਤ ਬੁਖਾਰ ਹੋਨ ਲਗ ਪਿਆ, ਪਰ ਫਿਰ ਭੀ ਉਨ੍ਹਾਂ ਨੇ ਜਿਗਰ ਦੀ ਬਿਮਾਰੀ ਨੂੰ ਨਹੀਂ ਜਾਤਾ। ੧੫ ਜੁਲਾਈ ਨੂੰ ਜਦੋਂ ਫਿਰੋਜ਼ਪੁਰ ਵਿਚ ਜਲਸਾ ਹੋਇਆ ਉਸ ਸਮੇਂ ਉਨ੍ਹਾਂ ਨੇ ਮਾਲੂਮ ਕੀਤਾ ਕਿ ਸਾਡੇ ਪੇਟ ਵਿਚ ਕੁਛ ਛੱਲੀ ਜਿਹੀ ਹੈ, ਜਦ ਫਿਰੋਜ਼ਪੁਰ ਤੋਂ ਵਾਪਸ ਆਏ ਤਦ ਇਕ ਦੋ ਦਿਨ ਡਾਕਟਰੀ ਇਲਾਜ ਕੀਤਾ ਅਤੇ ਮਾਲੂਮ ਹੋਇਆ ਕਿ ਜਿਗਰ ਵਧ ਗਿਆ ਹੈ ਅਤੇ ਉਨ੍ਹਾਂ ਨੂੰ ਦਰਦ ਬਹੁਤ ਹੁੰਦੀ ਸੀ ਪਰੰਤੂ ਉਨ੍ਹਾਂ ਦਾ ਵਿਸ਼੍ਵਾਸ ਯੂਨਾਨੀ ਅਲਾਜ ਪਰ ਸੀ ਇਸ ਵਾਸਤੇ ਯੂਨਾਨੀ ਇਲਾਜ ਹਕੀਮ ਆਲਮਸ਼ਾਹ ਜੀ ਦਾ ਕਰਨਾ ਆਰੰਭ ਕੀਤਾ ਜਿਨ੍ਹਾਂ ਦੇ ਇਲਾਜ ਨਾਲ ਉਨ੍ਹਾਂ ਦੀ ਕਲੇਜੇ ਦੀ ਦਰਦ ਤਾਂ ਹਟ ਗਈ ਪਰੰਤੂ ਬੁਖਾਰ ਨਾ ਗਿਆ। ਖਾਲਸਾ ਪ੍ਰੇਸ ਦੇ ਮਕਾਨ ਵਿੱਚੋਂ ਜਿਥੇ ਉਹ ਰਹਿੰਦੇ ਸਨ ਇਕ ਦਿਨ ਖੁਦ ੪ ਅਗਸਤ ਦੇ ਲਗਭਗ ਹਕੀਮ ਜੀ ਪਾਸ ਗਏ...

ਅੱਗੇ ਵੇਰਵਾ ਹੈ ਕਿ ਬਾਵਜੂਦ ਹਕੀਮ ਦੀ ਦਵਾਈ ਦੇ ਉਨ੍ਹਾਂ ਦੀ ਤਕਲੀਫ਼ ਵਧ ਗਈ। ਫਿਰ ਦੱਸਿਆ ਹੈ:

...ਅਗਲੇ ਰੋਜ਼ ੮ ਅਗਸਤ ਦੇ ਲਗਭਗ ਡਾਕਟਰ ਰਹੀਮ ਖਾਂ ਜੀ ਦਾ ਇਲਾਜ ਸ਼ੁਰੂ ਕੀਤਾ ਅਤੇ ਘਰ ਤੋਂ ਬਾਹਿਰ 'ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ' ਚਲੇ ਗਏ। ਡਾਕਟਰੀ ਇਲਾਜ ਨਾਲ ਬੁਖਾਰ ਨੂੰ ਆਰਾਮ ਹੋ ਗਿਆ ਚੁਨਾਚਿ ੧੭ ਅਤੇ ੧੮ ਅਗਸਤ ਨੂੰ ਬਿਲਕੁਲ ਬੁਖਾਰ ਨਹੀਂ ਹੋਇਆ। ਪ੍ਰੰਤੂ ੧੮ ਅਗਸਤ ਨੂੰ ਪ੍ਰੇਸ ਦੀ ਕਮੇਟੀ ਦਾ ਜਲਸਾ ਖਾਲਸਾ ਪ੍ਰੇਸ ਦੇ ਮਕਾਨ ਵਿਚ ਸੀ ਉਸ ਦਿਨ ਗੱਡੀ ਵਿਚ ਚੜ੍ਹ ਕੇ ਪ੍ਰੇਸ ਵਿਚ ਆ ਗਏ, ੧੨ ਬਜੇ ਤੋ ਲੈ ਕੇ ੪ ਬਜੇ ਤਕ ਪ੍ਰੇਸ ਵਿਚ ਹੀ ਰਹੇ, ਫਿਰ ਉਸੇ ਰਾਤ ਉਨ੍ਹਾਂ ਨੂੰ ੧੦੫ ਦਰਜੇ ਦਾ ਬੁਖਾਰ ਹੋ ਗਿਆ ਜਿਸ ਤੋਂ ਪ੍ਰਤੀਤ ਹੁੰਦਾ ਸੀ ਕਿ ਖੇਚਲ ਕਰਕੇ ਬੁਖਾਰ ਹੋ ਗਿਆ ਹੈ।

ਡਾਕਟਰ ਨੇ ਜਦ ਵੇਖਿਆ ਤਦ ਕਿਹਿਆ ਕਿ ਭਾਈ ਸਾਹਿਬ ਕਿਸੇ ਪਹਾੜ ਨੂੰ ਚਲੇ ਜਾਨ ਤਾਂ ਬਹੁਤ ਅੱਛਾ ਹੈ, ਕਈ ਦੋਸਤਾਂ ਨੂੰ ਚਿਠੀਆਂ ਲਿਖੀਆਂ ਗਈਆਂ ਜਿਨ੍ਹਾਂ ਦੇ ਉੱਤ੍ਰ ਆਉਨ ਤੋਂ ਮਾਲੂਮ ਹੋਇਆ ਕਿ ਪਹਾੜਾਂ ਵਿਚ ਬਹੁਤ ਬਾਰਿਸ਼ ਹੋਨੇ ਕਰਕੇ ਨੁਕਸਾਨ ਹੋਇਆ ਹੈ, ਅਤੇ ਸਾਥ ਹੀ ਉਨ੍ਹਾਂ ਦੀ ਹਾਲਤ ਭੀ ਅੱਛੀ ਨਹੀਂ ਸੀ ਇਸ ਵਾਸਤੇ ਪਹਾੜ ਜਾਨ ਦਾ ਇਰਾਦਾ ਮੁਲਤਵੀ ਕੀਤਾ ਗਿਆ। ਫਿਰ ਉਸਦੇ ਪਿੱਛੋਂ ਬੁਖਾਰ ਨੂੰ ਆਰਾਮ ਨਹੀਂ ਆਇਆ ਭਾਵੇਂ ਘਟ ਵਧ ਹੁੰਦਾ ਰਿਹਾ ਪਰ ਹਟਿਆ ਨਹੀਂ। ਬੋਰਡਿੰਗ ਹੌਸ ਛੱਡ ਕੇ ੨੪ ਅਗਸਤ ਤੋਂ ਅਨਾਰਕਲੀ ਵਿਚ ਇਕ ਮਕਾਨ ਲੈ ਕੇ ਰਹਿਨ ਲੱਗੇ, ਪ੍ਰੰਤੂ ਉਨ੍ਹਾਂ ਦੀ ਹਾਲਤ ਦਿਨ ਬਦਿਨ ਅੱਛੀ ਮਾਲੂਮ ਨਹੀਂ ਹੁੰਦੀ ਸੀ। ਇਲਾਜ ਬਰਾਬਰ ਡਾਕਟਰੀ ਰਿਹਿਆ...੫ ਸਤੰਬਰ ਦੀ ਰਾਤ ਨੂੰ ਬਹੁਤ ਤੰਗ ਰਹੇ, ਪਰੰਤੂ ਹੌਸਲਾ ਬਰਾਬਰ ਕਾਇਮ ਰਿਹਿਆ। ੬ ਸਤੰਬਰ ਨੂੰ ਸਾਢੇ ਦਸ ਬਜੇ ਦੇ ਲਗਭਗ, ਹਾਇ ਅਫਸੋਸ, ਉਨ੍ਹਾਂ ਨੇ ਪ੍ਰਾਨ ਤਯਾਗੇ। ਪ੍ਰੇਸ ਵਿਚ ੧ ਬਜੇ ਦੇ ਲਗਭਗ ਖਬਰ ਪਹੁੰਚੀ, ਅਖਬਾਰ ਛਪਣ ਨੂੰ ਤਯਾਰ ਸੀ, ਇਸ ਲਈ ਕੁਛ ਖਬਰਾਂ ਕੱਢਕੇ ਉਨ੍ਹਾਂ ਦੀ ਭਯਾਨਕ ਮ੍ਰਿਤੂ ਦੀ ਸ਼ੋਕ ਦਾਇਨੀ ਖਬਰ ਜਲਦੀ ਅਤੇ ਘਬਰਾਹਟ ਵਿਚ ਦਿੱਤੀ ਗਈ।

ਭਾਈ ਸਾਹਿਬ ਦੀ ਮ੍ਰਿਤੂ ਦੀ ਖ਼ਬਰ 6 ਸਤੰਬਰ, 1901, ਭਾਦੋਂ ੨੨, ਨੂੰ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਸ ਪ੍ਰਕਾਰ ਛਪੀ :

**ਸ਼ੋਕ ! ਸ਼ੋਕ !! ਮਹਾਂ ਸ਼ੋਕ !!!**

ਅਸੀਂ ਵੱਡੇ ਹੀ ਦੁਖੀ ਹਿਰਦੇ ਅਤੇ ਸ਼ੋਕ ਨਾਲ ਆਪਣੇ ਪਾਠਕਾਂ ਪ੍ਰਤੀ ਪ੍ਰਗਟ ਕਰਦੇ ਹਾਂ ਕਿ ਭਾਈ ਦਿੱਤ ਸਿੰਘ ਜੀ ਗਯਾਨੀ ਇਸ ਸੰਸਾਰ ਤੋਂ ਅੱਜ ਸਾਢੇ ਦਸ ਬਜੇ ਦੁਪਹਿਰ ਤੋਂ ਪਹਿਲੇ ਕੂਚ ਕਰ ਗਏ ਹਨ। ਪਰਸੋਂ ਤੋਂ ਭਾਈ ਸਾਹਿਬ ਦੀ ਨਾਜ਼ਕ ਹਾਲਤ ਸੀ ਅਤੇ ਰਾਤ ਨੂੰ ਬਹੁਤ ਦਸਤ ਆਉਂਦੇ ਰਹੇ। ਅਖਬਾਰ ਬਿਲਕੁਲ ਤਯਾਰ ਸੀ ਕਿ ਇਹ ਭਯਾਨਕ ਖਬਰ ਪਹੁੰਚੀ। ਅਗਲੇ ਪਰਚੇ ਵਿਚ ਅਸੀਂ ਕੁੱਲ ਬ੍ਰਤਾਂਤ ਉਨ੍ਹਾਂ ਦੀ ਬੀਮਾਰੀ ਆਦਿਕ ਦਾ ਲਿਖਾਂਗੇ। ਅਸੀਂ ਸੱਚੇ ਦਿਲ ਤੋਂ ਭਾਈ ਸਾਹਿਬ ਦੀ ਸੁਪਤਨੀ ਅਤੇ ਭਾਈ ਬਲਦੇਵ ਸਿੰਘ ਜੀ ਨਾਲ ਇਸ ਬਿਪਤ ਦੇ ਸਮਯ ਹਮਦਰਦੀ ਪ੍ਰਗਟ ਕਰਦੇ ਹਾਂ। ਪ੍ਰਾਰਥਨਾ ਹੈ ਅਕਾਲ ਪੁਰਖ ਭਾਈ ਸਾਹਿਬ ਨੂੰ ਗੁਰਪੁਰੀ ਵਿਚ ਨਿਵਾਸ ਦੇਵੇ।

## ਸਿਹਤ ਖ਼ਰਾਬੀ ਕਦ ਤੋਂ ਸੀ ?

ਭਾਈ ਸਾਹਿਬ ਦੀ ਬੀਮਾਰੀ ਦੀ ਸਭ ਤੋਂ ਪਹਿਲੀ ਸੂਚਨਾ 16 ਨਵੰਬਰ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਤੋਂ ਮਿਲਦੀ ਹੈ :

ਭਾਈ ਦਿੱਤ ਸਿੰਘ ਜੀ ਐਡੀਟਰ ਖਾਲਸਾ ਅਖਬਾਰ ਬੀਮਾਰ ਹੋ ਜਾਣ ਕਰਕੇ ਪੰਜਵੇਂ ਅਤੇ ਚੌਥੇ ਸਫੇ ਪਰ ਜੋ ਮਜ਼ਮੂਨ ਨਿਕਲਦੇ ਹੁੰਦੇ ਸਨ ਸੋ ਐਤਕੀ ਨਹੀਂ ਛਪੇ।

ਕੈਪਟਨ ਧਰਮ ਸਿੰਘ ਨੇ ਇਸ ਤੋਂ ਕੁਝ ਸਮਾਂ ਪਹਿਲਾਂ ਦੇ ਉਨ੍ਹਾਂ ਦੇ ਬਿਮਾਰ ਰਹਿਣ ਬਾਰੇ ਇਸ ਤਰ੍ਹਾਂ ਲਿਖਿਆ ਹੈ:

> ਸੰਨ 1900 ਦੀਆਂ ਬਰਸਾਤਾਂ ਮੁਕਦਿਆਂ ਹੀ ਬੁਖਾਰ ਚੜ੍ਹਨ ਲੱਗ ਪਿਆ, ਮਾਮੂਲੀ ਬੁਖਾਰ ਸਮਝ ਆਪਣੀਆਂ ਸਰਗਰਮੀਆਂ ਵਿਚ ਕੋਈ ਵਿਘਨ ਨਾ ਪੈਣ ਦਿੱਤਾ। ਜਦੋਂ ਭੀ ਬਾਹਰ ਪ੍ਰਚਾਰ ਦੌਰਿਆਂ ਉਪਰ ਜਾਂਦੇ ਥਕੇਵੇਂ ਕਾਰਨ ਬਿਮਾਰ ਪੈ ਜਾਂਦੇ, ਘਰ ਪੁੱਜ ਕੇ ਦਵਾਈ ਦੀ ਵਰਤੋਂ ਕਰਨ ਮਗਰੋਂ ਜਦੋਂ ਭੀ ਬੁਖਾਰ ਨੂੰ ਥੋੜਾ ਫਰਕ ਪੈਂਦਾ, ਝੱਟ ਆਪਣੇ ਕੰਮ ਵਿਚ ਜੁਟ ਜਾਂਦੇ।[77]

*ਸਾਡਾ ਵਿਰਸਾ ਸਾਡਾ ਗੌਰਵ* ਮੈਗਜ਼ੀਨ ਦੇ ਸਤੰਬਰ 2001 ਅੰਕ ਦੇ ਪੰਨਾ 2 ਉੱਤੇ *ਖ਼ਾਲਸਾ ਸਮਾਚਾਰ* ਦੇ 7-8-1901 ਅੰਕ ਦੇ ਹਵਾਲੇ ਨਾਲ ਛਪਿਆ ਹੇਠ ਦਿੱਤਾ ਸਮਾਚਾਰ ਵੀ ਭਾਈ ਦਿੱਤ ਸਾਹਿਬ ਦੀ ਲਮਕ ਗਈ ਬਿਮਾਰੀ ਬਾਰੇ ਦੱਸਦਾ ਹੈ:

> ਖ਼ਾਲਸਾ ਅਖ਼ਬਾਰ ਤੋਂ ਇਹ ਖ਼ਬਰ ਪੜ੍ਹ ਕੇ ਸ਼ੋਕ ਹੋਇਆ ਕਿ ਗਿਆਨੀ ਦਿੱਤ ਸਿੰਘ ਜੀ ਅਜੇ ਰਾਜ਼ੀ ਨਹੀਂ ਹੋਏ। ਆਪ ਦੀ ਕਲਮੀ ਸੇਵਾ ਦੀ ਪੰਥ ਨੂੰ ਅਜੇ ਬੜੀ ਲੋੜ ਹੈ, ਅਕਾਲ ਪੁਰਖ ਆਪ ਨੂੰ ਝਬਦੇ ਆਰਾਮ ਬਖ਼ਸ਼ੇ।

ਇਸ ਪਿੱਛੋਂ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਤਿੰਨ ਅੰਕਾਂ (16, 23, 30 ਅਗਸਤ, 1901) ਵਿਚ ਭਾਈ ਦਿੱਤ ਸਿੰਘ ਦੀ ਵਿਗੜ ਰਹੀ ਸਿਹਤ ਬਾਰੇ ਸਮਾਚਾਰ ਛਪੇ:

> ਭਾਈ ਦਿੱਤ ਸਿੰਘ ਜੀ ਗਯਾਨੀ ਐਡੀਟਰ ਖਾਲਸਾ ਅਖਬਾਰ ਸੱਚੇ ਪੰਥ ਹਿਤੈਸ਼ੀ ਕਈ ਇਕ ਮਰਜ਼ਾਂ ਕਾਰਨ ਕਰੀਬਨ ੧ ਸਾਲ ਥੀਂ ਬੀਮਾਰ ਚਲੇ ਆਂਵਦੇ ਹਨ ਪਰ ਹੁਣ ਜ਼ਿਆਦਾ ਹੀ ਦੁਰਬਲ ਹੋ ਗਏ ਹਨ ਜਿਸ ਕਾਰਨ ਇਸ ਹਫਤੇ ਦਾ ਅਖਬਾਰ ਉਹ ਖੁਦ ਨਹੀਂ ਲਿਖ ਸਕੇ। *(16 ਅਗਸਤ, 1901)*
>
> ਅਜੇ ਤਾਈਂ ਭਾਈ ਸਾਹਿਬ ਜੀ ਦਾ ਸਰੀਰ ਉਸੇ ਤਰ੍ਹਾਂ ਹੈ ਡਾਕਟਰ ਸਾਹਿਬ ਆਬ ਹਵਾ ਦੇ ਤਬਦੀਲ ਕਰਨੇ ਵਾਸਤੇ ਬਾਹਰ ਜਾਣ ਦੀ ਸਲਾਹ ਦੇਂਦੇ ਹਨ। *(23 ਅਗਸਤ, 1901 ਦੇ ਐਡੀਟੋਰੀਅਲ ਨੋਟ ਵਿੱਚੋਂ)*
>
> ਭਾਈ ਦਿੱਤ ਸਿੰਘ ਜੀ ਗਯਾਨੀ ਅਜੇ ਤਕ ਬੀਮਾਰ ਹਨ, ਇਕ ਲਾਇਕ ਡਾਕਟਰ ਸਾਹਿਬ ਦਾ ਅਲਾਜ ਹੋ ਰਿਹਿਆ ਹੈ। ਆਸ਼ਾ ਹੈ ਕਿ ਅਕਾਲ ਪੁਰਖ ਉਨ੍ਹਾਂ ਨੂੰ ਆਰੋਗ ਕਰ ਦੇਣਗੇ। ਇਸ ਹਫਤੇ ਤੋਂ ਭਾਈ ਮਯਾ ਸਿੰਘ ਜੀ ਨੇ ਐਡੀਟਰ ਸਾਹਿਬ ਦੀ ਜਗ੍ਹਾ ਕੰਮ ਕੀਤਾ ਹੈ। *(30 ਅਗਸਤ, 1901 ਦਾ ਐਡੀਟੋਰੀਅਲ ਨੋਟ)*

*ਸਾਡਾ ਵਿਰਸਾ ਸਾਡਾ ਗੌਰਵ* ਮੈਗਜ਼ੀਨ ਦੇ ਸਤੰਬਰ 2001 ਅੰਕ ਦੇ ਪੰਨਾ 2 ਉੱਤੇ ਹੀ *ਖ਼ਾਲਸਾ ਸਮਾਚਾਰ* ਦੇ 7-8-1901 ਅੰਕ ਦੇ ਹਵਾਲੇ ਨਾਲ ਛਪੇ ਹੇਠ ਦਿੱਤੇ ਸਮਾਚਾਰ ਵਿਚ ਭਾਈ ਦਿੱਤ ਸਿੰਘ ਦੀ ਬਿਮਾਰੀ ਬਾਰੇ ਚਿੰਤਾ ਪ੍ਰਗਟਾਈ ਗਈ ਹੈ:

> "18 ਅਗਸਤ ਨੂੰ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਦੇ ਦੀਵਾਨ ਵਿਚ ਭਾਈ ਦਿੱਤ ਸਿੰਘ ਜੀ ਦੀ ਦੇਹਿ ਅਰੋਗਤਾ ਹਿਤ ਅਰਦਾਸਾ ਹੋਇਆ ਤੇ ਸਭਾ ਦੇ ਸਕੱਤਰ ਭਾਈ ਦੇਵਾ ਸਿੰਘ ਜੀ ਵੱਲੋਂ ਗਿਆਨੀ ਸਰਦੂਲ ਸਿੰਘ ਜੀ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਇਸੇ ਨਮਿਤ ਆਰੰਭ ਕੀਤਾ ਗਿਆ।"

ਭਾਈ ਦਿੱਤ ਸਿੰਘ ਦੀ ਸਿਹਤ ਦੇ ਵਿਗਾੜ ਵਿਚ ਉਨ੍ਹਾਂ ਦੀ ਲਾਡਲੀ ਧੀ ਦੀ

77. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨੇ 51-52.

ਬੇਵਕਤ ਮੌਤ ਨੇ ਜ਼ਰੂਰ ਵਾਧਾ ਕੀਤਾ। ਕੈਪਟਨ ਧਰਮ ਸਿੰਘ ਨੇ ਉਨ੍ਹਾਂ ਦੇ ਅੰਤਲੇ ਦਿਨਾਂ ਬਾਰੇ ਵਿਸਥਾਰ ਨਾਲ ਲਿਖਿਆ ਹੈ:

"1901 ਦੇ ਸ਼ੁਰੂ ਹੁੰਦਿਆਂ ਹੀ ਪੁੱਤਰੀ ਵਿਦਿਆਵੰਤੀ ਦੀ ਮੌਤ ਨੇ ਆਪ ਦੀ ਸਿਹਤ ਪਰ ਭਾਰੀ ਅਸਰ ਪਾਇਆ। ਚੌਦਾਂ ਸਾਲ [21 ਜੂਨ, 1901 ਦੇ *ਖ਼ਾਲਸਾ ਅਖ਼ਬਾਰ* ਅਨੁਸਾਰ ਸਾਢੇ ਗਿਆਰਾਂ ਸਾਲ] ਦੀ ਨੌਵੀਂ ਜਮਾਤ ਪੜ੍ਹਦੀ ਪੁੱਤਰੀ ਨਾਲ ਗਿਆਨੀ ਜੀ ਦਾ ਬਹੁਤ ਪਿਆਰ ਸੀ ਅਤੇ ਪੁੱਤਰੀ ਨੂੰ ਬੜਾ ਵਿਦਵਾਨ ਬਣਾਇਆ ਹੋਇਆ ਸੀ। ਇਹ ਏਥੋਂ ਤੱਕ ਵਧ ਚੁੱਕਾ ਸੀ ਕਿ ਜਦੋਂ ਤੱਕ ਪੁੱਤਰੀ ਸਕੂਲ ਤੋਂ ਨਾ ਆਵੇ ਆਪ ਰੋਟੀ ਭੀ ਨਹੀਂ ਖਾਂਦੇ ਸਨ। 15 ਜੁਲਾਈ, 1901 ਨੂੰ ਫ਼ਿਰੋਜ਼ਪੁਰ ਤੋਂ ਮੁੜਨ ਸਮੇਂ ਆਪ ਜ਼ਿਆਦਾ ਬਿਮਾਰ ਹੋ ਗਏ, ਬਿਮਾਰੀ ਸਮੇਂ ਕਈ ਵਾਰ ਪ੍ਰੈੱਸ ਵਿਚ ਹੀ ਪਿਆ ਰਹਿਣਾ ਪੈਂਦਾ ਅਤੇ ਘਰ ਪੁੱਜਣ ਦੀ ਹਿੰਮਤ ਨਾ ਪੈਂਦੀ, ਭਾਵੇਂ ਘਰ ਪ੍ਰੈੱਸ ਦੇ ਲਾਗੇ ਹੀ ਥੋੜੀ ਵਿੱਥ ਪਰ ਸੁਨਹਿਰੀ ਮਸੀਤ ਦੇ ਪਿੱਛੇ ਬਜ਼ਾਰ ਠਠੇਰਿਆਂ ਵਿਚ ਸੀ।

ਜਦੋਂ ਮਹਿਸੂਸ ਹੋਇਆ ਕਿ ਬਿਮਾਰੀ ਜ਼ੋਰ ਫੜ ਰਹੀ ਹੈ ਤਦ ਅਗਸਤ ਦੇ ਸ਼ੁਰੂ ਵਿਚ ਡਾਕਟਰ ਰਹੀਮ ਖ਼ਾਂ ਦਾ ਇਲਾਜ ਸ਼ੁਰੂ ਕਰ ਦਿੱਤਾ। ਬੀਮਾਰੀ ਵਿਚ ਕੁਝ ਸੁਧਾਰ ਹੋਇਆ ਮਗਰ ਇਹ ਸੁਧਾਰ ਆਰਜ਼ੀ ਸੀ। ਅਗਸਤ ਦੇ ਅਖ਼ੀਰ ਵਿਚ ਕੰਮ ਕਾਰ ਤਿਆਗ ਦਿੱਤੇ, ਪ੍ਰੈੱਸ ਦੀ ਸਾਰੀ ਜ਼ਿੰਮੇਵਾਰੀ ਭਾਈ ਮਈਆ ਸਿੰਘ ਨੂੰ ਸੌਂਪ ਆਪ ਘਰ ਵਿਚ ਹੀ ਲੇਟ ਗਏ। ਇਸੇ ਸਮੇਂ ਪ੍ਰੈੱਸ ਕਮੇਟੀ ਦਾ ਇਜਲਾਸ ਆਪ ਨੇ ਪੂਰੀ ਕੋਸ਼ਸ਼ ਨਾਲ ਨਿਭਾਇਆ ਅਤੇ ਮੁੜ ਪ੍ਰੈੱਸ ਵਿਚ ਪੈਰ ਰੱਖਣਾ ਨਸੀਬ ਨਾ ਹੋਇਆ। ਅੰਤ ਨੂੰ 6 ਸਤੰਬਰ 1901 ਨੂੰ ਗਿਆਰਾਂ ਵੱਜਣ ਤੋਂ ਕੁਝ ਮਿੰਟ ਪਹਿਲਾਂ ਆਪਣੀਆਂ ਪੰਥਕ ਸੇਵਾਵਾਂ ਅਧੂਰੀਆਂ ਛੱਡ ਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ।[78]

ਕੈਪਟਨ ਧਰਮ ਸਿੰਘ ਨੇ ਉਨ੍ਹਾਂ ਦੇ ਦਾਹ ਸਸਕਾਰ ਬਾਰੇ ਵੀ ਲਿਖਿਆ ਹੈ:

ਅਕਾਲ ਚਲਾਣੇ ਦੀ ਖ਼ਬਰ ਸ਼ਹਿਰ ਦੇ ਸਿੱਖ ਘਰਾਣਿਆਂ ਵਿਚ ਪੁੱਜਣ ਸਾਰ ਸਿੰਘਾਂ ਦੀ ਵੱਡੀ ਗਿਣਤੀ ਉਨ੍ਹਾਂ ਦੇ ਮਕਾਨ ਪਰ ਪੁੱਜ ਗਈ, ਸ਼ਾਮ ਦੇ ਪੰਜ ਬਜੇ ਮਿਰਤਕ ਸਰੀਰ ਗੁਰਮਰਿਯਾਦਾ ਅਨੁਸਾਰ ਜੋਟੀਆਂ ਦੇ ਸ਼ਬਦ ਪੜ੍ਹਦੇ ਗੁਰਦੁਆਰਾ ਡੇਹਰਾ ਸਾਹਿਬ (ਸ਼ਹੀਦੀ ਅਸਥਾਨ ਸ੍ਰੀ ਗੁਰੂ ਅਰਜਨ ਦੇਵ ਜੀ) ਮੱਥਾ ਟਕਾਉਂਦੇ ਸ਼ਮਸ਼ਾਨ ਘਾਟ ਪੁੱਜੇ। ਉਨ੍ਹਾਂ ਦੇ ਇਕਲੌਤੇ ਪੁੱਤਰ ਬਲਦੇਵ ਸਿੰਘ ਨੇ ਚਿਖਾ ਨੂੰ ਲਾਂਬੂ ਲਾਉਣ ਮਗਰੋਂ ਸੰਗਤ ਗੁਰਦੁਆਰਾ ਡੇਹਰਾ ਸਾਹਿਬ ਪੁੱਜੀ, ਕੀਰਤਨ ਸੋਹਿਲੇ ਦੇ ਪਾਠ ਮਗਰੋਂ ਸੰਗਤ ਆਪੋ ਆਪਣੇ ਘਰਾਂ ਨੂੰ ਚੱਲ ਪਈ।[79]

*ਖ਼ਾਲਸਾ ਅਖ਼ਬਾਰ*, ਲਾਹੌਰ ਜਿਸ ਦੇ ਭਾਈ ਦਿੱਤ ਸਿੰਘ ਐਡੀਟਰ ਰਹੇ ਸਨ, ਤੇ ਫਿਰ ਜਿਸ ਦੀ ਸੰਪਾਦਨਾ ਦਾ ਕੰਮ ਭਾਈ ਮਈਆ ਸਿੰਘ ਨੂੰ ਸੰਭਾਲ ਦਿੱਤਾ ਗਿਆ ਸੀ, ਦੇ 13 ਸਤੰਬਰ 1901 ਦੇ ਅੰਕ (20) ਵਿਚ ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਬਾਰੇ ਇਹ ਵੇਰਵੇ ਛਪੇ:

**ਭਾਈ ਦਿੱਤ ਸਿੰਘ ਜੀ ਗਯਾਨੀ ਦਾ ਅਕਾਲ ਚਲਾਣਾ**

...ਉਹਨਾਂ ਦੇ ਦੇਹ ਤਯਾਗ ਦੀ ਖਬਰ ਸਾਰੇ ਸ਼ਹਿਰ ਵਿਚ ਫੈਲ ਗਈ ਤੇ ਸਾਰੇ ਸਿੰਘਾਂ ਨੂੰ ਖਬਰ ਕੀਤੀ ਗਈ, ਸਾਢੇ ਚਾਰ ਵਜੇ ਦੇ ਕਰੀਬ ਉਹਨਾਂ ਨੂੰ ਇਸ਼ਨਾਨ ਕਰਾ ਕੇ ਦਸਤਾਰਾ, ਕਛਹਿਰਾ ਅਤੇ ਬਸਤਰ ਸਜਾ ਕੇ ਉਨ੍ਹਾਂ ਦੀ ਦੇਹ ਨੂੰ ਤਖਤੇ ਪਰ ਲਿਟਾਇਆ ਗਿਆ, ਅਰਦਾਸਾ ਸੋਧ ਕੇ ਉਨ੍ਹਾਂ ਨੂੰ ਮਰਘਟ ਵਿਚ ਲੈ ਜਾਣ ਦੀ

78. *ਉਹੀ*, ਪੰਨਾ 52.
79. *ਉਹੀ*।

ਤਯਾਰੀ ੫ ਵਜੇ ਕੀਤੀ ਗਈ। ਕਈ ਸਿੰਘ ਅਗੇ ੨ ਜੋਟੀਆਂ ਦੇ ਸ਼ਬਦ ਪੜ੍ਹਦੇ ਜਾਂਦੇ ਸਨ, ਅਤੇ ਰਬਾਬੀ ਭਾਈ ਸਾਹਿਬ ਦੇ ਤਖਤੇ ਅਗੇ ਵੈਰਾਗਯਮਯ ਦੇ ਸ਼ਬਦ ਗਾਇਨ ਕਰ ਰਹੇ ਸਨ। ਰਸਤੇ ਵਿਚ ਫੁੱਲਾਂ ਦੀ ਵਰਖਾ ਹੁੰਦੀ ਜਾਂਦੀ ਸੀ ਅਤੇ ਗੁਲਾਬ ਛਿੜਕਿਆ ਜਾਂਦਾ ਸੀ। ਲੋਹਾਰੀ ਦਰਵਾਜ਼ੇ ਦੇ ਅੰਦਰ ਦੀ ਹੋ ਕੇ ਲੋਹਾਰ ਮੰਡੀ, ਸੈਦਮਿੱਠੇ ਬਾਜ਼ਾਰ, ਹੀਰਾ ਮੰਡੀ ਤੋਂ ਹੋ ਕੇ ਡਿਹਰਾ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਮੱਥਾ ਟਿਕਾ ਕੇ ਮਰਘਟ ਵਿਚ ਪਹੁੰਚੇ, ਅਤੇ ਉਸ ਜਗ੍ਹਾ ਅਰਦਾਸਾ ਸੋਧ ਕੇ ਉਨ੍ਹਾਂ ਦੀ ਦੇਹ ਨੂੰ ਚਿਖਾ ਪਰ ਰੱਖ ਕੇ ਲਂਬੂ ਦਿੱਤਾ ਗਿਆ। ਸਿੰਘ ਅਤੇ ਰਬਾਬੀ ਮਾਰੂ ਅਤੇਂ ਨੌਵੀਂ ਪਾਤਸ਼ਾਹੀ ਦੇ ਸ਼ਬਦਾਂ ਦੀ ਵਰਖਾ ਕਰਦੇ ਰਹੇ। ਫਿਰ ਸੰਗਤ ਅਸ਼ਨਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਮੱਥਾ ਟੇਕ ਕੇ ਕੀਰਤਨ ਸੋਹਿਲਾ ਦੀ ਮ੍ਰਯਾਦਾ ਕਰਕੇ ਉਨ੍ਹਾਂ ਦੇ ਘਰ ਆ ਕੇ ਅਫਸੋਸ ਭਰੇ ਦਿਲਾਂ ਨਾਲ ਆਪੋ ਆਪਨੀ ਘਰੀਂ ਗਈ।

ਭਾਈ ਸਾਹਿਬ ਦੀ ਮ੍ਰਿਤੂ ਛੋਟੀ ਜਹੀ ਬਾਤ ਨਹੀਂ, ਉਨ੍ਹਾਂ ਦੇ ਸਰੀਰ ਤੋਂ ਪੰਥ ਨੂੰ ਬਹੁਤ ਲਾਭ ਪਹੁੰਚੇ ਅਤੇ ਪਹੁੰਚਣ ਦੀ ਉਮੈਦ ਸੀ, ਪਰ ਭਾਵੀ ਅਮਿੱਟ ਹੈ, ਅਕਾਲ ਪੁਰਖ ਦਾ ਭਾਣਾ ਮੰਨਣਾ ਪੈਂਦਾ ਹੈ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮਹਾਂਵਾਕ ਹੈ:

> ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
> ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥

੯ ਸਤੰਬਰ ਨੂੰ ਉਨ੍ਹਾਂ ਦੀ ਰਾਖ ਅਤੇ ਅਸਤੀਆਂ ਸਮਸ਼ਾਨ ਭੂਮੀ ਥੀਂ ਲਿਆ ਕੇ ਫਿਲਹਾਲ ਭਾਈ ਤਾਰੂ ਸਿੰਘ ਜੀ ਦੇ ਸ਼ਹੀਦ ਗੰਜ ਰੱਖੀਆਂ ਗਈਆਂ ਹਨ।

ਭਾਈ ਸਾਹਿਬ ਖਾਲਸਾ ਕਾਲਜ ਕੌਂਸਲ, ਖਾਲਸਾ ਦੀਵਾਨ, ਖਾਲਸਾ ਪ੍ਰੈਸ ਕਮੇਟੀ ਅਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੈਂਬਰ ਸਨ ਅਤੇ ਓਰੀਐਂਟਲ ਕਾਲਜ ਲਾਹੌਰ ਵਿਖੇ ਪੰਜਾਬੀ ਜ਼ਬਾਨ ਦੇ ਪ੍ਰੋਫ਼ੈਸਰ ਸਨ ਪ੍ਰੰਤੂ ਸ਼ੋਕ ਦੀ ਬਾਤ ਹੈ ਕਿ ਅਜਿਹੇ ਕਵੀ, ਵਿਦਵਾਨ ਅਤੇ ਕੌਮੀ ਹਿਤੈਸ਼ੀ ਸਾਥੋਂ ਬੇਵਕਤ ਜੁਦਾ ਹੋ ਗਏ। ਕੌਮ ਨੂੰ ਉਨ੍ਹਾਂ ਦੀ ਬਹੁਤ ਲੋੜ ਸੀ, ਇਸ ਵਾਸਤੇ ਅਜੇ ਉਨ੍ਹਾਂ ਦੇ ਦੇਹ ਤਿਆਗ ਤੋਂ ਜੋ ਕੌਮ ਨੂੰ ਸਦਮਾ ਪਹੁੰਚਿਆ ਹੈ, ਉਹ ਬਰਸਾਂ ਤੱਕ ਨਹੀਂ ਭੁਲੇਗਾ। ਅੰਤ ਵਿਖੇ ਅਸੀਂ ਪੰਥ ਹਿਤੈਸ਼ੀਆਂ ਅਗੇ ਬੇਨਤੀ ਕਰਦੇ ਹਾਂ ਕਿ ਇਹ ਸੰਸਾਰ ਚਲਦੀਆਂ ਸਰਾਂ ਹੈ, ਇਹ ਦਿਨ ਸਭ ਪਰ ਆਉਣੇ ਵਾਲਾ ਹੈ, ਇਸ ਵਾਸਤੇ ਖਬਰਦਾਰ ਹੋਵੋ ਅਤੇ ਪ੍ਰਮਾਤਮਾ ਪ੍ਰਮੇਸ਼ਵਰ ਦੇ ਭਜਨ, ਕੌਮੀ ਸੇਵਾ ਅਤੇ ਆਪਣੇ ਸ਼ੁਭ ਭਾਵ ਵਿਚ ਉੱਨਤੀ ਕਰਨੇ ਲਈ ਤਤਪਰ ਰਹੋ ਅਤੇ ਪੁਰਾਣੇ ਸਿੰਘਾਂ ਦੀ ਤਰ੍ਹਾਂ ਜਤ, ਸਤ, ਹਠ, ਤਪ ਨੂੰ ਧਾਰ ਕੇ ਸ੍ਰੀ ਗੁਰੂ ਮਹਾਰਾਜ ਦੇ ਪਵਿਤ੍ਰ ਜੀਵਨ ਨੂੰ ਹਿਰਦੇ ਵਿਚ ਲਿਆ ਕੇ ਉਨ੍ਹਾਂ ਤੋਂ ਲਾਭ ਉਠਾਓ।

ਅਸੀਂ ਅਕਾਲ ਪੁਰਖ ਦੇ ਅਗੇ ਪ੍ਰਾਰਥਨਾ ਕਰਦੇ ਹਾਂ ਕਿ ਉਹ ਭਾਈ ਦਿੱਤ ਸਿੰਘ ਜੀ ਦੀ ਆਤਮਾ ਨੂੰ ਗੁਰੂ ਮਹਾਰਾਜ ਦੀ ਪੁਰੀ ਵਿਚ ਨਿਵਾਸ ਦੇਵੇ ਅਤੇ ਉਨ੍ਹਾਂ ਦੇ ਸਰਬੰਧੀਆਂ, ਸੁਪਤਨੀ, ਸਪੁਤ੍ਰ ਅਤੇ ਦੋਸਤਾਂ ਨੂੰ ਸ਼ਾਂਤੀ ਪ੍ਰਦਾਨ ਕਰੇ।

## ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵੱਲੋਂ ਸ਼ੋਕ ਮਤਾ

ਭਾਈ ਦਿੱਤ ਸਿੰਘ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੋਢੀਆਂ ਵਿੱਚੋਂ ਸਨ। ਉਨ੍ਹਾਂ ਨੇ ਇਸ ਨੂੰ ਇਕ ਨਰੋਈ ਸੰਸਥਾ ਦਾ ਰੂਪ ਦੇ ਕੇ, ਦੂਰ-ਦੁਰਾਡੇ ਦੀਆਂ ਸਿੰਘ ਸਭਾਵਾਂ ਨੂੰ ਇਸ ਨਾਲ ਜੋੜਿਆ ਸੀ। ਇਹ ਮਤਾ ਇਸ ਸਭਾ ਦੇ ਵਾਈਸ ਪ੍ਰੈਜ਼ੀਡੈਂਟ ਭਾਈ ਜਵਾਹਰ ਸਿੰਘ ਵੱਲੋਂ ਪੇਸ਼ ਕੀਤਾ ਗਿਆ। ਭਾਈ ਮਈਆ ਸਿੰਘ ਨੇ ਇਸ ਦੀ ਤਾਈਦ ਕੀਤੀ। ਮਤਾ ਇਸ ਪ੍ਰਕਾਰ ਸੀ:

ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦਾ ਇਕ ਪਬਲਕ ਜਲਸਾ ਭਾਈ ਦਿੱਤ ਸਿੰਘ ਜੀ ਗਯਾਨੀ ਪ੍ਰੋਫੈਸਰ ਪੰਜਾਬੀ ਔਰੀਅੰਟਲ ਕਾਲਜ, ਮੈਂਬਰ ਸਿੰਘ ਸਭਾ, ਖਾਲਸਾ ਦੀਵਾਨ, ਖਾਲਸਾ ਕਾਲਜ ਕੌਂਸਲ ਅਤੇ ਐਡੀਟਰ ਖਾਲਸਾ ਅਖਬਾਰ ਦੀ ਬੇਵਕਤ ਮ੍ਰਿਤੂ ਪਰ ਬਹੁਤ ਹੀ ਸ਼ੋਕ ਪ੍ਰਗਟ ਕਰਦਾ ਹੈ। ਭਾਈ ਸਾਹਿਬ ਖਾਲਸਾ ਕੌਮ ਦੇ ਹਿਤੈਸ਼ੀ ਅਤੇ ਸੁਸਾਇਟੀਆਂ ਦੇ ਮੁਫੀਦ ਮੈਂਬਰ ਸਨ। ਭਾਈ ਸਾਹਿਬ ਗੁਰਪੁਰ ਨਿਵਾਸੀ ਦੀ ਕਲਮ ਦੇ ਜ਼ੋਰ ਨਾਲ ਖਾਲਸਾ ਧਰਮ ਦਾ ਜੋ ਪ੍ਰਚਾਰ ਹੋਇਆ ਹੈ, ਉਸ ਲਈ ਉਨ੍ਹਾਂ ਦੀ ਇਸ ਭਿਆਨਕ ਮ੍ਰਿਤੂ ਪਰ ਉਨ੍ਹਾਂ ਦੇ ਬੇਗਿਣਤ ਦੋਸਤਾਂ ਨੂੰ ਬਹੁਤ ਹੀ ਖੇਦ ਪ੍ਰਾਪਤ ਹੋਇਆ ਹੈ। ਖਾਸ ਕਰਕੇ ਉਨ੍ਹਾਂ ਦੀ ਮਾਤਾ, ਪਿਤਾ, ਸੁਪਤਨੀ ਅਤੇ ਸਪੁੱਤ੍ਰ ਨੂੰ ਬਹੁਤ ਹੀ ਰੰਜ ਅਤੇ ਸ਼ੋਕ ਹੋਇਆ ਹੈ, ਉਨ੍ਹਾਂ ਦੇ ਇਸ ਬਿਪਤ ਕਾਲ ਵਿਚ ਇਹ ਜਲਸਾ ਸੱਚੇ ਦਿਲ ਤੋਂ ਹਮਦਰਦੀ ਪ੍ਰਗਟ ਕਰਦਾ ਹੈ ਅਤੇ ਵੱਡੀ ਅਧੀਨਗੀ ਨਾਲ ਪ੍ਰਾਰਥਨਾ ਕਰਦਾ ਹੈ ਕਿ ਖਾਲਸਾ ਦੀਵਾਨ ਲਾਹੌਰ ਭਾਈ ਸਾਹਿਬ ਦੀ ਯਾਦਗਾਰ ਵਾਸਤੇ ਮੁਨਾਸਬ ਪ੍ਰਬੰਧ ਕਰੇ ਅਤੇ ਇਹ ਭੀ ਤਜਵੀਜ਼ ਕਰਦਾ ਹੈ ਕਿ ਇਸ ਤਜਵੀਜ਼ ਦੀ ਇਕ ਨਕਲ ਭਾਈ ਬਲਦੇਵ ਸਿੰਘ ਜੀ ਸਪੁੱਤ੍ਰ ਭਾਈ ਸਾਹਿਬ ਦੇ ਪਾਸ ਭੇਜੀ ਜਾਵੇ।[80]

[ਇਸ ਮਤੇ ਵਿਚ ਭਾਈ ਸਾਹਿਬ ਦੇ ਮਾਤਾ ਜੀ ਅਤੇ ਪਿਤਾ ਜੀ ਦਾ ਭੀ ਜ਼ਿਕਰ ਹੈ। ਕੀ ਉਹ ਉਸ ਸਮੇਂ ਜਿਊਂਦੇ ਸਨ ? ਜੇ ਸਨ ਤਾਂ ਕਿਥੇ ਸਨ ? ਇਸ ਬਾਰੇ ਹੋਰ ਕਿਸੇ ਵੀ ਥਾਂ ਪੜ੍ਹਨ ਨੂੰ ਨਹੀਂ ਮਿਲਿਆ।]

## *ਖ਼ਾਲਸਾ ਅਖ਼ਬਾਰ, ਲਾਹੌਰ ਦੀਆਂ ਨਜ਼ਰਾਂ ਵਿਚ ਭਾਈ ਦਿੱਤ ਸਿੰਘ*

[ਇਸ ਅਖ਼ਬਾਰ ਦੇ 13 ਸਤੰਬਰ ਦੇ ਅੰਕ ਵਿਚ ਭਾਈ ਸਾਹਿਬ ਬਾਰੇ ਜੋ ਜਾਣਕਾਰੀ ਦਿੱਤੀ ਗਈ, ਉਸ ਵਿਚ ਉਨ੍ਹਾਂ ਦੇ ਜੀਵਨ, ਕਰਨੀ, ਰਚਨਾਵਾਂ, ਬਿਮਾਰੀ ਅਤੇ ਅੰਤਲੇ ਸਮੇਂ ਦਾ ਹਾਲ, ਦੁਖ ਦਾ ਪ੍ਰਗਟਾਵਾ ਅਤੇ ਸ਼ਰਧਾਂਜਲੀ ਵੇਰਵੇ ਸ਼ਾਮਲ ਹਨ। ਕਹਿਣ ਦੀ ਲੋੜ ਨਹੀਂ ਕਿ ਇਹ ਸਾਰੀ ਜਾਣਕਾਰੀ ਸੰਪਾਦਕ ਭਾਈ ਮਈਆ ਸਿੰਘ ਵੱਲੋਂ ਦਿੱਤੀ ਹੋਣ ਕਾਰਨ ਭਰੋਸੇ ਵਾਲੀ ਹੈ। ਇਥੇ ਅਸੀਂ ਇਸ ਵਿੱਚੋਂ ਕੁਝ ਅੰਸ਼ ਹੇਠਾਂ ਦੇ ਰਹੇ ਹਾਂ।]

...ਅਸੀਂ ਥੋੜਾ ਸਾ ਹਾਲ ਉਨ੍ਹਾਂ ਦੀ ਜ਼ਿੰਦਗੀ ਦਾ ਜਦ ਤੋਂ ਓਹ ਦੇਸ ਦੀ ਉੱਨਤੀ ਦੇ ਕੰਮ ਕਰਨੇ ਲੱਗੇ ਸਨ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ। ਇਸ ਤੋਂ ਪਹਿਲਾ ਹਾਲ ਉਨ੍ਹਾਂ ਨੇ ਖ਼ੁਦ 'ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ' ਨਾਮੀ ਪੁਸਤਕ ਵਿਚ ਆਪਨੀ ਹੱਥੀਂ ਲਿਖਿਆ ਸੀ ਜਿਸ ਨੂੰ ਪਾਠਕ ਪੜ੍ਹ ਸਕਦੇ ਹਨ॥

ਸਭ ਤੋਂ ਪਹਿਲੇ ਭਾਈ ਦਿੱਤ ਸਿੰਘ ਜੀ, ਜਦ ਓਹ ਅਜੇ ਫਕੀਰੀ ਦੀ ਹਾਲਤ ਵਿਚ ਸਨ ਤਦ ਉਹ ਚੱਠਿਆਂ ਵਾਲੇ ਨੱਗਰ ਤੋਂ ਲਾਹੌਰ ਆ ਕੇ ਭਾਈ ਜਵਾਹਿਰ ਸਿੰਘ ਜੀ ਨੂੰ ਮਿਲਦੇ ਹੁੰਦੇ ਸਨ ਅਤੇ ਧਰਮ ਚਰਚਾ ਬਹੁਤ ਕਰਦੇ ਹੁੰਦੇ ਸਨ। ਕਈ ਵਾਰੀ ਮਿਲਨ ਕਰਕੇ ਆਪਸ ਦੇ ਵਿਚਾਰ ਨਾਲ ਭਾਈ ਜਵਾਹਿਰ ਸਿੰਘ ਜੀ ਨੇ ਉਨ੍ਹਾਂ ਨੂੰ ਉਤਸਾਹ ਦਿੱਤਾ ਕਿ ਆਪ ਹੁਨ ਇਸ ਅਵਸਥਾ ਨੂੰ ਤਯਾਗ ਦੇਵੋ ਜਿਸ ਨੂੰ ਉਨ੍ਹਾਂ ਨੇ ਅੰਗੀਕਾਰ ਕੀਤਾ ਅਤੇ ਉਨ੍ਹਾਂ ਦੀ ਸਹਾਇਤਾ ਨਾਲ ਔਰੀਅੰਟਲ ਕਾਲਜ ਵਿਚ ਦਾਖਲ ਹੋ ਕੇ 'ਗਯਾਨੀ' ਦਾ ਇਮਤਹਾਨ ਪਾਸ ਕੀਤਾ। ਫਿਰ ਔਰੀਅੰਟਲ ਕਾਲਜ ਵਿਚ ਹੀ ਸਰ ਅਤ੍ਰ ਸਿੰਘ ਸਾਹਿਬ ਗੁਰਪੁਰ ਨਿਵਾਸੀ ਦੀ ਸਹਾਇਤਾ ਨਾਲ ਮੁਲਾਜ਼ਮ ਹੋ ਗਏ। ਕੁਛ ਚਿਰ ਪਿੱਛੋਂ ਸੁਆਮੀ ਦਯਾ ਨੰਦ ਸੁਰਸ੍ਵਤੀ ਨਾਲ ਇਨ੍ਹਾਂ ਨੇ ਧਰਮ ਚਰਚਾ ਕੀਤੀ ਜਿਸ ਦਾ ਹਾਲ 'ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ' ਵਿਚ ਜੋ ਖ਼ੁਦ ਉਨ੍ਹਾਂ ਨੇ ਲਿਖਿਆ ਹੈ ਦਰਜ ਹੈ। ਫਿਰ ਸੁਆਮੀ ਦੇ ਪੰਜਾਬ ਤੋਂ ਜਾਨੇ ਦੇ ਪਿੱਛੋਂ ਭਾਈ ਦਿੱਤ ਸਿੰਘ ਜੀ ਆਰੀਆ ਸਮਾਜ ਵਿਚ ਉਪਦੇਸ਼ ਅਤੇ ਵਿੱਖਯਾਨ ਦੇਂਦੇ ਰਹੇ॥

---

80. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨਾ 62.

ਭਾਈ ਗੁਰਮੁਖ ਸਿੰਘ ਜੀ ਭੀ ਔਰੀਅੰਟਲ ਕਾਲਜ ਵਿਚ ਪ੍ਰੋਫ਼ੈਸਰ ਸਨ ਅਤੇ ਇਕ ਹੀ ਕਮਰੇ ਵਿਚ ਦੋਵੇਂ ਪੜ੍ਹਾਉਂਦੇ ਸਨ ਜਿਸ ਤੇ ਉਨ੍ਹਾਂ ਨੇ ਭਾਈ ਦਿੱਤ ਸਿੰਘ ਜੀ ਨੂੰ ਖਾਲਸਾ ਕੌਮ ਦੀ ਹਾਲਤ ਦਾ ਨਕਸ਼ਾ ਖਿੱਚ ਕੇ ਅਜਿਹਿਆਂ ਵਿਖਾਲਿਆ ਅਤੇ ਰੋਜ਼ ੨ ਦੇ ਉਪਦੇਸ਼ ਦਾ ਇਹ ਫਲ ਹੋਇਆ ਕਿ ਓਹ ਆਰੀਯਾ ਸਮਾਜ ਵੱਲੋਂ ਹਟ ਕੇ ਸਿੰਘ ਸਭਾ ਵਿਚ ਕੰਮ ਕਰਨ ਲਗ ਪਏ॥

ਇਤਨੇ ਅਰਸੇ ਵਿਚ ਭਾਈ ਗੁਰਮੁਖ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਵਿਚ ਖਾਲਸਾ ਦੀਵਾਨ ਬਨਾਉਣ ਦਾ ਆਰੰਭ ਕੀਤਾ ਪਰੰਤੂ ਉਸ ਵਿਚ ਕਈ ਤਰ੍ਹਾਂ ਦੇ ਖਯਾਲ ਵਾਲੇ ਮਹਾਤਮਾ ਸਨ ਜਿਸ ਕਰਕੇ ਨਿਫਾਕ ਹੋ ਕੇ ਦੋ ਧੜੇ ਹੋ ਗਏ। ਇਨ੍ਹਾਂ ਨੇ ਅਪਨਾ ਖਾਲਸਾ ਦੀਵਾਨ ਅਲਗ ਕਰ ਲਿਆ। ਪਸਚਾਤ ਸਭ ਮਿਤ੍ਰਾਂ ਨੇ ਸਲਾਹ ਕਰਕੇ 'ਖਾਲਸਾ ਪ੍ਰੇਸ' ਖੋਲ੍ਹਨ ਦੀ ਤਯਾਰੀ ਕੀਤੀ। ਇਸ ਕੰਮ ਵਿਚ ਕੰਵਰ ਬਿਕਰਮਾ ਸਿੰਘ ਜੀ ਆਹਲੂਵਾਲੀਏ ਸੀ.ਐਸ.ਆਈ. ਰਈਸ ਆਜ਼ਮ ਜਾਲੰਧਰ ਨੇ ਵੱਡੀ ਉਦਾਰਤਾ ਨਾਲ ਮਦਦ ਦਿੱਤੀ ਅਰਥਾਤ ਇਕ 'ਖਾਲਸਾ ਅਖਬਾਰ' ਗੁਰਮੁਖੀ ਦਾ ਅਤੇ ਦੂਜਾ 'ਖਾਲਸਾ ਗੈਜ਼ਟ' ਉਰਦੂ ਦਾ ਉਨ੍ਹਾਂ ਦੀ ਸਹਾਇਤਾ ਨਾਲ ਨਿਕਲਿਆ ਜਿਨ੍ਹਾਂ ਨੇ ਕੌਮ ਦੇ ਸੁਧਾਰ ਲਈ ਸੰ: ੧੯੯੫ ਤੋਂ ਲੈ ਕੇ ਸੰ: ੧੯੯੭ ਤਕ ਬਹੁਤ ਹੀ ਪ੍ਰਚਾਰ ਕੀਤਾ।

ਇਤਨੇ ਵਿਚ ਭਾਈ ਗੁਰਮੁਖ ਸਿੰਘ ਜੀ ਨੇ ਇਕ ਰਸਾਲਾ ਛਾਪਿਆ ਜੋ ਮੂਰਤੀ ਪੂਜਾ ਦੇ ਬਰਖਲਾਫ ਸੀ ਜਿਸ ਪਰ ਇਨ੍ਹਾਂ ਨੂੰ ਇਨ੍ਹਾਂ ਦੇ ਮੁਖਾਲਫ (ਮੁਖਾਲਿਫ਼ਾਂ) ਨੇ ਪੰਥ ਵਿੱਚੋਂ ਖਾਰਜ ਕਰਨ ਦਾ ਫਤਵਾ ਦੇ ਦਿੱਤਾ। ਇਸ ਕਾਰਰਵਾਈ ਨੂੰ ਨਾ ਮੁਨਾਸਬ ਸਮਝ ਕੇ ਭਾਈ ਦਿੱਤ ਜੀ ਨੇ ਖਾਲਸਾ ਅਖਬਾਰ ਵਿਚ ਭਾਈ ਗੁਰਮੁਖ ਸਿੰਘ ਜੀ ਦੀ ਤਾਈਦ ਵਿਚ ਪੁਰ ਜੋਸ਼ ਮਜ਼ਮੂਨ ਕੱਢੇ ਅਤੇ ਇਕ 'ਸੁਪਨ ਨਾਟਕ' ਨਾਮੇਂ ਨਾਟਕ ਛਾਪਿਆ ਜਿਸ ਪਰ ਮੁਕਦਮਾ ਹੋਇਆ ਜੋ ਡੇਢ ਬਰਸ ਤਕ ਰਿਹਿਆ, ਪਹਿਲੀ ਅਦਾਲਤ ਵਿੱਚੇ ਇਨ੍ਹਾਂ ਪਰ ੫੧ ਰੁਪੱਯੇ ਜੁਰਮਾਨਾ ਹੋਏ ਪ੍ਰੰਤੂ ਸੈਸ਼ਨ ਕੋਰਟ ਤੋਂ ਸਾਫ ਬਰੀ ਹੋ ਗਏ।

ਇਸ ਬਿਪਤਾ ਦੇ ਸਮਜ ਕਈ ਸੱਜਨ ਸਾਥ ਛੱਡ ਕੇ ਜੁਦਾ ਹੋ ਗਏ ਪ੍ਰੰਤੂ ਧੰਨ (ਧਨ) ਦੇ ਨਾ ਹੋਨ ਕਰਕੇ ਅਖਬਾਰ ਅਤੇ ਪ੍ਰੈਸ ਬਿਲਕੁਲ ਬੰਦ ਹੋ ਗਏ ਅਤੇ ਸੱਜਨ ਵੀ ਅਸੱਜਨ ਹੋ ਕੇ ਦੁਖ ਦੇਣ ਲੱਗੇ, ਵਿਰਲੇ ੨ ਇਨ੍ਹਾਂ ਦੇ ਸਾਥੀ ਰਹਿ ਗਏ। ਸ੍ਰੀ ਯੁਤ ਸਰਦਾਰ ਸਰ ਅਤ੍ਰ ਸਿੰਘ ਸਾਹਿਬ ਕੇ.ਸੀ.ਆਈ. ਨੇ ਇਸ ਮੁਕਦਮੇ ਵਿਚ ਬਹੁਤ ਰੁਪਯੇ ਦੀ ਮਦਦ ਦੇ ਕੇ ਨਿਹਾਲ ਕੀਤਾ॥

ਇਸੇ ਤਰ੍ਹਾਂ ਕੰਮ ਕਰਦਿਆਂ ਹੋਇਆਂ ਭਾਈ ਗੁਰਮੁਖ ਸਿੰਘ ਜੀ ਨੂੰ ਖਾਲਸਾ ਪ੍ਰੇਸ ਵੱਲ ਧਯਾਨ ਆਇਆ ਜਿਸ ਪਰ ਉਨ੍ਹਾਂ ਨੇ ਰਯਾਸਤ ਨਾਭਾ ਤੋਂ ਰੁਪਯਾ ਲਿਆਂਦਾ, ਕੁਛ ਚਿਰ ਮਗਰੋਂ ਖਾਲਸਾ ਅਖਬਾਰ ਜਾਰੀ ਕੀਤੀ ਜਿਸ ਦੇ ਐਡੀਟਰ ਭਾਈ ਦਿੱਤ ਸਿੰਘ ਸਾਹਿਬ ਹੀ ਹੋਏ ਅਤੇ ਦੋ ਸਾਲ ਮਗਰੋਂ ਖਾਲਸਾ ਪ੍ਰੇਸ ਖੋਲ੍ਹਿਆ ਅਰਥਾਤ ੧ ਮਈ ਸੰ: ੧੯੯੩ ਤੋਂ ਅਖਬਾਰ ਜਾਰੀ ਹੋਈ ਅਤੇ ਮਈ ੧੯੯੫ ਤੋਂ ਪ੍ਰੇਸ ਦਾ ਆਰੰਭ ਹੋਇਆ। ਇਸ ਅਖਬਾਰ ਅਤੇ ਪ੍ਰੇਸ ਨੇ ਜੋ ੨ ਲਾਭ ਪੰਥ ਨੂੰ ਪਹੁੰਚਾਏ ਹਨ ਉਨ੍ਹਾਂ ਨੂੰ ਪੰਥ ਖੁਦ ਜਾਨਦਾ ਹੈ। ਭਾਈ ਸਾਹਿਬ ਲਗਾਤਾਰ ੮ ਸਾਲ ਇਸ ਅਖਬਾਰ ਦੇ ਐਡੀਟਰ ਰਹੇ ਅਤੇ ਨਵੇਂ ੨ ਮਜ਼ਮੂਨ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਰਹੇ ਹਨ।

ਉਨ੍ਹਾਂ ਦੀ ਕਵਿਤਾ ਬਹੁਤ ਹੀ ਰਸੀਲੀ, ਸਾਦਾ ਅਤੇ ਸੁਖਾਲੀ ਸੀ। ਸਾਡੇ ਵੱਡੇ ੨ ਗਯਾਨੀ ਅਤੇ ਕਵੀਸ਼ਰ ਜੋ ਗਰੰਥ ਰਚਦੇ ਹਨ ਸੋ ਬਹੁਤ ਹੀ ਕਠਨ ਕਵਿਤਾ ਵਿਚ ਰਚਦੇ ਹਨ ਜਿਨ੍ਹਾਂ ਦੇ ਅਰਥ ਸਮਝਨ ਲੱਗਿਆਂ ਇਕ ਹੋਰ ਗਯਾਨੀ ਯਾ ਪੰਡਤ ਦੀ ਜ਼ਰੂਰਤ ਪੈਂਦੀ ਹੈ ਪਰ ਇਨ੍ਹਾਂ ਦੀ ਕਵਿਤਾ ਇਸ ਕਿਸਮ ਦੀ ਹੈ ਕਿ ਅਨਜਾਨ ਆਦਮੀ ਭੀ ਸਮਝ ਸਕਦਾ ਹੈ ਅਤੇ ਉਸ ਤੋਂ ਲਾਭ ਉਠਾ ਸਕਦਾ ਹੈ।

> ਉਨ੍ਹਾਂ ਨੇ ਪਿਛਲੇ ਅੱਠ ਸਾਲ ਦੇ ਅਰਸੇ ਵਿਚ ਬਹੁਤ ਸਾਰੇ ਪੁਸਤਕ ਬਨਾਏ ਹਨ ਜਿਹਾ ਕਿ ਨਾਨਕ ਪ੍ਰਬੋਧ, ਰਾਜ ਪ੍ਰਬੋਧ, ਸੁਲਤਾਨ ਪੁਆੜਾ, ਭਾਰਤ ਮੰਗਲ, ਕਲਗੀਧਰ ਉਪਕਾਰ, ਅੰਮ੍ਰਿਤ ਵਧਾਈ, ਦੁਰਗਾ ਪ੍ਰਬੋਧ, ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ, ਸਿੰਘਨੀਆਂ ਦੇ ਸਿਦਕ, ਤਾਰਾ ਸਿੰਘ ਵਾਂਈਏ ਦੀ ਸ਼ਹੀਦੀ, ਸਿੱਖ ਬੱਚੇ ਦੀ ਸ਼ਹੀਦੀ, ਗੁਰੂ ਅਰਜਨ ਚਰਿਤ੍ਰ, ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਡਰਪੋਕ ਸਿੰਘ, ਸਬੇਗ ਸਿੰਘ ਦੀ ਸ਼ਹੀਦੀ, ਮਤਾਬ ਸਿੰਘ ਦੀ ਬਹਾਦਰੀ, ਭਾਈ ਤਾਰੂ ਸਿੰਘ ਦੀ ਸ਼ਹੀਦੀ, ਧਰਮ ਦਰਪਨ, ਬੋਤਾ ਸਿੰਘ ਦੀ ਸ਼ਹੀਦੀ। ਉਨ੍ਹਾਂ ਦਾ ਇਰਾਦਾ ਸੀ ਕਿ ਤਿੰਨ ਚਾਰ ਹੋਰ ਵੱਡੇ ੨ ਪੁਸਤਕ ਤਯਾਰ ਕੀਤੇ ਜਾਨ ਚੁਨਾਚਿ ਉਨ੍ਹਾਂ ਨੇ ਉਨ੍ਹਾਂ ਵਾਸਤੇ ਮਸਾਲ੍ਹਾ ਭੀ ਅਕੱਠਾ ਕਰ ਲਿਆ ਸੀ।
>
> ਸਿਵਾਏ ਅਖਬਾਰ ਅਰ ਪੁਸਤਕ ਲਿਖਨ ਤੋਂ ਭਾਈ ਸਾਹਿਬ ਵਿਖਜਾਨ ਭੀ ਦਿਆ ਕਰਦੇ ਸਨ। ਉਨ੍ਹਾਂ ਦੇ ਵਖਜਾਨਾਂ ਵਿਚ ਕਟਾਕਸ਼ ਅਜਿਹੇ ਹੁੰਦੇ ਸਨ ਕਿ ਤਮਾਮ ਸਰੋਤਾ ਗਨਾਂ ਨੂੰ ਅਨੰਦ ਕਰ ਦੇਂਦੇ ਸਨ। ਉਨ੍ਹਾਂ ਦੇ ਉਦਮ ਨਾਲ ਗੁਰਮ੍ਰਯਾਦਾ ਦਾ ਪ੍ਰਚਾਰ ਅਤੇ ਪੰਜਾਬੀ ਭਾਖਾ ਨੂੰ ਬਹੁਤ ਲਾਭ ਪਹੁੰਚਿਆ।...

ਉਪਰੋਕਤ ਅੰਕ ਵਿਚ ਹੀ ਅੱਗੇ ਜਾ ਕੇ ਭਾਈ ਦਿੱਤ ਸਿੰਘ ਦੀਆਂ ਅਹੁਦੇਦਾਰੀਆਂ ਤੇ ਜ਼ਿੰਮੇਵਾਰੀਆਂ ਬਾਰੇ ਲਿਖਿਆ ਗਿਆ ਹੈ:

> ਭਾਈ ਸਾਹਿਬ ਖਾਲਸਾ ਕਾਲਜ ਕੌਂਸਲ, ਖਾਲਸਾ ਦੀਵਾਨ, ਖਾਲਸਾ ਪ੍ਰੇਸ ਕਮੇਟੀ, ਅਤੇ ਸਿੰਘ ਸਭਾ ਲਾਹੌਰ ਦੇ ਮਿੰਬਰ ਅਤੇ ਔਰੀਅੰਟਲ ਕਾਲਜ ਲਾਹੌਰ ਵਿਖੇ ਪੰਜਾਬੀ ਜ਼ਬਾਨ ਦੇ ਪ੍ਰੋਫੈਸਰ ਸਨ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ ਇਸ ਵਿਸ਼ੇਸ਼ ਅੰਕ ਵਿਚ ਹੋਰ ਜਾਣਕਾਰੀ ਤੋਂ ਇਲਾਵਾ ਇਹ ਅਨੁਮਾਨ ਵੀ ਦਿੱਤਾ ਗਿਆ ਹੈ:

> ਪ੍ਰੰਤੂ ਸ਼ੋਕ ਦੀ ਬਾਤ ਹੈ ਕਿ ਅਜਿਹੇ ਕਵੀ, ਵਿਦ੍ਵਾਨ ਅਤੇ ਕੌਮ ਹਿਤੈਸ਼ੀ ਸਾਥੋਂ ਬੇਵਕਤ ਜੁਦਾ ਹੋ ਗਏ। ਕੌਮ ਨੂੰ ਉਨ੍ਹਾਂ ਦੀ ਬਹੁਤ ਹੀ ਲੋੜ ਸੀ ਇਸ ਵਾਸਤੇ ਅਜੇ ਉਨ੍ਹਾਂ ਦੇ ਦੇਹ ਤਯਾਗ ਤੋਂ ਜੋ ਕੌਮ ਨੂੰ ਸਦਮਾ ਪਹੁੰਚਿਆ ਹੈ ਓਹ ਬਹੁਤ ਬਰਸਾਂ ਤਕ ਨਹੀਂ ਭੁਲੇਗਾ॥

ਭਾਈ ਸਾਹਿਬ ਦੀ ਮ੍ਰਿਤੂ ਉੱਤੇ ਸ਼ੋਕ ਪ੍ਰਗਟਾਉਂਦੇ ਅਨੇਕਾਂ ਸਮਾਚਾਰ *ਖ਼ਾਲਸਾ ਅਖ਼ਬਾਰ*, ਲਾਹੌਰ ਅਤੇ *ਖ਼ਾਲਸਾ ਸਮਾਚਾਰ*, ਅੰਮ੍ਰਿਤਸਰ ਦੇ ਪੰਨਿਆਂ ਉੱਤੇ ਕਈ ਅੰਕਾਂ ਵਿਚ ਛਪੇ ਸਨ। ਇਨ੍ਹਾਂ ਵਿੱਚੋਂ ਚੋਣਵੇਂ ਸੁਨੇਹੇ ਤੇ ਸਮਾਚਾਰ ਅਸੀਂ ਅੱਗੇ ਦਿੰਦੇ ਹਾਂ।

ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਦੇ ਸਮਾਚਾਰ ਤੋਂ ਪਾਠਕਾਂ ਅਤੇ ਉਨ੍ਹਾਂ ਦੀ ਕਰਨੀ ਕਰਕੇ ਉਨ੍ਹਾਂ ਪ੍ਰਤੀ ਸਤਿਕਾਰ ਅਤੇ ਪਿਆਰ ਰੱਖਣ ਵਾਲਿਆਂ ਨੂੰ ਗੰਭੀਰ ਸਦਮਾ ਪਹੁੰਚਿਆ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 4 ਅਕਤੂਬਰ, 1901 ਦੇ ਅੰਕ ਵਿਚ 'ਮਿਸਟਰ ਮੈਕਾਲਫ਼' ਦਾ ਸ਼ੋਕ ਸੁਨੇਹਾ ਛਪਿਆ:

> ਮੈਨੂੰ, ਉਨ੍ਹਾਂ ਸਭ ਲੋਗਾਂ ਵਾਗੂੰ, ਜੋ ਸਿੱਖਾਂ ਅਤੇ ਸਿੱਖ ਧਰਮ ਦੀ ਬਿਹਤ੍ਰੀ ਵਾਸਤੇ ਹਮਦਰਦੀ ਰੱਖਦੇ ਹਨ, ਭਾਈ ਦਿੱਤ ਸਿੰਘ ਜੀ ਦੀ ਅਕਾਲ ਮ੍ਰਿਤੂ ਨੂੰ ਸੁਨ ਕੇ ਬਹੁਤ ਹੀ ਦੁਖ ਹੋਇਆ ਹੈ...।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 13 ਸਤੰਬਰ, 1901, ਅੰਕ 20 ਵਿਚ ਮਾਸਟਰ ਢੇਰਾ ਸਿੰਘ ਰਾਵਲਪਿੰਡੀ ਦੀ ਕਵਿਤਾ ਪੂਰੇ ਪੰਨੇ 'ਤੇ ਛਪੀ। ਇਸ ਦੀਆਂ ਕੁਝ ਆਰੰਭਕ ਸਤਰਾਂ ਇਥੇ ਦਿੱਤੀਆਂ ਜਾਂਦੀਆਂ ਹਨ:

ਗਰਕੀ ! ਸ਼ੋਕ ! ਅੰਧੇਰ ! ਤੁਫ ! ਤ੍ਰਾਹੇ ! ਹਾਇ ! ਤੂਫਾਨ !!
ਮਰਨ ਜੋਗੇ ਨਾ ਮਰੇ ਮਰ ਗਏ ਚਤਰ ਸੁਜਾਨ ॥
ਸ਼ੋਕ ਭਰੀ ਅਤ ਵਾਰਤਾ ਲਿਖੋ ਕਲਮ ਜਲ ਜਾਇ ॥
ਕਾਗਜ਼ ਕਲਮ ਸੰਯੁਕਤ ਅਰ ਪ੍ਰੇਸ ਨ ਬਚਣਾ ਪਾਇ ॥

ਦਵੈਯਾ ਛੰਦ

ਕਲਮ ਝਿਜਕਦੀ ਹੈ ਜੀਅ ਕੰਬਦਾ, ਡਲ ਡਲ ਅਥਰੂ ਆਵਨ ॥
ਤਲ ਪਰ ਖੜੇ ਰੌਂਗਟੇ ਹੋਂਦੇ, ਨੈਨਨ ਲਹੂ ਬਹਾਵਨ ॥
ਹਰ ਇਕ ਸਭਾ ਕਮੇਟੀ ਅੰਦਰ, ਸ਼ੋਕ ਸ਼ੋਕ ਹਨ ਕਰਦੇ ॥
ਵਿਚ ਦੀਵਾਨ ਸੁਸਾਇਟੀਆਂ ਦੇ, ਹਾਇ ਹਾਹਿ ਹੈਂ ਕਰਦੇ ॥
ਕਿਆ ਕਹਿਰ ਕਿਆ ਗਰਕੀ ਪੈ ਗਈ, ਜੋ ਕੋਈ ਨਜ਼ਰੀ ਪੈਂਦਾ ॥
ਅਥਰੂ ਪੂੰਜੇ ਮਾਰੇ ਢਾਹੀਂ, ਕਹਿਰ ਕਹਿਰ ਹੈ ਕਹਿੰਦਾ ॥
ਜਗ੍ਹਾ ਜਗ੍ਹਾ ਪਰ ਜਲਸੇ ਹੁੰਦੇ, ਤੁਫ ਤੁਫ ਕਰਦੇ ਸਾਰੇ ॥
ਲੁੱਟੇ ਪੁੱਟੇ ਗਏ ਪੈ ਗਈ ਗਰਕੀ, ਗਏ ਆਜ ਹਮ ਮਾਰੇ ॥
ਠੰਡੇ ਸਾਸ ਸਭੇ ਪਏ ਭਰਦੇ, ਜਿਗਰੋਂ ਕੱਢਨ ਆਹੀਂ ॥
ਹੈ ਕੀ ਹੋਇਆ ਕੌਣ ਹੈ ਮੋਇਆ, ਦਸੋ ਦਸੋ ਮੋਹ ਤਾਈਂ ॥
ਸਾਰੇ ਜਗ ਮੇਂ ਹਾ ਹਾ ਕਾਰ ਹੈ, ਕਿਆ ਹੈ ਯਾਰੋ ਹੋਇਆ ॥
ਗਲੀ ਗਲੀ ਵਿਚ ਜ਼ਿਕਰ ਇਹ ਕਿਸਦਾ, ਕੌਣ ਆਜ ਹੈ ਮੋਇਆ ॥
ਅਹੋ ਬੇਖਬਰ ਨਹੀਂ ਤੂ ਜਾਣੇ, ਓਹ ਕਵਰਾਜ ਗਿਆਨੀ ॥
ਸੁਘੜ ਸੁਜਾਨ ਗੁਰੂ ਦਾ ਪਿਆਰਾ, ਕਵੀਅਨ ਮੈਂ ਲਾਸਾਨੀ ॥
ਭਾਈ ਦਿੱਤ ਸਿੰਘ ਢਾਲ ਧਰਮ ਦੀ, ਕਰ ਗਏ ਕੂਚ ਜਹਾਨੋਂ ॥
ਐਸਾ ਕੌਣ ਮਾਇ ਸੁਤ ਜਣਸੀ, ਸਿੰਘ ਸੂਰਾ ਵਿਦਵਾਨੋਂ ॥...

ਭਾਈ ਸੋਹਣ ਸਿੰਘ, ਸਕੱਤਰ, ਸਭਾ ਗੁਜਰਖਾਂ ਨੇ ਲਿਖਿਆ :

23 ਭਾਦਰੋਂ ਨੂੰ ਭਾਈ ਦਿੱਤ ਸਿੰਘ ਜੀ ਗਯਾਨੀ ਦੇ ਚਲਾਣੇ ਦੀ ਖਬਰ ਬਿਜਲੀ ਵਾਂਗ ਕਲੇਜੇ ਤੇ ਪਈ। ਭਾਈ ਸਾਹਿਬ ਜੀ ਦੀ ਕਲਮ ਦੀ ਦੌੜ ਤੇ ਅਨਮਤੀਆਂ ਦੇ ਖਾਲਸਾ ਧਰਮ ਲਈ ਤਰਕਾਂ ਵਾਲੇ ਖਯਾਲਾਂ ਵਾਸਤੇ ਖਾਲਸਾ ਦੀ ਤਲਵਾਰ ਦੇ ਤੁਲਵੇਂ ਹੱਥੀਂ ਤੇ ਕੋਈ ਘੱਟ ਨਹੀਂ ਸੀ, ਆਪ ਦੀ ਕਲਮ ਦਾ ਪੰਥ ਦੇ ਦੋਖੀਆਂ ਦੇ ਦੂਸ਼ਨਾ ਭਰੇ ਲੇਖਾਂ ਦਾ ਵਡੀ ਹਲੀਮੀ ਤੇ ਮਿਠਤ ਨਾਲ ਉਤਰ ਦੇਣਾ ਸੰਸਾਰ ਵਿਚ ਆਪ ਦੀ ਸਚੀ ਸੇਵਾ ਸਦਾ ਲਈ ਅਟਲ ਛੱਡ ਗਿਆ ਹੈ ਅਤੇ ਪੰਥ ਦੇ ਨੌਜਵਾਨ ਤੇ ਪਨੀਗੀ ਨੂੰ ਪੰਥ ਦੀ ਸੇਵਾ ਦਾ ਵਲ ਦਸਣ ਲਈ ਵਡਾ ਭਾਰਾ ਨਮੂਨਾ ਹੈ।

*(ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 25 ਸਤੰਬਰ, 1901)*

ਇਵੇਂ ਹੀ ਭਾਈ ਰਾਮ ਰਖਾ ਸਿੰਘ ਜੀ, ਸਕੱਤਰ ਪਿੰਡੀ ਨੇ ਲਿਖਿਆ :

...ਸੰਤ ਜ੍ਵਾਲਾ ਸਿੰਘ ਵਿਰਕਤ ਨੇ ਭਾਈ ਸਾਹਿਬ ਦੇ ਜੀਵਨ ਪਰ ਕੁਝ ਕਥਨ ਕਰਕੇ ਦੱਸਿਆ ਕਿ ਭਾਈ ਸਾਹਿਬ ਨੇ ਪੰਥ ਉਨਤੀ ਲਈ ਕੀ ਕੀ ਕਸ਼ਟ ਝਾਗ ਕੇ ਅਰ ਆਪਣੇ ਸਰੀਰ ਤਕ ਦਾ ਬੀ ਧਿਆਨ ਨ ਕਰਕੇ ਸਿਰੋਂ ਪਰੇ ਕੰਮ ਕੀਤੇ ਹਨ। ਆਪ ਦੀ ਕਵਿਤਾ ਅਰ ਉਕਤੀ ਯੁਕਤੀ ਤੇ ਰਚਨਾ ਐਸੀ ਪੁਰਜੋਸ਼ ਅਰ ਸੁਗਮ ਸੀ ਜਿਸ ਦੇ ਬ੍ਰਾਬਰ ਪੰਜਾਬੀ ਵਿਚ ਅਜ ਤਕ ਕਿਸੀ ਕਵੀਸ਼ਰ ਨੇ ਕਵਿਤਾ ਨਹੀਂ ਸੀ ਕੀਤੀ।

*(ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 25 ਸਤੰਬਰ, 1901)*

*ਖ਼ਾਲਸਾ ਸਮਾਚਾਰ* ਦੇ ਅੰਕ 11 ਸਤੰਬਰ, 1901 ਵਿਚ 'ਗੁਰਮਤ ਕੰਨਯਾ ਪਾਠਸ਼ਾਲਾ ਖਾਲਸਾ ਇਸਤਰੀ ਧਰਮ ਪ੍ਰਚਾਰਕ ਸਭਾ ਅੰਮ੍ਰਿਤਸਰ' ਦੀ ਇਕ ਬੀਬੀ ਈਸਰ ਕੌਰ ਦਾ ਇਹ ਪੱਤਰ ਛਪਿਆ :

...ਧਰਮ ਭਾਈ ਦਿੱਤ ਸਿੰਘ ਜੀ ਗਯਾਨੀ ਕੇ ਦੇਹ ਅਰੋਗ ਕੇ ਲੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਭੋਗ ਰਖਿਆ ਸੀ ਪਰੰਤੂ ਸ਼ੋਕ ਭਾਈ ਸਾਹਿਬ ਜੀ ਭੋਗ ਤੋਂ ੧ ਦਿਨ ਪਹਿਲੇ ਅਸਵਾਰਾ ਕਰ ਗਏ। ਸੋ ਓਹੀ ਭੋਗ ਭਾਈ ਜੀ ਦੇ ਪ੍ਰਲੋਕ ਦੀ ਸਹਾਇਤਾ ਵਾਸਤੇ ਪਾਇਆ ਗਿਆ। ਐਤਵਾਰ ਕੇ ਰੋਜ਼ ਬਹੁਤ ਸ਼ੋਕ ਕੀਤਾ ਗਿਆ। ਉਨਾਂ ਕਾ ਜੀਵਨ ਬ੍ਰਿਤਾਂਤ ਕਥਨ ਕੀਤਾ ਗਿਆ ਜੋ ਖਾਲਸਾ ਕੋ ਅਨਮਤੀ ਗੁਲਾਮੀ ਸੇ ਛੁਡਾਇਆ ਅਰ ਹੋਰ ਉਪਕਾਰ ਕੀਤੇ ਅਬ ਖਾਲਸਾ ਕੇ ਮੰਦ ਭਾਗ ਜਿਨ ਕੇ ਐਸੇ ਹਮਦਰਦ ਚਲੇ ਗਏ।

ਗੁਜਰਖ਼ਾਨ ਦੇ ਅਰਜ਼ੀ ਨਵੀਸ ਭਾਈ ਜੋਧ ਸਿੰਘ ਨੇ ਤਾਂ ਭਾਈ ਦਿੱਤ ਸਿੰਘ ਬਾਰੇ ਇਕ ਲੰਮੀ ਗ਼ਜ਼ਲ ਹੀ ਲਿਖ ਦਿੱਤੀ :

ਹਾਇ ਸਾਰੇ ਪੰਥ ਕਾ ਸਰਦਾਰ ਭਾਈ ਦਿੱਤ ਸਿੰਘ।
ਹਾਇ ਖਾਲਸਾ ਕੌਮ ਕਾ ਗਮਖਾਰ ਭਾਈ ਦਿੱਤ ਸਿੰਘ।
ਖਾਲਸਾ ਅਖਬਾਰ ਕਾ ਬਾਨੀ ਮਬਾਨੀ ਚਲ ਗਿਆ।
ਛੋੜ ਕਰ ਸਾਰੇ ਅਧੂਰੇ ਕਾਰ ਭਾਈ ਦਿੱਤ ਸਿੰਘ।
ਗਮ ਅਬੀ ਬਾਕੀ ਹਮੇਂ ਥਾ ਭਾਈ ਗੁਰਮੁਖ ਸਿੰਘ ਕਾ।
ਪਾ ਗਿਆ ਅਬ ਜਗ ਮੈਂ ਧੁੰਧੂਕਾਰ ਭਾਈ ਦਿੱਤ ਸਿੰਘ।
ਚੀਨ ਬ੍ਰਹਮਾ ਹਿੰਦ ਇੰਗਲੈਂਡ ਔਜ ਹਰ ਇਕ ਮੁਲਕ ਮੇਂ।
ਭੇਜਤਾ ਥਾ ਖਾਲਸਾ ਅਖਬਾਰ ਭਾਈ ਦਿੱਤ ਸਿੰਘ।
ਕੌਮ ਸਭ ਸੋਈ ਪੜੀ ਥੀ ਖੇਸ਼ਤਰ ਸੌ ਸਾਲ ਸੇ।
ਕਰ ਗਿਆ ਸਭ ਪੰਥ ਕੋ ਬੇਦਾਰ ਭਾਈ ਦਿੱਤ ਸਿੰਘ।
ਖਾਲਸਾ ਕਾਲਜ ਸਕੂਲੇਂ ਪਾਠਸ਼ਾਲਾ ਖੁਲ ਗਈ।
ਹੈ ਯੇਹ ਤੇਰਾ ਹੀ ਸਭੀ ਉਪਕਾਰ ਭਾਈ ਦਿੱਤ ਸਿੰਘ।
ਦਸ ਗੁਰੋਂ ਕੇ ਨਾਮ ਕੋ ਬਸ ਜਾ ਬਜਾ ਰੌਸ਼ਨ ਕੀਆ।
ਧਰਮ ਕਾ ਤੂਨੇ ਕੀਆ ਪਰਚਾਰ ਭਾਈ ਦਿੱਤ ਸਿੰਘ।
ਧੋਖਾਬਾਜ਼ੋਂ ਔਰ ਮਸੰਦੋਂ ਸੇ ਬਚਾਯਾ ਪੰਥ ਕੋ।
ਬਸ ਤੇਰੀ ਅਖਬਾਰ ਗੌਹਰ ਬਾਰ ਭਾਈ ਦਿੱਤ ਸਿੰਘ।
ਚੌਂਕਤੇ ਹਰਗਿਜ ਨਾ ਥੇ ਦੁਸ਼ਮਨ ਭੀ ਮਾਰੇ ਖੌਫ ਕੇ।
ਸੁਨ ਤੇਰੀ ਤਹਰੀਰ ਔਰ ਗੁਫਤਾਰ ਭਾਈ ਦਿੱਤ ਸਿੰਘ।
ਕੌਨ ਤੇਰੇ ਬਿਨ ਕਰੇ ਹਾਜਤ ਬਰਾਰੀ ਕੌਮ ਕੀ।
ਆ ਖਬਰ ਲੇ ਪੰਥ ਕੀ ਇਕ ਵਾਰ ਭਾਈ ਦਿੱਤ ਸਿੰਘ।
ਤੇਰੇ ਬਿਨ ਹੋਗੀ ਤ੍ਰਕੀ ਕਿਸ ਤਰਾਂ ਅਬ ਕੌਮ ਕੀ।
ਬਸ ਹਮੇ ਜੀਨਾ ਹੂਆ ਦੁਸ਼ਵਰ ਭਾਈ ਦਿੱਤ ਸਿੰਘ।
ਡੂਬਤੀ ਹੈ ਅਬ ਤੋ ਨਾਓਂ ਪੰਥ ਬਹਰਿ ਜਿਹਲ ਮੇਂ।
ਕੌਨ ਤੇਰੇ ਬਿਨ ਲੰਘਾਵੇ ਪਾਰ ਭਾਈ ਦਿੱਤ ਸਿੰਘ।
ਹੋ ਰਹੇ ਹੈਂ ਪਾਠ ਗੁਰਬਾਨੀ ਕੇ ਹਰ ਜਾ ਆਜ ਕਲ।
ਤੇਰਾ ਜਸ ਗਾਤੇ ਹੈਂ ਵਿਚ ਸੰਸਾਰ ਭਾਈ ਦਿੱਤ ਸਿੰਘ।
ਖ਼ੂਬਸੂਰਤ ਨੇਕ ਸੀਰਤ ਖੁਸ਼ਤਬਾ ਸ਼ੀਰੀ ਜਬਾਂ।
ਬੇਨਜ਼ੀਰ ਔਰ ਕਾਬਲੇ ਦੀਦਾਰ ਭਾਈ ਦਿੱਤ ਸਿੰਘ।
ਹੋ ਗਿਆ ਥਾ ਗੈਰ ਕੌਮੋਂ ਕੇ ਜਬਾਂ ਪਰ ਕੌਲ ਯੇਹ।
ਖਾਲਸੇ ਮੇਂ ਹੈ ਕੋਈ ਅਵਤਾਰ ਭਾਈ ਦਿੱਤ ਸਿੰਘ।
ਪੁਸਤਕੇਂ ਤਸਨੀਫ ਉਨਕੀ ਬੀਸ ਯਾ ਪਚੀਸ ਹੈਂ।
ਕਾਬਲੇ ਤਾਰੀਫ਼ ਹੈ ਇਸ਼ਆਰ ਭਾਈ ਦਿੱਤ ਸਿੰਘ।

ਆਤੇ ਹਫਤਾਵਰ ਥੇ ਅਖਬਾਰ ਮੇਂ ਮਜਮੂੰ ਨਏ।
ਸੋਚਤਾ ਥਾ ਰੋਜ਼ੋ ਸ਼ਬ ਹੁਸ਼ਯਾਰ ਭਾਈ ਦਿੱਤ ਸਿੰਘ।
ਦਿਨ ਬਦਿਨ ਬੜਹਤਾ ਫਿਆ ਥਾ ਫ੍ਰਿਕ ਸੇ ਉਨਕਾ ਜਿਗਰ।
ਇਸ ਸਬਬ ਸੇ ਹੋ ਗਿਆ ਬੀਮਾਰ ਭਾਈ ਦਿੱਤ ਸਿੰਘ।
ਪੰਥ ਤੁਝ ਪੈ ਐਸਾ ਲਾਸਾਨੀ ਗਿਯਾਨੀ ਬੇਨਜ਼ੀਰ ਹੋ ਗਿਆ।
ਕੁਰਬਾਂ ਭਲੀ ਪ੍ਰਕਾਰ ਭਾਈ ਦਿੱਤ ਸਿੰਘ।
ਕਲਗੀਧਰ ਜ਼ਿੰਦਾ ਰਖੇ ਦੁਨੀਆਂ ਮੇਂ ਇਨਕੇ ਨਾਮ ਕੋ।
ਤਾਅਬਦ ਫਲਤਾ ਰਹੇ ਪਰਵਾਰ, ਭਾਈ ਦਿੱਤ ਸਿੰਘ।
ਕੌਮ ਕੋ ਬਖਸ਼ੇਂ ਸਬਰ ਅਬ ਸਤ ਸ੍ਰੀ ਅਕਾਲ ਜੀ।
ਹੋ ਸਕੂਨਤ ਗੁਰਪੁਰੀ ਵਿਚਕਾਰ ਭਾਈ ਦਿੱਤ ਸਿੰਘ।

*(ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 25 ਸਤੰਬਰ, 1901)*

ਭਾਈ ਦਿੱਤ ਸਿੰਘ ਦੇ ਚੜ੍ਹਾਈ ਕਰਨ ਪਿੱਛੋਂ ਭਾਈ ਵੀਰ ਸਿੰਘ ਹੁਰਾਂ ਦੀ ਸੰਪਾਦਨਾ ਹੇਠ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੁੰਦੇ *ਖ਼ਾਲਸਾ ਸਮਾਚਾਰ* ਦੇ ਸਤੰਬਰ, ਅਕਤੂਬਰ 1901 ਦੇ ਕੁਝ ਅੰਕਾਂ ਨੂੰ ਵੇਖ ਕੇ ਭਾਈ ਦਿੱਤ ਸਿੰਘ ਦੀ ਅਦੁੱਤੀ ਹਸਤੀ ਦਾ ਅਨੁਮਾਨ ਜ਼ਰੂਰ ਹੋ ਜਾਂਦਾ ਹੈ।

*ਖ਼ਾਲਸਾ ਸਮਾਚਾਰ*, ਅੰਮ੍ਰਿਤਸਰ, *ਖ਼ਾਲਸਾ ਅਖ਼ਬਾਰ*, ਲਾਹੌਰ ਤੋਂ ਵੱਖਰਾ ਮੰਚ ਸੀ। ਦ੍ਰਿਸ਼ਟੀ ਅਤੇ ਪਹੁੰਚ ਦੀ ਭਿੰਨਤਾ ਦੇ ਬਾਵਜੂਦ *ਖ਼ਾਲਸਾ ਸਮਾਚਾਰ* ਦੇ ਪੰਨਿਆਂ ਉੱਤੇ ਭਾਈ ਦਿੱਤ ਸਿੰਘ ਦੀ ਮ੍ਰਿਤੂ ਦੇ ਸ਼ੋਕ ਦਾ ਪ੍ਰਭਾਵ ਕਈ ਅੰਕਾਂ ਤੱਕ ਪ੍ਰਗਟ ਹੁੰਦਾ ਗਿਆ।

ਭਾਈ ਵੀਰ ਸਿੰਘ ਨੇ, ਉਮਰ ਪੱਖੋਂ ਆਪਣੇ ਤੋਂ ਵੀਹ ਸਾਲ ਵੱਡੇ ਅਤੇ ਸਿੱਖੀ, ਸਾਹਿਤ, ਪੱਤਰਕਾਰੀ ਆਦਿ ਪੱਖਾਂ ਤੋਂ ਸਹੀ ਅਰਥਾਂ ਵਿਚ ਪੂਰਵ-ਵਰਤੀ, ਭਾਈ ਦਿੱਤ ਸਿੰਘ ਦੇ ਸਦੀਵੀ ਵਿਛੋੜੇ 'ਤੇ 'ਤਿੰਨ ਕਵਿਤਾਵਾਂ' ਅਤੇ 'ਦੋ ਮਜ਼ਮੂਨ' ਲਿਖੇ। ਭਾਈ ਵੀਰ ਸਿੰਘ ਦੀ ਕਲਮ ਤੋਂ ਜੋ ਕੁਝ ਅੰਕਤ ਹੋਇਆ, ਉਹ ਉਨ੍ਹਾਂ ਸਭਨਾਂ ਦੀਆਂ ਭਾਵਨਾਵਾਂ ਨੂੰ ਪ੍ਰਗਟਾਉਂਦਾ ਹੈ, ਜਿਨ੍ਹਾਂ ਲਈ ਭਾਈ ਸਾਹਿਬ ਦਾ ਦੇਹਾਂਤ ਇਕ ਸੱਲ ਬਣ ਨਿਬੜਿਆ ਸੀ। ਇਹ ਤਿੰਨੇ ਕਵਿਤਾਵਾਂ *ਖ਼ਾਲਸਾ ਸਮਾਚਾਰ* ਦੇ 11 ਸਤੰਬਰ, 1901 ਅੰਕ ਵਿਚ ਛਪੀਆਂ :

**1. ਸਾਡੇ ਵਿਚੋਂ ਇਕ ਆਵਾਜ਼ ਗੁੰਮ ਹੋ ਗਈ**

ਸਿੰਘ ਪੰਥ ਇਕ ਟੱਬਰ ਆਹੇ ਗੰਹਮਾ ਗੰਹਮ ਕਰੇਂਦਾ।
ਰਾਗ ਰੰਗ ਤੇ ਰੌਣਕ ਭਰਿਆ, ਆਨੰਦ ਮੀਂਹ ਵਸੇਂਦਾ।
ਇਕ ਅਵਾਜ਼ ਸੀ ਇਸ ਵਿਚ ਗਜਦੀ ਸਭ ਤੋਂ ਟੁੱਕ ਉਚੇਰੀ।
ਸੋਹਣੀ, ਪਯਾਰੀ ਮੋਹ ਮੋਹ ਲੈਂਦੀ, ਮਿਠੀ ਸੀਗ ਘਨੇਰੀ।
ਪੰਥ ਉੱਨਤੀ ਵਾਲਾ ਹੋਕਾ ਏਸ ਵਾਜ ਨੇ ਪਾਇਆ।
ਮਾਰ ਘੁਰਾੜੇ ਸੁੱਤਾ ਟੱਬਰ ਇਸ ਨੇ ਚਾਇ ਜਗਾਇਆ।
ਗੂੰਜ ਉਠੀ ਇਹ ਵਾਜ ਚੁਗਿਰਦੇ ਜਿਉਂ ਗੁੰਬਦ ਵਿਚ ਨਾੱਰਾ।
'ਪੰਥ ਦੀ ਉੱਨਤੀ' ਸ਼ਬਦ ਜੋ ਗਜਿਆ, ਹਰ ਥਾਂ ਪਈ ਪੁਕਾਰਾ।
ਗੂੰਜ ਗੁੰਬਜ ਜਿਉਂ ਗੱਜੇ ਏਹ ਪਦ ਤਨ ਮਨ ਹੋਵੇ ਠੰਢਾ।
ਚਹ ਚਹ ਮਚੀ ਪੰਥ ਦੇ ਅੰਦਰ, ਦੋਖੀ ਦਿਲ ਵਿਚ ਕੰਡਾ।
ਹਾਇ ਸ਼ੋਕ ਹਾ ਸ਼ੋਕ ਪਯਾਰੇ! ਮੌਤ ਬਿਦਰਦਣ ਆਈ।
ਪਯਾਰੀ ਵਾਜ ਉੱਨਤੀ ਵਾਲੀ ਇਕ ਦਮ ਚੁਪ ਕਰਾਈ।

ਚੁਪ ਭਈ, ਹੁਣ ਵਾਜ ਨਾ ਆਵੇ, ਸੁੰਨਸਾਨ ਇਕ ਛਾਈ।
ਹੋ ਹਰਾਨ ਚੁਪ ਟੱਬਰ ਹੋਇਆ ਚਕਾਚੂੰਧ ਭੁਚਕਾਈ।
ਹੋ ਆਵਾਜ਼ ਜਦ ਗੁੰਮ ਗੁੰਬਜ ਦੀ, ਗੂੰਜ ਨਾ ਮੂਲੋਂ ਆਵੇ।
ਛਾਏ ਸਨਾਟਾ, ਰਹੇ ਨਾ ਚਹ ਚਹ, ਚੁੱਪ ਚਾਂ ਹੋ ਜਾਵੇ।
ਤਿਵੇਂ ਪੰਥ ਵਿਚ ਮਚੀ ਹਰਾਨੀ ਚੁਪ ਵਰਤ ਗਈ ਭਾਰੀ।
ਸੁਰਜੀਤ ਕਰੇਂਦੀ ਵਾਜ ਜੋ ਟਬਰ ਕਾਲ ਬਲੀ ਨੇ ਆਰੀ।
ਸਾਡੇ ਵਿਚੋਂ ਸੱਜਨ ਭਾਰਾ ਗੁੰਮ ਹੋ ਗਿਆ ਭਾਈ।
ਦਿੱਤ ਸਿੰਘ ਐਡੀਟਰ ਗਿਆਨੀ, ਪੰਥ ਕਰੇ ਵਡਿਆਈ।

*(ਖ਼ਾਲਸਾ ਸਮਾਚਾਰ, 11 ਸਤੰਬਰ, 1901)*

**2. ਭਾਈ ਦਿੱਤ ਸਿੰਘ ਜੀ ਦੀ ਆਖ਼ਰੀ ਨੀਂਦ**—ਗੀਤ

ਜਾਗੋ ਜਾਗੋ ਜੀ ਦਿੱਤ ਸਿੰਘ ਪਯਾਰੇ!
ਕੌਮ ਬੈਠੀ ਸਿਰਾਨੇ ਜਗਾਵੇ।
ਕਿਉਂ ਕੀਤੀ ਹੈ ਨੀਂਦ ਪਯਾਰੀ।
ਕਿਉਂ ਜਾਗ ਤੁਹਾਨੂੰ ਨ ਆਵੇ।
ਕਦੀ ਕੌਮ ਜਗਾਈ ਸੀ ਤੈਨੇ
ਲੰਮੇ ਕੱਢ-੨ ਵੈਣ ਤੇ ਹਾਵੇ।
ਹਾਂ! ਜਗਾਇ ਕੇ ਕੌਮ ਭੁਲੱਕੜ
ਆਪ ਸੌਂ ਗਏ, ਹੋਇ ਬਿਦਾਵੇ।
ਅਪਣੀ ਵਾਰੀ ਤੇ ਹੁਣ ਜਾਗੋ
ਏਹ ਨੀਂਦ ਨ ਸਾਨੂੰ ਭਾਵੇ।
ਕੀਤੀ ਕੌਮ ਜਗਾਇ ਨਾ ਤਕੜੀ
ਨਿਰਬਲ ਛੋਡ ਨ ਹੋਵੀਂ ਵਾਵੇ।
ਦੇਈਏ ਦੁਖ ਨਾ ਸੁੱਤੇ ਨੂੰ, ਪਰ
ਤੇਰੇ ਜੇਹਾ ਨਜ਼ਰ ਨ ਆਵੇ।
ਜੇੜਾ ਪੰਥ ਦੀ ਰਖਛਾ ਸੰਭਾਲੇ
ਭਾਰੀ ਪੰਡ ਨੂੰ ਸਿਰ ਤੇ ਚਾਵੇ।

**3. ਭਾਈ ਦਿੱਤ ਸਿੰਘ ਜੀ ਦੀ ਕਲਮ ਦਾ ਵਿਰਲਾਪ**

ਪਈ ਪਾਸ ਦੁਆਤ ਹੈ ਓਹੀ।
ਵਿਚ ਸ਼ਾਹੀ ਓਵੇਂ ਹੀ ਸੋਹੀ।
ਕਲਮਦਾਨ ਉਵੇਂ ਹੀ ਧਰਿਆ।
ਪੱਤਰ ਕਾਗਤ ਡੱਬਾ ਭਰਿਆ।
ਵਿਚ ਨਿਮਾਨੀ ਬੈਠੀ ਮੈਂ ਹਾਂ।
ਸੀਨਾ ਪਾਟਾ ਰੁਦਨ ਕਰੈ ਹਾਂ।
ਹਥ ਸਿੰਘ ਦੇ ਨਾ ਸਾਂ ਕਾਨੀ।
ਮੈਂ ਤਾਂ ਤੇਗ ਹੁਤੀ ਕਰਵਾਨੀ।
ਉਹ ਸੀ ਬੀਰ ਜੋਧਾ ਭਾਰਾ।
ਮੈਂ ਤਲਵਾਰ ਹੁਤੀ ਦੋਧਾਰਾ।
ਕਈ ਜੰਗ ਫਤੇ ਰਲ ਕੀਤੇ।
ਕਈ ਵੈਰੀ ਮੁਕਾ ਸਨ ਲੀਤੇ।
ਸ਼ੋਕ! ਛੋਡ ਕੇ ਆਪ ਸਿਧਾਰੇ।
ਪੰਥ ਕੌਮ ਤੋਂ ਹੋਇ ਕਿਨਾਰੇ।

ਓਹੋ ਮੈਂ ਹਾਂ ਤੇਗ ਦੁਧਾਰੀ।
ਪਰ ਨ ਸਕਤ ਰਹੀ ਕਤਵਾਰੀ।
ਹੋ ਨਿਮਾਨੀ ਹੁਣ ਮੈਂ ਪਈਆਂ।
ਫੇਰ ਕਾਨੀ ਦੀ ਕਾਨੀ ਰਹੀਆਂ।
ਮੇਰਾ ਤੇਜ ਗਿਆ ਉਡ ਨਾਲੇ।
ਮੇਰੇ ਖੰਭ ਗਏ ਹੋ ਕਾਲੇ।
ਜਿੰਦ ਬਾਝੋਂ ਜੇਕਰ ਦੇਹੀ।
ਹੋਈ ਬਾਝ ਧਨੀ ਦੇ ਉਜੇਹੀ।
ਮੇਰੀ ਸ਼ਕਤ ਹਿਰੀ ਹੁਣ ਸਾਰੀ।
ਰਹੀ ਕਾਨੀ ਦੀ ਕਾਨੀ ਵਿਚਾਰੀ।
ਵਜਾਵਣ ਵਾਲੇ ਦੇ ਹੱਥ ਵਾਜਾ।
ਹਥੋਂ ਛੁੱਟਿਆ ਤੇ ਕੂੜਾ ਸਾਜਾ।
ਸ਼ਕਤੀ ਵਾਲੇ ਤਿਆਗੀ ਕਾਨੀ।
ਰਹੀ ਤੇਗ ਨ ਹੁਣ ਕਤਵਾਨੀ।
ਛੋਡ ਬਿਦੇਸੀਂ, ਦੇਸ ਸਿਧਾਨਾ।
ਬਿਧਵਾ ਭੇਸ ਭਇਆ ਹੁਣ ਮੇਰਾ।
ਮੈਂ ਲੱਗ ਜੰਗਾਲ ਗਿਆ ਕੁਵਲੇਰਾ।
ਮੈਨੂੰ ਨਾਲ ਚਿਖਾ ਦੇ ਪਾਓ।
ਮੈਨੂੰ ਪਦਵੀ ਸਤੀ ਦਵਾਓ।
ਮੈਂ ਨਾ ਹੋਰ ਕਿਸੇ ਹੱਥ ਜਾਨਾ।
ਸਤ ਸਿਰ ਦੇ ਨਾਲ ਨਿਬਾਨਾ।

ਭਾਈ ਵੀਰ ਸਿੰਘ ਦੀ ਕਲਮ ਤੋਂ ਇਨ੍ਹਾਂ ਤਿੰਨ ਕਵਿਤਾਵਾਂ ਤੋਂ ਇਲਾਵਾ ਇਕ 'ਐਡੀਟੋਰੀਅਲ ਨੋਟ' ਭਾਈ ਦਿੱਤ ਸਿੰਘ ਦੇ ਇਸ ਸੰਸਾਰ ਤੋਂ ਉਠ ਜਾਣ 'ਤੇ ਲਿਖਿਆ ਗਿਆ, ਜੋ 11 ਸਤੰਬਰ, 1901 ਦੇ *ਖ਼ਾਲਸਾ ਸਮਾਚਾਰ*, ਅੰਮ੍ਰਿਤਸਰ ਵਿਚ ਛਪਿਆ :

> ਮਹਾਨ ਸ਼ੋਕ ਦੀ ਬਾਤ ਹੈ ਕਿ ਖਾਲਸਾ ਪੰਥ ਦਾ ਇਕ ਭਾਰੀ ਥੰਮ ਢੈ ਪਿਆ। ਕੌਮ ਉੱਨਤੀ ਦਾ ਹਰਾਵਲ ਭਾਈ ਦਿੱਤ ਸਿੰਘ ਜੀ ਗਯਾਨੀ ਅਦੁਤੀ ਐਡੀਟਰ ਖਾਲਸਾ ਅਖਬਾਰ ਇਸ ਸੰਸਾਰ ਤੋਂ ਚਲਾਣਾ ਕਰ ਗਏ। ਕੌਮ ਲਈ ਇਹ ਐਸਾ ਘਾਟਾ ਪਿਆ ਹੈ, ਅਰ ਉਹ ਥਾਂ ਖਾਲੀ ਹੋਈ ਹੈ ਕਿ ਜਿਸ ਨੂੰ ਭਰਨੇ ਵਾਲਾ ਕੋਈ ਨਹੀਂ ਦਿਸਦਾ। ਬੜੇ ਸ਼ੋਕ ਦੀ ਬਾਤ ਇਹ ਹੈ ਕਿ ਪੰਥ ਵਿਚੋਂ ਕਿਸੇ ਹੀ ਪ੍ਰੇਮੀ ਨੇ ਉਨ੍ਹਾਂ ਤੋਂ ਇਹ ਗੁਣ ਨਾ ਸਿਖਿਆ। ਅਰ ਹੁਣ ਅਸੀਂ ਸਖਣੇ ਦੇ ਸਖਣੇ ਰਹ ਗਏ। ਅਕਾਲ ਪੁਰਖ ਉਨ੍ਹਾਂ ਨੂੰ ਗੁਰਪੁਰੀ ਨਿਵਾਸ ਬਖਸ਼ੇ, ਪਰਵਾਰ ਨੂੰ ਸ਼ਾਂਤੀ ਬਖਸ਼ੇ, ਅਰ ਪੰਥ ਨੂੰ ਉਨ੍ਹਾਂ ਦਾ ਸਪੁੱਤ੍ਰ, ਪਿਤਾ ਦੇ ਗੁਣਾਂ ਨਾਲ ਸੰਪੰਨ ਕਰਕੇ ਪੰਥ ਸੇਵਾ ਦਾ ਹਿੱਸਾ ਲੈਣ ਵਾਲੇ ਬਣਾ ਕੇ, ਬਖਸ਼ੀ ਰੱਖੇ।...

ਭਾਈ ਵੀਰ ਸਿੰਘ ਨੇ ਭਾਈ ਦਿੱਤ ਸਿੰਘ ਪ੍ਰਤੀ ਸ਼ਰਧਾਂਜਲੀ ਦੇ ਇਹ ਸ਼ਬਦ ਲਿਖਣ ਦੇ ਨਾਲ-ਨਾਲ 11 ਸਤੰਬਰ, 1901 ਦੇ *ਖ਼ਾਲਸਾ ਸਮਾਚਾਰ* ਦਾ ਮੁੱਖ ਲੇਖ ਵੀ ਉਨ੍ਹਾਂ ਬਾਰੇ ਲਿਖਿਆ :

**ਕੌਮ ਲੁੱਟੀ ਗਈ**

> ਕੌਮਾਂ ਸਦੀਵ ਬੜੇ ਆਦਮੀਆਂ ਨਾਲ... ਇਆ ਕਰਦੀਆਂ ਹਨ। ਜਿਸ ਵਿਚ ਬੜੇ ...ਆਦਮੀ [...ਵਾਲੀ ਥਾਂ ਵਾਲੇ ਅੱਖਰ ਪੜ੍ਹੇ ਨਹੀਂ ਗਏ], ਉਹ ਕੌਮ ਵੱਡੀ, ਤਾਕਤ ਵਾਲੀ,

ਦਾਨਾ ਤੇ ਸ਼ੁਭ ਗੁਣ ਪੂਰਤ ਹੁੰਦੀ ਹੈ। ਜਿਸ ਵਿਚੋਂ ਬੜੇ ਆਦਮੀ ਗੁਜ਼ਰ ਜਾਣ ਉਸੇ ਕੌਮ ਦੀ ਬਰਬਾਦੀ ਆ ਜਾਂਦੀ ਹੈ। ਜਦ ਰਾਜਾ ਬਿਕ੍ਰਮ ਦੇ ਦਰਬਾਰ ਵਿਚ ਨੌ ਰਤਨ ਹੁੰਦੇ ਸਨ, ਹਿੰਦੂ ਕੌਮ ਜੈਸਾ ਉਤਮ ਕੌਨ ਸੀ, ਜਦ ਉਜੇਹੇ ਆਦਮੀ ਗੁੰਮ ਹੋ ਗਏ, ਤਦ ਹਿੰਦੂ ਕੌਮ ਦੀ ਦਸ਼ਾ ਦੇਖ ਲਵੋ ਕੀ ਹੈ ? ਯੁਨਾਨੀਆਂ ਵਿਚ ਜਦ ਬੁਕਰਾਤ, ਸੁਕਰਾਤ, ਅਫਲਾਤੂ, ਪਥੈਗੋਰਸ, ਡਮਾਸਥਨੀਜ਼, ਪਲਾਤਸੂ ਵਗੈਰਾ ਦਾਨਾ ਮੌਜੂਦ ਸਨ, ਤਦ ਯੂਨਾਨ ਜਹਾਨ ਦੀ ਰਾਣੀ ਕਿਹਾ ਜਾਂਦਾ ਸੀ, ਅਰ ਪੁਰਾਣਾ ਯੂਨਾਨ ਯੂਰਪ ਦਾ ਉਸਤਾਦ ਸਮਝਿਆ ਜਾਂਦਾ ਹੈ, ਇਸੀ ਪ੍ਰਕਾਰ ਰੋਮਨ ਕੌਮ ਚੰਗੇ ਪੁਰਖਾਂ ਦੇ ਮਰ ਜਾਨੇ ਕਰਕੇ ਮਲਯਾਮੇਟ ਹੋ ਗਈ, ਇਹੋ ਹਾਲ ਸਿੱਖਾਂ ਨਾਲ ਵਰਤਿਆ। ਖੈਰ ਹੁਣ ਫੇਰ ਐਸੇ ਚਿਨ੍ਹ ਪੈਦਾ ਹੋਏ ਸਨ ਕਿ ਜਿਨ੍ਹਾਂ ਤੋਂ ਕੌਮੀ ਤ੍ਰੱਕੀ ਦੇ ਲੱਛਣ ਪੈਦਾ ਹੋਏ ਸਨ, ਕਿਉਂਕਿ ਡਾਕਟਰ ਜੈ ਸਿੰਘ, ਭਾ: ਗੁਰਮੁਖ ਸਿੰਘ, ਭਾਈ ਦਿੱਤ ਸਿੰਘ, ਭਾਈ ਬਸੰਤ ਸਿੰਘ ਵਰਗੇ ਪੁਰਖ ਜ਼ਮਾਨੇ ਦੇ ਲਿਹਾਜ਼ ਮੂਜਬ ਅੱਛੇ, ਇਕ ੨ ਕੰਮ ਨੂੰ ਚੰਗੀ ਤਰ੍ਹਾਂ ਕਰਨੇ ਵਾਲੇ ਨਿਕਲੇ ਸਨ ਅਰ ਕੌਮੀ ਤ੍ਰੱਕੀ ਦੀ ਕੁਝ ਉਮੈਦ ਬੱਝੀ ਸੀ, ਮਗਰ ਸ਼ੋਕ, ਮਹਾਨ ਸ਼ੋਕ ! ਕੇ ਕੌਮ ਦੀ ਬਰਬਾਦੀ ਨੇ ਇਨ੍ਹਾਂ ਸਭਨਾ ਨੂੰ ਬੇਵਕਤ ਸਮੇਟ ਲਿਆ। ਭਾਈ ਦਿੱਤ ਸਿੰਘ ਜੀ ਸਭ ਤੋਂ ਪਿੱਛੇ ਰਹੇ ਸਨ, ਅਰ ਇਨ੍ਹਾਂ ਦੀ ਮੌਤ ਚਿਤ ਚੇਤੇ ਵੀ ਨਹੀਂ ਸੀ, ਮਗਰ ਸਪੁੱਤ੍ਰੀ ਦੇ ਮਰਨ ਦੇ ਸਦਮੇ, ਅਰ ਦਿਲ ਨੂੰ ਪੈਦਰ ਪੈ ਚੋਟਾਂ ਲਗਣ ਤੇ ਬੀਮਾਰੀ ਨੇ ਆ ਘੇਰਿਆ, ਅਰ ਇਸ ਸ਼ੁਕਰਵਾਰ ਆਪ ਦਾ ਅਸਵਾਰਾ ਕਰ ਦਿੱਤਾ। ਆਪ ਦੀ ਇਤਰ ਮਤਾਂ ਦੀ ਵਾਕਫੀਅਤ ਅਰ ਉਨ੍ਹਾਂ ਦੇ ਨਾਲ ਤੁਰਕੀ ਬਤੁਰਕੀ ਪੂਰੇ ਉਤਰਨ ਦੀ ਲਿਆਕਤ ਬੇਨਜ਼ੀਰ ਸੀ। ਖਾਲਸਾ ਅਖਬਾਰ ਦੀ ਐਡੀਟਰੀ ਦੇ ਜ਼ਰੀਏ ਆਪਨੇ ਪੰਥ ਵਿਚ ਪਰਸਪਰ ਹਮਦਰਦੀ ਪੈਦਾ ਕਰਨੇ ਵਿਚ ਬੜਾ ਭਾਰਾ ਹਿੱਸਾ ਲੀਤਾ, ਅਰ ਕੌਮ ਨੂੰ ਉੱਨਤੀ ਦੇਣੇ ਤੇ ਅਪਨੇ ਵਜੂਦ ਨੂੰ ਇਕ ਜੁਦਾ ਤੇ ਸੰਪੂਰਣ ਕੌਮ ਸਮਝਣ ਦੇ ਨਿਯਮ ਨੂੰ ਖੂਬ ਫੈਲਾਇਆ। ਆਪ ਦੀ ਕਲਮ ਦੀ ਸੇਵਾ ਨੂੰ ਪੰਥ ਦੀ ਐਨੀ ਜ਼ਰੂਰਤ ਸੀ ਕਿ ਜਿਸ ਦੀ ਹਦ ਨਹੀਂ, ਅਰ ਇਸ ਵਕਤ ਉਨ੍ਹਾਂ ਦੀ ਤਬੀਅਤ ਇਕ ਖਾਸ ਖਿਆਲ ਨਾਲ ਕੌਮੀ ਤ੍ਰੱਕੀ ਨੂੰ ਕਿਸੇ ਹੋਰ ਮਜਬੂਤ, ਪਰ ਸਾਦੇ ਤੇ ਸਫਾਈ ਦੇ ਉਪਦੇਸ਼ਾਂ ਨਾਲ ਸ਼ੁਰੂ ਕਰਨੇ ਦੇ ਸੀ ਕਿ ਕਾਲ ਨੇ, "ਮਨ ਕੀ ਮਨ ਹੀ ਮਾਹਿ ਰਹੀ" ਵਾਲੀ ਗੱਲ ਕਰ ਦਿੱਤੀ। ਆਪ ਦੇ ਦੇਹਾਂਤ ਨਾਲ ਕੌਮ ਨੂੰ ਸਖਤ ਨੁਕਸਾਨ ਪਹੁੰਚਾ ਹੈ ਕਿਉਂਕਿ ਉਨ੍ਹਾਂ ਦੀ ਲਿਆਕਤ ਦਾ ਦੂਸਰਾ ਆਦਮੀ ਨਜ਼ਰ ਨਹੀਂ ਆਉਂਦਾ। ਕੌਮ ਵਿਚੋਂ ਐਸੇ ਆਦਮੀ ਦਾ ਨਿਕਲ ਜਾਣਾ ਬੜਾ ਦੁਖਦਾਈ ਹੈ, ਕਿਉਂਕਿ ਐਡੀਟਰੀ ਜੋ ਭਾਈ ਦਿੱਤ ਸਿੰਘ ਜੀ ਕਰ ਗਏ ਸੋ ਉਨ੍ਹਾਂ ਦੇ ਨਾਲ ਹੀ ਸਮਾਪਤ ਹੋ ਗਈ। ਉਨ੍ਹਾਂ ਦੀ ਪ੍ਰਤਿਬ੍ਰਤ ਸੁਪਤਨੀ ਅਰ ਸਪੁੱਤ੍ਰ ਨੂੰ ਪਰਮ ਦੁਖ ਦੀ ਥਾਂ ਹੈ, ਜਿਨ੍ਹਾਂ ਦੇ ਸਿਰਤਾਜ ਅਪਨਾ ਵਕਤ ਕੌਮ ਪਰ ਖਰਚ ਕਰਕੇ ਉਨ੍ਹਾਂ ਵਾਸਤੇ ਕੋਈ ਲੰਮਾ ਪਦਾਰਥ ਕੱਠਾ ਨਾ ਕੀਤਾ। ਸਪੁੱਤ੍ਰ ਦੀ ਅਜੇ ਤਾਲੀਮ ਹੀ ਨਹੀਂ ਹੋ ਚੁਕੀ ਕਿ ਪਿਤਾ ਦੀ ਕ੍ਰਿਪਾ ਦਾ ਹੱਥ ਉਹਲੇ ਹੋ ਗਿਆ।

ਆਪ ਦੇ ਚਲਾਣੇ ਦੀ ਖਬਰ ਆਮ ਸਿੱਖਾਂ ਦੇ ਦਿਲਾਂ ਵਿਚ ਬਿਜਲੀ ਦੀ ਤਰ੍ਹਾਂ ਪਈ ਹੈ ਕਿਉਂਕਿ ਆਪ ਨਾਲ ਕੋਈ ਵੈਰ ਨਹੀਂ ਸੀ ਕਰਦਾ, ਅਰ ਕੁਝ ਚਿਰ ਤੋਂ ਆਪ ਬੀ ਸਮਝ ਗਏ ਸਨ, ਕਿ ਜੋ ਲੋਕ ਸਾਨੂੰ ਸਾਡੇ ਸਤ੍ਰੂ ਕਰਕੇ ਦੱਸੇ ਜਾਂਦੇ ਸਨ, ਅਸਲ ਵਿਚ ਮਿਤ੍ਰ ਹਨ, ਅਰ ਹੁਣ ਭਾਈ ਸਾਹਿਬ ਦੀ ਹਰੇਕ ਸਿੰਘ ਨਾਲ ਮਿਤ੍ਰਤਾ ਸੀ, ਅਰ ਅੰਤ ਸਮੇਂ ਉਨ੍ਹਾਂ ਹੀ ਸੱਜਨਾ ਨੇ ਆਪ ਬੀ ਸੇਵਾ ਦਾ ਹਿੱਸਾ ਲੈ ਕੇ ਅਪਨਾ ਜਨਮ ਸਫਲ ਕੀਤਾ।

ਹੁਣ ਜੋ ਘਾਟਾ ਸਾਨੂੰ ਪੈ ਗਿਆ ਉਸ ਦਾ ਕੋਈ ਉਪ੍ਰਾਲਾ ਨਹੀਂ ਅਰ ਨਾ ਉਨ੍ਹਾਂ ਦੇ ਕੰਮਾਂ ਦਾ ਕੋਈ ਪਲਟਾ ਉਨ੍ਹਾਂ ਨੂੰ ਦੇ ਸਕਦੇ ਹਾਂ, ਪਰ ਉਨ੍ਹਾਂ ਦੀ ਸੱਚੀ ਯਾਦਗਾਰ

ਕਾਇਮ ਕਰਨੀ ਚਾਹੀਦੀ ਹੈ ਜੋ ਇਸ ਤੋਂ ਅੱਛੀ ਹੋਰ ਕੋਈ ਨਹੀਂ ਹੋ ਸਕਦੀ ਕਿ ਉਨ੍ਹਾਂ ਦੇ ਸਪੁੱਤ੍ਰ ਦੀ ਅਧੂਰੀ ਤਾਲੀਮ ਨੂੰ ਪੂਰਾ ਕਰ ਕੇ ਉਸ ਨੂੰ ਲਾਯਕ ਬਨਾਉਣ ਦਾ ਯਤਨ ਕਰਨਾ ਚਾਹੀਦਾ ਹੈ, ਅਰ ਉਨ੍ਹਾਂ ਦੀ ਪਤਿਬ੍ਰਤ ਇਸਤ੍ਰੀ ਲਈ ਸ਼ਰੀਰ ਯਾਤ੍ਰਾ ਦੇ ਨਿਰਬਾਹ ਦਾ ਬੰਦੋਬਸਤ ਕਰਨਾ ਚਾਹੀਦਾ ਹੈ ਕਿ ਜਿਨ੍ਹਾਂ ਦਾ ਪਤੀ ਕੌਮੀ ਸੇਵਾ ਵਿਚ ਸ਼ਹੀਦ ਹੋ ਗਿਆ ਸਮਝਣਾ ਚਾਹੀਏ। ਅੱਠ ਪਹਰ ਆਪ ਦਾ ਕੌਮ ਵਾਸਤੇ ਕਲਮ ਮਾਰਨਾ, ਤੇ ਦਿਲ ਨੂੰ ਖੁਸ਼ ਕਰਨੇ ਵਾਸਤੇ ਹੋਰ ਕਿਸੇ ਸਹਾਰੇ ਦਾ ਨਾ ਹੋਣਾ, ਕਦ ਤਕ ਸ਼ਰੀਰ ਨੂੰ ਸੁਰਜੀਤ ਰਖ ਸਕਦਾ ਸੀ।

ਅੰਤ ਵਿਚ ਅਸੀਂ ਭਾਈ ਸਾਹਿਬ ਦੀ ਸੁਪਤਨੀ ਤੇ ਸਪੁੱਤ੍ਰ ਨਾਲ ਸੱਚੀ ਹਮਦਰਦੀ ਪ੍ਰਗਟ ਕਰਦੇ ਹੋਏ, ਪੰਥ ਦੀ ਸੇਵਾ ਵਿਚ ਇਹੋ ਬੇਨਤੀ ਕਰਦੇ ਹਾਂ ਕਿ ਉਨ੍ਹਾਂ ਦੇ ਸਪੁੱਤ੍ਰ ਅਰ ਸੁਪਤਨੀ ਦੀ ਪ੍ਰਤਿਪਾਲਾ ਹੀ ਸ੍ਰੇਸ਼੍ਟ ਯਾਦਗਾਰ ਅਤੇ ਸੁਰਗਵਾਸੀ ਭਾਈ ਦਿੱਤ ਸਿੰਘ ਜੀ ਦੇ ਆਤਮਾ ਨੂੰ ਆਨੰਦ ਦੇਣੇ ਵਾਲੀ ਬਾਤ ਹੈ, ਜੋ ਕਾਇਮ ਕਰਨੀ ਪੰਥ ਦਾ ਧਰਮ ਹੈ, ਅਰ ਦੋ ਲਾਭਾਂ ਵਾਲੀ ਹੈ, ਇਕ ਤਾਂ ਭਾਈ ਸਾਹਿਬ ਦੀ ਸ਼ੁਕਰ-ਗੁਜ਼ਾਰੀ, ਦੂਸਰੇ ਇਹ ਉਮੈਦ ਕਿ ਐਸੇ ਲਾਇਕ ਪਿਤਾ ਦਾ ਪੁਤ੍ਰ ਲਾਇਕ ਹੋ ਕੇ ਪਿਤਾ ਦੇ ਪੂਰਨਿਆਂ ਪਰ ਤੁਰ ਕੇ ਪੰਥ ਲਈ ਸੇਵਾ ਦਾ ਵੰਡਾਊ ਹੋ ਸਕਦਾ ਹੈ।

ਪਰੰਤੂ ਇਹ ਕੰਮ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆ, ਯਾ ਸਰਦਾਰ ਮਿਹਰ ਸਿੰਘ ਚਾਵਲਾ ਲਾਹੌਰ, ਯਾ ਕਿਸੇ ਹੋਰ ਪਰਮ ਪਰਸਿਧ ਅਰ ਅਤਿ ਪਰਤਿਸ਼ਟ ਸੱਜਨ ਦੀ ਹੱਥੀਂ ਹੋਣਾ ਉਚਿਤ ਹੈ।

## 8.ੳ. ਅਸਤਾਂ ਦੀ ਅਸਵਾਰੀ

ਇਹ ਗੱਲ ਵੀ ਵਿਸ਼ੇਸ਼ ਹੈ ਕਿ ਭਾਈ ਦਿੱਤ ਸਿੰਘ ਦੇ ਅਸਤਾਂ ਦੀ ਅਸਵਾਰੀ ਸਮੇਂ ਹਰ ਆਮ ਤੇ ਖ਼ਾਸ ਵੱਲੋਂ ਡਾਢਾ ਸਤਿਕਾਰ ਪ੍ਰਗਟਾਇਆ ਗਿਆ। *ਖ਼ਾਲਸਾ ਸਮਾਚਾਰ*, ਅੰਮ੍ਰਿਤਸਰ ਦੇ ਉਨ੍ਹਾਂ ਦਿਨਾਂ ਦੇ ਹੀ ਇਕ ਅੰਕ ਵਿਚ 'ਭਾਈ ਦਿਤ ਸਿੰਘ ਦਾ ਅੰਤ ਤੇ ਪੰਥ ਦੀ ਕਦਰ' ਸਿਰਲੇਖ ਹੇਠ ਤਿੰਨ ਕਾਲਮਾਂ ਵਿਚ ਰਿਪੋਰਟ ਛਪੀ। ਇਸੇ ਤਰ੍ਹਾਂ *ਖ਼ਾਲਸਾ ਅਖ਼ਬਾਰ* ਦੇ 20 ਸਤੰਬਰ, 1901 (ਅੰਕ 21) ਵਿਚ ਇਸ ਦੇ ਵੇਰਵੇ ਛਪੇ, ਜਿਨ੍ਹਾਂ ਵਿੱਚੋਂ ਕੁਝ ਸਤਰਾਂ ਇਥੇ ਦਿੱਤੀਆਂ ਜਾਂਦੀਆਂ ਹਨ:

> ਐਤਵਾਰ ੧੫ ਸਤੰਬਰ ਨੂੰ ਜੈਸਾ ਕਿ ਸ਼ੋਕ ਪੱਤ੍ਰਾਂ ਅਤੇ ਅਖਬਾਰਾਂ ਦ੍ਵਾਰਾ ਪ੍ਰਗਟ ਕੀਤਾ ਗਿਆ ਸੀ ਸਵੇਰੇ ਭਾਈ ਦਿੱਤ ਸਿੰਘ ਜੀ ਗਯਾਨੀ ਗੁਰਪੁਰ ਨਿਵਾਸੀ ਦੇ ਅਸਤਾਂ ਦੀ ਸਵਾਰੀ ਸ਼ਹੀਦ ਗੰਜ ਭਾਈ ਤਾਰੂ ਸਿੰਘ ਜੀ ਤੋਂ ਬੜੀ ਧੂਮ ਧਾਮ ਨਾਲ ਚੜ੍ਹੀ। ਇਸ ਵਿਚ ਮੀਆਂਮੀਰ ਤੋਂ ਫੌਜੀ ਸਿੰਘ ਆਪਨੇ ਵਾਜੇ ਸਮੇਤ ਸ਼ਾਮਲ ਹੋਏ, ਅਰ ਅੰਮ੍ਰਿਤਸਰ, ਗੁਜਰਾਂਵਾਲਾ, ਫੀਰੋਜ਼ਪੁਰ ਅਤੇ ਮੁਲਤਾਨ ਆਦਿਕ ਸ਼ਹਿਰਾਂ ਤੋਂ ਭੀ ਸੰਗਤਾਂ ਹੁਮ ਹੁਮਾ ਕੇ ਆਈਆਂ ਸਨ। ਰੌਨਕ ਉਮੈਦੋਂ ਵਧਕੇ ਹੋ ਗਈ ਸੀ। ਸੰਗਤ ਵੈਰਾਗਮਈ ਸ਼ਬਦ ਪ੍ਰੇਮ ਨਾਲ ਪੜ੍ਹਦੀ ਹੋਈ ਸ਼ਹਿਰ ਦੇ ਵੱਡੇ ੨ ਬਾਜ਼ਾਰਾਂ ਤੋਂ ਲੰਘਦੀ ੧੧ ਬਜੇ ਦੇ ਕਰੀਬ ਡੇਹਰੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਵਿਖੇ ਪੁੱਜੀ, ਓਥੇ ਬੈਠ ਕੇ ਸੰਗਤ ਨੇ ਖਾਲਸਾ ਸਮਾਚਾਰ ਵਿੱਚੋਂ "ਭਾਈ ਦਿੱਤ ਸਿੰਘ ਜੀ ਗਯਾਨੀ ਦੀ ਆਖਰੀ ਨੀਂਦ" ਵਾਲਾ ਗੀਤ ਇਤਨੇ ਪ੍ਰੇਮ ਨਾਲ ਪੜ੍ਹਿਆ ਕਿ ਸਾਰਿਆਂ ਦੇ ਨੇਤ੍ਰਾਂ ਵਿਚ ਜਲ ਭਰ ਆਯਾ ਫੇਰ ਰਾਗੀ ਸਿੰਘਾਂ ਨੇ ਸ਼ਬਦ ਕੀਰਤਨ ਕੀਤਾ, ਇਸ ਤੋਂ ਪਿੱਛੋਂ ਅਰਦਾਸਾ ਸੋਧਕੇ ਸਵੇਰ ਦਾ ਸਮਾਗਮ ਸੰਪੂਰਨ ਹੋਇਆ॥
>
> ਫੇਰ ਸ਼ਾਮ ਨੂੰ ੫ ਬਜੇ ਬਾਉਲੀ ਸਾਹਿਬ ਡੱਬੀ ਬਜ਼ਾਰ ਵਿਚ ਖਾਲਸਾ ਜੀ ਸ਼ੋਕ ਪ੍ਰਗਟ ਕਰਨ ਲਈ ਇਕੱਤ੍ਰ ਹੋਇਆ। ਫੌਜੀ ਸਿੰਘਾਂ ਨੇ ਇਸ ਵੇਲੇ ਭੀ ਵੈਰਾਗ ਅਤੇ ਸ਼ੋਕ ਭਰੇ ਸ਼ਬਦਾਂ ਦੀ ਵਰਖਾ ਕੀਤੀ ਫੇਰ ਰਾਗੀ ਸਿੰਘਾਂ ਨੇ ਨਾਵੀਂ ਪਾਤਸ਼ਾਹੀ ਦੇ ਉਹ ਦਰਦਨਾਕ ਤੇ ਮਨ ਨੂੰ ਖਿੱਚਣ ਵਾਲੇ ਸ਼ਬਦ ਗਾਏ ਕਿ ਸਾਰੇ ਸੁਣਨ ਵਾਲਿਆਂ ਨੂੰ ਆਪਨੀ ਮੌਤ ਅੱਖਾਂ ਦੇ ਸਾਮ੍ਹਣੇ ਆ ਗਈ॥

ਇਸ ਤੇ ਪਿੱਛੋਂ ਭਾਈ ਪ੍ਰਤਾਪ ਸਿੰਘ ਜੀ ਤਹਿਸੀਲਦਾਰ ਚੂੰਗੀ ਨੇ ਤਜਵੀਜ਼ ਕੀਤੀ ਕਿ ਭਾਈ ਮਿਹਰ ਸਿੰਘ ਜੀ ਮਯੂਨੀਸੀਪਲ ਕਮਿਸ਼ਨਰ ਨੂੰ ਇਸ ਜਲਸੇ ਦਾ ਪ੍ਰਧਾਨ ਬਨਾਯਾ ਜਾਵੇ, ਜਿਸ ਦੀ ਤਾਈਦ ਭਾਈ ਬਿਸ਼ਨ ਸਿੰਘ ਜੀ ਵਕੀਲ ਫੀਰੋਜ਼ਪੁਰ ਨੇ ਕੀਤੀ ਤੇ ਸਭ ਨੇ ਆਪਨੀ ਆਪਨੀ ਸੰਮਤੀ ਪ੍ਰਗਟ ਕੀਤੀ ਇਸ ਤੇ ਉਪਰੰਤ ਤਿੰਨ ਰੈਜ਼ੋਲਯੂਸ਼ਨ ਪਾਸ ਹੋਏ॥

ਪਹਿਲਾ ਰੈਜ਼ੋਲਯੂਸ਼ਨ ਕਿ "ਇਹ ਜਲਸਾ ਭਾਈ ਦਿੱਤ ਸਿੰਘ ਜੀ ਗਿਆਨੀ ਐਡੀਟਰ ਖਾਲਸਾ ਅਖਬਾਰ ਲਾਹੌਰ, ਮੈਂਬ੍ਰ ਖਾਲਸਾ ਕਾਲਜ ਕੌਂਸਲ, ਮੈਂਬਰ ਸ੍ਰੀ ਗੁਰੂ ਸਿੰਘ ਸਭਾ ਅਤੇ ਖਾਲਸਾ ਦੀਵਾਨ ਲਾਹੌਰ ਦੀ ਬੇਵਕਤ ਮੌਤ ਪਰ ਸਖਤ ਅਫਸੋਸ ਪ੍ਰਗਟ ਕਰਦਾ ਹੈ"। ਭਾਈ ਜਵਾਹਰ ਸਿੰਘ ਜੀ ਹੈਡ ਕਲਰਕ ਦਫਤ੍ਰ ਮੈਨੇਜਰ ਸਾਹਿਬ ਨਾਰਥ ਵੈਸਟਰਨ ਰੇਲਵੇ ਨੇ ਪੇਸ਼ ਕੀਤਾ ਭਾਈ ਸਾਹਿਬ ਨੇ ਰੈਜ਼ੋਲਯੂਸ਼ਨ ਪੇਸ਼ ਕਰਦੇ ਹੋਏ ਉਨ੍ਹਾਂ ਦੇ ਜੀਵਨ ਦਾ ਕੁਛ ਹਾਲ ਭੀ ਦੱਸਿਆ ਅਤੇ ਇਹ ਭੀ ਜ਼ਾਹਰ ਕੀਤਾ ਕਿ ਉਹ ਭਾਈ ਦਿੱਤ ਸਿੰਘ ਜੀ ਗ੍ਯਾਨੀ ਦੇ ਸਭ ਤੋਂ ਪੁਰਾਨੇ ਦੋਸਤਾਂ ਵਿੱਚੋਂ ਹਨ, ਜਿਨ੍ਹਾਂ ਨਾਲ ਉਨ੍ਹਾਂ ਨੂੰ ਅਧਕ ਪ੍ਰੇਮ ਸੀ, ਇਸ ਦੀ ਭਾਈ ਦੇਵਾ ਸਿੰਘ ਜੀ ਸਕੱਤ੍ਰ ਸ੍ਰੀ ਗੁਰੂ ਸਿੰਘ ਸਭਾ ਸ੍ਰੀ ਅੰਮ੍ਰਿਤਸਰ ਜੀ ਨੇ ਬੜੇ ਜ਼ੋਰ ਨਾਲ ਤਾਈਦ ਕੀਤੀ॥

ਦੂਸਰਾ ਰੈਜ਼ੋਲਯੂਸ਼ਨ ਕਿ "ਭਾਈ ਦਿੱਤ ਸਿੰਘ ਜੀ ਗਿਯਾਨੀ ਨੇ ਤਨ, ਮਨ ਅਤੇ ਧਨ ਕਰਕੇ ਅੰਤ ਪ੍ਰਯੰਤ ਜੋ ਪੰਥ ਦੀ ਸੇਵਾ ਕੀਤੀ ਹੈ ਅਤੇ ਸੁੱਤੀ ਹੋਈ ਕੌਮ ਨੂੰ ਜਗਾਇਆ ਹੈ ਅਰ ਵਾਹਿਗੁਰੂ ਜੀ ਦੀ ਬਖ਼ੂਬੀ ਹੋਈ ਲਿਆਕਤ ਤੇ ਕਲਮ ਦੇ ਜ਼ੋਰ ਨਾਲ ਪੰਥ ਵਿਚ ਗੁਰਮਤ ਦਾ ਪ੍ਰਚਾਰ ਕੀਤਾ ਹੈ ਓਸ ਸਾਰੀ ਸੇਵਾ ਕਰਕੇ ਸਾਰਾ ਪੰਥ ਉਨ੍ਹਾਂ ਦੇ ਉਪਕਾਰਾਂ ਦੀ ਉਪਮਾ ਕਰਦਾ ਹੈ, ਐਸੇ ਪੰਥ ਹਿਤੈਸ਼ੀ ਦੀ ਯਾਦਗਾਰ ਲਈ ਇਕ ਫੰਡ ਖੋਲ੍ਹਿਆ ਜਾਵੇ ਜਿਸ ਵਿੱਚੋਂ ਭਾਈ ਦਿੱਤ ਸਿੰਘ ਜੀ ਗਯਾਨੀ ਗੁਰਪੁਰ ਨਿਵਾਸੀ ਦੀ ਕਾਮਨਾ ਅਨੁਸਾਰ ਉਨ੍ਹਾਂ ਦੇ ਹੋਨਹਾਰ ਲੜਕੇ ਦੀ ਪੰਜ ਸਾਲ ਮੈਡੀਕਲ ਕਾਲਜ ਲਾਹੌਰ ਵਿਚ ਤਾਲੀਮ ਜਾਰੀ ਰੱਖਣ ਵਾਸਤੇ ਰੁਪੱਯਾ ਰਖਿਆ ਜਾਵੇ, ਅਤੇ ਬਾਕੀ ਦੇ ਰੁਪਯੇ ਨਾਲ ਪੰਥ ਦੇ ਲਾਭ ਲਈ ਸਿੱਖ ਵਿੱਦਯਾਰਥੀਆਂ ਵਾਸਤੇ ਲਾਹੌਰ ਵਿਚ ਇਕ ਬੋਰਡਿੰਗ ਹੌਸ ਬਣਾਯਾ ਜਾਵੇ ਜਿਸ ਕਰਕੇ ਪੰਥ ਨੂੰ ਲਾਭ ਪਹੁੰਚੇ ਅਤੇ ਭਾਈ ਦਿੱਤ ਸਿੰਘ ਜੀ ਗਯਾਨੀ ਦਾ ਨਾਮ ਸਦਾ ਲਈ ਅਟਲ ਰਹੇ।

[ਇਸ ਯਾਦਗਾਰ ਸੰਬੰਧੀ ਭਾਈ ਜਵਾਹਰ ਸਿੰਘ ਦਾ ਪ੍ਰਤਿਕਰਮ ਅੱਗੇ ਪੰਨਾ 269 ਉੱਤੇ ਹੈ।]

ਦੂਜਾ ਮਤਾ ਭਾਈ ਮੇਹਰ ਸਿੰਘ ਪ੍ਰਧਾਨ ਨੇ ਪੇਸ਼ ਕੀਤਾ ਅਤੇ ਇਸ ਦੀ ਤਾਈਦ ਭਾਈ ਲਾਲ ਸਿੰਘ ਉਪਦੇਸ਼ਕ ਤੇ ਭਾਈ ਠਾਕਰ ਸਿੰਘ ਜੀ ਗਯਾਨੀ ਨੇ ਕੀਤੀ। ਤੀਜੇ ਮਤੇ ਵਿਚ ਭਾਈ ਦਿੱਤ ਸਿੰਘ ਜੀ ਦੇ ਪਰਿਵਾਰ ਨਾਲ ਦੁਖ ਸਾਂਝਾ ਕੀਤਾ ਗਿਆ।

## 8.ਅ. ਅੰਤਮ ਸਮੇਂ ਦੀ ਸੇਵਾ

ਭਾਈ ਵੀਰ ਸਿੰਘ ਨੇ *ਖ਼ਾਲਸਾ ਸਮਾਚਾਰ* ਦੇ 11 ਸਤੰਬਰ, 1901 ਦੇ ਅੰਕ ਦੇ 'ਐਡੀਟੋਰੀਅਲ ਨੋਟ' ਵਿਚ ਭਾਈ ਸਾਹਿਬ ਦੀ ਅੰਤਮ ਸਮੇਂ ਸੇਵਾ ਕਰਨ ਵਾਲਿਆਂ ਬਾਰੇ ਇਸ ਤਰ੍ਹਾਂ ਲਿਖਿਆ ਹੈ:

ਭਾਈ ਪ੍ਰਤਾਪ ਸਿੰਘ ਜੀ ਤਹਿਸੀਲਦਾਰ ਚੂੰਗੀ ਆਪ ਦੇ ਸਚੇ ਮਿਤਰ ਸਨ, ਜਿਨ੍ਹਾਂ ਨੇ ਬੀਮਾਰੀ ਸਮੇਂ ਅਥਕ ਸੇਵਾ ਕਰਕੇ ਸਚੀ ਮਿਤ੍ਰਤਾ ਨਿਬਾਹ ਕੇ ਦਿਖਲਾਈ, ਸਰਦਾਰ ਮੇਹਰ ਸਿੰਘ, ਸਰਦੂਲ ਸਿੰਘ ਜੀ, ਮਾਸਟਰ ਬਾਗ ਸਿੰਘ ਜੀ, ਭਾਈ ਹਰਨਾਮ ਸਿੰਘ ਜੀ ਤੇ ਗਯਾਨੀ ਜੀ ਆਟੇ ਵਾਲੇ, ਭਾਈ ਸੁਰਜਨ ਸਿੰਘ ਜੀ ਅਰ ਖਾਲਸਾ ਬੋਰਡਿੰਗ

ਦੇ ਵਿਦਯਾਰਥੀਆਂ ਨੇ ਆਪ ਦੀ ਆਖਰੀ ਸੇਵਾ ਦਾ ਹਿੱਸਾ ਲੈ ਕੇ ਹਮਦਰਦੀ ਨਿਬਾਹੀਆਂ। ਆਪ ਨੂੰ ਉਨ੍ਹਾਂ ਦੇ ਚਲਾਣੇ ਦਾ ਸਦਮਾ ਉਨ੍ਹਾਂ ਦੇ ਪਰਵਾਰ ਤੇ ਘਟ ਨਹੀਂ ਹੋਯਾ।

ਇਸ ਪ੍ਰਕਾਰ ਅਸੀਂ ਭਾਈ ਦਿੱਤ ਸਿੰਘ ਦੀ ਜੀਵਨ-ਝਾਤ ਪਿੱਛੋਂ ਕਹਿ ਸਕਦੇ ਹਾਂ ਕਿ ਜਿਸ 'ਪ੍ਰਤਿੱਗਿਆ ਪਾਲਣ' ਦੀ ਗੱਲ ਉਨ੍ਹਾਂ ਨੇ ਇਸੇ ਨਾਉਂ ਦੀ ਆਪਣੀ ਪੁਸਤਕ ਵਿਚ ਦ੍ਰਿੜ੍ਹਾਈ ਸੀ, ਉਸ 'ਤੇ ਪਹਿਰਾ ਦਿੰਦੇ ਹੋਏ ਭਾਈ ਸਾਹਿਬ ਇਸ ਸੰਸਾਰ ਤੋਂ ਬੇਵਕਤ ਕੂਚ ਕਰ ਗਏ।

## 8.ੲ. ਪਿੱਛੇ ਰਹਿ ਗਏ ਪਰਿਵਾਰ ਦਾ ਹਾਲ

ਪਿਛਲੇ ਪੰਨਿਆਂ ਵਿਚ ਭਾਈ ਦਿੱਤ ਸਿੰਘ ਦੇ ਪਿੱਛੇ ਰਹੇ ਪਰਿਵਾਰ ਬਾਰੇ ਕਈ ਹਵਾਲੇ ਆਏ ਹਨ। ਉਨ੍ਹਾਂ ਦੀ ਹੋਣਹਾਰ ਅਤੇ ਹੱਦੋਂ ਵੱਧ ਪਿਆਰੀ ਪੁੱਤਰੀ ਵਿੱਦਯਾਵੰਤ ਕੌਰ ਸਾਢੇ ਗਿਆਰਾਂ ਸਾਲ ਦੀ ਆਯੂ ਵਿਚ 17 ਜੂਨ, 1901 ਈ: ਨੂੰ ਰਾਤ ਦੇ 9 ਵਜੇ ਪਰਿਵਾਰ ਨੂੰ ਵਿਲਕਦਾ ਛੱਡ ਕੇ ਤੁਰ ਗਈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 21 ਜੂਨ, 1901, ਅੰਕ 8 ਵਿਚ ਵਿੱਦਯਾਵੰਤ ਕੌਰ ਦੀ ਮ੍ਰਿਤੂ ਬਾਰੇ ਵਿਸਤਾਰ ਨਾਲ ਦਿੱਤਾ ਗਿਆ ਹੈ। ਹੋਰ ਕਈ ਕਾਰਨਾਂ ਤੋਂ ਇਲਾਵਾ ਭਾਈ ਸਾਹਿਬ ਦੀ ਧੀ ਦੀ ਕਿਸ਼ੋਰ ਅਵਸਥਾ ਵਿਚ ਮ੍ਰਿਤੂ ਉਨ੍ਹਾਂ ਲਈ ਘਾਤਕ ਸਿੱਧ ਹੋਈ।

ਭਾਈ ਦਿੱਤ ਸਿੰਘ ਦਾ ਇਕਲੌਤਾ ਪੁੱਤਰ ਬਲਦੇਵ ਸਿੰਘ ਬੜਾ ਹੋਣਹਾਰ ਸੀ। ਉਹ ਭੁਝੰਗੀ ਸਭਾ ਦਾ ਸਕੱਤਰ ਸੀ। ਭਾਈ ਸਾਹਿਬ ਦੇ ਅਕਾਲ ਚਲਾਣੇ ਸਮੇਂ ਉਹ ਮੈਡੀਕਲ ਕਾਲਜ ਲਾਹੌਰ ਵਿਚ ਡਾਕਟਰੀ ਦੀ ਪੜ੍ਹਾਈ ਕਰ ਰਿਹਾ ਸੀ। ਕੈਪਟਨ ਧਰਮ ਸਿੰਘ ਦੀ ਲਿਖਤ ਅਨੁਸਾਰ "ਬਲਦੇਵ ਸਿੰਘ ਐਫ਼.ਏ. ਪਾਸ ਕਰਨ ਮਗਰੋਂ 1901 ਵਿਚ ਮੈਡੀਕਲ ਕਾਲਜ ਲਾਹੌਰ ਵਿਚ ਦਾਖ਼ਲ ਹੋ ਗਿਆ, ਜੂਨ 1903 ਵਿਚ ਬਲਦੇਵ ਸਿੰਘ ਦਾ ਵਿਆਹ ਪਿੰਡ ਊਰਨਾ (ਮਾਛੀਵਾੜੇ ਲਾਗੇ) ਵਿਖੇ ਫ਼ੌਜਾ ਸਿੰਘ ਦੀ ਲੜਕੀ ਇੰਦਰ ਕੌਰ ਨਾਲ ਪੂਰਨ ਗੁਰ-ਮਰਿਆਦਾ ਅਨੁਸਾਰ ਹੋਇਆ, ਜੰਞ ਵਿਚ ਲਾਹੌਰ ਸਿੰਘ ਸਭਾ ਵੱਲੋਂ ਸੱਤ ਸੱਜਣ ਸ਼ਾਮਲ ਸਨ, ਆਨੰਦ ਕਾਰਜ ਦੀ ਰਸਮ ਗੁਰਦੁਆਰਾ ਚਰਨ ਕੰਵਲ ਮਾਛੀਵਾੜੇ ਦੇ ਗਰੰਥੀ ਭਾਈ ਹਰਨਾਮ ਸਿੰਘ ਨੇ ਨਿਭਾਈ।

1904 ਵਿਚ ਬਲਦੇਵ ਸਿੰਘ ਆਪਣੀ ਕਲਾਸ ਵਿਚ ਫ਼ੇਲ੍ਹ ਹੋ ਗਿਆ, ਸਿੰਘ ਸਭਾ ਲਾਹੌਰ ਦੇ ਮੁਖੀਆਂ ਨੇ ਮਹਾਰਾਜਾ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਜੋ ਅਚਾਨਕ ਲਾਹੌਰ ਆਏ ਹੋਏ ਸਨ, ਬਲਦੇਵ ਸਿੰਘ ਦੇ ਜਮਾਤ ਵਿੱਚੋਂ ਫ਼ੇਲ੍ਹ ਹੋ ਜਾਣੇ ਅਤੇ ਅੱਗੋਂ ਲਈ ਪੜ੍ਹਾਈ ਜਾਰੀ ਰਖਣੇ ਪਰ ਵਿਚਾਰ ਕੀਤੀ। ਮਹਾਰਾਜ ਰਿਪੁਦਮਨ ਸਿੰਘ ਇਸ ਗੱਲ ਪੁਰ ਸਹਿਮਤ ਹੋ ਗਏ ਕਿ ਬਲਦੇਵ ਸਿੰਘ ਨੂੰ ਲਾਹੌਰ ਪੜ੍ਹਾਈ ਦੀ ਜਗ੍ਹਾ ਇੰਗਲੈਂਡ ਭੇਜ ਕੇ ਡਾਕਟਰੀ ਪਾਸ ਕਰਵਾਈ ਜਾਵੇ, ਇਹ ਵਿਚਾਰ ਬਲਦੇਵ ਸਿੰਘ ਅਤੇ ਉਸ ਦੀ ਮਾਤਾ ਅੱਗੇ ਰੱਖੀ, ਜੋ ਇਹਨਾਂ ਪ੍ਰਵਾਨ ਕਰ ਲਈ। 1905 ਦੇ ਮੱਧ ਵਿਚ ਬਲਦੇਵ ਸਿੰਘ ਇੰਗਲੈਂਡ ਚਲਾ ਗਿਆ ਅਤੇ ਡਾਕਟਰੀ ਦੀ ਪੜ੍ਹਾਈ ਕਰ ਕੇ ਵਾਪਸ ਦੇਸ ਆਇਆ।

ਲਾਹੌਰ ਸਿੰਘ ਸਭਾ ਦੇ ਵਿਰੋਧੀ ਟੋਲੇ ਵੱਲੋਂ ਛੂਤ ਛਾਤ ਦੇ ਆਧਾਰ 'ਤੇ ਬਲਦੇਵ

ਸਿੰਘ ਵਿਰੁੱਧ ਪ੍ਰਚਾਰ ਨੇ ਡਾਕਟਰੀ ਕੰਮ ਵਿਚ ਰੁਕਾਵਟਾਂ ਖੜੀਆਂ ਕਰ ਦਿੱਤੀਆਂ, ਵਿਰੋਧਤਾ ਏਥੋਂ ਤੱਕ ਵਧ ਗਈ ਕਿ ਅੰਮ੍ਰਿਤਸਰ ਸ਼ਹਿਰ ਹੈਲਥ ਅਫ਼ਸਰ ਦੀ ਅਸਾਮੀ ਭੀ ਨਾ ਮਿਲ ਸਕੀ। ਅੰਤ ਵਿਚ ਮਹਾਰਾਜਾ ਰਿਪੁਦਮਨ ਸਿੰਘ ਆਪਣੇ ਸ਼ਹਿਰ ਨਾਭੇ ਵਿਚ ਹੈਲਥ ਆਫ਼ੀਸਰ ਦੀ ਅਸਾਮੀ ਉਪਰ ਲਗਾਉਣ ਲਈ ਕਾਮਯਾਬ ਹੋ ਗਏ, ਪਰ ਛੂਤ ਛਾਤ ਦੇ ਪੁਜਾਰੀ ਫਿਰ ਵੀ ਖਹਿੜੇ ਪਏ ਰਹੇ।

1912 ਵਿਚ ਬਲਦੇਵ ਸਿੰਘ ਦੇ ਘਰ ਲੜਕਾ ਜਨਮਿਆ, 1920 ਵਿਚ ਬਲਦੇਵ ਸਿੰਘ ਦੀ ਨਾਭੇ ਵਿਚ ਰਹਿੰਦਿਆਂ ਹੀ ਪਤਨੀ ਮਰ ਗਈ। ਅਗਲੇ ਸਾਲ ਭਾਈ ਤਖ਼ਤ ਸਿੰਘ ਫ਼ਿਰੋਜ਼ਪੁਰ ਦੀ ਕੋਸ਼ਿਸ਼ ਦੁਆਰਾ ਵਿਆਹ ਹੋ ਗਿਆ। 1921 ਵਿਚ ਮਹਾਰਾਜਾ ਪਟਿਆਲਾ ਅਤੇ ਮਹਾਰਾਜਾ ਨਾਭਾ ਦੇ ਆਪਸੀ ਝਗੜੇ ਵਿਚ ਬਲਦੇਵ ਸਿੰਘ ਨੂੰ ਭੀ ਵਿਚ ਘਸੀਟ ਲਿਆ। ਡਾਕਟਰ ਬਲਦੇਵ ਸਿੰਘ ਆਪਣੀ ਮਾਤਾ, ਪਤਨੀ ਅਤੇ ਪੁੱਤਰ ਨੂੰ ਨਾਲ ਲੈ ਕੇ ਬੰਬਈ ਪੁੱਜ ਗਿਆ। ਕੁਝ ਦਿਨ ਬੰਬਈ ਠਹਿਰ ਕੇ ਨਿਊਜ਼ੀਲੈਂਡ ਜਾ ਪੁੱਜਾ। 1928 ਵਿਚ ਉਹਨਾਂ ਦਾ ਇਕਲੌਤਾ ਪੁੱਤਰ ਮਰ ਗਿਆ। ਉਹਨਾਂ ਦੀ ਮਾਤਾ ਅੱਖੀਆਂ ਦੀ ਜੋਤ ਗੁਆ ਬੈਠੀ ਅਤੇ ਹੋਰ ਕੋਈ ਔਲਾਦ ਨਾ ਹੋਣ ਕਾਰਨ ਨਿਰਾਸਤਾ ਵਧ ਗਈ। ਅੰਨ੍ਹੀ ਮਾਤਾ ਨੂੰ ਪੰਜਾਬ ਭੇਜ ਦਿੱਤਾ, ਜਿਥੇ ਭਾਈ ਤਖ਼ਤ ਸਿੰਘ ਪਾਸ ਫ਼ਿਰੋਜ਼ਪੁਰ ਉਹਨਾਂ ਬੁਢਾਪਾ ਕੱਟਿਆ ਅਤੇ ਇਥੇ ਹੀ 1930 ਵਿਚ ਉਹਨਾਂ ਦੀ ਮੌਤ ਹੋ ਗਈ। ਇਸ ਅਸ਼ਾਂਤੀ ਵਿਚ ਡਾਕਟਰ ਬਲਦੇਵ ਸਿੰਘ ਨਿਊਜ਼ੀਲੈਂਡ ਵਿਚ ਆਪਣੀ ਜਾਇਦਾਦ ਵੇਚ 1930 ਦੇ ਅੰਤ ਵਿਚ ਪੰਜਾਬ ਪੁੱਜ ਗਿਆ ਅਤੇ ਗੁਮਨਾਮੀ ਦੀ ਹਾਲਤ ਵਿਚ ਸਮਾਂ ਬਤੀਤ ਕਰਨ ਲੱਗਾ...।"[81]

ਕੈਪਟਨ ਧਰਮ ਸਿੰਘ ਅੱਗੇ ਲਿਖਦੇ ਹਨ ਕਿ 1937 ਵਿਚ ਡਾਕਟਰ ਬਲਦੇਵ ਸਿੰਘ ਨੇ ਹੁਸ਼ਿਆਰਪੁਰ ਦੇ ਹੈਲਥ ਅਫ਼ਸਰ ਵਜੋਂ ਨੌਕਰੀ ਕਰ ਲਈ। ਅਗਲੇ ਸਾਲ 1938 ਵਿਚ ਰਿਟਾਇਰ ਹੋ ਕੇ ਰਿਹਾਇਸ਼ ਹੁਸ਼ਿਆਰਪੁਰ ਹੀ ਰੱਖ ਲਈ। 1940 ਦੀਆਂ ਗਰਮੀਆਂ ਵਿਚ ਉਹ ਪਹਾੜ 'ਤੇ ਗਏ। ਉਥੇ ਹੀ 16 ਜੂਨ ਨੂੰ ਦਿਲ ਦੀ ਧੜਕਨ ਬੰਦ ਹੋ ਜਾਣ ਕਾਰਨ ਮ੍ਰਿਤੂ ਹੋ ਗਈ।[82]

ਕੈਪਟਨ ਧਰਮ ਸਿੰਘ ਦੀ ਕਲਮ ਤੋਂ ਭਾਈ ਦਿੱਤ ਸਿੰਘ ਦੇ ਪਰਿਵਾਰ ਬਾਰੇ ਮਿਲੀ ਉਪਰੋਕਤ ਜਾਣਕਾਰੀ ਦੀ ਪੁਸ਼ਟੀ ਲਈ ਸਾਨੂੰ ਹੋਰ ਕੋਈ ਸਮਗਰੀ ਪ੍ਰਾਪਤ ਨਹੀਂ ਹੋ ਸਕੀ।

ਭਾਈ ਦਿੱਤ ਸਿੰਘ ਵਾਂਗ ਉਨ੍ਹਾਂ ਦਾ ਲੜਕਾ ਬਲਦੇਵ ਸਿੰਘ ਵੀ ਸਾਹਿਤਿਕ ਰੁਚੀਆਂ ਦਾ ਮਾਲਕ ਸੀ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 5 ਜਨਵਰੀ, 1900 ਈ: ਦੇ ਅੰਕ ਵਿਚ ਛਪੀ ਇਕ ਸੂਚਨਾ ਤੋਂ ਬਲਦੇਵ ਸਿੰਘ ਦਾ ਕਵੀ ਹੋਣਾ ਪ੍ਰਮਾਣਿਤ ਹੁੰਦਾ ਹੈ :

> ਭਾਈ ਬਲਦੇਵ ਸਿੰਘ ਜੀ ਸਪੁੱਤ੍ਰ ਭਾਈ ਦਿੱਤ ਸਿੰਘ ਜੀ ਗਯਾਨੀ ਨੇ ਇਕ ਅੰਗਰੇਜ਼ੀ ਵਿਚ ਗੁਟਕਾ ਬਨਾਇਆ ਹੈ, ਜਿਸ ਦਾ ਨਾਮ 'ਟਰੰਪਟ ਕਾਲ' ਅਰਥਾਤ ਤੁਰਮ ਦੀ ਆਵਾਜ਼ ਹੈ, ਜਿਸ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਤੁਰਮ ਬਜਾ ਕੇ ਫੌਜ

81. ਕੈਪਟਨ ਧਰਮ ਸਿੰਘ, *ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ*, ਪੰਨੇ 6-7.
82. *ਉਹੀ*, ਪੰਨਾ 8.

> ਨੂੰ ਤਿਆਰੀ ਕਰਨ ਦੀ ਖਬਰ ਕੀਤੀ ਜਾਂਦੀ ਹੈ ਇਸੇ ਪ੍ਰਕਾਰ ਇਸ ਵਿਚ ਖਾਲਸਾ ਨੂੰ ਧਰਮ ਵੱਲ ਖਯਾਲ ਕਰਨ ਦੀ ਬੇਨਤੀ ਹੈ। ਇਹ ਗੁਟਕਾ 'ਪੋਇਟਰੀ' ਅਰਥਾਤ ਅੰਗ੍ਰੇਜ਼ੀ ਛੰਦਾਂ ਵਿਚ ਹੈ ਅਤੇ ਮੋਖ ਦੋ ਪੈਸੇ ਹੈ ਜੋ ਸਾਹਿਬ ਮੰਗਾਉਨਾ ਚਾਹੁਨ ਸੋ ਇਸ ਦੇ ਕਰਤਾ ਪਾਸੋਂ ਮੰਗਾ ਸਕਦੇ ਹਨ। ਆਸ਼ਾ ਹੈ ਕਿ ਅੰਗਰੇਜ਼ੀ ਪੜ੍ਹੇ ਹੋਏ ਸੱਜਨ ਇਸ ਗੁਟਕੇ ਨੂੰ ਮੰਗਾਉਨਗੇ ਸੋ ਜ਼ਰੂਰ ਆਨੰਦ ਹਾਸਲ ਕਰਨਗੇ।

ਕੈਪਟਨ ਧਰਮ ਸਿੰਘ ਅਨੁਸਾਰ ਬਲਦੇਵ ਸਿੰਘ ਪੰਜਾਬੀ ਦਾ ਕਵੀ, ਉਰਦੂ ਅਤੇ ਫ਼ਾਰਸੀ ਦਾ ਸ਼ਾਇਰ ਹੁੰਦਿਆਂ, ਰਾਗ ਵਿੱਦਿਆ ਦਾ ਮਾਹਰ ਵੀ ਸੀ...।[83]

---

83. *ਉਹੀ*, ਪੰਨਾ 7.

# ਰਚਨਾ

## 1. ਕਲਮ ਜੁ ਚੱਲੀ (ਭਾਗ 1)

ਭਾਈ ਦਿੱਤ ਸਿੰਘ ਹੁਰਾਂ ਦੀਆਂ ਪ੍ਰਾਪਤੀਆਂ ਜਾਂ ਉਪਲਬਧੀਆਂ ਕਈ ਖੇਤਰਾਂ ਨਾਲ ਸੰਬੰਧਿਤ ਹਨ। ਮੁੱਖ ਤੌਰ ਉੱਤੇ ਇਹ ਖੇਤਰ ਹਨ—ਸਮਾਜ, ਵਿੱਦਿਆ, ਧਰਮ, ਪੱਤਰਕਾਰੀ, ਸਾਹਿਤ। ਇਨ੍ਹਾਂ ਸਾਰੇ ਖੇਤਰਾਂ ਵਿਚ ਉਨ੍ਹਾਂ ਨੇ ਆਪਣਾ ਯੋਗਦਾਨ ਆਪਣੀ ਕਲਮ ਚਲਾ ਕੇ ਵੀ ਕੀਤਾ ਹੈ। ਚੱਠਿਆਂ ਵਾਲੇ ਡੇਰੇ (ਨੇੜੇ ਲਾਹੌਰ) ਤੋਂ ਉਨ੍ਹਾਂ ਦੀ ਕਲਮ ਹਰਕਤ ਵਿਚ ਆਈ। ਉਨ੍ਹਾਂ ਨੇ ਅਣਮਿੱਤਾ ਲਿਖਿਆ। ਇਸ ਲਿਖੇ ਵਿੱਚੋਂ ਕਾਫ਼ੀ ਕੁਝ ਪੁਸਤਕਾਂ, ਗੁਟਕਿਆਂ, ਟ੍ਰੈਕਟਾਂ, ਪੱਤਰਿਆਂ ਆਦਿ ਦੇ ਰੂਪ ਵਿਚ ਪ੍ਰਕਾਸ਼ਿਤ ਹੋਇਆ। ਅਫ਼ਸੋਸ ਦੀ ਗੱਲ ਹੈ ਕਿ ਇਹ ਪ੍ਰਕਾਸ਼ਿਤ ਸਾਹਿਤ, ਸਮੇਂ ਸਿਰ ਸੰਭਾਲ ਨਾ ਹੋਣ ਦੇ ਕਾਰਨ, ਪੂਰਾ ਉਪਲਬਧ ਨਹੀਂ ਹੋ ਰਿਹਾ। ਉਨ੍ਹਾਂ ਦੀ ਕਲਮ ਤੋਂ ਰਚੀਆਂ ਕਾਫ਼ੀ ਲਿਖਤਾਂ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਵੀ ਲੜੀਵਾਰ ਛਪੀਆਂ। ਅਖ਼ਬਾਰ ਵਿਚ ਛਪਣ ਦੇ ਬਾਵਜੂਦ ਇਨ੍ਹਾਂ ਲਿਖਤਾਂ ਵਿੱਚੋਂ ਬਹੁਤੀਆਂ ਅਖ਼ਬਾਰੀ ਰੰਗ ਦੀਆਂ, ਭਾਵ ਹਲਕੀਆਂ ਨਹੀਂ ਹਨ। ਇਹ ਜਾਣ ਕੇ ਕਿ ਸਾਹਿਤਿਕ ਤੇ ਇਤਿਹਾਸਿਕ ਮੁੱਲ ਰੱਖਦੀਆਂ ਇਨ੍ਹਾਂ ਲਿਖਤਾਂ ਦਾ ਤਕੜਾ ਭਾਗ ਲੋਪ ਹੋ ਗਿਆ ਹੈ, ਆਪਣੇ ਮੁੱਲਵਾਨ ਵਿਰਸੇ ਦੇ ਇਉਂ ਖੁਰਦੇ ਜਾਣ 'ਤੇ ਸ਼ੋਕ ਦੇ ਭਾਵ ਪੈਦਾ ਹੁੰਦੇ ਹਨ।

ਇਨ੍ਹਾਂ ਤੋਂ ਇਲਾਵਾ ਭਾਈ ਦਿੱਤ ਸਿੰਘ ਹੁਰਾਂ ਦੇ, ਉਨ੍ਹਾਂ ਦੇ ਸਹਿਯੋਗੀਆਂ ਭਾਈ ਗੁਰਮੁਖ ਸਿੰਘ ਆਦਿ ਵੱਲੋਂ ਸੰਪਾਦਿਤ ਜਾਂ ਪ੍ਰਕਾਸ਼ਿਤ ਪੱਤਰਾਂ ਵਿਚ ਛਪੇ ਮਜ਼ਮੂਨਾਂ ਬਾਰੇ ਵੀ ਪਤਾ ਲੱਗਦਾ ਹੈ। ਦੁਖ ਹੈ ਕਿ ਇਹ ਵੀ ਉਪਲਬਧ ਨਹੀਂ ਹਨ। ਡਾ. ਜਗਜੀਤ ਸਿੰਘ ਤਰਨ ਤਾਰਨ ਨੇ *ਦੁਖ ਨਿਵਾਰਨ* ਦੇ ਸਿੰਘ ਸਭਾ ਲਹਿਰ ਅੰਕ, ਪੰਨਾ 76 'ਤੇ ਲਿਖਿਆ ਹੈ ਕਿ ਭਾਈ ਸਾਹਿਬ ਦੀਆਂ ਕਈ ਪੁਸਤਕਾਂ ਦਾ ਤਰਜਮਾ ਉਰਦੂ ਵਿਚ ਛਪਿਆ ਹੈ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 13 ਸਤੰਬਰ, 1901, ਅੰਕ 20 ਵਿਚ ਭਾਈ ਦਿੱਤ ਸਿੰਘ ਜੀ ਦੀ ਸ਼ਰਧਾਂਜਲੀ ਵਜੋਂ ਛਪੇ ਲੰਮੇ ਲੇਖ ਵਿਚ ਉਨ੍ਹਾਂ ਦੁਆਰਾ ਤਿੰਨ ਚਾਰ ਵੱਡੇ ਆਕਾਰ ਦੀਆਂ ਪੁਸਤਕਾਂ ਨੂੰ ਤਿਆਰ ਕੀਤੇ ਜਾਣ ਦੇ ਇਰਾਦੇ ਦੀ ਗੱਲ ਲਿਖੀ ਗਈ ਹੈ, ਜਿਨ੍ਹਾਂ ਦੇ ਵਾਸਤੇ ਉਨ੍ਹਾਂ ਨੇ 'ਮਸਾਲ੍ਹਾ ਭੀ ਅਕਠਾ ਕਰ ਲਿਆ ਸੀ।'

ਅਗਲੇ ਪੰਨਿਆਂ ਉੱਤੇ ਅਸੀਂ ਉਨ੍ਹਾਂ ਦੀਆਂ ਪ੍ਰਕਾਸ਼ਿਤ ਪੁਸਤਕਾਂ ਬਾਰੇ ਸੰਖੇਪ ਵਿਚ ਵਿਚਾਰ ਕੀਤੀ ਹੈ। ਪਾਠਕ ਦੀ ਸਹੂਲਤ ਲਈ ਸਰਲ ਜਿਹਾ ਢੰਗ ਇਹ ਅਪਣਾਇਆ ਹੈ ਕਿ ਹਰ ਪ੍ਰਾਪਤ ਪੁਸਤਕ ਬਾਰੇ ਮੋਟੀ-ਮੋਟੀ ਜਾਣਕਾਰੀ ਦੇ ਕੇ ਉਸ ਵਿੱਚੋਂ ਕੁਝ ਵੰਨਗੀ ਦਿੱਤੀ ਜਾਵੇ। ਆਸ਼ਾ ਇਹੋ ਹੈ ਕਿ ਪਾਠਕ ਨੂੰ ਉਸ ਲਿਖਤ ਬਾਰੇ

ਕੁਝ ਨਾ ਕੁਝ ਅਨੁਮਾਨ ਹੋ ਸਕੇ। ਲਾਇਬ੍ਰੇਰੀਆਂ ਜਾਂ ਪੁਸਤਕ ਵਿਕ੍ਰੇਤਾਵਾਂ ਕੋਲੋਂ ਇਹ ਪੁਸਤਕਾਂ ਨਾ ਮਿਲਦੀਆਂ ਹੋਣ ਕਾਰਨ, ਪਾਠਕ ਦੀ ਉਨ੍ਹਾਂ ਤੱਕ ਆਮ ਪਹੁੰਚ ਨਹੀਂ ਹੋ ਸਕਦੀ।

ਅੰਤ ਵਿਚ ਅਪ੍ਰਾਪਤ ਅਤੇ ਅਪ੍ਰਕਾਸ਼ਿਤ ਲਿਖਤਾਂ ਬਾਰੇ ਜਿੰਨੀ ਕੁ ਜਾਣਕਾਰੀ ਮਿਲ ਸਕੀ ਹੈ, ਉਸ ਬਾਰੇ ਦੱਸਿਆ ਹੈ।

## 1.ੳ. ਭਾਈ ਦਿੱਤ ਸਿੰਘ ਦੀਆਂ ਰਚਨਾਵਾਂ (ਪੁਸਤਕਾਂ)

### ਸ਼ੀਰੀਂ ਫ਼ਰਹਾਦ

ਭਾਈ ਦਿੱਤ ਸਿੰਘ ਦੀਆਂ ਪ੍ਰਾਪਤ ਲਿਖਤਾਂ ਵਿੱਚੋਂ ਸਭ ਤੋਂ ਪਹਿਲਾਂ ਲਿਖੀ ਗਈ, ਪਰ ਸਭ ਤੋਂ ਪਿੱਛੋਂ ਪ੍ਰਕਾਸ਼ਿਤ ਹੋਈ ਕਾਵਿ-ਕ੍ਰਿਤਿ ਕਿੱਸਾ 'ਸ਼ੀਰੀਂ ਫ਼ਰਹਾਦ' ਹੈ।

ਇਸ ਕਿੱਸੇ ਨੂੰ ਉੱਘੇ ਖੋਜੀ ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਪਾਦਿਤ ਕੀਤਾ ਅਤੇ 1963 ਈ: ਵਿਚ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਨੇ ਪ੍ਰਕਾਸ਼ਿਤ ਕੀਤਾ। ਡਾ. ਪਿਆਰ ਸਿੰਘ, ਭਾਈ ਜੋਧ ਸਿੰਘ, ਡਾਕਟਰ ਸ਼ੇਰ ਸਿੰਘ ਅਤੇ ਪ੍ਰੋ. ਪ੍ਰੀਤਮ ਸਿੰਘ ਜਿਹੇ ਸਾਹਿਤ ਖੋਜੀਆਂ ਅਤੇ ਭਾਈ ਦਿੱਤ ਸਿੰਘ ਦੇ ਕਦਰਦਾਨਾਂ ਦੀ ਪ੍ਰੇਰਨਾ ਅਤੇ ਉਤਸ਼ਾਹ ਸਦਕਾ ਇਹ ਕਿੱਸਾ ਜੋ ਹੱਥ ਲਿਖਤ ਦੀ ਸੂਰਤ ਵਿਚ ਸੀ, ਛਪ ਕੇ ਲੋਪ ਹੋਣ ਤੋਂ ਬਚ ਸਕਿਆ।

ਭਾਈ ਦਿੱਤ ਸਿੰਘ ਨੇ ਇਹ ਕਿੱਸਾ 21 ਸਾਲ ਦੀ ਉਮਰ ਵਿਚ ਚੱਠਿਆਂ ਵਾਲੇ ਰਹਿ ਕੇ ਲਿਖਿਆ ਸੀ। ਗੁਲਾਬਦਾਸ ਦੇ ਪੋਤਰੇ ਤੇਗ ਬਹਾਦੁਰ, ਜੋ ਕਿ ਭਾਈ ਦਿੱਤ ਸਿੰਘ ਦਾ ਵਿਦਿਆਰਥੀ ਸੀ, ਦੇ ਕਹਿਣ 'ਤੇ ਇਹ ਕਿੱਸਾ ਲਿਖਿਆ ਗਿਆ। ਪ੍ਰਕਾਸ਼ਿਤ ਕਿੱਸੇ ਦੇ ਸੰਪਾਦਕ ਅਸ਼ੋਕ ਜੀ ਅਨੁਸਾਰ ਇਹ ਕਿੱਸਾ 1872 ਈ: ਵਿਚ ਲਿਖਿਆ ਗਿਆ।

ਸ੍ਰੀ ਅਸ਼ੋਕ ਜੀ ਦੀ ਖੋਜ ਭਰਪੂਰ ਭੂਮਿਕਾ ਵਿਚ ਇਸ ਕਿੱਸੇ ਦੀ ਮਹੱਤਤਾ ਬਾਰੇ ਵੀ ਚਾਨਣਾ ਪਾਇਆ ਗਿਆ ਹੈ। ਭਾਈ ਦਿੱਤ ਸਿੰਘ ਦੇ ਸਮੇਂ ਤੱਕ ਇਹ ਪ੍ਰੇਮ ਕਹਾਣੀ ਫ਼ਾਰਸੀ ਅਤੇ ਉਰਦੂ ਵਿਚ ਵੀ ਕਈ ਕਿੱਸਿਆਂ ਦਾ ਜਾਮਾ ਪਹਿਨ ਚੁੱਕੀ ਸੀ। ਪੰਜਾਬੀ ਵਿਚ ਇਮਾਮ ਬਖ਼ਸ਼ ਅਤੇ ਕਿਸ਼ਨ ਸਿੰਘ ਆਰਿਫ਼ ਨੇ ਇਸੇ ਤਰਜ਼ ਉੱਤੇ ਕਿੱਸੇ ਲਿਖੇ। ਹਾਸ਼ਮ, ਮੀਆਂ ਮੁਹੰਮਦ, ਮੁਹੰਮਦ ਬੂਟਾ ਗੁਜਰਾਤੀ ਉਨ੍ਹਾਂ ਕਿੱਸਾਕਾਰਾਂ ਵਿੱਚੋਂ ਹਨ ਜਿਨ੍ਹਾਂ ਨੇ ਆਪਣੀ ਕਲਪਨਾ ਨਾਲ ਇਸ ਕਿੱਸੇ ਦੀ ਕਹਾਣੀ ਨੂੰ ਨਵਾਂ ਰੂਪ ਦਿੱਤਾ। ਭਾਈ ਦਿੱਤ ਸਿੰਘ (ਉਦੋਂ ਸੰਤ ਦਿੱਤਾ ਰਾਮ) ਦੂਜੀ ਭਾਂਤ ਦੇ ਕਿੱਸਾਕਾਰ ਸਨ। ਮੁਹੰਮਦ ਬੂਟਾ ਗੁਜਰਾਤੀ ਨੇ ਇਨ੍ਹਾਂ ਤੋਂ ਦੋ ਸਾਲ ਪਿੱਛੋਂ ਇਸੇ ਪ੍ਰੀਤ-ਕਹਾਣੀ 'ਤੇ ਕਿੱਸਾ ਲਿਖਿਆ।

ਭਾਈ ਦਿੱਤ ਸਿੰਘ ਰਚਿਤ ਇਹ ਕਿੱਸਾ, ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ, 'ਆਪਣੀ ਕਿਸਮ ਦੀ ਇਕ ਸੁੰਦਰ ਕਾਵਿ-ਰਚਨਾ ਹੈ।' ਉਰਦੂ-ਫ਼ਾਰਸੀ ਦੇ ਵਰਤੇ ਗਏ ਸ਼ਬਦ ਪ੍ਰਮਾਣਿਤ ਕਰਦੇ ਹਨ ਕਿ 'ਕਵੀ ਹੁਰਾਂ ਨੂੰ ਇਨ੍ਹਾਂ ਬੋਲੀਆਂ ਦਾ ਅੱਛਾ ਖ਼ਾਸਾ ਗਿਆਨ ਸੀ ਤੇ ਉਹ ਇਕ ਵੇਦਾਂਤੀ ਸਾਧੂ ਹੁੰਦੇ ਹੋਏ ਵੀ ਗੁਲਾਬਦਾਸੀ ਸੰਤਾਂ ਵਾਂਗੂੰ ਆਪਣੇ ਮੁੱਢਲੇ ਜੀਵਨ ਵਿਚ ਕੁਝ-ਕੁਝ ਸੂਫ਼ੀ ਭਾਵ ਦੇ ਅਨੁਯਾਈ ਰਹੇ ਸਨ, ਜਿਸ

ਕਰਕੇ ਇਸ ਕਿੱਸੇ ਵਿਚ ਇਸ਼ਕ ਦੀ ਗਹਿਰੀ ਝਲਕ ਹੈ। ਭਾਈ ਦਿੱਤ ਸਿੰਘ ਦਾ ਸ਼ਬਦ-ਚਿਤ੍ਰਣ ਥਾਂ-ਥਾਂ ਧਿਆਨ ਖਿੱਚਦਾ ਹੈ। (ਪੰਨੇ 14-15)

ਇਥੇ ਸਾਡਾ ਮਨੋਰਥ ਇਸ ਰਚਨਾ ਦੇ ਗੁਣ-ਦੋਸ਼ ਦੱਸਣਾ ਨਹੀਂ ਹੈ। ਹਾਂ, ਇਸ ਕਿੱਸੇ ਦੀ ਰਚਨਾ ਤੋਂ ਇਹ ਜ਼ਰੂਰ ਪ੍ਰਮਾਣਿਤ ਹੁੰਦਾ ਹੈ ਕਿ:

(ੳ) ਭਾਈ ਦਿੱਤ ਸਿੰਘ ਜਮਾਂਦਰੂ ਕਵੀ ਸਨ।

(ਅ) ਉਨ੍ਹਾਂ ਦੇ ਸਾਹਿਤਕਾਰ ਆਪੇ ਦੀ ਧਾਕ ਭਾਵੇਂ ਪਿੱਛੋਂ ਜਾ ਕੇ ਪਈ, ਪਰ ਉਨ੍ਹਾਂ ਦੀ ਸਾਹਿਤ-ਸਮਰੱਥਾ ਦੀ ਗਵਾਹੀ ਇਸ ਕਿੱਸੇ ਤੋਂ ਸਪਸ਼ਟ ਮਿਲਦੀ ਹੈ।

(ੲ) ਇਸ ਕਿੱਸੇ ਦੇ ਰਚਣ ਨਾਲ ਭਾਈ ਦਿੱਤ ਸਿੰਘ ਦਾ ਸ਼ੁਮਾਰ ਪੰਜਾਬੀ ਦੇ ਉੱਘੇ ਕਿੱਸਾਕਾਰਾਂ ਵਿਚ ਹੋ ਜਾਂਦਾ ਹੈ।

(ਸ) ਕਿਸੇ ਸਮ੍ਰਿਧ ਪ੍ਰਤਿਭਾ ਦਾ ਅਨੇਕ-ਦਿਸ਼ਾਵੀ ਪ੍ਰਗਟਾ ਹੁੰਦਾ ਹੈ। ਪਿੱਛੋਂ ਜਾ ਕੇ ਚੱਟਾਨ ਰੂਪ ਸਿੰਘ-ਸਭੀਏ ਵਜੋਂ ਪ੍ਰਸਿੱਧ ਹੋਏ ਭਾਈ ਦਿੱਤ ਸਿੰਘ ਦੀ ਵੱਡ-ਸਮਰੱਥਾ ਦਾ ਇਹ ਪਹਿਲਾ ਚਮਤਕਾਰ ਸੀ।

ਕਿੱਸੇ ਦੇ ਹਰ ਬੰਦ ਤੋਂ ਪਿੱਛੋਂ ਕਵੀ ਦੇ ਨਾਂ ਵਾਲੀ ਕਾਵਿ-ਤੁਕ ਵਿਚ ਸਵੈ-ਕਥਨ ਦਾ ਰੰਗ ਪਾਠਕ ਦਾ ਧਿਆਨ ਖਿੱਚਦਾ ਹੈ। 'ਦਿੱਤਾ ਰਾਮ' ਨੇ ਆਪਣੇ ਨਾਉਂ ਦੇ ਨਾਲ 'ਫ਼ਕੀਰ', 'ਆਜ਼ਾਦ ਫ਼ਕੀਰ', 'ਫ਼ਕੀਰ ਨਿਦਾਨ', 'ਸ਼ਹੀਦ' ਆਦਿ ਸ਼ਬਦ ਵਰਤੇ ਹਨ, ਜਿਵੇਂ:

'ਦਿੱਤਾ ਰਾਮ' ਦੇ ਵਾਂਗੂੰ ਤੂੰ ਭੀਖ ਮੰਗੀਂ, ਕਰਕੇ ਜੋਗੀਆਂ ਦਾ ਕੋਈ ਭੇਖ ਧੀਏ।
'ਦਿੱਤਾ ਰਾਮ' ਤੂੰ ਵੇਖ ਖਾਂ ਆਪ ਵਲੋਂ, ਤੇਰੇ ਨਾਲ ਕੀ ਘੱਟ ਕਰਾਇਓ ਜੇ।
'ਦਿੱਤਾ ਰਾਮ' ਦੇ ਵਾਂਗੂੰ ਸ਼ਹੀਦ ਹੋਏ, ਪਿੱਛੇ ਪੈਰ ਨਾ ਮੂਲ ਟਿਕਾਣ ਬੇਲੀ।
ਇਸ ਇਸ਼ਕ ਦੇ ਰੋਵਣੇ ਚੂਰ ਕੀਤਾ, 'ਦਿੱਤਾ ਰਾਮ' ਫ਼ਕੀਰ ਨਿਦਾਨ ਮੀਆਂ।
'ਦਿੱਤਾ ਰਾਮ' ਵਾਂਗੂੰ ਛੱਡ ਦੇਸ ਜਾਵੇ, ਦੇਵੋ ਕਿਸੇ ਵਿਲਾਇਤੇ ਡਾਲ ਯਾਰੋ।
'ਦਿੱਤਾ ਰਾਮ' ਸ਼ਹੀਦ ਜਾ ਪੈਰ ਧਰਦਾ, ਜ਼ਿਮੀਂ ਗਾਵਦੀ ਨੇ ਹਾੜੋ ਹਾੜ ਯਾਰੋ।

### *1. ਇਸ ਕਿੱਸੇ ਵਿੱਚੋਂ ਵੰਨਗੀ*

ਮੱਛੀ ਜਾਲ ਅੰਦਰ ਜਿਵੇਂ ਤੜਫਦੀ ਜੇ, ਐਵੇਂ ਸਿਕਦਿਆਂ ਵਰਤਦਾ ਹਾਲ ਯਾਰੋ।
ਸਾਰ ਦਰਦ ਦੀ ਜਾਣਦੇ ਦਰਦ ਵਾਲੇ, ਜਿਨ੍ਹਾਂ ਦੇਖਿਆ ਦਰਦ ਦਾ ਹਾਲ ਯਾਰੋ।
ਬਿਨਾ ਦਰਦ ਨਾ ਦਰਦ ਦਾ ਦਰਦ ਹੋਵੇ, ਤੰਦਰੁਸਤ ਬਿਦਰਦ ਬਿਹਾਲ ਯਾਰੋ।
ਭਰਕੇ ਪੇਟ ਅਨਾਜ ਦੇ ਨਾਲ ਸੌਂਦੇ, ਖ਼ੁਸ਼ੀ ਨਾਲ ਗੁਜ਼ਾਰਦੇ ਹਾਲ ਯਾਰੋ।
ਨਾਉਂ ਆਦਮੀ ਨਸਲ ਹੈਵਾਨ ਦੀ ਜੇ, ਵਾਕਫ ਨਾਂਹ ਪਰੀਤ ਦਾ ਹਾਲ ਯਾਰੋ।
ਇਸ਼ਕ ਬਾਝ ਜਹਾਨ ਮੈਂ ਆਦਮੀ ਜੋ, ਮਿਸਲ ਕਾਫਰਾਂ ਦੇ ਬਦਹਾਲ ਯਾਰੋ।

*(ਪੰਨਾ 20)*

### *2. ਸ਼ੀਰੀਂ ਦੇ ਬਾਗ਼ ਵਿਚ ਫੁੱਲ ਤੇ ਪੰਛੀ*

ਖਿੜੇ ਫੁੱਲ ਗੁਲਾਬ ਦੇ ਰੰਗ ਰੱਤੇ, ਕਿਤੇ ਸੋਂਹਦੇ ਜੇ ਕਚਨਾਰ ਮੀਆਂ।
ਚੰਬਾ ਮੋਤੀਆ ਨਾਲ ਰਵੇਲ ਸੰਦੀ, ਕੇਸੂ ਟਹਕਦੇ ਨਾਲ ਬਹਾਰ ਮੀਆਂ।
ਕੋਈ ਦੇਖ ਗੁਲ ਤੁਖਮ ਦਿਲ ਸੋਖ਼ ਹੋਏ, ਕੋਈ ਮੋਤੀਆ ਦੇਖ ਬਿਮਾਰ ਮੀਆਂ।
ਦੇਖ ਫੁੱਲ ਗੁੱਲਖ਼ੈਰ ਦੇ ਖ਼ੈਰ ਹੋਏ, ਗੁਲ ਛਟੀ ਨੂੰ ਦੇਖ ਹੁਸ਼ਿਆਰ ਮੀਆਂ।

ਨਰਗਸ ਦੇਖ ਦੇ ਬੁਲਬੁਲਾਂ ਜਾਨ ਦਿੱਤੀ, ਭੌਰ ਦੇਖਦੇ ਜਾਨ ਗੁਜ਼ਾਰ ਮੀਆਂ।
ਸੂਰਜਮੁਖੀ ਸ਼ਿਆਮ ਨੂੰ ਮੁਖ ਮੋੜੇ ਗੁਲਬਾਸ ਲਾਈ ਗੁਲਜ਼ਾਰ ਮੀਆਂ।
ਗੁਲ ਲਾਲ ਲਹੂ ਨਾਲ ਆਸ਼ਕਾਂ ਦੇ ਨਾਇ ਖੜੇ ਜੇ ਬਾਝ ਸ਼ੁਮਾਰ ਮੀਆਂ।
ਗੈਂਦਾ ਗਿਰਦਨੀ ਖਾਇ ਦਿਲ ਘਾਇ ਕੀਤਾ, ਕੋਈ ਦੇਖ ਕਨੇਰ ਬੇਜ਼ਾਰ ਮੀਆਂ।...
ਮੋਰ ਪਾਇਲਾਂ ਪਾਉਂਦੇ ਸ਼ਾਦ ਹੋਏ, ਫਿਰਦੇ ਵਿਚ ਚਕੋਰ ਹਜ਼ਾਰ ਮੀਆਂ।
ਕੋਇਲ ਕੂਕਦੀ ਅੰਬ ਦੀ ਬੈਠ ਡਾਲੀ, ਤਿਤ੍ਰ ਕੁਮਰੀਆਂ ਬਾਝ ਸ਼ੁਮਾਰ ਮੀਆਂ।
ਮੁਰਗ਼ ਦੇਨ ਬਾਂਗਾਂ ਸੁਬਹ ਵਕਤ ਹੋਏ, ਲਾਟ ਘੱਤਦੀ ਚਾਇ ਕੁਹਾਰ ਮੀਆਂ।
ਹੰਸ ਮੋਤੀਆਂ ਤੇ ਮੁਸ਼ਤਾਕ ਹੋਏ, ਲੋਟਨ ਪੋਟ ਸੰਦੇ ਗਿਰ ਦੀਵਾਰ ਮੀਆਂ।
ਹਰ ਹਰ ਡਾਲ ਤੋਤੇ ਪਏ ਕੂਕਦੇ ਨੀ, ਪਈ ਆਨ ਕੇ ਨਹੀ ਬਹਾਰ ਮੀਆਂ।
ਦਿਨੇ ਰਾਤ ਖ਼ੁਹੇ ਖੜੇ ਹੋਣ ਨਾਹੀਂ, ਤਰ ਨਿੱਤ ਰਹਿੰਦੀ ਗੁਲਜ਼ਾਰ ਮੀਆਂ।

*(ਪੰਨਾ 35)*

### *3. ਸ਼ੀਰੀਂ ਦੇ ਜ਼ੇਵਰ*

ਜਦੋਂ ਪਾਏ ਜ਼ੇਵਰ ਪੀੜ੍ਹਾ ਡਾਹਿ ਬੈਠੇ, ਤਦੋਂ ਰੰਗ ਮਹੱਲ ਜ਼ਹੂਰ ਕੀਤਾ।
ਸਿਰ ਦੇ ਚੌਕ ਨੂੰ ਦੇਖ ਦਿਲ ਚੌਕ ਜਾਵੇ, ਵਿਚ ਜੱਗ ਸਾਰੇ ਮਸ਼ਹੂਰ ਕੀਤਾ।
ਹਲ ਜਾਇ ਤਬੀਤ ਤਬੀਤੀਆਂ ਤੇ, ਝੂਲਾ ਲਾਹ ਪੜਦਾ ਸ਼ਰਮ ਦੂਰ ਕੀਤਾ।
ਫੁੱਲ ਫੁੱਲ ਦੇਸਾਂਨ ਬਹਾਰ ਲਾਈ, ਡੰਡੀ ਡੰਬ ਕਲੇਜੜੇ ਹੂਰ ਕੀਤਾ।...
ਝੁਵਕੇ ਦੇਖਨੇ ਤੇ ਪਵੇ ਝੁਵਕ ਅੰਦਰ, ਨੱਥ ਨੱਥ ਜਹਾਨ ਮਜੂਰ ਕੀਤਾ।
ਮਛਲੀ ਮੱਛ ਵਾਂਗ ਤੜਫਾਉਂਦੇ ਜੇ, ਹਿਜਰ ਨਾਲ ਕਲੂਬ ਫ਼ਤੂਰ ਕੀਤਾ।
ਲੌਂਗ ਕੁਤਬ ਦੀ ਚਮਕ ਚੁਰਾਇ ਕੀਤਾ, ਹੱਸ ਹੱਸ ਦੇ ਨੂਰ ਦਾ ਨੂਰ ਕੀਤਾ।
ਬੰਦੀ ਬੰਦ ਕੀਤੀ ਡਾਕ ਆਸ਼ਕਾਂ ਦੀ, ਵੇਖਨ ਵਾਲਿਆਂ ਨੂੰ ਚਕਚੂਰ ਕੀਤਾ।
ਬਾਂਕੀ ਨਾਲ ਹਮੇਲ ਦਿਲ ਮੇਲ ਜਾਨੀ, ਚੌਪ ਕਲੀ ਨੇ ਚਾ ਮਨਸੂਰ ਕੀਤਾ।

*(ਪੰਨੇ 36-37)*

[ਇਸੇ ਤਰ੍ਹਾਂ ਕਵੀ ਨੇ ਮੋਹਨ ਮਾਲਾ, ਚੰਦ੍ਰਹਾਰ, ਕੇੜ, ਚੂੜਾ, ਪਹੁਚੀ, ਗਜਰੇ, ਕੰਗਣ, ਆਰਸੀ, ਬਾਜ਼ਬੰਦ, ਛੱਲੇ, ਪੰਜੇਬ, ਝਾਂਜਰ, ਬਿਛੂਏ ਆਦਿ ਦਾ ਜ਼ਿਕਰ ਕੀਤਾ ਹੈ। ਸ਼ੀਰੀਂ ਦੀਆਂ ਪੋਸ਼ਾਕਾਂ ਦੱਸਦਿਆਂ ਕਵੀ ਨੇ ਉਸ ਸਮੇਂ ਪ੍ਰਚਲਿਤ ਅਨੇਕਾਂ ਪਹਿਰਾਵਿਆਂ ਤੇ ਕੱਪੜਿਆਂ ਦਾ ਜ਼ਿਕਰ ਕੀਤਾ ਹੈ। ਇਸ ਤਰ੍ਹਾਂ ਕਵੀ ਦਾ ਸੰਸਕ੍ਰਿਤੀ ਤੇ ਪ੍ਰਕਿਰਤੀ ਦਾ ਵਿਸ਼ਾਲ ਗਿਆਨ ਪ੍ਰਗਟ ਹੋਇਆ ਹੈ।]

## ਅਬਲਾ ਨਿੰਦ

ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ *ਅਬਲਾ ਨਿੰਦ* ਭਾਈ ਦਿੱਤ ਸਿੰਘ ਦੀ 1877 ਈ: ਵਿਚ ਲਿਖੀ ਗਈ ਰਚਨਾ ਹੈ। ਡਾ. ਬਲਬੀਰ ਸਿੰਘ ਨੇ ਇਸ ਨੂੰ 1875 ਈ: ਵਿਚ ਰਚੀ ਦੱਸਿਆ ਹੈ। (ਵੇਖੋ ਅੱਗੇ ਪੰਨਾ 106)। *ਸ਼ੀਰੀਂ ਫ਼ਰਹਾਦ* ਵਾਂਗ ਇਹ ਰਚਨਾ ਵੀ ਉਨ੍ਹਾਂ ਦੇ ਚੱਠਿਆਂ ਵਾਲੇ ਰਹਿਣ ਸਮੇਂ ਦੀ ਹੈ। ਇਸ ਲਿਖਤ ਵਿੱਚੋਂ ਹੀ ਇਸ ਦੇ ਲਿਖੇ ਜਾਣ ਦੇ ਸਥਾਨ ਤੇ ਪ੍ਰੇਰਨਾ ਬਾਰੇ ਦੱਸਿਆ ਹੈ:

121. ਚੱਠੇ ਨਗਰ ਸੁਹਾਵਨਾ, ਤਹਿੰ ਦਰਬਾਰ ਮਝਾਰ।
ਬਾਰਾਂਦਰੀ ਤਲਾਬ ਪੁਰ, ਸੁੰਦਰ ਬਨੀ ਅਪਾਰ।

122. ਤਹਾਂ ਹਮਾਰੋ ਵਾਸ ਥੋ, ਕਰਤੇ ਸਦਾ ਅਨੰਦ।
ਪਠ ਸੁਨ ਕਰਤੇ ਗਯਾਨ ਬਹੁ, ਅਰ ਰਚਤੇ ਬਹੁ ਛੰਦ।

123. ਕਬਹੀਂ ਖੇਲ ਸ਼ਿਕਾਰ ਜਾ, ਵਡ ਜੰਗਲ ਕੇ ਮਾਹਿੰ।
ਬਾਜ ਚਰਗ ਬਾਸ਼ੇ ਲਏ, ਮੀਰ ਸ਼ਿਕਾਰਿਨ ਮਾਹਿੰ।

ਸਵੈਯਾ

124. ਦਿਨ ਏਕ ਗਏ ਪਰਚਾਵਨ ਕੋ ਮਨ, ਲੈ ਕਰ ਸਾਥ ਵਡੇ ਨਰ ਸੂਰੇ।
ਕਰ ਮਾਹਿ ਬੰਦੂਕ ਸਵਾਰ ਤੁਰੰਗਨ, ਹਾਸ ਬਿਲਾਸ ਭਏ ਮਨ ਪੂਰੇ।
ਤਬ ਤੇਗ ਮ੍ਰਿਗਿੰਦ ਬਹਾਦਰ ਜੂ, ਹਸ ਕੇ ਇਹ ਬਾਤ ਕਹੀ ਬਡ ਸੂਰੇ।
ਇਨ ਨਾਰਿਨ ਕੇ ਕੁਛ ਦੋਖ ਕਹੋ, ਜਿਨ ਦੀਨ ਕਰੇ ਬਹੁ ਮਾਨਖ ਮੂਰੇ।

ਦੋਹਰਾ

125. ਬਾਲ ਅਵਸਥਾ ਕੇ ਵਿਖੇ, ਜਬ ਤਿਨ ਕਰਾ ਸਵਾਲ।
ਰਚਾ ਗ੍ਰੰਥ ਤਬ ਮੈਂ ਤਹਾਂ, ਪਠ ਸੁਨ ਤਜੇ ਜੰਜਾਲ।

ਭਾਈ ਦਿੱਤ ਸਿੰਘ ਨੇ ਇਸ ਰਚਨਾ ਨੂੰ 119ਵੇਂ ਬੰਦ ਵਿਚ 'ਗੁਟਕਾ' ਕਿਹਾ ਹੈ :

ਅਬਲਾ ਨਿੰਦ ਸੁ ਯਾਹਿ ਕੇ ਗੁਟਕਾ ਰਾਖਯੋ ਨਾਮ।
ਅਬ ਸੁਨ ਯਾਂਕੇ ਅਰਥ ਕੋ ਹੇ ਸੁੰਦਰ ਅਭਿਰਾਮ।

*ਅਬਲਾ ਨਿੰਦ* ਰਚਨਾ ਦੇ ਕੁੱਲ 130 ਬੰਦ ਹਨ। ਇਸ ਪੁਸਤਕ ਦੀ ਜਿਹੜੀ ਛਾਪ ਸਾਨੂੰ ਵੇਖਣ ਨੂੰ ਮਿਲੀ ਹੈ, ਉਹ 1905 ਦੀ ਹੈ। ਮੁੱਖ ਟਾਈਟਲ ਦੇ ਉੱਤੇ 'For Private Circulation Only' ਵੀ ਛਪਿਆ ਹੈ।

ਇਸ ਪੁਸਤਕ ਵਿਚ ਸਵੈਯਾ, ਕਬਿੱਤ, ਕੁੰਡਲੀਆ, ਚੌਪਈ, ਦੋਹਰਾ ਆਦਿ ਛੰਦਾਂ ਦੀ ਵਰਤੋਂ ਹੋਈ ਹੈ। ਭਾਸ਼ਾ ਹਿੰਦੀ ਰੰਗ ਦੀ ਹੈ। ਜਿਵੇਂ ਕਿ ਇਸ ਰਚਨਾ ਦੇ ਨਾਉਂ ਤੋਂ ਹੀ ਸਪਸ਼ਟ ਹੈਂ, ਇਸ ਵਿਚ ਰਵਾਇਤੀ ਸੋਚ ਅਨੁਸਾਰ ਇਸਤਰੀ ਜਾਤੀ ਦੇ ਦੋਸ਼ ਵਰਣਨ ਹਨ। ਇਸ ਸਮੇਂ ਤੱਕ ਭਾਈ ਦਿੱਤ ਸਿੰਘ ਆਰੀਆ ਸਮਾਜ ਜਾਂ ਸਿੰਘ ਸਭਾ ਦੀ ਸੋਚ ਨੂੰ ਪ੍ਰਨਾਏ ਨਹੀਂ ਸਨ ਗਏ। ਰਚਨਾ ਵਿਚ ਗੁਲਾਬਦਾਸੀ ਮਾਨਸਿਕਤਾ ਦਾ ਪ੍ਰਗਟਾਵਾ ਹੈ। *ਸ਼ੀਰੀਂ ਫ਼ਰਹਾਦ* ਦੇ ਕਿੱਸੇ ਅਤੇ *ਅਬਲਾ ਨਿੰਦ* ਤੋਂ ਭਾਈ ਦਿੱਤ ਸਿੰਘ ਦੀ ਛੰਦ-ਬੱਧ ਰਚਨਾ ਕਰਨ ਦੀ ਪ੍ਰਬੀਣਤਾ ਖ਼ੂਬ ਪ੍ਰਗਟ ਹੁੰਦੀ ਹੈ।

**ਵੰਨਗੀ**

30. ਸ਼ੇਖ਼ ਏਕ 'ਸਾਦੀ' ਜਿਸ ਨਾਮੂ, ਪਰਾ ਏਕ ਯੁਵਤੀ ਕੇ ਦਾਮੂ।
ਤਿਸ ਨਾਰੀ ਛਲ ਕੀਨ ਸੁ ਐਸੋ, ਨਹਿੰ ਸਾਦੀ ਸਮਝਯੋ ਸੁ ਜੈਸੋ।
ਜਿਸ ਪਰ ਤਿਨ ਅਸ ਕਾਰਜ ਕੀਨਾ, ਮਨ ਮਹਿ ਅਤਿ ਹਠ ਧਾਰ ਸੁ ਲੀਨਾ।
ਲਗੋ ਚਰਿਤ ਨਾਰੀ ਕੇ ਲਿਖਨੇ, ਜਿਸ ਕਰ ਲੋਗਨ ਪਰੇਂ ਨ ਸਿਖਨੇ।
ਇਸੀ ਪ੍ਰਕਾਰ ਊਠ ਤਿਨ ਚਾਲੀ, ਲਿਖ ਕਰ ਭਰੇ ਜੁ ਰੀਤਿ ਸੁਖਾਲੀ।
ਨਗਰ ਨਗਰ ਮਹਿ ਭ੍ਰਮਤਾ ਫਿਰਤਾ, ਸਭ ਪ੍ਰਤਿ ਯਾਹੀ ਉਚਾਰਨ ਕਰਤਾ—
'ਹੈਂ ਅਬਲਾ ਕੇ ਜਿਤਨੇ ਚਰਿਤਾ, ਸੋ ਸਭ ਕਾ ਮੈਂ ਪੂਰਨ ਕਰਤਾ।'
ਜਿਸ ਪਰ ਮਸ਼ਹੂਰ ਵਹ ਹੋਯੋ, ਬਹੁਤ ਸਮਾ ਇਸ ਪਰ ਹੀ ਖੋਯੋ।
ਏਕ ਦਿਵਸ ਮਾਰਗ ਕੇ ਮਾਂਹੀਂ, ਜਾਤ ਊਠ ਲਾਦੇ ਭਲ ਤਾਂਹੀਂ।
ਗਈ ਬੈਠ ਜਬ ਧਰ ਪਰ ਸੋਈ, ਦੇਖੋ, ਕਥਾ ਨਈ ਤਹਿੰ ਹੋਈ।
ਪਕਰ ਪਾਂਵ ਸਾਦੀ ਜਬ ਲੀਆ, ਤਬੀ ਸ਼ੋਰ ਭਾਮਨਿ ਤਿਸ ਕੀਆ।
"ਹਾਇ, ਹਾਇ, ਨਾ ਛੇੜੋ ਮੋਹੀ, ਹੈ ਲਖ ਵੇਰ ਖ਼ੁਦਾ ਦੀ ਦੋਹੀ।"
ਜਬ ਪੁਕਾਰ ਲੋਗਨ ਸੁਨ ਪਾਈ, ਏਕ ਨਾਰਿ ਦੁਖੀਆ ਚਿਲਲਾਈ।
ਆਏ ਪਕਰ ਲੋਗ ਹਥਿਆਰੇ, ਚਾਹਤ ਥੇ ਸਾਦੀ ਕੋ ਮਾਰੇ।
ਤਬ ਬੁਢੀਆ ਨੇ ਕਹਾ, "ਬਤਾਓ, ਯੇਹ ਚਰਿਤ੍ਰ ਮਮ ਚਾਇ ਦਿਖਾਓ।
ਲਿਖਿਆ ਹੈ ਕੈ ਨਾਹੀ ਤੋਹੀ, ਸਾਰਾ ਭੇਤ ਬਤਾਵੋ ਮੋਹੀ।"

ਸਾਥ ਜੋਰ ਸਾਦੀ ਯਹ ਗਾਹੀ, "ਨਹੀਂ ਲਿਖਾ ਯਾ ਮੋਰੀ ਮਾਈ।
ਪਰ ਅਬ ਕਿਰਪਾ ਕਰ ਰਖ ਲੀਜੋ, ਇਨ ਕੇ ਹਾਥ ਨਹੀਂ ਮੁਹਿ ਦੀਜੋ।"
ਸੁਨਤ ਹਸੀ ਅਰ ਕਹਾ ਪੁਕਾਰੀ, "ਤੁਮ ਕਯਾ ਅੰਤ ਲਹੋਗੇ ? ਵਾਰੀ।
ਤਾਂਤੇ ਜੇ ਬਚਨੋ ਅਬ ਚਾਹਤ, ਤੌ ਇਕ ਬੋਲ ਸੁ ਭਲੋ ਨਿਬਾਹਤ।
ਸਗਲ ਕਿਤਾਬ ਊਠ ਜੋ ਚਾਲੀ, ਕਰੋ ਤੁਰਤ ਸਭ ਹੀ ਕੋ ਖਾਲੀ।
ਖਾਰੇ ਸਾਗਰ ਚਾਇ ਡੁਬਾਓ, ਮੁੜ ਕਰ ਫੇਰ ਨ ਕਲਮ ਉਠਾਓ।
ਤੌ ਤੁਮ ਕੋ ਰਾਖਤ ਹੂੰ, ਭਾਈ, ਜੌ ਮਾਨੋਗੇ ਹੈ ਫ਼ੁਰਮਾਈ।
ਨਹੀਂ ਨਿਕਟ ਹੀ ਆਵਤ ਲੋਗਾ, ਕਹੂੰ, ਕਰਤ ਥੋ ਕਾਂਮ ਅਜੋਗਾ।
ਮਾਰ ਤੋਹ ਕੋ ਨਰਕ ਪਠਾਊਂ, ਸਤਵੰਤੀ ਮੈਂ ਆਪ ਕਹਾਊਂ। *(ਪੰਨੇ 17-19)*

ਉਪਰੋਕਤ ਵੰਨਗੀ ਤੋਂ ਇਹ ਪ੍ਰਭਾਵ ਲੈਣਾ ਯੋਗ ਨਹੀਂ ਹੋਵੇਗਾ ਕਿ ਇਹ ਸਾਰੀ ਰਚਨਾ ਇਸ ਤਰ੍ਹਾਂ ਦੇ ਹੀ ਕਥਾ-ਅੰਸ਼ਾਂ ਨਾਲ ਭਰੀ ਹੋਈ ਹੈ।

ਭਾਈ ਦਿੱਤ ਸਿੰਘ ਦੀ ਇਸ ਰਚਨਾ ਬਾਰੇ ਡਾ. ਬਲਬੀਰ ਸਿੰਘ ਨੇ *ਸ੍ਰੀ ਚਰਣਿ ਹਰਿ' ਵਿਸਥਾਰ* ਦੀ ਸੈਂਚੀ ੨ ਵਿਚ ਲਿਖਿਆ ਹੈ ਕਿ ਇਸ ਵਿਚ "ਜੋ ਕੁਛ ਭਾਈ ਦਿੱਤ ਸਿੰਘ ਨੇ ਕਿਹਾ, ਇਹ ਉਸ ਦੀ ਵਜਕਤੀਗਤ ਰਾਇ ਨਹੀਂ ਸੀ। ਭਾਈ ਦਿੱਤ ਸਿੰਘ ਕੇਵਲ ਵਕਤਾ ਸੀ ਉਨ੍ਹਾਂ ਲਹਿਰਾਂ ਦਾ ਜੋ ਉਸ ਵੇਲੇ ਚੱਲੀਆਂ।" (ਪੰਨਾ 74) ਡਾ. ਬਲਬੀਰ ਸਿੰਘ ਨੇ ਆਪਣੇ ਪਿਤਾ ਡਾ. ਚਰਨ ਸਿੰਘ ਦੇ ਜੀਵਨ ਸਮਾਚਾਰਾਂ ਦੇ ਪ੍ਰਸੰਗ ਵਿਚ ਭਾਈ ਦਿੱਤ ਸਿੰਘ ਦੀ ਗੱਲ ਛੋਹੀ, "ਡਾਕਟਰ ਸਾਹਿਬ ਦੇ ਸਮਕਾਲੀਆਂ ਵਿੱਚੋਂ ਇਕ ਮਸ਼ਹੂਰ ਸ਼ਖਸ ਦਿੱਤ ਸਿੰਘ ਗਿਆਨੀ ਸੀ। ਮੇਰੇ ਪਾਸ ਇਸ ਗੱਲ ਦਾ ਕੋਈ ਨੋਟ ਨਹੀਂ ਕਿ ਇਨ੍ਹਾਂ ਦੋਹਾਂ ਦੀ ਮੁਲਾਕਾਤ ਪਹਿਲੇ ਕਦ ਤੇ ਕਿਥੇ ਹੋਈ ? ਪਰ ਸੰਨ ੧੮੭੭ ਈ: ਵਿਚ ਦੋਨੋਂ ਇਕ ਦੂਜੇ ਦੇ ਵਾਕਫ਼ ਸਨ, ਇਕ ਵਿਚੋਲੇ ਦੇ ਜ਼ਰੀਏ। ਇਹ ਕਵਿ ਕਿਸ਼ਨ ਸਿੰਘ ਆਰਿਫ ਸੀ।" (ਪੰਨੇ 70-71)

ਅੱਗੇ ਫਿਰ ਲਿਖਿਆ ਹੈ, "ਸੰਨ ੧੮੭੫ ਵਿਚ ਭਾਈ ਦਿੱਤ ਸਿੰਘ ਨੇ ਇਕ ਪੁਸਤਕ ਲਿਖੀ—*ਅਬਲਾ ਨਿੰਦ*। ਇਸ ਦੀ ਇਕ ਲਿਖਤੀ ਕਾਪੀ ਕਿਸ਼ਨ ਸਿੰਘ ਆਰਿਫ ਨੇ ਡਾਕਟਰ ਸਾਹਿਬ ਨੂੰ ਦਿੱਤੀ।" ..."ਡਾ. ਸਾਹਿਬ ਨੇ *ਅਬਲਾ ਨਿੰਦ* ਗੁਟਕਾ ਪੜ੍ਹ ਕੇ ਉਸ ਬਾਬਤ ਆਪਣੀ ਰਾਇ ਇਹ ਨੋਟ ਕੀਤੀ :

...ਐਸੀ ਨਿੰਦਾ ਕਾਰਣੇ ਪਛੜ ਗਿਆ ਸਭ ਹਿੰਦ।
ਨਿੰਦਾ ਕਾਰਣ ਇਸਤਰੀ ਗਿਰੀ ਰਸਾਤਲ ਮਾਂਹਿ।
ਡੂਬੇ ਆਪ ਡੁਬਾਇ ਜੋ ਪਾਰ ਕਰਾਵਨ ਜਾਇ।
ਕਹੇ 'ਚਰਨ ਹਰਿ' ਯਾਰ ਲੈ ਸੁਣ ਤੂੰ ਦਿੱਤ ਮ੍ਰਿਗਿੰਦ।
ਅਬਲਾ ਕੋ ਸਬਲਾ ਕਰੀਂ, ਮਿਟ ਜਾਇ ਸਗਲੀ ਚਿੰਦ। *(ਪੰਨਾ 74)*

ਭਾਈ ਦਿੱਤ ਸਿੰਘ ਉਸ ਸਮੇਂ ਗੁਲਾਬਦਾਸੀਆਂ ਦੇ ਮੱਤ ਵਿਚ ਸਨ, "ਜਿਨ੍ਹਾਂ ਨੇ ਪਿੱਛੋਂ ਸਿੰਘ ਸਭਾ ਲਹਿਰ ਵਿਚ ਸ਼ਾਮਲ ਹੋ ਕੇ ਬਹੁਤ ਕੰਮ ਕੀਤਾ ਤੇ ਬੜੀ ਪ੍ਰਸਿੱਧੀ ਪ੍ਰਾਪਤ ਕੀਤੀ।" (ਪੰਨਾ ਉਹੀ)

## ਮਨ ਸੰਬੋਧਨ ਗ੍ਰੰਥ

ਭਾਈ ਦਿੱਤ ਸਿੰਘ ਰਚਿਤ ਇਹ ਪੁਸਤਕ *ਅਬਲਾ ਨਿੰਦ* ਤੋਂ ਇਕ ਸਾਲ ਪਿੱਛੋਂ ਰਚੀ

ਗਈ। *ਮਨ ਸੰਬੋਧਨ ਗ੍ਰੰਥ* ਦੇ ਅੰਤ ਵਿਚ ਭਾਈ ਦਿੱਤ ਸਿੰਘ ਵੱਲੋਂ ਇਸ ਦੇ ਮੁਕੰਮਲ ਹੋਣ ਦੇ ਸਮੇਂ ਬਾਰੇ ਸੰਕੇਤ ਦਿੱਤਾ ਗਿਆ ਹੈ:

(112) ਸਤ ਨੌ ਦਸ ਸੰਬਤ ਬੀਤ ਗਏ, ਤਿਨ ਊਪਰ ਤੀਸ ਰੁ ਚਾਰ ਵਿਤਾਏ,
ਸੁਭ ਭਾਦਵ ਮਾਸ ਉਦਾਸਿ ਹਰੇ, ਕ੍ਰਿਸ਼ਨਾ ਪਖ ਕੇ ਦਿਨ ਚਾਰ ਵਿਹਾਏ।
ਦਿਨ ਵਾਰ ਸੁ ਬੁੱਧ ਭਯੋ ਸੁਧ ਕਾਰਜ, ਤਾਂ ਦਿਨ ਪੂਰਣ ਗ੍ਰੰਥ ਕਰਾਏ।
ਹਰਿ ਦਿੱਤ ਮਨੋਰਥ ਸਿੱਧ ਭਏ, ਗੁਰੁ ਕੇ ਪਦ ਪੰਕਜ ਸੀਸ ਨਿਵਾਏ।

ਇਸ ਅਨੁਸਾਰ ਇਹ ਰਚਨਾ ਸੰਮਤ 1934, ਭਾਦੋਂ ਵਦੀ ਚੌਥ, ਦਿਨ ਬੁੱਧਵਾਰ ਅਰਥਾਤ 1877 ਈ: ਨੂੰ ਮੁਕੰਮਲ ਹੋਈ।

ਸਾਨੂੰ ਇਸ ਗ੍ਰੰਥ ਦੀ 1905 ਵਿਚ ਪ੍ਰਕਾਸ਼ਿਤ ਪ੍ਰਤਿ ਉਪਲਬਧ ਹੋਈ ਹੈ। ਇਸ ਗ੍ਰੰਥ ਵਿਚ ਰਚਨਾਕਾਰ ਨੇ ਆਪਣਾ ਨਾਉਂ 'ਕਵਿ ਦਿੱਤ ਹਰੀ', 'ਹਰਿ ਦਿੱਤ' ਜਾਂ ਕੇਵਲ 'ਦਿੱਤ ਹਰੀ' ਲਿਖਿਆ ਹੈ। ਉਂਜ 1905 ਦੀ ਛਾਪ ਵਿਚ 'ਕ੍ਰਿਤ ਭਾਈ ਦਿੱਤ ਸਿੰਘ ਜੀ ਗਯਾਨੀ' (ਗੁਰਪੁਰ ਨਿਵਾਸੀ) ਛਪਿਆ ਹੈ।

*ਮਨ ਸੰਬੋਧਨ ਗ੍ਰੰਥ* ਕਾਵਿ-ਰਚਨਾ ਹੈ, ਜੋ ਸਵੈਯਾ ਛੰਦ ਵਿਚ ਹੈ। ਭਾਸ਼ਾ ਹਿੰਦੀ ਰੰਗਣ ਦੀ ਹੈ। ਕੁੱਲ 112 ਸਵੱਈਏ ਹਨ। ਇਸ ਗ੍ਰੰਥ ਸਮੇਤ ਭਾਈ ਦਿੱਤ ਸਿੰਘ ਦੀਆਂ ਪਹਿਲੀਆਂ ਤਿੰਨੇ ਰਚਨਾਵਾਂ ਛੰਦ-ਬੱਧ ਹਨ ਜੋ ਕਵੀ ਦੀ ਛੰਦ-ਰਚਨਾ ਉੱਤੇ ਪਕੜ ਨੂੰ ਪ੍ਰਮਾਣਿਤ ਕਰਦੀਆਂ ਹਨ। ਦੂਜਾ, ਇਹ ਉਸ ਕਾਲ ਦੀਆਂ ਹਨ, ਜਦੋਂ ਉਹ 'ਭਾਈ ਦਿੱਤ ਸਿੰਘ' ਵਜੋਂ ਨਹੀਂ ਸਨ ਜਾਣੇ ਜਾਂਦੇ। ਕੁੱਲ 52 ਪੰਨਿਆਂ ਵਿਚ ਸਮੋਈ ਭਾਈ ਦਿੱਤ ਸਿੰਘ ਦੀ ਇਹ ਰਚਨਾ ਕਾਫ਼ੀ ਗੰਭੀਰ ਹੈ। ਆਰੰਭ ਦੇ ਪੰਜ ਸਵੱਈਏ ਆਪਣੇ ਇਸ਼ਟ ਨੂੰ ਸੰਬੋਧਿਤ ਹਨ। ਇਸ ਉਪਰੰਤ 'ਅਥ ਮਨ ਚੰਚਲ ਕੋ ਅੰਗ' ਸਿਰਲੇਖ ਹੇਠ ਮਨੁੱਖੀ ਮਨ ਦੀ ਚੰਚਲਤਾ ਤੇ ਤਰਲਤਾ ਨੂੰ ਬਾਖ਼ੂਬੀ ਬਿਆਨਿਆ ਗਿਆ ਹੈ। 'ਮਨ ਪ੍ਰਵਿਰਤਿ ਕੋ ਅੰਗ' ਸਿਰਲੇਖ ਹੇਠ ਦੱਸਿਆ ਹੈ ਕਿ ਮਨ ਕਿਵੇਂ ਭਟਕਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਧੀਨ ਇਹ ਕਿਵੇਂ ਵਿਚਰਦਾ ਹੈ। 'ਮਨ ਸਮਝਾਵਣ ਕੋ ਅੰਗ' ਸਿਰਲੇਖ ਹੇਠ ਮਨ ਨੂੰ ਹੀ ਤਰ੍ਹਾਂ-ਤਰ੍ਹਾਂ ਸਮਝਾਉਣੀਆਂ ਦਿੱਤੀਆਂ ਗਈਆਂ ਹਨ। 'ਮਨ ਸੰਬੋਧਨ ਕੋ ਅੰਗ' ਸਿਰਲੇਖ ਅਧੀਨ ਮਨ ਨੂੰ ਚੰਗੇ ਪਾਸੇ ਲੱਗਣ ਦੇ ਸੁਝਾਅ ਹਨ। ਇਸੇ ਤਰ੍ਹਾਂ ਹੋਰ ਸਿਰਲੇਖ ਹਨ:

'ਅਦ੍ਰਿਸ਼੍ਰ ਕੋ ਅੰਗ', 'ਪਰਾਧੀਨ ਦੁਖ ਕੋ ਅੰਗ', 'ਮਨ ਅਜੀਤ ਕੋ ਅੰਗ', 'ਮਨ ਦੁਸ਼ਟ ਸੁਭਾਵ ਕੋ ਅੰਗ', 'ਸੰਤ ਮਨ ਸੁਭਾਵ ਕੋ ਅੰਗ', 'ਵੈਰਾਗ ਵਿਵੇਕ ਕੋ ਅੰਗ', 'ਗਯਾਨਵਾਨ ਕੋ ਅੰਗ'।

ਇਸ ਪ੍ਰਕਾਰ ਭਾਈ ਦਿੱਤ ਸਿੰਘ ਨੇ ਨਿਰਅੰਕੁਸ਼ ਮਨ ਤੋਂ ਲੈ ਕੇ ਵਿਵੇਕ ਤੇ ਗਿਆਨ ਅਧੀਨ ਵਿਚਰਦੇ ਮਨ ਦਾ ਪੜਾਅ-ਦਰ-ਪੜਾਅ ਵਰਣਨ ਕੀਤਾ ਹੈ। ਇਸ ਰਚਨਾ ਵਿਚ ਵਹਾਉ ਵੀ ਹੈ ਅਤੇ ਸੰਜਮ ਤੇ ਚਿੰਤਨ ਦਾ ਅੰਸ਼ ਵੀ ਹੈ।

ਭਾਈ ਦਿੱਤ ਸਿੰਘ ਦੀ ਇਹ ਰਚਨਾ ਉਸ ਪੜਾਅ ਦੀ ਹੈ, ਜਦੋਂ ਰਵਾਇਤੀ ਰੰਗ ਤੋਂ ਆਧੁਨਿਕਤਾ ਦੀ ਪੁੱਠ ਵਾਲੀ ਰਚਨਾ ਕਰਨ ਦੇ ਉਹ ਨੇੜੇ ਪਹੁੰਚੇ ਹੋਏ ਸਨ।

**ਵੰਨਗੀ**

6. ਇਸ ਦੇਹ ਵਿਖੇ ਮਨ ਆਹਿ ਬਲੀ ਜਿਨ ਜੀਤ ਲਏ ਸਭ ਹੀ ਜਗ ਲੋਗਾ।
ਨਹਿ ਸਾਂਤਿ ਗਹੇ ਨਿਸ ਬਾਗਰ ਮੇਂ ਨਿਤ ਚਾਹਤ ਹੈ ਮਨ ਭਾਵਤ ਭੋਗਾ।...

8. ਧੀਰਜ ਤਯਾਗ ਮਹਾਂ ਭਟਕੇ ਜਿਮ ਸੂਰਜ ਕੋ ਜਲ ਮੈਂ ਪ੍ਰਤਿਬਿੰਬਾ।
ਪੂਰਬ ਪੱਛਮ ਉੱਤਰ ਧਾਵਤ ਭੋਗਨ ਚਾਹਤ ਭੋਜ ਅਡਿੰਬਾ।
ਦਰ ਹੀ ਦਰ ਨਾਚਤ ਹੈ ਨਟ ਜਯੋਂ ਮਨ ਹੇਤ ਪਦਾਰਥ ਖੋਇ ਬਡਿੰਬਾ।...

10. ਗਜ ਕਾਨ ਜਿਵੇਂ ਥਿਰ ਨਾਂਹਿ ਰਹੇਂ, ਸਰਿਤਾ ਜਲ ਜਯੋਂ ਚਲਤੋ ਪਰਚੰਡੀ।
ਸਸਿ ਸੂਰ ਜਿਵੇਂ ਥਿਰ ਨਾਂਹਿ ਰਹੇਂ, ਤਰੁ ਛਾਂਹ ਜਿਵੇਂ ਪਟ ਝੂਲਤ ਝੰਡਾ।

14. ਕਬਹੂੰ ਮਨ ਜੋਗ ਵਿਖੇ ਹਿਤ ਲਾਵਤ ਹੋਇ ਬਹੇ ਕਬਹੂੰ ਬਡ ਭੋਗੀ।
ਕਬਹੂੰ ਅਤਿ ਸੁੰਦਰ ਹੋਇ ਬਹੇ ਛਿਨ ਏਕ ਵਿਖੇ ਬਨ ਜਾਵਤ ਰੋਗੀ।
ਕਬਹੂੰ ਬਹੁ ਹੋਇ ਪ੍ਰਸੰਨ ਬਹੇ ਕਬਹੂੰ ਬਨ ਜਾਵਤ ਸੋਗਨ ਸੋਗੀ।...

46. ਕਤ ਕਾਰਨ ਦਾਰੁਨ ਖੇਦ ਸਹੇਂ? ਨਹਿ ਦੇਖਤ ਹੈਂ ਪ੍ਰਭੁ ਕਯਾ ਕਰ ਦੀਨਾ?
ਸੁਚਿ ਸੁੰਦਰ ਪੌਨ ਅਮਿੱਤ ਦਈ ਜਲ ਸ੍ਵਛ ਦਯੋ ਜਿਸ ਨੇ ਹਿਤ ਪੀਨਾ।
ਦਿਨ ਕੋ ਪਰਭਾਤ ਮਣੀ ਰਚ ਕੇ ਨਿਸ ਸੀਤਲ ਚਾਦ ਜਿਸੇ ਸੁਭ ਕੀਨਾ।
ਬਸਨੇ ਹਿਤ ਦੈ ਵਸੁਧਾ ਤੁਮ ਕੋ ਹਰਿ ਦਿੱਤ, ਬਨੈਂ ਫਿਰ ਕਾਹਿ ਕਮੀਨਾ?

47. ਅਤਿ ਸੁੰਦਰ ਊਚ ਬਹਾਰ ਦਏ ਝਰਤੇ ਝਰਨੇ ਜਲ ਕੇ ਜਿਨ ਮਾਂਹੀ।
ਬਹੁ ਸੰਘਨ ਡਾਲ ਫਲੀ ਫਲਦਾਰ ਦਏ ਤਰੁ ਜਾਹਿੰ ਛਪੇ ਕੁਛ ਨਾਂਹੀ।
ਬਟ ਕੂਪ ਤਲਾਵ ਗਰਾਮ ਘਨੇ ਕਰ ਸੈਰ ਸਦਾ ਅਟਕੇ ਤਿਨ ਮਾਹੀਂ।
ਅਸ ਹੋਤ ਸਮਾਨ, ਸੁਨੋ ਮਨ ਮੂਰਖ! ਸੂਮ ਧਨੀ ਘਰ ਮਾਂਗਨ ਜਾਹੀਂ?...

74. ਪੰਖ ਬਿਨਾ ਲਖ ਕੋਸਨ ਤੂੰ, ਉਡ ਜਾਵਤ ਹੈ ਅਤਿ ਮਾਰ ਉਡਾਰੀ।
ਹਾਥ ਬਿਨਾਂ ਬਹੁ ਕਾਜ ਕਰੈਂ, ਅਰੁ ਜੀਭ ਬਿਨਾਂ ਅਤਿ ਬਾਕ ਉਚਾਰੀ।
ਰੂਪ ਨ ਰੰਗ ਤੁਝੇ ਕੁਝ ਦੀਖਤ, ਘੇਰ ਕਰੀ ਪਰਜਾ ਬਸ ਸਾਰੀ।
ਕੋਇ ਨ ਜਾਨ ਸਕੇ ਹਰਿ ਦਿੱਤ, ਸੁ ਰੇ ਮਨ, ਹੈ ਤੁਮਰੀ ਗਤਿ ਨਯਾਰੀ।

## ਧਰਮ ਦਰਪਨ

ਇਹ ਪੁਸਤਕ ਭਾਈ ਦਿੱਤ ਸਿੰਘ ਦੀ ਉਸ ਸਮੇਂ ਦੀ ਰਚਨਾ ਹੈ, ਜਦੋਂ ਉਹ ਸਿੰਘ ਸਭਾ ਲਹਿਰ ਵਿਚ ਪੂਰੀ ਤਰ੍ਹਾਂ ਕੁੱਦੇ ਹੋਏ ਸਨ। ਇਹ ਪੁਸਤਕ ਪਹਿਲੀ ਵਾਰੀ 1900 ਈ: ਵਿਚ ਛਪੀ। ਸਾਨੂੰ ਇਸ ਪੁਸਤਕ ਦੀ ਦੂਜੀ ਛਾਪ ਦੀ ਪ੍ਰਤਿ ਹੀ ਪ੍ਰਾਪਤ ਹੋਈ ਹੈ। ਪੁਸਤਕ ਨੂੰ ਦੂਜੀ ਵਾਰੀ 'ਕਵੀ ਜੀ ਦੇ ਸਪੁੱਤ੍ਰ ਡਾਕਟਰ ਬਲਦੇਵ ਸਿੰਘ' ਨੇ ਛਪਵਾਇਆ। ਦੂਜੀ ਛਾਪ ਦੀ ਵੀ ਇਕ ਹਜ਼ਾਰ ਕਾਪੀ ਛਪੀ, ਜੋ ਭਾਈ ਦਿੱਤ ਸਿੰਘ ਰਚਿਤ ਸਾਹਿਤ ਦੇ ਪਾਠਕਾਂ ਵਿਚ ਹਰਮਨ ਪਿਆਰਾ ਰਹੇ ਹੋਣ ਦਾ ਸਬੂਤ ਹੈ।

ਇਹ ਪੁਸਤਕ ਫ਼ਰਵਰੀ, 1932 ਵਿਚ ਮੈਸਰਜ਼ ਤਾਰਾ ਸਿੰਘ ਕਿਸ਼ਨ ਸਿੰਘ, ਮਾਲਿਕ ਦਿੱਤ ਹਰੀ ਡਿਪੋ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਨੇ 2000 ਦੀ ਸੰਖਿਆ ਵਿਚ ਛਪਵਾ ਕੇ ਪ੍ਰਕਾਸ਼ਤ ਕੀਤੀ। ਇਸ ਛਾਪ ਦੀ ਭੂਮਿਕਾ ਗੁਰਬਖ਼ਸ਼ ਸਿੰਘ 'ਪਾਤਨੀ' ਸਾਬਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਲਿਖੀ। ਇਸ ਵਿਚ ਉਨ੍ਹਾਂ ਨੇ ਇਹ ਵੀ ਲਿਖਿਆ: "ਖਾਲਸਾ ਭਾਈਆਂ ਨੂੰ ਸਚਾਈ ਤੇ ਦਲੀਲਬਾਜ਼ੀ ਦੇ ਜ਼ੋਰ ਨਾਲ ਗੁਰਪੁਰ ਨਿਵਾਸੀ ਸ੍ਰੀਮਾਨ ਪੰਥ ਰਤਨ ਭਾਈ ਦਿੱਤ ਸਿੰਘ ਜੀ ਗਯਾਨੀ ਨੇ ਆਪਣੀ ਰਚੀ ਇਸ ਪੁਸਤਕ ਧਰਮ ਦਰਪਨ ਦਵਾਰਾ ਦੂਜੇ ਮਤ ਮਤਾਂਤਰਾਂ ਦਾ ਸੰਖੇਪ ਵਰਨਨ ਕਰਕੇ ਸ੍ਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੀ ਦੇ ਸੱਚੇ ਸਿਖ ਮਾਰਗ ਤੇ ਦ੍ਰਿੜ ਰਹਿਣ ਦਾ ਜੋ ਗਯਾਨ ਦ੍ਰਿੜਾਇਆ ਹੈ, ਇਹ ਆਪਣੀ ਮਿਸਾਲ ਆਪ ਹੀ ਹੈ...।" *(ਪੰਨਾ 2)*

ਬੱਤੀ ਪੰਨਿਆਂ ਦੀ ਇਸ ਕਾਵਿ-ਰਚਨਾ ਦੇ 182 ਬੰਦ ਹਨ। ਸਾਰੀ ਰਚਨਾ ਦਵੈਯਾ ਛੰਦ ਵਿਚ ਹੈ।

ਪਹਿਲੇ ਸੋਲਾਂ ਬੰਦ ਧਰਮ ਦੇ ਨਾਉਂ 'ਤੇ ਪੈਂਦੇ ਪੁਆੜਿਆਂ ਬਾਰੇ ਹਨ। ਕਵੀ ਨੇ ਪਾਠਕ ਨੂੰ ਆਪਣੀ ਸੋਚ ਤੇ ਵਿਚਾਰ ਅਨੁਸਾਰ ਧਰਮ ਦੇ ਅਸੂਲਾਂ ਨੂੰ ਚੁਣਨ ਤੇ ਉਨ੍ਹਾਂ ਉੱਤੇ ਅਮਲ ਕਰਨ ਲਈ ਕਿਹਾ ਹੈ। ਬਾਕੀ ਪੁਸਤਕ ਵਿਚ ਹਿੰਦੂ, ਇਸਲਾਮ ਅਤੇ ਈਸਾਈ ਧਰਮ ਦਾ ਵਿਸ਼ਲੇਸ਼ਣ ਕੀਤਾ ਹੈ। ਅੰਤ ਵਿਚ ਸਿੱਖ ਧਰਮ ਬਾਰੇ ਦੱਸਿਆ ਹੈ। ਫਿਰ ਨਿਰਣਾ ਪਾਠਕ ਉੱਤੇ ਛੱਡ ਦਿੱਤਾ ਹੈ:

> ਮੈਂ ਹੈ ਇਹ ਸਭ ਦੱਸਿਆ ਤੈਨੂੰ ਜੋ ਹੈ ਧਰਮ ਨਬੇੜਾ।
> ਪਕੜ ਸਿਦਕ ਦੇ ਨਾਲ ਉਸ ਨੂੰ ਜਿਸ ਵਿਚ ਨਾਹਿੰ ਬਖੇੜਾ।

ਪੁਸਤਕ ਦੇ ਨਾਉਂ ਦੇ ਅਨੁਕੂਲ ਹੀ ਲੇਖਕ ਨੇ ਮੁੱਖ ਧਰਮਾਂ ਬਾਰੇ ਆਪਣੀ ਸੋਚ ਨੂੰ ਪਾਠਕਾਂ ਅੱਗੇ ਰੱਖ ਕੇ, ਉਨ੍ਹਾਂ ਨੂੰ ਵਿਵੇਕ ਨਾਲ ਜੋ ਠੀਕ ਜਾਪਦਾ ਹੈ, ਉਸ ਨੂੰ ਗ੍ਰਹਿਣ ਕਰਨ ਲਈ ਕਿਹਾ ਹੈ। ਲਿਖਤ ਵਿਚ ਹਾਸ, ਵਿਅੰਗ ਤੇ ਤਰਕ ਪ੍ਰਧਾਨ ਹੈ। ਅਨੇਕਾਂ ਤੁਕਾਂ ਧਿਆਨ ਖਿੱਚਦੀਆਂ ਹਨ, ਜਿਵੇਂ:

> ਪੱਥਰ ਦਾ ਜੋ ਆਪ ਦੇਵਤਾ ਕਯਾ ਤੁਮ ਕੋ ਸਖਲਾਊ।
> ਫਿਰ ਜੋ ਆਪ ਰਹੇ ਨਾ ਜਗ ਵਿਚ ਸੋ ਤੁਮ ਰਾਖ ਨ ਲੈਸੇ। *(ਪੰਨਾ 27)*

16 ਨਵੰਬਰ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ *ਧਰਮ ਦਰਪਨ* ਦੇ ਰਚੇ ਜਾਣ ਬਾਰੇ ਬਾਕਾਇਦਾ ਜਾਣਕਾਰੀ ਹੈ:

> ਅਸੀਂ ਆਪਣੇ ਪਾਠਕਾਂ ਪ੍ਰਤੀ ਵਿੱਦਤ ਕਰਦੇ ਹਾਂ ਕਿ ਇਕ ਪੁਸਤਕ ਜਿਸ ਦਾ ਨਾਮ ਧਰਮ ਦਰਪਣ ਹੈ ਭਾਈ ਦਿੱਤ ਸਿੰਘ ਜੀ ਗਯਾਨੀ ਨੇ ਰਚਿਆ ਹੈ। ਇਸ ਗ੍ਰੰਥ ਵਿਚ ਸਾਰੇ ਧਰਮਾਂ ਦੇ ਅਸੂਲ ਦੱਸੇ ਗਏ ਹਨ। ਇਸ ਦੇ ਪੜ੍ਹਨੇ ਸੁਨਨੇ ਵਾਲੇ ਇਸ ਦੀਆਂ ਯੁਕਤੀਆਂ ਨੂੰ ਵਿਚਾਰ ਕੇ ਜਿਸ ਧਰਮ ਨੂੰ ਚੰਗਾ ਸਮਝਨ ਗ੍ਰਹਨ ਕਰਨ। ਇਸ ਦੇ 36 ਸਫ਼ੇ ਹਨ।
>
> [ਇਸੇ ਸੂਚਨਾ ਵਿਚ ਭਾਈ ਦਿੱਤ ਸਿੰਘ ਰਚਿਤ 'ਗੁਟਕੇ'—*ਭਾਰਤ ਮੰਗਲ, ਕਲਗੀਧਰ ਉਪਕਾਰ* ਅਤੇ *ਅੰਮ੍ਰਿਤ ਵਧਾਈ* ਇਕ ਇਕ ਪੈਸੇ ਵਿਚ ਉਪਲਬਧ ਹੁੰਦੇ ਦੱਸੇ ਗਏ ਹਨ।]

**ਵੰਨਗੀ**

ਦਵੈਯਾ

> ਸੁਨੋ ਜਗਤ ਦੇ ਸਾਰੇ ਲੋਗੋ ਜੋ ਤੁਮ ਦੀਨ ਚਲਾਏ।
> ਅਪਨੇ ਭਾਣੇ ਮੁਕਤੀ ਦੇ ਹਨ ਰਸਤੇ ਤੁਸੀਂ ਬਨਾਏ॥
> ਅਪਨੇ ਅਪਨੇ ਮਜ਼ਬਾਂ ਦੀ ਹੋ ਪਏ ਸਲਾਘਾ ਕਰਦੇ।
> ਦੂਜੇ ਦੀ ਕਰ ਉਸਤ ਨਿੰਦਾ ਆਫਰ ਆਫਰ ਮਰਦੇ॥੧॥
>
> ਸਾਰੇ ਆਖੋ ਸਾਡੇ ਰਸਤੇ ਚਲਯਾਂ ਮੁਕਤੀ ਹੋਊ।
> ਸਾਡਾ ਹੀ ਪੈਗੰਬ੍ਰ ਸਾਨੂੰ ਅੱਲ੍ਹਾ ਅੱਗੇ ਢੋਊ॥
> ਅਸੀਂ ਇਕੱਲੇ ਜਾਇ ਸੁਰਗ ਵਿਚ ਮੌਜਾਂ ਮਾਣੇਂ ਬਹਕੇ।
> ਦੂਜੇ ਜਾਨ ਨਰਕ ਨੂੰ ਸਿੱਧੇ ਦੁੱਖ ਹਜ਼ਾਰਾਂ ਸਹਕੇ॥੨॥
>
> ਉਹ ਕਾਦਰ ਦੁਨੀਆਂ ਦਾ ਮਾਲਕ ਸਾਡੇ ਹੀ ਹੈ ਹਿੱਸੇ।
> ਬਿਨਾਂ ਅਸਾਡੇ ਦੀਨੋਂ ਉਹ ਤਾਂ ਦੂਜੇ ਨੂੰ ਨਾ ਦਿੱਸੇ॥
> ਆਖੋ ਅਪਨੇ ਬੁਗਚੇ ਦੇ ਵਿਚ ਅੱਲ੍ਹਾ ਪਾਇਆ ਦੱਸੋ।
> ਦੂਸਰਿਆਂ ਦੀ ਨੇਕੀ ਤੇ ਭੀ ਸੈ ਸੈ ਕੋਹਾਂ ਨੱਸੋ॥੩॥

ਫਿਰ ਜੋ ਵਿਚ ਤੁਹਾਡੇ ਰੱਖੇ ਚੰਗੇ ਮੰਦੇ ਰਸਤੇ।
ਤੁਸੀਂ ਉਨ੍ਹਾਂ ਵਿਚ ਉਲਝ ਗਏ ਜਿਉਂ ਜਾਲੀ ਪੰਖੀ ਫਸਤੇ॥
ਕਰ ਇਤਕਾਦ ਲਏ ਹਨ ਐਸੇ ਜੋ ਨਹਿ ਹਟਦੇ ਹੋੜੇ।
ਰਾਤ ਦਿਨਾਂ ਵਿਚ ਦੁਖੜੇ ਝਾਗੋਂ ਹੋਕੇ ਬਹੁਤ ਅਮੋੜੇ॥੪॥

ਇਨ੍ਹਾਂ ਤੁਹਾਡੇ ਮਜ਼ਬਾਂ ਨੇ ਹੈ ਭੜਥੂ ਇਤਨਾ ਪਾਇਆ।
ਇਕ ਦੂਸਰੇ ਆਦਮੀਆਂ ਨੂੰ ਆਪਸ ਵਿਚ ਲੜਾਇਆ॥
ਇਕ ਦੂਜੇ ਨੂੰ ਕਾਫਰ ਕਹਕੇ ਨਾਲ ਤੇਗ ਦੇ ਵੱਢਨ।
ਦੂਜੇ ਪਾਸੇ ਜਾਨ ਅਧਰਮੀ ਛੂਤ ਛੂਤ ਕਰ ਕੱਢਨ॥੫॥

ਜਿਤਨੀ ਕਤਲ ਜਗਤ ਵਿਚ ਕੀਤੀ ਇਨ੍ਹਾਂ ਮਜ਼ਹਬ ਦੇ ਲੋਗਾਂ।
ਉਤਨਾ ਨਹੀਂ ਜਗਤ ਨੂੰ ਪਾਇਆ ਹੋਰ ਕਿਸੇ ਵਿਚ ਸੋਗਾਂ॥
ਜਿਸਤੇ ਮੈਂ ਹਾਂ ਸੱਚ ਆਖਦਾ ਜਿਤਨੇ ਚਿਰ ਜਗ ਮਾਹੀਂ।
ਇਕ ਧਰਮ ਨਹਿ ਹੋਵੇ ਸਭ ਦਾ ਸੁੱਖ ਹੋਵਸੀ ਨਾਹੀਂ॥੬॥

ਆਪਸ ਅੰਦਰ ਲੜ ਲੜ ਮਰਦੇ ਤਰਸ ਰਤੀ ਮਨ ਨਾਹੀਂ।
ਦੁਸ਼ਮਨ ਜਾਣ ਤੁਸੀਂ ਇਕ ਦੂਜੇ ਕੋਪ ਕਰੋ ਮਨ ਮਾਹੀਂ॥
ਪੜਕੇ ਦੇਖੋ ਸਭੇ ਤਰੀਖਾਂ ਇਨ ਮਜ਼ਹਬਾਂ ਨੇ ਪਯਾਰੇ।
ਕਿਤਨੇ ਬਿਨਾਂ ਗੁਨਾਹ ਪਕੜ ਕੇ ਬੇਰਹਮੀ ਸੇ ਮਾਰੇ॥੭॥

ਗਾਜਰ ਮੂਲੀ ਵਾਂਗਰ ਵੱਢੇ ਅਪਨੇ ਮਾਨਸ ਭਾਈ।
ਖਾਲਕ ਦੀ ਖਲਕਤ ਨੂੰ ਕੋਹਿੰਦਿਆਂ ਰੱਤੀ ਦਯਾ ਨ ਆਈ॥
ਜਿਸਤੇ ਜਾਣ ਲਵੋ ਮਨ ਅੰਦਰ ਏਹ ਖਰਾਬੀ ਸਾਰੀ।
ਪੈਦਾ ਹੋਈ ਮਜ਼ਹਬਾਂ ਤੇ ਹੈ ਡਾਢੀ ਇਕ ਬੀਮਾਰੀ॥੮॥

ਜੇ ਇਸਦਾ ਕੁਝ ਯਤਨ ਨ ਕੀਤਾ ਚੁੱਪ ਰਹੇ ਤੁਮ ਸਾਰੇ।
ਤਾਂ ਇਸ ਦੁਨੀਆਂ ਉਪਰ ਰਹਨਾ ਔਖਾ ਹੋਗ ਪਿਆਰੇ॥
ਤਾਂ ਤੇ ਮੈਂ ਇਕ ਨੁਸਖਾ ਦੱਸਾਂ ਜੇ ਕਰ ਉਸ ਨੂੰ ਵਰਤੋ।
ਤਾਂ ਸ਼ਾਇਦ ਨਾ ਖਾਲੀ ਰਹਸੋ ਉਸ ਕਾਦਰ ਦੇ ਘਰ ਤੋ॥੯॥

ਉਹ ਅਖੌਧ ਕੁਛ ਨਹੀਂ ਬਨਫਸ਼ਾ ਅਰ ਨਾ ਸੇਉ ਮਰੱਬਾ।
ਸਕੰਜਬੀਨ ਨੀਲੋਫਰ ਨਾਹੀਂ ਨਾਹਿ ਮਜੂਨਾਂ ਡੱਬਾ॥
ਪਾਰਾ ਮਾਰਿਆ ਸ਼ਿੰਗਰਫ ਨਾਹੀਂ ਨਾ ਹੜਤਾਲ ਵਿਚਾਰੀ।
ਜਿਸਦੇ ਖਾਧਿਆਂ ਦੂਰ ਹੋਵਸੀ ਏਹੁ ਕੁਢੰਗ ਬੀਮਾਰੀ॥੧੦॥

ਫਿਰ ਇਹ ਤ ਸਨਕੋਨਾਂ ਨਾਹੀਂ ਅਰ ਨਾ ਮਿਕਸਚਰ ਕੋਈ।
ਗੋਲੀ ਨਹੀਂ ਕੋਨੈਨ ਪਜਾਰੇ ਪੁਲਟਸ ਨਾ ਇਹ ਹੋਈ॥
ਇਹ ਤਾਂ ਹੈ ਇਕ ਹੋਰ ਅਨੋਖੀ ਦਾਰੂ ਸੁਨੋ ਪਯਾਰੇ।
ਜਿਸ ਪਰ ਖਰਚ ਨਾ ਹੋਨ ਤੁਸਾਡੇ ਕੁਛ ਭੀ ਦੰਮ ਵਿਚਾਰੇ॥੧੧॥

ਉਸ ਦਾਰੂ ਦਾ ਨਾਮ ਸੋਚ ਹੈ ਅਰ ਵਿਚਾਰ ਭੀ ਸੱਦਨ।
ਜਿਸ ਦੇ ਅੱਗੇ ਹੋਰ ਦਾਰੂਆਂ ਜਾਨ ਨਕੰਮੀ ਰੱਦਨ॥
ਜਿਸਤੇ ਤੁਸੀਂ ਏਸਦਾ ਸੇਵਨ ਅੱਛੀ ਤਰ੍ਹਾਂ ਕਰਾਵੋ।
ਪਹਲੇ ਹਠ ਧਰਮੀ ਦੀ ਮਲ ਨੂੰ ਮਨ ਤੇ ਦੂਰ ਧਰਾਵੋ॥੧੨॥

ਪੱਖ ਪਾਤ ਅਰ ਬਾਦ ਤਿਆਗੋ ਸਾਫ ਰਿਦੇ ਨੂੰ ਕਰੀਓ।
ਉਸ ਵਿਚਾਰ ਦੇ ਕਰਨੇ ਵੇਲੇ ਰੰਚਕ ਦਵੈਖ ਨ ਧਰੀਓ॥
ਜਿਸ ਤੇ ਮਨ ਦੀ ਬਿਰਤ ਟਕਾ ਕੇ ਸੋਚੋ ਖੂਬ ਪਿਆਰੇ।
ਕਿਹੜਾ ਰਸਤਾ ਹੈ ਜਗ ਅੰਦਰ ਮੁਕਤੀ ਹੇਤ ਤੁਮਾਰੇ॥੧੩॥

ਫਿਰ ਜਦ ਨਾਲ ਗ਼ੌਰ ਦੇ ਸੋਚੋ ਰਖ ਮਜ਼ਹਬ ਸਭ ਅੱਗੇ।
ਵਿਚ ਉਨ੍ਹਾਂ ਦੇ ਪਜਾਰਾ ਸਭ ਥੋਂ ਜੋ ਫਿਰ ਮਨ ਨੂੰ ਲੱਗੇ॥
ਛੇਤੀ ਪਕੜ ਓਸਨੂੰ ਲੈਣਾ ਦੇਰ ਨ ਰੰਚਕ ਕਰਨੀ।
ਕਿਸ ਨਬੀ ਅਵਤਾਰ ਵਾਸਤੇ ਐਵੇਂ ਸ਼ਰਮ ਨ ਧਰਨੀ॥੧੪॥

ਹੁਣ ਮੈਂ ਏਸ ਵਿਚਾਰ ਕਰਨ ਦਾ ਰਸਤਾ ਭੀ ਕੁਝ ਦੱਸਾਂ।
ਐਵੇਂ ਔਝੜ ਅੰਦਰ ਪਾ ਕੇ ਨਹੀਂ ਤੁਹਾਨੂੰ ਨੱਸਾਂ॥
ਜਿਸ ਤੇ ਥੋੜਾ ਜਿਹਾ ਨਮੂਨਾਂ ਮੈਂ ਕਹ ਦੇਵਾਂ ਭਾਈ।
ਅੱਗੇ ਬੈਠ ਵਿਚਾਰੋ ਆਪੇ ਨਾਹੀਂ ਤੁਸੀਂ ਸੁਦਾਈ॥੧੫॥

ਪਰਮੇਸ਼ੁਰ ਨੇ ਦਿੱਤੀ ਹੈ ਇਹ ਅਕਲ ਤੁਸਾਂਨੂੰ ਐਸੀ।
ਵਿਚ ਅੰਧੇਰੇ ਦੇਖਨ ਤਾਈਂ ਹੋਈ ਰੋਸ਼ਨੀ ਜੈਸੀ।
ਇਸਦੇ ਨਾਲ ਵਿਚਾਰੋ ਸਮਝੋ ਕਿਆ ਚੰਗਾ ਕਿਆ ਮੰਦਾ।
ਇਸ ਹੀ ਦੇ ਪ੍ਰਤਾਪ ਕਹਾਇਆ ਮਾਨੁਖ ਹੈ ਇਹ ਬੰਦਾ॥੧੬॥

## ਪ੍ਰਤੱਗਯਾ ਪਾਲਨ

ਇਹ ਪੁਸਤਕ ਪਹਿਲੀ ਵਾਰੀ ਨਾਨਕਸ਼ਾਹੀ ਸੰਮਤ 427 ਵਿਚ ਮਾਘ ਦੇ ਮਹੀਨੇ ਖ਼ਾਲਸਾ ਪ੍ਰੈੱਸ ਲਾਹੌਰ ਵਿਚ ਛਪੀ। ਪਹਿਲੀ ਛਾਪ ਦੀਆਂ ਇਕ ਹਜ਼ਾਰ ਕਾਪੀਆਂ ਸਨ।

ਪੁਸਤਕ ਦਾ ਉਪਰੋਕਤ ਛਪਣ ਸਮਾਂ ਜਨਵਰੀ 1896 ਈ: ਬਣਦਾ ਹੈ। ਇਸ ਸਮੇਂ ਭਾਈ ਦਿੱਤ ਸਿੰਘ ਦੀ ਪ੍ਰਸਿੱਧੀ ਸਿਖਰ ਉੱਤੇ ਸੀ। ਉਹ ਓਰੀਐਂਟਲ ਕਾਲਜ ਲਾਹੌਰ ਵਿਚ ਅਧਿਆਪਕ ਸਨ।

ਪੁਸਤਕ ਦੇ ਕੁੱਲ 84 ਪੰਨੇ ਹਨ। ਅੰਤ 'ਤੇ ਛਪਿਆ ਹੈ, "ਇਤ ਸ੍ਰੀ ਪ੍ਰਤੱਗਯਾ ਪਾਲਨ ਕ੍ਰਿਤ ਭਾਈ ਦਿੱਤ ਸਿੰਘ ਗਯਾਨੀ ਅੱਧਯਾਪਕ ਔਰੀਅੰਟਲ ਕਾਲਜ, ਲਾਹੌਰ"।

ਇਹ ਪੁਸਤਕ ਕਵਿਤਾ ਵਿਚ ਹੈ। ਇਸ ਵਿਚ ਦੋਹਿਰਾ ਤੇ ਚੌਪਈ ਛੰਦ ਵਰਤੇ ਗਏ ਹਨ। ਭਾਸ਼ਾ ਹਿੰਦੀ ਰੰਗ ਦੀ ਹੈ।

ਜਿਵੇਂ ਕਿ ਪੁਸਤਕ ਦੇ ਨਾਉਂ ਤੋਂ ਸਪਸ਼ਟ ਹੁੰਦਾ ਹੈ ਇਹ ਪ੍ਰਤਿੱਗਿਆ ਅਰਥਾਤ ਵਚਨ ਦੀ ਪਾਲਣਾ ਬਾਰੇ ਲਿਖੀ ਗਈ ਹੈ। ਇਸ ਵਿਚ ਭਾਈ ਦਿੱਤ ਸਿੰਘ ਨੇ ਅਜਿਹੇ ਨਾਇਕਾਂ ਅਤੇ ਮਹਾਂਪੁਰਖਾਂ ਦਾ ਗੁਣਗਾਨ ਕੀਤਾ ਹੈ, ਜਿਨ੍ਹਾਂ ਨੇ ਪ੍ਰਤਿੱਗਿਆ ਦੀ ਪਾਲਣਾ ਹਿਤ ਵੱਡੇ ਦੁੱਖ ਝੱਲੇ ਅਤੇ ਕੁਰਬਾਨੀਆਂ ਕੀਤੀਆਂ। ਜੇ ਉਨ੍ਹਾਂ ਨੂੰ ਸ਼ਹੀਦ ਹੋਣਾ ਪਿਆ ਤਾਂ ਜ਼ਰਾ ਜਿੰਨੀ ਵੀ ਝਿੱਜਕ ਨਹੀਂ ਵਿਖਾਈ। ਭਾਈ ਦਿੱਤ ਸਿੰਘ ਇਨ੍ਹਾਂ ਮਹਾਂਪੁਰਖਾਂ ਨੂੰ 'ਭਾਰਤ ਭੂਮ ਪੁਨੀਤ ਮੈਂ ਪੁੰਨਵੰਤ ਜੇ ਲੋਗ' ਕਹਿੰਦੇ ਹਨ। ਉਹ 'ਧਰਮ ਪਾਲ ਯਸ਼ ਹੋਗ' ਹੋ ਗਏ ਹਨ। ਪੁਸਤਕ ਦਾ ਕੇਂਦਰੀ ਭਾਵ ਦੂਜੇ ਦੋਹਿਰੇ ਵਿਚ ਦਿੱਤਾ ਗਿਆ ਹੈ :

ਬਚਨ ਭੰਗ ਤੌ ਕੀਜੀਏ ਜੇ ਥਿਰ ਰਹਿਨਾ ਹੋਇ॥
ਥੋੜੇ ਜੀਵਨ ਕਾਰਨੇ ਬਚਨ ਨ ਚਲੀਏ ਖੋਇ॥

ਇਸ ਪੁਸਤਕ ਵਿਚ ਹੇਠ ਲਿਖੇ ਮਹਾਂਪੁਰਖਾਂ ਤੇ ਗੁਰੂਆਂ ਦੇ ਜੀਵਨ ਦੀ ਕੋਈ ਨਾ ਕੋਈ ਘਟਨਾ ਦੇ ਕੇ ਉਨ੍ਹਾਂ ਦੀ ਦ੍ਰਿੜ੍ਹਤਾ ਤੇ ਬਚਨ-ਪਾਲਣਾ ਦਾ ਯਸ਼ ਗਾਇਆ ਗਿਆ ਹੈ :

ਰਾਜਾ ਦਸ਼ਰਥ, ਭਗਤ ਕਬੀਰ ਜੀ, ਪਾਂਡਵ, ਰਾਜਾ ਹਰੀ ਚੰਦ ਜੀ, ਦਧੀਚ ਰਿਖੀ ਜੀ, ਵਸ਼ਿਸ਼ਟ ਮੁਨੀ ਜੀ, ਰਾਜਾ ਬਲ ਜੀ, ਨੰਦ ਰਾਜਾ ਦੀ ਕੰਨਯਾ, ਚਾਣਕ ਰਿਖੀ ਜੀ, ਮਨਸੂਰ, ਸ਼ੰਮਸ ਤਰਬੇਜ਼ (ਤਬਰੇਜ਼), ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਦਸਮ ਪਾਤਿਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਹਕੀਕਤ ਰਾਇ ਧਰਮੀ।

ਅਚੰਭਾ ਹੁੰਦਾ ਹੈ ਕਿ ਭਾਈ ਦਿੱਤ ਸਿੰਘ ਨੇ ਧਾਰਮਿਕ ਖਿਚੋ-ਤਾਣ ਦੇ ਮਾਹੌਲ ਵਿਚ ਬਿਨਾਂ ਧਾਰਮਿਕ ਵਿਤਕਰੇ ਤੋਂ ਐਨੇ ਮਹਾਂਪੁਰਖਾਂ ਦੁਆਰਾ ਵਚਨ ਨਿਭਾਉਣ ਦੇ ਪ੍ਰਸੰਗ ਲਿਖੇ ਅਤੇ ਉਨ੍ਹਾਂ ਦਾ ਯਸ਼ ਗਾਨ ਕੀਤਾ ਹੈ।

**ਵੰਨਗੀ**

(ਭਗਤ ਕਬੀਰ ਜੀ) ਚੌਪਈ

ਭਗਤ ਕਬੀਰ ਮਹਾਂ ਹਰਿ ਪਯਾਰਾ। ਸਭ ਜਾਨਤ ਜਾਂ ਕੋ ਸੰਸਾਰਾ।
ਤਾਕੀ ਰਥਾ ਕਹਤ ਜਨ ਸਯਾਨੇ। ਮੁਖ ਬਚ ਭੰਗ ਕਰੇ ਨਹਿੰ ਜਾਨੇ।
ਕਹਤ ਲੋਗ ਯਹ ਉਨ ਕੀ ਸਾਖੀ। ਕੀਨ ਪ੍ਰਤੱਗਯਾ ਨਹਿੰ ਜਹਿ ਨਾਖੀ।
ਏਕ ਚੋਰ ਕਾਹੂੰ ਗ੍ਰਹ ਆਇਯੋ। ਲੂਟਨ ਦਰਬ ਕਹੂੰ ਕੋ ਧਾਇਯੋ।
ਤਬ ਘਰ ਕੇ ਮਾਲਕ ਨਰ ਜਾਗੇ। ਦੇਖ ਚੋਰ ਤਿਨ ਕੋ ਤਬ ਭਾਗੇ।
ਅਰ ਗ੍ਰਹ ਮਾਲਕ ਪਾਛੇ ਧਾਏ। ਆਗੇ ਚੋਰ ਜਾਤ ਦੁਖ ਪਾਏ।
ਪਰਤਿ ਨ ਪੀਛਾ ਐਸਾ ਕਰਿਯੋ। ਤਸ ਕਰ ਦੇਖ ਜਾਹਿ ਕੋ ਡਰਿਯੋ।
ਅਰ ਅਪਨੋ ਬਚਨੋ ਤਿਨ ਜੋਈ। ਕਠਨ ਪਛਾਨਯੋ ਮਨ ਮਹਿੰ ਸੋਈ।
ਹੋਇ ਲਚਾਰ ਕਾਮ ਯਹ ਕੀਯੋ। ਓਟ ਕਬੀਰ ਜਾਇ ਤਿਨ ਲੀਯੋ।
ਜਾਇ ਚਰਨ ਪਰ ਸੀਸ ਨਵਾਇਯੋ। ਅਰ ਮੁਖ ਤੇ ਤਿਨ ਐਸ ਅਲਾਯੋ।
ਪ੍ਰਾਨ ਦਾਨ ਪ੍ਰਭ ਮੋਕੋ ਦੀਜੈ। ਯਾਹਿ ਸਮੇਂ ਰੱਖਯਾ ਮੁਹਿ ਕੀਜੈ।
ਜਿਸ ਪਰ ਭਗਤ ਦਯਾ ਮਨ ਆਈ। ਸਰਨ ਪਰੇ ਕੀ ਲਾਜ ਰਖਾਈ।
ਤਬ ਵਹ ਚੋਰ ਲਯੋ ਨਿਜ ਅੰਗਾ। ਦਯੋ ਸੁਵਾਇ ਸੁਤਾ ਕੇ ਸੰਗਾ।
ਜਬ ਪੀਛੇ ਸੇ ਮਾਨਸ ਆਏ। ਚੋਰ ਚੋਰ ਕਰ ਮੁਖੋਂ ਅਲਾਏ।
ਅਰ ਕਬੀਰ ਕੋ ਕਹਨੇ ਲਾਗੇ। ਤੁਮੇ ਗ੍ਰਹ ਮੈਂ ਹੈਂ ਚੋਰਸ ਭਾਗੇ।
ਕਹੀ ਕਬੀਰ ਸੁਨੋ ਤੁਮ ਭਾਈ। ਢੂੰਡੋ ਚੋਰ ਮੋਰ ਗ੍ਰਹ ਆਈ।
ਪਰ ਮੈਂ ਹੂੰ ਗ੍ਰਹ ਕੋ ਪੁਰਖ ਬਤਾਊਂ। ਹੋਇ ਅਧਕ ਜੋ ਤੁਮੇਂ ਫੜਾਊਂ।
ਯਹ ਮੈਂ ਹੂੰ ਅਰ ਮੇਰੀ ਨਾਰੀ। ਦੂਸਰ ਸੁਤ ਅਰ ਤਹਿ ਦੁਹਲਾਰੀ।
ਤਿਤ੍ਰੀਏ ਸੁਤਾ ਜੁਆਈ ਦੋਏ। ਏਸ ਪਲੰਘ ਪਰ ਹੈ ਯਹ ਸੋਏ।
ਇਨ ਤੇ ਬਿਨ ਹੈ ਚੋਰ ਤੁਮਾਰਾ। ਵਹੁ ਮਾਨਸ ਨਹਿ ਲਖੋ ਹਮਾਰਾ।
ਤਬ ਤਿਨ ਦੇਖ ਧਾਮ ਸਭ ਲੀਆ। ਅਰ ਨਿਸਚਾ ਮਨ ਮਹਿ ਯਹ ਕੀਆ।
ਨਹੀਂ ਚੋਰ ਇਸ ਜਾਗਾ ਕੋਊ। ਔਰ ਦਿਸਾ ਕੋ ਭਾਗਯੋ ਸੋਊ।
ਜਬ ਵਹ ਘਰ ਤੇ ਬਾਹਰ ਗਏ। ਭਗਤ ਚੋਰ ਕੋ ਬੋਲਤ ਭਏ।
ਅਬ ਕਰਨੌਂ ਚੋਰੀ ਕੋ ਤਯਾਗੋ। ਸੱਤ ਧਰਮ ਕੇ ਮਾਰਗ ਲਾਗੋ।
ਅਰ ਮੈਂ ਅਪਨੀ ਜੋ ਯਹ ਬੇਟੀ। ਦੀਨੀ ਤੋਹ ਸੰਕ ਸਭ ਮੇਟੀ।
ਕਰ ਬਿਵਾਹ ਤਿਸ ਹਾਥ ਫੜਾਈ। ਬਚਨ ਪਾਲ ਜਗ ਲਈ ਵਡਾਈ।
ਆਜ ਤਲਕ ਜਗ ਯਸ ਕੋ ਗਾਵੈ। ਧੰਨ ਕਬੀਰ ਮੁਖੋ ਬਤਲਾਵੈ।
ਧਰਮਾਤਮ ਜਨ ਬਚਨ ਨ ਹਾਰੇ। ਮਹਾਂ ਖੇਦ ਤਨ ਮਾਂਹਿੰ ਸਹਾਰੇ।

*(ਪੰਨੇ 7-9)*

## ਪੰਮਾ ਪ੍ਰਬੋਧ

ਇਹ ਰਚਨਾ ਭਾਈ ਦਿੱਤ ਸਿੰਘ ਦੀਆਂ ਨਿੱਕੀਆਂ ਰਚਨਾਵਾਂ ਵਿੱਚੋਂ ਹੈ। ਇਸ ਪੁਸਤਿਕਾ ਵਿਚ, ਗਿਆਨੀ ਗੁਰਦਿੱਤ ਸਿੰਘ ਅਨੁਸਾਰ :

> "ਬਾਈ ਕੁੰਡਲੀਏ ਛੰਦਾਂ ਵਿਚ ਭਾਈ ਸਾਹਿਬ ਜੀ ਨੇ 'ਬ੍ਰਾਹਮਣ ਦੇਵਤਾ' ਦੇ ਕਾਰਨਾਮੇ ਅਤੇ ਲੋਕਾਂ ਵਿਚ ਵਰਤੀਆਂ ਜਾਂਦੀਆਂ ਕਥਾਵਾਂ, ਲੋਕ-ਅਖਾਣਾਂ ਅਤੇ ਮੁਹਾਵਰਿਆਂ ਨੂੰ ਬੜੇ ਮਜ਼ੇਦਾਰ ਢੰਗ ਨਾਲ ਪਰੋਇਆ ਹੈ।"
>
> *(ਪੰਮਾ ਪ੍ਰਬੋਧ, ਪੰਨਾ 1)*

ਉੱਚੀਆਂ ਜਾਤੀਆਂ ਵੱਲੋਂ ਕਥਿਤ ਨੀਵੀਆਂ ਜਾਤੀਆਂ ਨਾਲ ਸਦੀਆਂ ਤੋਂ ਹੁੰਦਾ ਆਇਆ ਕਠੋਰ ਵਰਤਾਉ ਜਿਸ ਪੀੜਾ ਨੂੰ ਜਨਮ ਦਿੰਦਾ ਹੈ, ਉਸ ਦਾ ਪ੍ਰਗਟਾਉ ਇਸ ਛੋਟੀ ਰਚਨਾ ਵਿਚ ਵੇਖਿਆ ਜਾ ਸਕਦਾ ਹੈ।

ਹੇਠਾਂ ਕੁਝ ਕੁੰਡਲੀਏ ਵੰਨਗੀ ਵਜੋਂ ਦਿੱਤੇ ਹਨ। ਇਨ੍ਹਾਂ ਤੋਂ ਇਸ ਰਚਨਾ ਵਿਚ ਉਘੜਦੇ ਸਮਾਜਿਕ ਅਨਿਆਇ ਉੱਤੇ ਚਾਨਣਾ ਪੈਂਦਾ ਹੈ। ਇਸ ਤਰ੍ਹਾਂ ਦੇ ਕਈ ਪ੍ਰਸੰਗ ਕਵੀ ਨੇ ਆਪਣੇ ਵਿਚਾਰ ਨੂੰ ਪ੍ਰਮਾਣਿਤ ਕਰਨ ਲਈ ਦਿੱਤੇ ਹਨ :

ਰਾਜਾ ਬਲ ਨੂੰ ਪਕੜ ਕੇ ਭੇਜਿਆ ਇਨਾ ਪਤਾਲ।
ਸਫਾ ਲਪੇਟੀ ਉਸ ਦੀ ਬੇੜਾ ਦਿਤਾ ਗਾਲ।
ਬੇੜਾ ਦਿਤਾ ਗਾਲ ਲੱਗ ਕਹਿੰਦੇ ਸਾਰੇ।
ਬਾਮਣ ਬਾਵਨ ਹੋਇ ਤਾਹਿ ਕੇ ਗਿਆ ਦੁਵਾਰੇ।
ਕਹੇ ਦਿੱਤ ਮ੍ਰਿਗਿੰਦ ਰੰਚ ਨਹਿ ਕੀਨੀ ਲਾਜਾ।
ਮਾਰਿਆ ਬਿਨ ਅਪਰਾਧ ਪੋਪ ਨੇ ਜਾ ਬਲ ਰਾਜਾ। (4)...

ਹਰੀ ਚੰਦ ਦੇ ਨਾਲ ਇਨ ਕੀਤਾ ਕਿਹਾ ਸਲੂਕ।
ਚੂੜੇ ਪਾਸ ਵਿਕਾਇਆ ਦੇਖੋ ਭੂਪ ਮਲੂਕ।
ਦੇਖੋ ਭੂਪ ਮਲੂਕ ਸੂਰ ਸਨ ਜਿਨੇ ਚਰਾਏ।
ਮਰਘਟ ਉਪਰ ਰੱਖ ਦਾਮ ਜਿਨ ਖਰੇ ਕਰਾਏ।
ਮਾਰਿਆ ਪੁੱਤ੍ਰ ਫੇਰ ਨਾਰ ਭੀ ਨੰਗੀ ਕਰੀ।
ਰੋਵੇ ਭੂਪ ਨਿਹਾਰ ਬੁਰੀ ਬਾਮਣ ਜੋ ਕਰੀ। (7)

ਦਸਮੇ ਗੁਰ ਦੇ ਲਾਡਲੇ ਜੋ ਸਨ ਦੋਏ ਲਾਲ।
ਘਰ ਦੇ ਬਾਮਣ ਨੈ ਕਰੇ ਮਿਲ ਕੇ ਤੁਰਕਾਂ ਨਾਲ।
ਮਿਲ ਕੇ ਤੁਰਕਾਂ ਨਾਲ ਲੋਭ ਦੇ ਹੋ ਕਰ ਦੀਨੇ।
ਜਾਇ ਮੁਰੰਡੇ ਵਿਚ ਤੁਰਤ ਹਾਵਾਲੇ ਕੀਨੇ।
ਨੀਵਾਂ ਹੇਠ ਦਬਾਇ ਹਾਇ ਬਾਮਣ ਨਾ ਖਸਮੇ।
ਮਰਵਾਏ ਦੋ ਹੰਸ ਪਿਆਰੇ ਜੋ ਗੁਰ ਦਸਮੇ। (11)

## ਨੀਤੀ ਪ੍ਰਕਾਸ਼

ਪੁਸਤਕ *ਨੀਤੀ ਪ੍ਰਕਾਸ਼* ਵਿਚ ਭਾਈ ਦਿੱਤ ਸਿੰਘ ਦੇ 155 ਦੋਹੇ ਸਮੇਤ ਉਨ੍ਹਾਂ ਦੀ ਵਿਆਖਿਆ ਦੇ, ਸੰਗ੍ਰਹਿਤ ਹਨ। ਸਾਨੂੰ ਇਸ ਪੁਸਤਕ ਦੀ ਮੈਸਰਜ਼ ਤਾਰਾ ਸਿੰਘ ਕਿਸ਼ਨ ਸਿੰਘ ਮਾਲਕ ਦਿੱਤ ਹਰੀ ਡਿਪੋ, ਅੰਮ੍ਰਿਤਸਰ ਦੀ 1932 ਦੀ ਛਾਪ ਦੀ ਕਾਪੀ ਹੀ ਵੇਖਣ ਨੂੰ ਮਿਲੀ ਹੈ। ਇਸ ਛਾਪ ਦੇ 135 ਪੰਨੇ ਹਨ। ਗੁਰਬਖ਼ਸ਼ ਸਿੰਘ ਪਾਤਨੀ ਸਾਬਕ

ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਇਸ ਦੀ ਭੂਮਿਕਾ ਲਿਖੀ ਹੈ।

ਇਸ ਭਾਂਤ ਦੀਆਂ ਭਾਈ ਸਾਹਿਬ ਦੀਆਂ ਤਿੰਨ ਪੁਸਤਕਾਂ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਦੂਜੀਆਂ ਦੋ—*ਨੀਤੀ ਗੁਲਦਸਤਾ, ਦਿਤ ਹਰੀ ਉਪਦੇਸ਼ ਮਾਲਾ* ਹਨ। *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਭਾਈ ਦਿੱਤ ਸਿੰਘ ਦੇ ਨੀਤੀ ਦੋਹੇ ਅਤੇ ਉਨ੍ਹਾਂ ਦੀ ਵਿਆਖਿਆ ਬਾਕਾਇਦਾ ਛਪਦੇ ਸਨ। ਸੰਦੇਹ ਹੈ ਕਿ ਇਸ ਪ੍ਰਕਾਰ ਦੀ ਸਾਰੀ ਸਮਗਰੀ ਪੁਸਤਕ ਰੂਪ ਵਿਚ ਨਾ ਆਈ ਹੋਵੇ।

ਭਾਰਤੀ ਸਾਹਿਤ ਵਿਚ ਨੀਤੀ ਦੋਹੇ ਰਚਣ ਦੀ ਲੰਮੀ ਪਰੰਪਰਾ ਹੈ। ਭਾਈ ਦਿੱਤ ਸਿੰਘ ਇਸ ਵਿਧਾ ਨੂੰ ਅਪਣਾ ਕੇ ਇਸ ਪਰੰਪਰਾ ਨਾਲ ਤਾਂ ਜੁੜਦੇ ਹੀ ਹਨ, ਉਹ ਇਸ ਦਾ ਵਿਸਤਾਰ ਵੀ ਕਰਦੇ ਹਨ। ਇਨ੍ਹਾਂ ਦਾ ਵਿਸ਼ਾ ਸਾਮਿਅਕ ਸਮੱਸਿਆਵਾਂ ਬਣੀਆਂ ਹਨ। ਅੱਗੇ ਵੰਨਗੀ ਵਜੋਂ ਦਿੱਤੇ ਦੋਹਿਆਂ ਦੀ ਵਿਆਖਿਆ ਵੀ ਭਾਈ ਦਿੱਤ ਸਿੰਘ ਦੀ ਹੈ।

**ਵੰਨਗੀ**

ਜਿਉਂ ਸੂਰਜ ਪਿਖ ਕਵਲ ਅਤਿ, ਹਰਖ ਹੋਤ ਤਤਕਾਲ॥
ਨਿਸ ਮੁਰਝਾਵਤ ਤੁਰਤ ਹੀ, ਤਿਉਂ ਗੁਨ ਸੁਜਨ ਵਿਸਾਲ॥

[ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਕੰਵਲ ਦਾ ਇਹ ਸੁਭਾਵ ਹੈ, ਜੋ ਸੂਰਜ ਨੂੰ ਦੇਖ ਕੇ ਉਸੀ ਸਮਯ ਖਿੜ ਜਾਂਦਾ ਹੈ ਅਤੇ ਰਾਤੀ ਦੇ ਅੰਧੇਰੇ ਨੂੰ ਦੇਖ ਕੇ ਮੁਰਝਾ ਜਾਂਦਾ ਹੈ, ਇਸੀ ਪਰਕਾਰ ਸੁਜਨ ਪੁਰਖ ਭੀ ਗੁਣਾਂ ਨੂੰ ਦੇਖ ਕੇ ਅਤੀ ਪ੍ਰਸੰਨ ਹੋ ਜਾਂਦੇ ਹਨ ਅਤੇ ਦੋਖਾਂ ਵੱਲੋਂ ਉਨ੍ਹਾਂ ਦੀ ਬਿਰਤੀ ਸਦਾ ਹੀ ਮੁਰਝਾਇ ਜਾਂਦੀ ਹੈ, ਅਰਥਾਤ ਦੋਖਾਂ ਤੇ ਸਦਾ ਹੀ ਗਿਲਾਨੀ ਕਰਦੇ ਰਹਿੰਦੇ ਹਨ।] *(ਪੰਨਾ 82)*

ਜਿਉਂ ਧਾਨਾ ਕੇ ਸੰਗ ਤੇ, ਧਾਸ ਲਾਤ ਜਲ ਮੀਤ॥
ਤਿਉਂ ਦੁਰਜਨ ਭੀ ਜਸ ਲਹੇ, ਕਰ ਸਜਨ ਸੇ ਪ੍ਰੀਤ॥

[ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਧਾਨਾਂ ਦੀ ਸੰਗਤ ਹੋਨੇ ਕਰਕੇ ਡੀਲੇ ਦੇ ਘਾਉ ਨੂੰ ਭੀ ਪਾਨੀ ਮਿਲ ਜਾਂਦਾ ਹੈ, ਅਰ ਉਹ ਭੀ ਧਾਨਾਂ ਵਾਂਗ ਹੀ ਹਰਾ ਭਰਾ ਹੋ ਕੇ ਵਧਦਾ ਹੈ, ਇਸੀ ਪ੍ਰਕਾਰ ਮਹਾਤਮਾ ਪੁਰਖਾਂ ਦੀ ਸੰਗਤ ਕਰਕੇ ਖੋਟੇ ਪੁਰਖ ਭੀ ਗੁਣਾਂ ਨੂੰ ਪ੍ਰਾਪਤ ਕਰਕੇ ਅੱਛੇ ਹੋ ਜਾਂਦੇ ਹਨ।]

ਕੁੰਭਾਰ ਕਰ ਦੁਹਨ ਤੇ, ਬਾਸਨ ਕਰੇ ਸੰਭਾਰ॥
ਤਿਉ ਨ੍ਰਿਪ ਕਰਨਾ ਨਿਆਇ, ਤੇ ਪ੍ਰਜਾ ਪਾਲਨ ਹਾਰ॥

[ਇਸ ਨੀਤੀ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਕੁੰਭਾਰ ਜਦ ਘੜਾ ਬਨਾਉਂਦਾ ਹੈ, ਤਦ ਇਕ ਹੱਥ ਅੰਦਰ ਰੱਖ ਕੇ ਉਸ ਨੂੰ ਆਸਰਾ ਦੇਂਦਾ ਹੈ ਅਰ ਦੂਜੇ ਨਾਲ ਥਥੂਆ ਮਾਰ ਕੇ ਉਸ ਦੇ ਚਿੱਬ ਕਢਦਾ ਹੈ, ਇਸੇ ਪ੍ਰਕਾਰ ਰਾਜਾ ਨੂੰ ਭੀ ਚਾਹੀਦਾ ਹੈ ਕਿ ਅੰਦਰਲਾ ਹੱਥ ਤਾਂ ਪ੍ਰਜਾ ਪਰ ਕ੍ਰਿਪਾ ਦਾ ਰਖੇ ਅਤੇ ਬਾਹਰ ਇਨਸਾਫ ਦੇ ਹੱਥ ਵਿਚੋਂ ਸਾਸਨਾ ਦਾ ਥਥੂਆ ਲੈ ਕੇ ਹਰ ਇਕ ਨੂੰ ਯਥਾ ਜੋਗ ਸਾਸਨਾਂ ਕਰੇ ਜਿਸ ਤੇ ਉਸ ਦੇ ਬਰਤਨ ਰੂਪੀ ਬਰਤਨ ਪਰਜਾ ਨੂੰ ਕਿਸੇ ਪ੍ਰਕਾਰ ਦੀ ਕਮੀ ਨ ਪਹੁੰਚੇ, ਜਿਸ ਰਾਜਾ ਦੇ ਵਿਚ ਇਹ ਸੁਭਾਵ ਹੈ ਉਸ ਦੀ ਪਰਜਾ ਕਦੇ ਭੀ ਦੁਖੀ ਨਹੀਂ ਹੁੰਦੀ ਅਤੇ ਉਸ ਤੇ ਉਪਦ੍ਰਵ ਭੀ ਨਹੀਂ ਹੋਨੇ ਪਾਉਂਦੇ ਤਾਂਤੇ ਰਾਜਾ ਨੂੰ ਐਸਾ ਗੁਣ ਧਾਰਨਾ ਅਵਸ਼ ਹੈ।]

[ਭਾਈ ਸਾਹਿਬ ਨੇ ਕਈ ਦੋਹਿਆਂ ਦੀ ਵਿਆਖਿਆ ਸੰਖੇਪ ਪਰ ਕਈਆਂ ਦੀ ਵਿਸਤਾਰ ਨਾਲ ਕੀਤੀ ਹੈ।]

## ਨੀਤੀ ਗੁਲਦਸਤਾ

ਇਸ ਛੋਟੇ ਜਿਹੇ ਸੰਗ੍ਰਹਿ ਵਿਚ ਭਾਈ ਦਿੱਤ ਸਿੰਘ ਰਚਿਤ ਇਕੱਤੀ ਨੀਤੀ ਦੋਹੇ ਸਮੇਤ ਉਨ੍ਹਾਂ ਦੀ ਵਿਆਖਿਆ ਦੇ ਸ਼ਾਮਲ ਕੀਤੇ ਗਏ ਹਨ। ਉਂਜ ਭਾਈ ਦਿੱਤ ਸਿੰਘ ਨੇ ਦੋਹੇ ਵੱਡੀ ਗਿਣਤੀ ਵਿਚ ਲਿਖੇ ਪਰ ਲਾਲ ਸਿੰਘ ਗਯਾਨੀ ਨੇ ਇਸ ਸੰਗ੍ਰਹਿ ਵਿਚ ਮਹਾਂਪੁਰਖਾਂ ਦੀ ਵਡਿਆਈ ਵਿਚ ਰਚੇ ਭਾਈ ਦਿੱਤ ਸਿੰਘ ਦੇ ਦੋਹੇ ਹੀ ਸ਼ਾਮਲ ਕੀਤੇ ਹਨ।

ਸੰਗ੍ਰਹਿ ਕਰਤਾ ਦੇ ਸ਼ਬਦਾਂ ਵਿਚ "ਇਸ ਸੰਚੀ ਵਿਚ ਭਾਈ ਦਿੱਤ ਸਿੰਘ ਜੀ ਦੀ ਕਲਮ ਦੇ ਮੋਤੀ ਸੰਗ੍ਰਹਿ ਕੀਤੇ ਹਨ, ਜਿਨ੍ਹਾਂ ਵਿਚ ਉਨ੍ਹਾਂ ਸਭ ਗੁਣਾਂ ਦਾ ਵਰਣਨ ਹੈ, ਜੋ ਭਾਈ ਵਜ਼ੀਰ ਸਿੰਘ ਵਿਚ ਸਨ।" ਭਾਈ ਵਜ਼ੀਰ ਸਿੰਘ ਸੰਗ੍ਰਹਿ-ਕਰਤਾ ਦੇ ਚਿਰਾਂ ਦੇ ਜਾਣੂ ਅਤੇ ਸੰਬੰਧੀ ਸਨ। ਉਨ੍ਹਾਂ ਦੇ ਅਕਾਲ ਚਲਾਣੇ 'ਤੇ ਉਨ੍ਹਾਂ ਦੀ ਯਾਦ ਵਿਚ ਇਹ ਸੰਗ੍ਰਹਿ ਲਾਲ ਸਿੰਘ ਗਯਾਨੀ ਨੇ ਤਿਆਰ ਕੀਤਾ।

ਇਸ ਸੰਗ੍ਰਹਿ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੇ ਨੀਤੀ ਦੋਹੇ ਭਾਈ ਦਿੱਤ ਸਿੰਘ ਜੀ ਰਚਿਤ ਹੀ ਸਨ। ਇਹ ਕਥਨ ਇਸ ਲਈ ਜ਼ਰੂਰੀ ਹੈ ਕਿ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਲੇਖ, ਕਵਿਤਾਵਾਂ ਆਦਿ ਜੋ ਕੁਝ ਛਪਦਾ ਸੀ, ਉਹ ਬਿਨਾਂ ਨਾਉਂ ਹੀ ਛਪਦਾ ਸੀ। ਸੂਚਨਾਵਾਂ ਅਤੇ ਪੱਤਰਾਂ ਦੇ ਉੱਤਰਾਂ ਦੇ ਨਾਲ ਭਾਵੇਂ ਐ. ਖਾ. ਅ. ਛਾਪ ਦਿੱਤਾ ਜਾਂਦਾ ਸੀ।

**ਵੰਨਗੀ**

ਦੋਹਰਾ

ਪੈਰ ਤਲੇ ਹੀਰਾ ਦਏ ਤਊ ਨ ਘਟਤੋ ਮੋਲ।
ਤਿਉਂ ਸਾਜਨ ਅਪਮਾਨ ਤੇ ਹਾਨ ਨ ਧਰਤੇ ਬੋਲ। (6)

[ਇਸ ਦਾ ਭਾਵ ਏਹ ਹੈ ਜਿਸ ਪ੍ਰਕਾਰ ਕੋਈ ਅਜਾਨ ਪੁਰਖ ਬਿਨਾਂ ਵਿਚਾਰ ਤੋਂ ਹੀਰੇ ਨੂੰ ਪੈਰਾਂ ਦੇ ਹੇਠ ਦਲ ਦੇਵੇ ਤਾਂ ਭੀ ਜਆਹਰੀ (ਜੌਹਰੀ) ਦੇ ਅੱਗੇ ਉਸ ਦੇ ਮੁਲ ਵਿਚ ਕੁਛ ਫਰਕ ਨਹੀਂ ਆਉਂਦਾ। ਇਸੀ ਪ੍ਰਕਾਰ ਜੇ ਕਦੀ ਕੋਈ ਦੁਸ਼ਟਪੁਰਸ਼ ਮਹਾਤਮਾ ਦੀ ਨਿਰਾਦਰੀ ਵੀ ਕਰੇ ਤਦ ਉਨ੍ਹਾਂ ਦੇ ਬਚਨਾਂ ਦੇ ਅਸਰ ਯਾ ਸ਼ਕਤੀ ਕੁਛ ਘਟ ਨਹੀਂ ਪ੍ਰੰਤੂ ਜਿਸ ਤਰ੍ਹਾਂ ਹੀਰੇ ਨੂੰ ਪੈਰਾਂ ਹੇਠ ਲੈਨ ਵਾਲਾ ਮੂਰਖ ਸਮਝਿਆ ਜਾਂਦਾ ਹੈ ਏਸੇ ਪ੍ਰਕਾਰ ਸ੍ਰੇਸ਼ਟ ਪੁਰਸ਼ਾਂ ਦੀ ਨਿਰਾਦ੍ਰੀ ਕਰਨ ਵਾਲਾ ਭੀ ਅਗਯਾਨੀ ਸਮਝਿਆ ਜਾਂਦਾ ਹੈ।]

ਦੋਹਰਾ

ਪਵਨ ਸੰਗ ਧੂਲੀ ਮਿਲੇ ਮੇਘ ਬਨਤ ਨਭ ਮਾਹਿ।
ਤਿਉਂ ਸਾਜਨ ਕੇ ਸੰਗ ਤੇ ਕੁਟਲ ਊਚ ਪਦ ਮਾਹਿ। (11)

[ਇਸ ਨੀਤੀ ਬਚਨ ਦਾ ਭਾਵਾਰਥ ਏਹ ਹੈ ਕਿ ਜਿਸ ਪਰਕਾਰ ਧੂਲੀ (ਮਿੱਟੀ) ਜਦ ਪੌਨ ਨਾਲ ਉਡਦੀ ਹੈ ਤਦ ਓਹ ਅਕਾਸ ਵਿਚ ਠਹਰ ਕੇ ਜਲ ਦੇ ਭਾਗ ਨਾਲ ਮਿਲ ਕਰ ਬੱਦਲ ਹੋ ਜਾਂਦੀ ਹੈ ਜਿਸ ਤੇ ਵਰਖਾ ਹੋਕਰ ਸਾਰੀ ਪ੍ਰਿਥਵੀ ਨੂੰ ਸੁਖ ਦੇਂਦੀ ਹੈ। ਇਸੀ ਤਰ੍ਹਾਂ ਮਹਾਤਮਾ ਪੁਰਖਾਂ ਦੀ ਸੰਗਤ ਨੂੰ ਪਾ ਕੇ ਬੁਰੇ ਪੁਰਖ ਭੀ ਚੰਗੇ ਬਨ ਕੇ ਸੰਸਾਰ ਪਰ ਉਪਕਾਰ ਕਰਨ ਦੇ ਯੋਗ ਹੋ ਜਾਂਦੇ ਹਨ ਅਰ ਅਪਨੇ ਪਹਲੇ ਗੁਨਾਂ ਤੇ ਸੁਭਾਵਾਂ ਨੂੰ ਬਿਲਕੁਲ ਤਿਆਗ ਕੇ ਉਨ੍ਹਾਂ ਦਾ ਹੀ ਰੂਪ ਹੋ ਜਾਂਦੇ ਹਨ।]

ਦੋਹਰਾ

ਜਿਉਂ ਭੁਸ ਖਾਕਰ ਦੂਧ ਦੇ ਗਊ ਸੁ ਮਨ ਸੁਖਦਾਇ।
ਤਿਉਂ ਸਾਜਨ ਅਮਾਨ ਲੈ ਦੇਵਤ ਗੁਨ ਸ਼ੁਭ ਭਾਇ। (19)

[ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਗਊ ਖਲ ਅਤੇ ਸੁਖ ਭੋਹ (ਤੂੜੀ) ਖਾ ਕੇ ਭੀ ਪੁਰਖਾਂ ਨੂੰ ਦੂਧ ਪ੍ਰਦਾਨ ਕਰਦੀ ਹੈ ਇਸੀ ਤਰ੍ਹਾਂ ਸ੍ਰੇਸ਼ਟ ਜਨ ਭੀ ਅਪਨਾ ਅਪਮਾਨ ਤੇ ਨਿਰਾਦਰੀ ਸਹਾਰ ਕੇ ਅਪਨੇ ਉੱਤਮ ਗੁਨਾਂ ਨੂੰ ਦੇ ਕੇ ਲਾਭ ਪਹੁੰਚਾਉਂਦੇ ਹਨ।]

ਦੋਹਰਾ

ਸੰਪਤ ਬਿਪਤਾ ਕੇ ਬਿਖੇ ਰਹਤ ਸੁਜਨ ਇਕ ਸਾਰ।
ਜਿਉਂ ਅਕਾਸ ਇਕ ਰਸ ਰਹੇ ਸਾਰੇ ਦਿਵਸ ਮਝਾਰ। (21)

[ਇਸ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਬੱਦਲਾਂ ਦੀ ਬਰਖਾ ਅਰ ਜੇਠ ਹਾੜ ਦੀ ਅੰਧੇਰੀਆਂ ਅਤੇ ਪੋਹ ਮਾਘ ਦੀਆਂ ਧੁੰਧਾਂ ਦੇ ਪੈਨ ਤੇ ਭੀ ਅਕਾਸ਼ ਅਪਨੇ ਸੁਭਾਵ ਨੂੰ ਨਹੀਂ ਤਿਆਗਦਾ ਅਤੇ ਇਨ੍ਹਾਂ ਸਾਰਿਆਂ ਉਪੱਦਰਾਂ ਵਿਚ ਇਕ ਰਸ ਰਹਿੰਦਾ ਹੈ ਇਸੀ ਪ੍ਰਕਾਰ ਮਹਾਤਮਾ ਪੁਰਖ ਭੀ ਸੰਪਤੀ ਅਤੇ ਬਿਪਤਾ ਵਿਚ ਅਪਨੇ ਆਪ ਨੂੰ ਇਕ ਰਸ ਰਖਦੇ ਹਨ।]

ਦੋਹਰਾ

ਚੰਦਨ ਕਟੇ ਕੁਠਾਰ ਜਿਉਂ ਓਹ ਦੇਵਤ ਤਹਿ ਗੰਧ।
ਤਿਉਂ ਸਾਜਨ ਸੁਖ ਦੇਤ ਤਹਿ ਜੋ ਦੇਵਤ ਦੁਖ ਅੰਧ। (25)

[ਇਸ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਕੁਹਾੜਾ ਤਾਂ ਚੰਦਨ ਨੂੰ ਕਟਦਾ ਹੈ ਪਰੰਤੂ ਓਹ ਉਸਦੇ ਬਦਲੇ ਵਿਚ ਉਸ ਨੂੰ ਸੁਗੰਧੀ ਦਾ ਦਾਨ ਦੇਂਦਾ ਹੈ ਇਸੀ ਪ੍ਰਕਾਰ ਜੋ ਮੂਰਖ ਮਹਾਤਮਾ ਪੁਰਸ਼ਾਂ ਨੂੰ ਦੁਖ ਦੇ ਕੇ ਨਾਸ ਕਰਨਾ ਚਾਹੁੰਦੇ ਹਨ ਪਰ ਓਹ ਉਸ ਨੂੰ ਉਲਟੇ ਸੁਖ ਹੀ ਦੇਂਦੇ ਹਨ।]

## ਸੁਪਨ ਨਾਟਕ

ਭਾਈ ਦਿੱਤ ਸਿੰਘ ਦੀ 133 ਬੰਦਾਂ ਦੀ ਇਸ ਅਧੂਰੀ ਰਚਨਾ ਵਿਚ ਤਿੰਨ ਸਵੱਯੇ, ਚੌਦਾਂ ਚੌਪਈਆਂ ਤੇ ਚੌਵੀ ਦੋਹਰੇ ਹਨ। ਇਸ ਰਚਨਾ ਦਾ ਪੂਰਵ-ਅਰਧ ਰੂਪ ਹੀ ਪ੍ਰਾਪਤ ਹੈ। ਕਈ ਕਾਰਨਾਂ ਕਰਕੇ ਇਹ ਰਚਨਾ ਅਤਿਅੰਤ ਮਹੱਤਵਪੂਰਨ ਮੰਨੀ ਜਾਂਦੀ ਹੈ।

*ਸੁਪਨ ਨਾਟਕ* ਦੇ ਪੁਸਤਕ ਰੂਪ ਵਿਚ ਉਸ ਸਮੇਂ ਕਿਤੇ ਛਪੇ ਹੋਣ ਬਾਰੇ ਸਾਨੂੰ ਜਾਣਕਾਰੀ ਨਹੀਂ। ਨਵੰਬਰ 1976 ਵਿਚ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਵੱਲੋਂ ਭਾਈ ਦਿੱਤ ਸਿੰਘ ਦੀਆਂ ਤਿੰਨ ਰਚਨਾਵਾਂ (*ਸੁਪਨ ਨਾਟਕ*, *ਗੁਰਮਤਿ ਆਰਤੀ ਪ੍ਰਬੋਧ* ਅਤੇ *ਡਰਪੋਕ ਸਿੰਘ ਦਲੇਰ ਸਿੰਘ*) ਇੱਕੋ ਜਿਲਦ ਵਿਚ ਛਾਪੀਆਂ ਗਈਆਂ। ਇਥੇ ਇਹ *ਸੁਪਨ ਨਾਟਕ* ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਲਿਖੀ ਭੂਮਿਕਾ 'ਭਾਈ ਦਿੱਤ ਸਿੰਘ ਦਾ ਸੁਪਨ ਨਾਟਕ : ਸਿੰਘ ਸਭਾ ਲਹਿਰ ਦਾ ਇਤਿਹਾਸਿਕ ਸਰਵੇਖਣ' ਸਮੇਤ ਛਪਿਆ ਹੈ।

ਅਸ਼ੋਕ ਜੀ ਅਨੁਸਾਰ, "*ਸੁਪਨ ਨਾਟਕ* ਦੀ ਹੱਥ ਲਿਖਿਤ ਪ੍ਰਤਿ ਜਿਸ ਤੋਂ ਇਹ ਨਕਲ ਕੀਤੀ ਗਈ, ਗਿਆਨੀ ਦਿੱਤ ਸਿੰਘ ਹੋਰਾਂ ਦੇ ਆਪਣੇ ਹੱਥਾਂ ਦੀ ਲਿਖੀ ਹੋਈ ਹੈ ਤੇ ਇਸ ਪ੍ਰਤਿ ਪਰ ਉਨ੍ਹਾਂ 'ਤੇ ਫੁੱਟ ਨੋਟ ਵੀ ਆਪਣੇ ਹੀ ਹੱਥਾਂ ਦੇ ਲਿਖੇ ਹੋਏ ਹਨ, ਜਿਸ ਕਾਰਨ ਇਹ ਲਿਖਤ ਹੋਰ ਵੀ ਵਧੇਰੇ ਇਤਿਹਾਸਿਕ ਅਹਿਮੀਅਤ ਰੱਖਦੀ ਹੈ।" (ਪੰਨਾ 7)

ਅਸ਼ੋਕ ਜੀ ਨੇ ਇਹ ਟਿੱਪਣੀ ਵੀ ਕੀਤੀ ਹੈ ਕਿ "ਇਹ ਇਕ ਸਾਹਿਤਕ ਰਚਨਾ ਹੋਣ ਦੇ ਨਾਲ ਹੀ ਇਤਿਹਾਸਿਕ ਵੀ ਹੈ ਤੇ ਉਹ ਇਤਿਹਾਸ 19ਵੀਂ ਸਦੀ ਦੇ ਸਿੱਖ ਇਤਿਹਾਸ ਦੀ ਇਕ ਅਹਿਮ ਜੁਜ਼ ਹੈ।" (ਪੰਨਾ 7)

ਗਿਆਨੀ ਗੁਰਦਿੱਤ ਸਿੰਘ ਜਿਨ੍ਹਾਂ ਨੇ ਇਹ ਰਚਨਾ ਕੇਂਦਰੀ ਸਿੰਘ ਸਭਾ ਅੰਮ੍ਰਿਤਸਰ ਵੱਲੋਂ ਉਪਰ ਦੱਸੇ ਅਨੁਸਾਰ ਪ੍ਰਕਾਸ਼ਿਤ ਕੀਤੀ ਹੈ, ਇਸ ਦੇ ਅਰੰਭਕ ਸ਼ਬਦਾਂ ਵੱਜੋਂ ਲਿਖਦੇ ਹਨ: "ਇਹ ਨਾਟਕ ਖਾਲਸਾ ਦੀਵਾਨ ਲਾਹੌਰ ਤੇ ਖਾਲਸਾ ਦੀਵਾਨ ਅੰਮ੍ਰਿਤਸਰ ਦੋ ਧੜਿਆਂ ਦਾ ਦੇਹਧਾਰੀ ਗੁਰੂ ਦੀ ਸਮੱਸਿਆ ਦੇ ਝਗੜੇ ਤੋਂ ਜਨਮੇ ਵਿਰੋਧ ਦਾ ਚਿੰਨਾਤਮਕ ਪ੍ਰਗਟਾਅ ਹੈ, ਜਾਂ ਇਉਂ ਕਹਿ ਲਓ ਹੰਕਾਰੀ, ਦੰਭੀ, ਪੁਜਾਰੀਆਂ ਮਠਧਾਰੀਆਂ ਤੇ ਗਰੀਬ ਨਿਰਮਾਣ ਗੁਰਮੁਖਾਂ ਦੀ ਟੱਕਰ ਦਾ ਚਿੱਤਰ ਹੈ।"[1]

ਇਸ ਨਾਟਕ ਦੇ ਲਿਖੇ ਜਾਣ ਦਾ ਪਿਛੋਕੜ ਕੁਝ ਇਸ ਤਰ੍ਹਾਂ ਦੱਸਿਆ ਜਾਂਦਾ ਹੈ। ਪ੍ਰੋ. ਗੁਰਮੁਖ ਸਿੰਘ ਅਤੇ ਉਨ੍ਹਾਂ ਦੇ ਸਾਥੀ ਸੱਜਣ ਇਸ ਧਾਰਨਾ ਉੱਤੇ ਦ੍ਰਿੜ੍ਹ ਸਨ ਕਿ ਦਸਵੇਂ ਗੁਰੂ ਗੋਬਿੰਦ ਸਿੰਘ ਹੀ ਅੰਤਲੇ ਦੇਹਧਾਰੀ ਸਿੱਖ ਗੁਰੂ ਹੋਏ ਹਨ। ਉਨ੍ਹਾਂ ਦੀ ਆਗਿਆ ਅਨੁਸਾਰ ਅੱਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਵੱਜੋਂ ਮੰਨਿਆ ਜਾਣਾ ਹੈ। ਇਸ ਲਈ ਉਹ ਹੋਰ ਕਿਸੇ ਦੁਆਰਾ ਦੇਹਧਾਰੀ ਗੁਰੂ ਅਖਵਾਉਣ ਨੂੰ ਸਵੀਕਾਰ ਨਹੀਂ ਸਨ ਕਰਦੇ। ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗਦੈਲਾ ਵਿਛਵਾ ਕੇ ਬੈਠਦੇ ਸਨ। ਪਹਿਲੇ ਗੁਰੂ ਨਾਨਕ ਦੇਵ ਜੀ ਦੀ ਅੰਸ਼ ਵਜੋਂ ਹੋਣ ਕਰਕੇ ਉਹ ਆਪਣੀ ਗੁਰੂ-ਪੂਜਾ ਨੂੰ ਆਪਣਾ ਅਧਿਕਾਰ ਸਮਝਦੇ ਸਨ। ਖ਼ਾਲਸਾ ਦੀਵਾਨ ਲਾਹੌਰ ਦਾ ਧੜਾ ਇਸ ਦਾ ਵਿਰੋਧ ਕਰਦਾ ਸੀ।

ਲਾਹੌਰ ਅਤੇ ਅੰਮ੍ਰਿਤਸਰੀ ਧੜਿਆਂ ਵਿਚਕਾਰ ਹੋਰ ਕਈ ਬੁਨਿਆਦੀ ਅੰਤਰ ਸਨ। "ਅੰਮ੍ਰਿਤਸਰੀ ਧੜੇ ਦੇ ਪਰੰਪਰਾਵਾਦੀ ਲੋਕ ਸਾਰੇ ਦੇ ਸਾਰੇ ਰਈਸ, ਸਰਦਾਰ ਤੇ ਉਨ੍ਹਾਂ ਦੇ ਪਿੱਠੂ ਆਦਿ ਸਰਮਾਏਦਾਰ ਸਨ।"[2] ਇਹ ਅੰਗਰੇਜ਼ ਸ਼ਾਸਨ ਨੂੰ ਪੂਰੀ ਤਰ੍ਹਾਂ ਨਾ ਕਬੂਲਦੇ ਹੋਏ, ਮਹਾਰਾਜਾ ਦਲੀਪ ਸਿੰਘ ਦੇ ਵਤਨ ਪਰਤਣ ਤੇ ਸਿੱਖ ਰਾਜ ਦੀ ਵਾਪਸੀ ਦੀ ਆਸ ਅਜੇ ਰੱਖੀਂ ਬੈਠੇ ਸਨ। ਲਾਹੌਰੀ ਧੜੇ ਵਾਲੇ "ਭਾਈ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਸਰਦਾਰ ਜਵਾਹਰ ਸਿੰਘ ਕਪੂਰ ਆਦਿ ਸਾਰੇ ਹੀ ਸਧਾਰਨ ਤੇ ਗਰੀਬ ਤਬਕੇ ਦੇ ਸਿੱਖ ਸਨ ਤੇ ਇਨ੍ਹਾਂ ਵਿਚੋਂ ਬਹੁਤੇ ਮੋਢੀ ਚੰਗੇ ਅੰਗਰੇਜ਼ੀ ਪੜ੍ਹੇ ਲਿਖੇ ਵੀ ਸਨ।"[3] ਉਹ ਨਵੇਂ ਅੰਗਰੇਜ਼ੀ ਸ਼ਾਸਕਾਂ ਪ੍ਰਤੀ ਉਦਾਰ ਨਜ਼ਰੀਆ ਰੱਖਦੇ ਸਨ।

ਇਨ੍ਹਾਂ ਧੜਿਆਂ ਦੇ ਆਪਸੀ ਤਣਾਉ ਦੀ ਸਿਖਰ ਉਦੋਂ ਹੋਈ ਜਦੋਂ ਪ੍ਰੋ. ਗੁਰਮੁਖ ਸਿੰਘ ਦੇ ਵਿਰੁੱਧ ਭੰਡੀ ਪ੍ਰਚਾਰ ਕਰਦਿਆਂ ਉਨ੍ਹਾਂ ਨੂੰ 18 ਮਾਰਚ, 1887 ਨੂੰ ਅਕਾਲ ਤਖ਼ਤ ਅੰਮ੍ਰਿਤਸਰ ਦੁਆਰਾ ਸਿੱਖ ਪੰਥ ਵਿਚੋਂ ਖ਼ਾਰਜ ਕਰਵਾ ਦਿੱਤਾ।[4] ਇਸ 'ਤੇ ਭਾਈ ਦਿੱਤ ਸਿੰਘ ਨੇ ਇਸ ਨਾਟਕ ਦੀ ਰਚਨਾ ਕੀਤੀ।

---

1. ਗਿਆਨੀ ਗੁਰਦਿੱਤ ਸਿੰਘ, "ਅਰੰਭਕ ਸ਼ਬਦ", *ਸੁਪਨ ਨਾਟਕ, ਗੁਰਮਤਿ ਆਰਤੀ ਪ੍ਰਬੋਧ ਅਤੇ ਡਰਪੋਕ ਸਿੰਘ ਦਲੇਰ ਸਿੰਘ*, ਪੰਨਾ 1.
2. ਸ਼ਮਸ਼ੇਰ ਸਿੰਘ ਅਸ਼ੋਕ, "ਗਿਆਨੀ ਦਿੱਤ ਸਿੰਘ ਦਾ ਸੁਪਨ ਨਾਟਕ", *ਉਹੀ*, ਪੰਨਾ 6.
3. *ਉਹੀ*।
4. *ਉਹੀ*।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 30 ਸਤੰਬਰ, 1898 ਦੇ ਅੰਕ 22 ਵਿਚ ਭਾਈ ਦਿੱਤ ਸਿੰਘ ਨੇ ਭਾਈ ਗੁਰਮੁਖ ਸਿੰਘ ਬਾਰੇ ਸ਼ਰਧਾਂਜਲੀ ਲੇਖ ਲਿਖਦਿਆਂ ਇਸ ਨਾਟਕ ਦੇ ਛਪਣ ਦੀ ਗੱਲ ਵੀ ਚੇਤੇ ਕੀਤੀ:

> ਇਨ੍ਹਾਂ ਨੇ ਇਕ ਰਸਾਲਾ ਛਾਪਿਆ ਜੋ ਮੂਰਤੀ ਪੂਜਾ ਦੇ ਬਰਖਲਾਫ ਸੀ ਜਿਸ ਪਰ ਇਨ੍ਹਾਂ ਦੇ ਮੁਖਾਲਫਾਂ ਨੇ ਪੰਥ ਵਿਚੋਂ ਖਾਰਜ ਕਰਨ ਦਾ ਫਤਵਾ ਦਿੱਤਾ ਅਰ ਇਸ਼ਤਹਾਰ ਛਾਪ ਕੇ ਦੇਸ ਦੇਸਾਂਤਰਾਂ ਵਿਚ ਵੰਡ ਦਿੱਤੇ ਕਿ ਜੋ ਇਨ੍ਹਾਂ ਨਾਲ ਵਰਤੇਗਾ ਸੋ ਭੀ ਖਾਰਜ ਕੀਤਾ ਜਾਏਗਾ, ਇਸ ਅਨੁਚਿਤ ਕਾਰਰਵਾਈ ਨੂੰ ਦੇਖ ਕੇ ਅਸੀਂ ਇਨ੍ਹਾਂ ਦੇ ਡਿਫੰਡ ਲਈ ਖਾਲਸਾ ਅਖਬਾਰ ਵਿਚ ਮਜ਼ਮੂਨ ਨਿਕਾਲੇ ਜਿਸ ਵਿਚ ਇਕ ਸੁਪਨ ਨਾਟਕ ਨਾਮੇ ਨਾਟਕ ਛਪਯਾ ਅਰ ਉਸ ਪਰ ਭੀ ਮੁਕਦਮਾ ਹੋ ਗਿਆ।...

ਇਸ ਨਾਟਕ ਦੀ ਲੜਾਈ ਬਾਰੇ ਭਾਈ ਦਿੱਤ ਸਿੰਘ ਦੀ ਦਲੇਰਾਨਾ ਸੋਚ ਉਨ੍ਹਾਂ ਦੇ 17 ਦਸੰਬਰ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 28 ਵਿਚ ਛਪੇ ਉਨ੍ਹਾਂ ਦੇ ਇਨ੍ਹਾਂ ਸ਼ਬਦਾਂ ਤੋਂ ਹੁੰਦੀ ਹੈ:

> ਸੂਰਮੇ ਦਾ ਇਹਿ ਕੰਮ ਨਹੀਂ ਕਿ ਦੁਸਮਨ ਨੂੰ ਸਕਸਤ ਦੇਵੇ ਪ੍ਰੰਤੂ ਉਸਦਾ ਪਰਮ ਧਰਮ ਹੈ ਜੋ ਲੜਾਈ ਵਿਚਿ ਪਿਠ ਨਾ ਦੇਵੇ।

ਇਸ ਨਾਟਕ ਵਿਚ ਬਾਬਾ ਖੇਮ ਸਿੰਘ ਬੇਦੀ, ਗਿਆਨੀ ਝੰਡਾ ਸਿੰਘ ਸੰਗਰੂਰ, ਗਿਆਨੀ ਸੰਤ ਸਿੰਘ ਕਪੂਰਥਲਾ, ਬਾਬਾ ਸੁਮੇਰ ਸਿੰਘ ਭੱਲਾ ਮਹੰਤ ਪਟਨਾ ਸਾਹਿਬ, ਬਾਬਾ ਸਰਮੁਖ ਸਿੰਘ ਭੱਲਾ ਹਰਿਗੋਬਿੰਦਪੁਰ, ਗਿਆਨੀ ਬਦਨ ਸਿੰਘ, ਸਰਦਾਰ ਮਾਨ ਸਿੰਘ, ਗਿਆਨੀ ਅਵਤਾਰ ਸਿੰਘ ਵਹੀਰੀਆ, ਰਾਜਾ ਬਿਕਰਮ ਸਿੰਘ ਫ਼ਰੀਦਕੋਟ, ਬਾਬਾ ਉਦੈ ਸਿੰਘ ਬੇਦੀ ਆਦਿ ਨੂੰ ਪਾਤਰਾਂ ਵਜੋਂ ਸੰਕੇਤਕ ਨਾਵਾਂ ਨਾਲ ਲਿਆ ਗਿਆ ਹੈ।

ਇਸ ਰਚਨਾ ਵਿਚ ਵਿਅੰਗ, ਚੋਭ ਤੇ ਹਾਸ-ਰਸ ਝਲਕਦੇ ਹਨ। ਇਸ ਨਾਟਕ ਨੂੰ ਲਿਖਣ ਕਰਕੇ ਭਾਈ ਦਿੱਤ ਸਿੰਘ ਉੱਤੇ ਮੁਕੱਦਮਾ ਚੱਲਿਆ। ਉਨ੍ਹਾਂ ਨੂੰ ਜੁਰਮਾਨਾ ਕੀਤਾ ਗਿਆ, ਜੋ ਅਪੀਲ ਕਰਨ 'ਤੇ ਮਾਫ਼ ਹੋ ਗਿਆ। 18 ਜੂਨ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਅੰਕ 2 ਦੇ ਪੰਨਾ 2 ਉੱਤੇ ਇਸ ਨਾਟਕ ਬਾਰੇ ਇਹ ਸਪਸ਼ਟੀਕਰਨ 'ਖ਼ਬਰ ਜ਼ਰੂਰੀ' ਸਿਰਲੇਖ ਹੇਠ ਛਪਿਆ ਹੈ:

> ...ਸ੍ਵਪਨ ਨਾਟਿਕ ਇਕ ਵਡਾ ਪੁਸਤਕ ਹੈ ਜਿਸ ਦਾ ਇਕ ਹਿੱਸਾ ਖਾਲਸਾ ਅਖਬਾਰ ਨਾਲ ਛਪ ਚੁੱਕਿਆ ਹੈ ਇਸ ਵਿਚਿ ਹੰਕਾਰ ਅਤੇ ਦੰਭ ਦੀ ਸਤਿ ਔਰ ਸੁਹਿਰਦ ਦੀ ਕਲਪਤ ਲੜਾਈ ਦਾ ਕਥਨ ਹੈ—ਜਿਸ ਪ੍ਰਕਾਰ ਪ੍ਰਬੋਧ ਚੰਦ੍ਰ ਨਾਟਿਕ ਵਿਚਿ ਮੋਹ ਤੇ ਬਿਬੇਕ ਦੀ ਲੜਾਈ ਕਲਪੀ ਹੈ ਇਸੀ ਪ੍ਰਕਾਰ ਇਸ ਵਿਚਿ ਭੀ ਇਕ ਵੱਲ ਤਾਂ ਹੰਕਾਰ ਅਤੇ ਦੰਭ ਦੀ ਸੈਨਾ ਜੋ ਦੇਵੀ ਆਸਰੀ ਦੇ ਗੁਣ ਹਨ ਅਤੇ ਦੂਜੀ ਵੱਲ ਸਤਿ ਸੁਹਿਰਦ ਦੀ ਸੈਨਾ ਤੋਂ ਦੇਵੀ ਸੰਪਦਾ ਦਾ ਗ੍ਰਹਿਣ ਹੈ ਇਨ੍ਹਾਂ ਦਾ ਆਪਸ ਵਿਚਿ ਸੰਬਾਦ ਹੈ ਜਿਸ ਦਾ ਇਹਿ ਤਾਤਪਰਜ ਹੈ ਕਿ ਪੜਨੇਂ ਵਾਲਾ ਆਦਮੀ ਆਸਰੀ ਸੰਪਦਾ ਨੂੰ ਤਜ ਕੇ ਦੇਵੀ ਸੰਪਦਾ ਨੂੰ ਅਖਿਤਿਯਾਰ ਕਰੇ ਹੋਰ ਸਾਡਾ ਕਿਸੀ ਸਾਹਿਬ ਪਰ ਲਿਖਣ ਦਾ ਕੋਈ ਅਰਥ ਨਹੀਂ ਇਹਿ ਇਕ ਆਮ ਪੁਸਤਕ ਹੈ ਅਸੀਂ ਅਫਸੋਸ ਕਰਦੇ ਹਾਂ ਉਸ ਆਦਮੀ ਪਰ ਜਿਸ ਨੇ ਆਮ ਅਖਬਾਰ ਵਿਚਿ ਐਸਾ ਛਾਪ ਕਰਕੇ ਸ੍ਰੀ ਰਾਜਾ ਸਾਹਿਬ ਫਰੀਦਕੋਟ ਅਤੇ ਹੋਰ ਇਕ ਦੋ ਮਸ਼ਹੂਰ ਆਦਮੀਆਂ ਦੀ ਬਾਬਤ ਅਜੋਗ ਲਿਖਿਯਾ ਹੈ...

ਇਥੇ ਇਹ ਦੱਸਣਾ ਮੁਨਾਸਿਬ ਹੈ ਕਿ 'ਆਮ ਅਖ਼ਬਾਰ' ਇਕ ਅਖ਼ਬਾਰ ਦਾ ਨਾਂ ਹੈ। ਇਸ ਵਿਚ ਕਿਸੇ ਨੇ ਇਸ਼ਤਿਹਾਰ ਛਪਵਾਇਆ ਸੀ ਕਿ ਸੁਪਨ ਨਾਟਕ ਵਿਚ ਮਹਾਰਾਜਾ ਫ਼ਰੀਦਕੋਟ ਅਤੇ ਬਾਬਾ ਖੇਮ ਸਿੰਘ ਦੀ ਹੱਤਕ ਦੀ ਪਰਛਾਈਂ ਦਿੱਸਦੀ ਹੈ।

*ਸੁਪਨ ਨਾਟਕ ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਕਦੋਂ ਪ੍ਰਕਾਸ਼ਿਤ ਹੋਇਆ? *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਹੀ 16 ਜੁਲਾਈ, 1887 ਦੇ ਅੰਕ ਦੀ ਪਹਿਲੀ ਸੂਚਨਾ ਇਹ ਸੀ:

> ਜੁਬਿਲੀ ਦੀ ਯਾਦਗਾਰ ਵਿਚਿ ਹਰ ਇਕ ਦੇਸ ਅਤੇ ਸ਼ਹਿਰ ਵਿਚਿ ਕੋਈ ਨਾ ਕੋਈ ਯਾਦਗਾਰ ਕਾਇਮ ਕੀਤੀ ਗਈ ਹੈ—ਖਾਲਸਾ ਅਖਬਾਰ ਨੇਂ ਬੀ ਜੁਬਿਲੀ ਦੀ ਯਾਦਗਾਰ ਵਿਚਿ ਇਕ ਅਧਭੁਤ ਨਾਟਿਕ ਨਾਮੇ ਪੁਸਤਕ ਛਪਾਉਣਾਂ ਅਰੰਭ ਕੀਤਾ ਸੀ ਜਿਸ ਦੇ ਪਹਿਲੇ ਅਧਿਯਾਇ ਪਰ ਬਾਵਾ ਉਦਯ ਸਿੰਘ ਬੇਦੀ ਨੇ ਨਾਲਸ ਕਰ ਦਿੱਤੀ ਹੈ।

ਸ਼ਮਸ਼ੇਰ ਸਿੰਘ ਅਸ਼ੋਕ ਦੇ ਪਿੱਛੇ ਦੱਸੇ ਮਜ਼ਮੂਨ ਅਨੁਸਾਰ ਇਹ ਨਵੰਬਰ 1887 ਵਿਚ ਛਪਿਆ ਸੀ, ਪਰ 16 ਜੁਲਾਈ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਅਨੁਸਾਰ "*ਖ਼ਾਲਸਾ ਅਖ਼ਬਾਰ* ੧੬ ਅਪ੍ਰੈਲ [1887] ਦੇ ਪਰਚੇ ਨਾਲ 'ਅਧਭੁਤ ਸੁਪਨ ਨਾਟਿਕ' ਦਾ ਪਹਿਲਾ ਅਧਿਯਾਇ ਛਪਿਯਾ ਸੀ...।"

ਇਸ ਤੋਂ ਕੁਝ ਚਿਰ ਪਿੱਛੋਂ 14 ਜੂਨ, 1887 ਨੂੰ ਇਸ ਦੇ ਖ਼ਿਲਾਫ਼ ਮੁਕੱਦਮਾ ਦਰਜ ਹੋ ਗਿਆ।

1 ਜੁਲਾਈ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ *ਸੁਪਨ ਨਾਟਕ* ਸੰਬੰਧੀ ਦੁਬਾਰਾ ਇਹ ਸਪਸ਼ਟੀਕਰਨ ਛਪਿਆ:

> ੨੫ ਜੂਨ ਦੇ ਪਰਚੇ ਅਖਬਾਰ ਆਮ ਦੇ ਝੂਠੇ ਇਸਤਿਹਾਰ ਦਾ ਰੱਦਾ।
>
> ਇਹ (ਇਸਤਿਹਾਰ ਖਾਲਸਾ ਦੇ) ਨਾਮ ਪਰ ਇਕ ਆਦਮੀ ਚਾਰ ਆਨੇ ਸਤ੍ਰ ਦੀ ਕੀਮਤ ਦੇ ਕੇ ਛਪਵਾ ਰਿਹਾ ਹੈ ਜਿਸ ਦੇ ਛੇਵੇਂ ਇਸਤਿਹਾਰ ਵਿਚਿ ਬੀ ਸੁਪਨ ਨਾਟਿਕ ਦੇ ਬਾਰੇ ਵਿਚਿ ਉਸ ਨੇ ਲਿਖਿਆ ਸੀ ਜਿਸ ਦਾ ਰਦ ਅਸੀਂ ਗਿਯਾਰਾਂ ਜੂਨ ਦੇ ਪਰਚੇ ਵਿਚ ਕਰ ਆਏ ਹਾਂ—ਪ੍ਰੰਤੂ ਉਸੀ ਆਦਮੀ ਨੇ ੨੫ ਜੂਨ ਨੂੰ ਆਪਣੇ ਸਤਵੇਂ ਇਸਤਿਹਾਰ ਵਿਚਿ ਫੇਰ ਭੀ ਏਹੋ ਲਿਖਯਾ ਹੈ ਕਿ ਸਿੰਘ ਸਭਾ ਲਾਹੌਰ ਦੀ ਮਦਦ ਤੇ ਇਕ ਸੁਪਨ ਨਾਟਿਕ ਛਪਾ ਹੈ ਜਿਸ ਵਿਚਿ ਮਹਾਰਾਜਾ ਸਾਹਿਬ ਬਹਾਦ੍ਰ ਵਾਲੀਏ ਫਰੀਦਕੋਟ ਔਰ ਬਾਵਾ ਸਾਹਿਬ ਗੁਰੂ ਬਾਵਾ ਖੇਮ ਸਿੰਘ ਆਦਿਕ ਦੀ ਹੱਤਕ ਦੇ ਕਲਮੇ ਹਨ ਜਿਸ ਦਾ ਕਾਰਨ ਉਹ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਸਦਾ ਹੈ—ਅਸੀਂ ਆਮ ਤੇ ਖਾਸ ਸਾਹਿਬਾਂ ਅਗੇ ਪ੍ਰਾਰਥਨਾ ਕਰਦੇ ਹਾਂ ਕਿ ਸੁਪਨ ਨਾਟਿਕ ਕਿਸੇ ਖਾਸ ਆਦਮੀ ਦੀ ਜਾਤ ਪਰ ਨਹੀਂ ਬਨਾਇਆ ਗਿਯਾ ਕਿਉਂਕਿ ਇਸ ਦੇ ਕਰਤਾ ਦੀ ਸ੍ਰੀ ਮਹਾਰਾਜ ਸਾਹਿਬ ਅਤੇ ਹੋਰ ਜਿਨਾਂ ਸਾਹਿਬਾਂ ਦੇ ਉਸ ਨੇ ਨਾਮ ਲੀਤੇ ਹਨ ਉਨ੍ਹਾਂ ਨਾਲ ਕਿਸੀ ਪ੍ਰਕਾਰ ਦਾ ਕੋਈ ਤਅਲਕ ਨਹੀਂ ਹੈ ਇਹਿ ਨਾਟਿਕ ਸਭ ਲੋਕਾਂ ਦੀ ਬਿਹਤਰੀ ਲਈ ਬਣਾਇਆ ਗਿਯਾ ਹੈ ਜਿਸ ਤਰਹਿ ਪ੍ਰਬੋਧ ਚੰਦ੍ਰ ਨਾਟਿਕ ਵਿਚਿ ਇਕ ਵੱਲ ਤਾਂ ਮਹਾਂ ਮੋਹ ਰਾਜਾ ਹੈ ਅਤੇ ਉਸ ਦੀ ਫੌਜ ਕਾਮ, ਕ੍ਰੋਧ, ਲੋਭ, ਮਤਸਰ, ਅਨਾਂਚਾਰ, ਕਲਯੁਗ ਆਦਿਕ ਹਨ ਅਤੇ ਦੂਜੀ ਵੱਲ ਰਾਜਾ ਬਿਬੇਕ ਹੈ ਉਸ ਦੀ ਫੌਜ ਸਮ, ਦਮ, ਉਪਰਤਤਾ ਤਿਖਯਾ, ਵੈਰਾਗ ਆਦਿਕ ਹੈ ਇਨ੍ਹਾਂ ਦੋਨਾਂ ਵਿਚਿ ਫਰਜ਼ੀ ਲੜਾਈ ਹੈ ਜਿਸ ਦਾ ਫਲ ਆਦਮੀ ਦੇ ਚਾਲਚਲਨ ਦਾ ਠੀਕ ਕਰਨਾ ਹੈ—ਇਸੀ ਪ੍ਰਕਾਰ ਇਹਿ ਨਾਟਿਕ ਭੀ ਵਿਦ੍ਵਾਨੋਂ ਦੇ ਲਾਭ ਲਈ ਬਣਾਇਆ ਗਿਆ ਹੈ ਜਿਸ ਵਿਚਿ ਹੰਕਾਰ, ਦੰਭ ਅਤੇ ਸੱਤ ਸੁਹਿਰਦ ਦੀ ਕਥਾ

> ਹੈ ਜਿਨਾਂ ਵਿਚੋਂ ਹੰਕਾਰ ਦੀ ਸੈਨਾ ਮਿਤ੍ਰ ਘਾਤ ਲੋਭ ਕੁਬੁੱਧਿ ਅਵਿਦਯਾ ਮੂਰਖ ਸੰਗ ਅਤੇ ਮਨਮੁਖ ਲੋਗ ਹਨ—ਅਰ ਦੂਸਰੇ ਪਾਸੇ ਸਤਿ ਸੁਹਿਰਦ ਦੀ ਸੈਨਾ, ਸੰਤੋਖ, ਸਬੁੱਧਿ ਮਿਤ੍ਰ ਲਾਭ, ਵਿਦਯਾ, ਸਤਸੰਗ ਅਤੇ ਗੁਰਮੁਖ ਲੋਗ ਹਨ ਜਿਨ੍ਹਾਂ ਦਾ ਪਰਸਪਰ ਸੰਬਾਧ ਹੈ ਜਿਸ ਦੇ ਪੜ੍ਹਨੇ ਤੇ ਬੁੱਧਿਮਾਨਾਂ ਨੂੰ ਵੱਡਾ ਲਾਭ ਹੋਵੇਗਾ ਇਸ ਨਾਟਕ ਦੇ ਪੰਜ ਅਧਿਆਇ ਹੋਨਗੇ ਜਿਨ੍ਹਾਂ ਵਿਚੋਂ ਇਹਿ ਇਕ ਛਪਿਆ ਹੈ—ਕੇਹੇ ਅਫਸੋਸ ਦੀ ਗੱਲ ਹੈ ਕਿ ਜੋ ਇਸਤਿਹਾਰ ਦੇਣੇ ਵਾਲਾ ਆਦਮੀ ਨਾ ਜਾਣੇ ਆਪ ਯਾ ਕਿਸੇ ਦੇ ਆਖਣੇ ਪਰ ਮੁੱਲ ਖਰਚ ਕੇ ਅੱਛੇ ੨ ਪੁਰਖਾਂ ਨੂੰ ਆਮ ਅਖਬਾਰ ਦੁਆਰਾ ਖਰਾਬ ਕਰ ਰਿਹਾ ਹੈ ਅਜੇਹੇ ਹਤਕ ਕਰਨੇ ਵਾਲੇ ਆਦਮੀ ਨੂੰ ਜਿਨਾਂ ਸਾਹਿਬਾਂ ਦੇ ਨਾਮ ਉਹ ਅਖਬਾਰ ਆਮ ਦੇ ਇਸ਼ਤਿਹਾਰ ਵਿਚਿ ਲਿਖਦਾ ਹੈ ਸੋ ਜਰੂਰ ਪੁਛਣਗੇ ਨਹੀਂ ਅਜੇਹਾ ਹੋਰ ਖਰਾਬੀ ਕਰਦਾ ਰਹੇਗਾ ਅਰ ਅਸੀਂ ਫੇਰ ਅੰਤ ਨੂੰ ਆਪਣੇ ਸਪੂਰਣ ਭਾਈਆਂ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਸੁਪਨ ਨਾਟਕ ਦਾ ਤਾਤਪਰਜ ਇਖਲਾਕੀ ਤਾਲੀਮ ਦੇ ਫੈਲਾਉਣ ਦਾ ਹੈ ਅਤੇ ਜੋ ਇਸ ਨੂੰ ਕਿਸੇ ਦੇ ਲਈ ਸਮਝਦਾ ਹੈ ਸੋ ਗਲਤ ਆਖਦਾ ਹੈ।

*ਸੁਪਨ ਨਾਟਕ* ਦੇ ਮੁਕੱਦਮੇ ਦੀ 16 ਅਤੇ 17 ਜਨਵਰੀ, 1888 ਨੂੰ ਹੋਈ ਸੁਣਵਾਈ ਵੇਲੇ ਪੰਡਤ ਭਾਨੂੰ ਦੱਤ ਜੋ ਗੌਰਮਿੰਟ ਸਕੂਲ ਲਾਹੌਰ ਦੇ ਸੰਸਕ੍ਰਿਤ ਵਿਸ਼ੇ ਦੇ ਅਧਿਆਪਕ ਅਤੇ ਪੰਜਾਬ ਟੈਕਸਟ ਬੁਕ ਕਮੇਟੀ ਦੇ ਮੈਂਬਰ ਸਨ, ਨੇ ਗਵਾਹੀ ਦਿੰਦਿਆਂ ਕਿਹਾ ਸੀ:

> ਇਹ ਸੁਪਨ ਨਾਟਿਕ ਬਹੁਤ ਉਤਮ ਪੁਸ੍ਤਕ ਹੈ ਜਿਸ ਦੇ ਵਿਚਿ ਦੇਵੀ ਆਸੁਰੀ ਤੇ ਦੇਵੀ ਸੰਪਦਾ ਦੇ ਗੁਣਾਂ ਦਾ ਵਰਨਨ ਹੈ ਇਸ ਵਿਚ ਕਿਸੇ ਆਦਮੀ ਦਾ ਨਾਮ ਨਹੀਂ ਹੈ ਅਤੇ ਨਾ ਕਿਸੇ ਵੱਲ ਇਸ਼ਾਰਾ ਹੈ ਇਸ ਵਿਚਿ ਕੇਵਲ ਰੂਪਕ ਅਲੰਕਾਰ ਦੁਆਰੇ ਪੁਰਖਾਂ ਨੂੰ ਸਿਖਯਾ ਦਿਤੀ ਹੈ—ਅਰ ਇਹ ਨਾਟਕ ਅਸੀਂ ਛਪਣੇ ਤੇ ਬਹੁਤ ਚਿਰ ਪਹਿਲੇ ਦੇਖਯਾ ਹੈ ਜੋ ਇਸ ਤੇ ਬਹੁਤ ਵੱਡਾ ਸੀ—
>
> *(ਖ਼ਾਲਸਾ ਅਖਬਾਰ, ਲਾਹੌਰ, ਮਾਘ 10, ਸੰ. ਨਾ. 419 ਮੁ: 21 ਜਨਵਰੀ, 1888)*

18 ਫ਼ਰਵਰੀ, 1888 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਸ ਦੇ ਮੁਕੱਦਮੇ ਦੇ ਫ਼ੈਸਲੇ ਦੀ ਸੂਚਨਾ ਹੈ:

> ਖਾਲਸਾ ਅਖਬਾਰ ਦਾ ਮੁਕੱਦਮਾ ਪੂਰਾ ਹੋ ਗਿਆ ਅਰ ਅਖਬਾਰ ਨੇ ਇਕਵੰਜਾ ਰੁਪਏ ਬਾਵਾ ਉਦੇ ਸਿੰਘ ਜੀ ਦੀ ਖੇਚਲ ਬਦਲੇ ਭਰੇ ਹਨ।

ਇਸ ਤਰ੍ਹਾਂ *ਸੁਪਨ ਨਾਟਕ* ਦੀ ਸਾਹਿਤਿਕ ਅਤੇ ਇਤਿਹਾਸਿਕ ਮਹੱਤਤਾ ਹੈ। ਇਸ ਰਚਨਾ ਦਾ ਛਪਣੋਂ ਰਹਿ ਗਿਆ ਭਾਗ ਉਪਲਬਧ ਨਹੀਂ ਹੈ।

**ਵੰਨਗੀ**

ਚੌਪਈ

ਏਕ ਦਿਵਸ ਸੋਵਤ ਯਹਿ ਬਾਲਾ। ਦੇਖਯੋ ਸੁਪਨ ਸੁ ਅਧਿਕ ਬਿਸਾਲਾ।
ਮਾਨੋ ਏਕ ਭੂਪ ਬਲ ਧਾਰੀ। ਚਾਰ ਪ੍ਰਕਾਰ ਸੈਨ ਅਤਿ ਭਾਰੀ। (3)
ਕਿਲਾ ਕੋਟ ਅਰੁ ਬਾਗ ਸੁਹਾਯੋ। ਜੰਗਲ ਮੈ ਮੰਗਲ ਕਰਵਾਯੋ।
ਔਰ ਪਦਾਰਥ ਜਗ ਕੇ ਜੇਤੇ। ਈਸੁਰ ਦਿਯੇ ਤਾਹਿ ਕੋ ਤੇਤੇ। (4)
ਤਾਕੋ ਏਕ ਪੁਰੋਹਿਤ ਆਹੀ। ਜਾਕੋ ਤੇਜ ਨਯੂਨ ਕਛੁ ਨਾਹੀ।
ਸੁਤ ਬਿਤ ਪ੍ਰਭਤਾ ਚਹੁ ਦਿਸ ਛਯੋ। ਕਲਰੀ ਮਾਹਿ ਕਵਲ ਜਨ ਭਯੋ। (5)...

ਚੌਪਈ

ਹਮਰੋ ਦਾਉ ਲਗਨ ਨਹਿ ਦੇਵੈ। ਲੋਗ ਬਹੁਤ ਉਨ ਹੀ ਕੋ ਸੇਵੈ।
ਗੁਰਮੁਖ ਜਨ ਕੀ ਜਿਤਨੀ ਸੈਨਾ। ਤਿਸ ਕੋ ਹਮ ਸੇ ਰੰਚਦ ਭੈ ਨਾ। (26)

ਸਤਯ ਸੁਹਿਰਦ ਭਾਵ ਮਨ ਧਰ ਕੈ। ਬਿਜੈ ਕਰੇਂਗੇ ਹਮ ਕੋ ਲਰ ਕੈ।
ਤਾਕੋ ਨਾਸ ਪ੍ਰਥਮ ਕਰ ਲੀਜੈ। ਦੁਤੀਏ ਫਿਰ ਕਾਰਜ ਕੋ ਕੀਜੈ। (27)

ਹੰਕਾਰੋਵਾਚ ਦੋਹਰਾ

ਸੁਨਿ ਭੂਪਤਿ ਅਤਿ ਗਰਜਿਯੋ, ਕੀਨੋ ਕ੍ਰੋਧ ਪ੍ਰਚੰਡ।
"ਮਮ ਬਿਕ੍ਰਮ ਸਮ ਸਿੰਘ ਕੇ, ਵੇ ਮ੍ਰਿਗ ਹੋਂ ਖੰਡ ਖੰਡ। (29)
ਕਹਾਂ ਸਤਯ ਸੁਹਿਰਦਤਾ, ਮੈਂ ਆਗੇ ਠਹਿਰਾਇ।
ਗੁਰਮੁਖ ਜਨ ਕੇ ਸਾਹਿਤ ਹੀ, ਦੇਵੋਂ ਕਹੀਂ ਚਲਾਇ। (30)

ਚੌਪਈ

ਤਾ ਪਾਛੇ ਰਾਜਾ ਅਰ ਪੁਰੋਹਿਤ। ਅਪਨੇ ਬਲ ਕੋ ਨਿਸ ਦਿਨ ਜੋਹਿਤ।
ਬੈਠਿ ਇਕੰਤ ਸੁਮੰਤ ਬਿਚਾਰੈ। ਸਤਯ ਸੁਹਿਰਦ ਕੌਣ ਬਿਧ ਮਾਰੈ। (77)
ਕਹਯੋਂ ਦੰਭ, "ਸੁਨ ਹੇ ਜਗ ਰਾਈ। ਏਕ ਬਾਤ ਹੈ ਅਤਿ ਦੁਖਦਾਈ।
ਸਤਯ ਸੁਹਿਰਦ ਤਾ ਕੇ ਸੰਗ ਸਾਰੇ। ਗੁਰਮੁਖ ਲੋਕ ਮਿਲੇ ਹਤਯਾਰੇ। (78)
ਬਿਦਯਾ ਔਰ ਬੁੱਧੀ ਦੇ ਨਾਰੀ। ਇਹ ਭੀ ਉਨ ਕੇ ਪਾਸ ਪਧਾਰੀ।
ਬਹੁਤ ਦੇਤ ਹੈ ਉਨ੍ਹੇ ਸਹਾਰਾ। ਜਿਨ ਪਰ ਜ਼ੋਰ ਨ ਚਲੈ ਹਮਾਰਾ। (79)
ਕਰੋ ਉਪਾਇ ਨਾਸ ਇਨ ਹੇਤੁ। ਜਾਂ ਤੇ ਬਿਜੈ ਹੋਇ ਰਣ ਖੇਤੁ।
ਜੋ ਕਰ ਹਮ ਆਲਸ ਅਦਾ ਕੀਨਾ। ਫਿਰ ਵੁਹ ਹਮ ਸੇ ਡਰੇਂ ਕਬੀ ਨਾ। (80)

## ਸ੍ਰੀ ਗੁਰੂ ਨਾਨਕ ਪ੍ਰਬੋਧ

ਭਾਈ ਦਿੱਤ ਸਿੰਘ ਦੀ ਇਸ ਰਚਨਾ ਦੀ ਪਹਿਲੀ ਛਾਪ 1200 ਦੀ ਗਿਣਤੀ ਵਿਚ ਛਪੀ। ਦੂਜੀ ਛਾਪ ਮਾਰਚ 1932 ਵਿਚ 2000 ਛਪੀ।

ਇਸ ਰਚਨਾ ਦੇ ਅੰਤ ਵਿਚ ਲਿਖਿਆ ਹੈ: "ਇਤ ਸ੍ਰੀ ਗੁਰੂ ਨਾਨਕ ਪ੍ਰਬੋਧ ਗ੍ਰੰਥੇ ਕ੍ਰਿਤ ਭਾਈ ਦਿੱਤ ਸਿੰਘ ਗਯਾਨੀ ਅਧਯਾਪਕ ਓਰਯੰਟਲ ਕਾਲਜ ਭਾਈ ਕਲਾਸ ਲਾਹੌਰ"।

ਇਹ ਪੁਸਤਕ 1889 ਦੇ ਅਗਸਤ ਮਹੀਨੇ ਵਿਚ ਤਿਆਰ ਹੋ ਚੁੱਕੀ ਸੀ। ਪਹਿਲੀ ਛਾਪ ਵਿਚ ਇਸ ਰਚਨਾ ਦੇ 156 ਪੰਨੇ ਸਨ। ਦੂਜੀ ਛਾਪ ਵਿਚ ਗੁਰਬਾਣੀ ਦੀਆਂ ਤੁਕਾਂ ਕੁਝ ਵੱਡੇ ਟਾਈਪ ਵਿਚ ਦਿੱਤੀਆਂ ਹਨ। ਇਸ ਤਰ੍ਹਾਂ, ਪਹਿਲਾਂ ਵਾਲਾ ਹੀ ਮੈਟਰ 237 ਪੰਨਿਆਂ ਵਿਚ ਆਇਆ ਹੈ।

ਇਹ ਪੁਸਤਕ ਪਹਿਲੀ ਵਾਰੀ ਕਦੋਂ ਛਪੀ, ਪਹਿਲੀ ਛਾਪ ਵਿਚ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ। *ਖ਼ਾਲਸਾ ਅਖ਼ਬਾਰ*, ਲਾਹੌਰ ਜਿਸ ਦੇ ਭਾਈ ਦਿੱਤ ਸਿੰਘ ਐਡੀਟਰ ਸਨ, ਦੇ 17 ਅਗਸਤ, 1889 ਦੇ ਅੰਕ ਵਿਚ *ਗੁਰੂ ਨਾਨਕ ਪ੍ਰਬੋਧ* ਪੁਸਤਕ ਦੇ ਤਿਆਰ ਹੋਣ ਬਾਰੇ ਸੂਚਨਾ ਹੈ:

> ਗੁਰੂ ਨਾਨਕ ਪ੍ਰਬੋਧ ਨਾਮੇ ਪੁਸਤਕ ਜਿਸ ਦੇ ਵਿਚ ਗੁਰੂ ਨਾਨਕ ਜੀ ਮਹਾਰਾਜ ਜੀ ਦੇ ਉਪਦੇਸ਼ ਹਨ ਸੋ ਭਾਈ ਦਿੱਤ ਸਿੰਘ ਗਯਾਨੀ ਟੀਚਰ ਓਰੀਯੰਟਲ ਕਾਲਜ ਭਾਈ ਕਲਾਸ ਲਾਹੌਰ ਨੇ ਬਨਵਾਇਆ ਹੈ। ਇਸ ਪੁਸਤਕ ਵਿਚ ਜਿਥੇ ਜਿਥੇ ਗੁਰੂ ਜੀ ਨੇ ਜਿਸ ੨ ਪਰ ਸ਼ਬਦ ਦਾ ਉਚਾਰਨ ਕੀਤਾ ਹੈ ਸੋ ਕਥਨ ਸ਼ਬਦ ਲਿਖ ਕਰਕੇ ਚੌਪਈਆਂ ਦੇ ਵਿਚ ਹੈ। ਮਾਨੋ ਇਕ ਸੰਖੇਪ ਕਰਕੇ ਜਨਮ ਸਾਖੀ ਹੈ—ਪਰ ਹੋਰਨਾਂ ਜਨਮਸਾਖੀਆਂ ਤੋਂ ਇਸ ਦੀ ਧਾਰਨਾ ਵੱਖਰੀ ਹੈ—ਜੋ ਸਾਹਿਬ ਇਸ ਦੇ ਛਪਨੇ ਵਾਸਤੇ ਸਹਾਇਤਾ ਦੇਣਗੇ ਸੋ ਸਾਹਿਬ ਧੰਨਵਾਦ ਦੇ ਯੋਗ ਹਨ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 28 ਸਤੰਬਰ, 1889 ਦੇ ਅੰਕ ਵਿਚ ਵੀ ਲਿਖਿਆ ਮਿਲਦਾ ਹੈ (ਸ੍ਰੀ ਗੁਰੂ ਨਾਨਕ ਪ੍ਰਬੋਧ):

> ਥੋੜੇ ਹੀ ਚਿਰ ਨੂੰ ਛਪ ਕੇ ਤਿਆਰ ਹੋਣੇ ਵਾਲਾ ਹੈ। ਇਸ ਪੁਸਤਕ ਦੇ ਵਿਚਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕਥਨ ਕੀਤੇ ਹਨ—ਸ਼ਬਦਾਂ ਦੇ ਅਰਥ ਚੌਪਈਆਂ ਦੇ ਵਿਚਿ ਹਨ—ਅਰ ਸੁਗਮ ਰੀਤੀ ਦੇ ਨਾਲ ਕੀਤੇ ਗਏ ਹਨ—ਜਿਸ ਤੋਂ ਬਹੁਤ ਹੀ ਫਾਇਦਾ ਪਹੁੰਚ ਸਕਦਾ ਹੈ।

ਇਸ ਅਨੁਸਾਰ ਇਹ ਪੁਸਤਕ ਈਸਵੀ ਸੰਨ 1889 ਦੇ ਅੰਤ ਵਿਚ ਪਹਿਲੀ ਵਾਰੀ ਛਪੀ।

ਇਸ ਨੂੰ 'ਭਾਈ ਗੁਲਾਬ ਸਿੰਘ ਵਿਦ੍ਵਾਨ, ਅਧਯਾਪਕ ਗੁਰਮੁਖੀ, ਨਾਰਮਲ ਸਕੂਲ ਲਾਹੌਰ ਨੇ ਕਵੀ ਪਾਸੋਂ ਰਾਈਟ ਲੈ ਕੇ ਤੇ ਰਜਿਸਟਰੀ ਕਰਾ ਕੇ ਛਪਾਇਆ।' ਦੂਜੀ ਵਾਰੀ ਇਹ ਪੁਸਤਕ ਮੈਸਰਜ਼ ਤਾਰਾ ਸਿੰਘ, ਕਿਸ਼ਨ ਸਿੰਘ, ਮਾਲਕ ਦਿੱਤ ਹਰੀ ਬੁਕ ਡਿਪੋ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤੀ।

ਇਹ ਕ੍ਰਿਤ ਹਿੰਦੀ ਰੰਗਣ ਦੀ ਹੈ ਅਤੇ ਛੰਦ-ਬੱਧ ਹੈ। ਇਸ ਵਿਚ ਭਾਈ ਦਿੱਤ ਸਿੰਘ ਨੇ ਆਪਣੇ ਮਨ ਚਾਹੇ ਛੰਦ ਦੋਹਰਾ, ਸੋਰਠਾ, ਚੌਪਈ ਅਤੇ ਸ੍ਵੈਯਾ ਵਰਤੇ ਹਨ।

ਇਸ ਰਚਨਾ ਵਿਚ ਭਾਈ ਦਿੱਤ ਸਿੰਘ ਦੀ ਗੁਰਬਾਣੀ ਅਤੇ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਬਾਰੇ ਡੂੰਘੀ ਸਮਝ ਦਾ ਪ੍ਰਤੱਖ ਪ੍ਰਗਟਾਵਾ ਹੁੰਦਾ ਹੈ।

ਗੁਰੂ ਜੀ ਦੇ ਜੀਵਨ ਦੀਆਂ ਕੁਝ ਖ਼ਾਸ ਘਟਨਾਵਾਂ ਅਤੇ ਗੁਰੂ ਜੀ ਦੀ ਬਾਣੀ ਵਿੱਚੋਂ ਚੋਣਵੇਂ ਸ਼ਬਦਾਂ ਦੀ ਵਿਸਤ੍ਰਿਤ ਵਿਆਖਿਆ ਦਾ ਸੁਮੇਲ ਇਸ ਛੰਦ-ਬੱਧ ਸਾਹਿਤ ਰਚਨਾ ਦਾ ਉੱਘੜਵਾਂ ਲੱਛਣ ਹੈ। ਰਚਨਾ ਵਿਚਲਾ ਗਲਪ ਅੰਸ਼ ਇਸ ਨੂੰ ਚਾਰ ਚੰਨ ਲਾਉਂਦਾ ਹੈ।

ਇਸ ਰਚਨਾ ਦੇ ਮੁੱਖ ਹਿੱਸੇ ਵਿਸ਼ੇਸ਼ ਸਿਰਲੇਖਾਂ ਹੇਠ ਦਿੱਤੇ ਹਨ। ਜਿਵੇਂ ਯਗਯੋਪਵੀਤ ਪ੍ਰਬੋਧ, ਵੈਦਯ ਪ੍ਰਬੋਧ, ਸੂਤਕ ਪ੍ਰਬੋਧ, ਮੁੱਲਾਂ ਜਬਾਬ ਪ੍ਰਬੋਧ, ਤਲਵੰਡੀ ਪਿਤਾ ਪ੍ਰਬੋਧ, ਰਾਏ ਬੁਲਾਰ ਪ੍ਰਬੋਧ, ਵੈਰਾਗ ਪ੍ਰਬੋਧ, ਜੋਗੀ ਪ੍ਰਬੋਧ, ਸੱਚ ਝੂਠ ਪ੍ਰਬੋਧ, ਕੁਰਖੇਤਰ ਪ੍ਰਬੋਧ, ਜੈਨੀਆਂ ਪ੍ਰਬੋਧ, ਬਨਾਰਸੀ ਪੰਡਤ ਪ੍ਰਬੋਧ, ਸੰਨਯਾਸੀਆਂ ਪ੍ਰਬੋਧ, ਪਾਣੀਪਤ ਪ੍ਰਬੋਧ, ਇਬਰਾਹੀਮ ਲੋਦੀ ਪ੍ਰਬੋਧ, ਬਾਬਰ ਚੁਗੱਤੇ ਪ੍ਰਬੋਧ, ਬ੍ਰਿੰਦਾਬਨ ਪ੍ਰਬੋਧ, ਅਵਤਾਰ ਵਿਖਯ ਪ੍ਰਬੋਧ, ਅਕਾਲ ਪੁਰਖ ਲੱਖਨ ਪ੍ਰਬੋਧ, ਮੀਆਂ ਮਿੱਠਾ ਪ੍ਰਬੋਧ, ਅਕਾਲ ਪੁਰਖ ਉਪਾਸ਼ਨਾ ਪ੍ਰਬੋਧ, ਤੀਰਥ ਪ੍ਰਬੋਧ, ਸ਼ੇਖ ਪ੍ਰਬੋਧ, ਮਕੇ ਦੇ ਕਾਜੀ ਪ੍ਰਬੋਧ, ਜਗਤ ਉਤਪਤ ਪ੍ਰਬੋਧ, ਲਾਹੌਰ ਦੁਨੀਚੰਦ ਪ੍ਰਬੋਧ, ਦੇਹਾਂਤ ਪ੍ਰਬੋਧ।

ਇਨ੍ਹਾਂ ਸਿਰਲੇਖਾਂ ਤੋਂ ਇਸ ਰਚਨਾ ਦੇ ਉਪ-ਵਿਸ਼ਿਆਂ ਬਾਰੇ ਸਹਿਜੇ ਹੀ ਸੰਕੇਤ ਮਿਲ ਜਾਂਦਾ ਹੈ।

**ਵੰਨਗੀ**

1. ਜ਼ਿਲ੍ਹਾ ਲਾਹੌਰ ਮਾਹਿ ਸੁਣ ਲੀਜੇ। ਸਰਕਪੁਰ ਨਾਮ ਤਸੀਲ ਕਹੀਜੇ।
   ਤਾਂ ਮਹਿ ਰਾਇ ਭੋਇ ਤਲਵੰਡੀ। ਨਨਕਾਣਾ ਜਹਿ ਕਹਤ ਪ੍ਰਚੰਡੀ।
   ਤਹ ਮਹਿਤਾ ਕਾਲੂ ਇਕ ਆਹਾ। ਜਹ ਘਰ ਜਨਮ ਗੁਰੂ ਨੇ ਲਾਹਾ।
   ਜਨਮਤ ਹੀ ਤਿਨ ਕੇ ਚਮਤਕਾਰੇ। ਦਾਈ ਮਾਤ ਅਚੰਭ ਨਿਹਾਰੇ।
   ਪੁਨ ਪੰਡਤ ਜੋਸ਼ੀ ਯਹ ਗਾਯੋ। ਯਹ ਅਵਤਾਰ ਪੁਰਖ ਕੋ ਆਯੋ।
   ਕਰ ਹੈ ਬਹੁ ਲੋਗਨ ਕਲਯਾਨਾ। ਕਰੇ ਏਕ ਮੇਟੈ ਮਤ ਨਾਨਾ। *(ਪੰਨਾ 7)*

ਦੋਹਿਰਾ

2. ਸੁਨਤ ਵੈਦ ਮਨ ਮੋਂ ਲਖਯੋ ਯਹ ਪੂਰਨ ਨਰ ਕੋਇ।
ਯਾਕੀ ਔਖਧ ਮੋਹਿ ਤੇ ਕਿਸੀ ਪਕਾਰ ਨ ਹੋਇ।

ਚੌਪਈ

ਜਬੀ ਵੈਦ ਇਹ ਹਾਲ ਨਿਹਾਰਾ। ਤਾਤ ਮਾਤ ਪ੍ਰਤਿ ਐਸ ਉਚਾਰਾ।
ਯਾਕੋ ਰੋਗ ਨ ਹਈਏ ਕੋਈ। ਅਕਾਲ ਪੁਰਖ ਮਹਿ ਇਸ ਰਤ ਹੋਈ।
ਸੰਸਾਰਕ ਸੁਖ ਦੁਖ ਤੇ ਨਯਾਰਾ। ਸਦਾ ਰਹੇ ਯਾਕੋ ਵਰਤਾਰਾ।
ਯਹ ਤੋ ਮੁਕਤ ਜਗਤ ਕੀ ਕਰ ਹੈ। ਜੋ ਪੀਛੇ ਲਾਗੇ ਇਸ ਤਰ ਹੈ।
ਪਰਮ ਪੁਰਖ ਹੈ ਜਗ ਅਵਤਾਰੀ। ਧਰਮ ਹੇਤ ਭੇਜਯੋ ਕਰਤਾਰੀ।
ਕਰ ਪਰਨਾਮ ਗਯੋ ਨਿਜ ਘਰ ਕੋ। ਲਯੋ ਪੰਥ ਗੁਰ ਤੇ ਤਹਿ ਹਰਿ ਕੋ।
ਬਹੁਰ ਗੁਰੂ ਜੀ ਕਰ ਹੈਂ ਵੈਸੇ। ਅਹੇ ਸੁਭਾਵ ਪ੍ਰਥਮ ਕੋ ਜੈਸੇ।
ਖਾਨ ਪਾਨ ਪਹਿਰਨ ਨਹਿ ਭਾਵੇ। ਹਾਸਨ ਖੇਲਨ ਨਾਹਿ ਸੁਹਾਵੈ।
ਸਦਾ ਇਕੰਤ ਮੰਤ ਹਰਿ ਕੇਰਾ। ਰਿਦੇ ਧਯਾਵਤ ਸਾਂਝ ਸਵੇਰਾ।
ਜੇ ਕੁਛ ਤਾਤ ਕਿਰਤ ਬਲਲਾਵੇ। ਸੋ ਕਰਤੇ ਮਨ ਹਰਿ ਮਹਿ ਲਾਵੇ।
ਜਬੀ ਪਿਤਾ ਕਾਲੂ ਯਹ ਕੇਰਾ। ਕਰਤ ਕਾਮ ਸੁਤ ਨਹਿ ਘਰ ਕੇਰਾ।
ਤਬੀ ਏਹ ਮਨ ਮਾਹਿ ਵਿਚਾਰੀ। ਭਜ ਦੇਹੁ ਘਰ ਸੁਤਾ ਮਝਾਰੀ।
ਵਡੀ ਭੈਨ ਗੁਰ ਜੂ ਕੀ ਜੋਈ। ਨਾਮ ਨਾਨਕੀ ਕਹੀਯਤ ਸੋਈ।
ਬੀਚ ਦੁਆਬੇ ਬਸਤੀ ਸੋਈ। ਸੁਲਤਾਨ ਪੁਰੇ ਨਗਰੀ ਮਹਿ ਜੋਈ।
ਲਾਲਾ ਜੈ ਚੰਦ ਪਤ ਕੋ ਨਾਮਾ। ਕਰਤ ਤਹਾਂ ਹੱਟੀ ਕੋ ਕਾਮਾ।
ਭੇਜ ਦੀਆ ਤਿਸ ਪੈ ਗੁਰ ਤਾਈ। ਖਤ ਮਹਿ ਕਹੀ ਬਾਤ ਸਮਝਾਈ।
ਨਾਨਕ ਕੋ ਦਿਲ ਰਹਿਤ ਉਦਾਸਾ। ਨਹਿ ਭਾਵਤ ਇਸ ਜਗਤ ਬਿਲਾਸਾ।
ਤਾਤੇ ਤੁਮ ਪਹ ਯਾਹਿ ਪਠਾਯੋ। ਯਥਾ ਸ਼ਕਤ ਯਾ ਕੋ ਸਮਝਾਯੋ।
ਅਸ ਲਿਖ ਕਰ ਗੁਰ ਦੀਨ ਪਠਾਈ। ਔਰ ਬਾਤ ਸਗਰੀ ਸਮਝਾਈ।
ਤੁਰੇ ਜਗਤ ਪਤ ਅਤ ਹਰਖਾਏ। ਕੁਛ ਦਿਨ ਪਾਇ ਸੁਸਾ ਘਰ ਆਏ।
ਕਰਾ ਸਨੇਹ ਅਧਕ ਜੈ ਰਾਮਾ। ਕਹਯੋ ਕਰਾ ਸੁਭ ਤੁਮ ਨੇ ਕਾਨਾ।
ਜਾਤੇ ਯਹਾਂ ਆਇ ਹਮ ਤਾਰੋ। ਯਹ ਘਰ ਹਮਰੋ ਅਹੇ ਤੁਮਾਰੋ।
ਤਬ ਨਬਾਬ ਕਾ ਮੋਦੀਖਾਨਾ। ਗੁਰ ਕੋ ਸੌਂਪ ਦਯੋ ਸੁਲਤਾਨਾ।
ਲਾਗੇ ਕਰਨ ਲਹੁ ਕਾਮ ਸੁਆਮੀ। ਸਕਲ ਲੋਕ ਪਤ ਅੰਤਰਜਾਮੀ।
ਦੇਤ ਦਾਨ ਜੋ ਮਾਂਗਤ ਕੋਈ। ਸਦਾ ਮਗਨ ਮਨ ਹਰਿ ਮਹਿ ਹੋਈ।
ਦੇਖ ਲੋਗ ਸਭ ਹੀ ਬਿਸਮਾਵੈ। ਘਾਟਾ ਕਹਤ ਖਜਾਨੇ ਆਵੈ।
ਜਾ ਨਬਾਬ ਕੇ ਪਾਸ ਸੁਨਾਯੋ। ਮੋਦੀਖਾਨਾ ਯਾਹ ਲੁਟਾਯੋ।
ਜਬ ਨਬਾਬ ਲੇਖਾ ਕਰਵਾਯੋ। ਤਬ ਗੁਰ ਕਾ ਕੁਛ ਲੇਨਾ ਆਯੋ।
ਹੋਇ ਅਨੰਦ ਨਬਾਬ ਪੁਕਾਰੋ। ਕਰੋ ਕਾਮ ਜੋ ਅਹ ਤੁਮਾਰੋ।
ਸਦਾ ਗਯਾਨ ਵੈਰਾਗ ਮਝਾਰੀ। ਰਹਤ ਬ੍ਰਿਤ ਗੁਰ ਪਰਉਪਕਾਰੀ।
ਬਹੁਰ ਬਿਵਾਹ ਗੁਰੂ ਕਾ ਭਯੋ। ਗ੍ਰਸ ਧਰਮ ਕੋ ਧਾਰਨ ਕਰਯੋ।
ਸਿਰੀਚੰਦ ਲਖਮੀ ਚੰਦ ਦੋਏ। ਯਹ ਸਤਗੁਰ ਜੂ ਕੇ ਗ੍ਰਹ ਹੋਏ। *(ਪੰਨੇ 27-29)*

3. ਮਿਲ ਸੰਗਤ ਸਭ ਹਰਿ ਗੁਨ ਗਾਯੋ। ਧੰਨਯ ਪ੍ਰਭੂ ਨਿਜ ਰੂਪ ਸਮਾਯੋ।
ਤਬ ਇਸਨਾਨ ਕਰਾਈ ਦੇਹੀ। ਚਾਦਰ ਸੁਕਲ ਬਹੁਰ ਓਢੇਹੀ।
ਦਈ ਬਨਾਇ ਚਿਤਾ ਅਤਿ ਨੀਕੀ। ਕਰੀ ਰੀਤ ਪਰਭੂ ਕੇ ਜੀਕੀ।
ਚਾਰੋਂ ਓਰ ਸਬਦ ਧੁਨ ਹੋਵੈ। ਕਰੇ ਨ ਸੋਕ ਨ ਕੋਊ ਰੋਵੈ।
ਮੁਸਲਮਾਨ ਭੀ ਸੰਗ ਅਪਾਰਾ। ਸਰਧਾ ਕਰ ਗੁਰ ਯਸ ਉਚਾਰਾ।
ਜਬ ਜਾਲਨ ਤਨ ਹਿੰਦੂ ਚਾਹਾ। ਮੁਸਲਮਾਨ ਤਬ ਕੀਨੇ ਹਾਹਾ।

ਕਹਤ ਪੀਰ ਯਹ ਹਮਰੋ ਹਈਏ। ਕਹਿ ਬਿਧ ਤਾਹਿ ਜਲਾਵਨ ਦਈਏ।
ਹਿੰਦੂ ਕਹਤ ਗੁਰੂ ਯਹ ਮੋਰਾ। ਤੁਮ ਕਹਿ ਬਿਧ ਕਰਤੇ ਸ਼ੋਰਾ।
ਇਸੀ ਪ੍ਰਕਾਰ ਪਰਾ ਤਬ ਝਗਰਾ। ਦੇਖਤ ਆਨ ਲੋਗ ਮਿਸ ਸਗਰਾ।
ਕੋ ਮਾਨਤ ਕਾਹੂੰ ਹੀ ਨਾਂਹਿ। ਨਿਜ ਨਿਜ ਰੀਤ ਕਰਾਵਨ ਚਾਹੀ।
ਇਨ ਝਗਰਾ ਜਬ ਐਸ ਮਚਾਯੋ। ਗੁਰ ਕੋ ਤਨ ਤਬ ਕਿਨੇ ਨ ਪਾਯੋ।
ਚਾਦਰ ਰਹੀ ਅਕੇਲੀ ਪਾਛੇ। ਦੇਖਤ ਭਏ ਅਚੰਭਾ ਆਛੇ।
ਫਿਰ ਦੋਨੋਂ ਨੇ ਚਾਦਰ ਬਾਂਟੀ। ਅਰਧ ਅਰਧ ਲੀਨੀ ਵ੍ਹ ਕਾਟੀ।
ਹਿੰਦੂ ਨੇ ਧਰ ਚਿਤਾ ਜਲਾਈ। ਮੁਸਲਮਾਨ ਨੇ ਤਹਿ ਦਫਨਾਈ।
ਤਿਨ ਸਮਾਧ ਇਕ ਦਈ ਬਨਾਈ। ਕਬਰ ਮੁਸਲਮਾਂ ਕੀਨ ਸੁਹਾਈ।
ਵ੍ਹ ਸਮਾਧ ਕੀ ਪੂਜ ਕਰਾਵੈਂ। ਵੇ ਜਾ ਕਬਰ ਨਿਆਜ ਚੜ੍ਹਾਵੈਂ।
ਪਰ ਅਕਾਲ ਯਹ ਬਾਤ ਨ ਭਾਈ। ਜੋ ਇਨ ਦੋਨੋ ਬਨਤ ਬਨਾਈ।
ਜੋ ਮਟ ਮਾੜ੍ਹੀ ਪੂਜ ਕੇ ਹਰਤਾ। ਪੁਜਵਾਵਨ ਜਗ ਆਏ ਕਰਤਾ।
ਤਾਕੀ ਮੜ੍ਹੀ ਬਨਾ ਕਰ ਪੂਜੇ। ਏਕ ਛਾਡ ਕਰ ਲਾਗੈ ਦੂਜੇ।
ਤਾਂਤੇ ਰਾਵੀ ਨਦੀ ਚੜ੍ਹਾਈ। ਕਬਰ ਸਮਾਧੀ ਦੋਇ ਬਹਾਈ।
ਜਾਂ ਤੇ ਕਹੀਂ ਜਗਤ ਕੇ ਮਾਹੀਂ। ਅਹੇ ਸਮਾਧ ਗੁਰੂ ਕੀ ਨਾਹੀਂ।
ਸੁਨਹੁ ਮੀਤ ਮਨ ਬਿਨਤੀ ਏਹੀ। ਗੁਰ ਲੀਲਾ ਕੀਨੀ ਭਵ ਜੇਹੀ।
ਤਾਂਹਿ ਸਿੰਧ ਸੇ ਬੂੰਦ ਸਮਾਨੀ। ਮੈ ਨਿਜ ਮਤ ਅਨੁਸਾਰ ਬਖਾਨੀ। *(ਪੰਨਾ 237)*

[*ਨੋਟ:* ਇਹ ਅੰਸ਼ 1932 ਈ: ਦੇ ਐਡੀਸ਼ਨ ਵਿੱਚੋਂ ਹਨ। ਪਹਿਲਾ ਪ੍ਰਸੰਗ ਗੁਰੂ ਜੀ ਦੇ ਜਨਮ ਨਾਲ ਸੰਬੰਧਿਤ ਹੈ, ਦੂਜਾ ਸੁਲਤਾਨਪੁਰ ਲੋਧੀ ਜਾਣ ਦਾ ਹੈ। ਤੀਜਾ ਅੰਸ਼ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਸੰਬੰਧੀ ਹੈ।]

## ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ

ਭਾਈ ਦਿੱਤ ਸਿੰਘ ਰਚਿਤ ਇਸ ਰਚਨਾ ਦੀ ਇਕ ਕਾਪੀ ਦੇਖਣ ਨੂੰ ਮਿਲੀ ਹੈ, ਜਿਸ ਉੱਤੇ ਇਹ ਸ਼ਬਦ ਅੰਕਿਤ ਹਨ:

> ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਕ੍ਰਿਤ ਭਾਈ ਦਿੱਤ ਸਿੰਘ ਜੀ ਗਯਾਨੀ, ਅਧਿਯਾਪਕ ਔਰੀਅੰਟਲ ਕਾਲਜ ਲਾਹੌਰ ਜਿਸ ਨੂੰ ਭਾ. ਗੁਰਬਖਸ਼ ਸਿੰਘ ਜੀ ਗਯਾਨੀ ਔਨ੍ਰੇਰੀ ਸੈਕ੍ਰੇਟਰੀ ਖਾਲਸਾ ਕਾਲਜ ਕੌਂਸਲ ਨੇ ਤੀਜੀ ਵਾਰ ਖਾਲਸਾ ਕਾਲਜ ਦੇ ਵਿੱਦਯਾਰਥੀਆਂ ਲਈ ਕੁਮਰਸ਼ਲ (ਮਸ਼ੀਨ) ਪ੍ਰੈਸ ਅੰਮ੍ਰਿਤਸਰ ਵਿਚ ਛਪਵਾਇਆ।

ਇਸ ਪੁਸਤਕ ਦੀ ਸਾਨੂੰ ਚੌਥੀ ਛਾਪ ਦੀ ਪ੍ਰਤਿ ਵੀ ਪ੍ਰਾਪਤ ਹੋਈ ਹੈ। ਅਸਲ ਵਿਚ ਇਹ ਖ਼ਾਲਸਾ ਕਾਲਜ ਸਕੂਲ ਅੰਮ੍ਰਿਤਸਰ ਲਈ ਤਿਆਰ ਕੀਤੀਆਂ ਪਾਠ-ਪੁਸਤਕਾਂ ਦੀ ਲੜੀ ਵਿੱਚੋਂ ਇਕ ਹੈ। ਇਸ ਦੇ ਟਾਈਟਲ ਪੰਨੇ ਉੱਤੇ ਅਰੰਭ ਵਿਚ ਹੀ ਲਿਖਿਆ ਹੈ—'ਖਾਲਸਾ ਕਾਲਜ ਦੀ ਆਗਿਆ ਬਿਨਾ ਕੋਈ ਨਾ ਛਾਪੇ।' ਇਸ ਉਪਰੰਤ ਭਾਈ ਗੁਰਦਾਸ ਦੀ ਤੁਕ "ਸਤਿਗੁਰ ਨਾਨਕ ਪ੍ਰਗਟਿਆ..." ਦਿੱਤੀ ਹੈ। ਅੱਗੇ ਇਸ ਪ੍ਰਕਾਰ ਛਪਿਆ ਹੈ:

> ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਕ੍ਰਿਤ ਭਾਈ ਦਿੱਤ ਸਿੰਘ ਜੀ ਗਯਾਨੀ ਅਧਿਆਪਕ, ਔਰੀਅੰਟਲ ਕਾਲਜ ਅਤੇ ਐਡੀਟਰ, ਖਾਲਸਾ ਅਖਬਾਰ, ਲਾਹੌਰ, ਜਿਸ ਨੂੰ ਸ੍ਰਦਾਰ ਹਰਬੰਸ ਸਿੰਘ ਜੀ ਰਈਸ ਅਟਾਰੀ, ਔਨਰੇਰੀ ਸਕੱਤ੍ਰ, ਖਾਲਸਾ ਕਾਲਜ ਕੌਂਸਲ ਨੇ ਖਾਲਸਾ ਕਾਲਜ ਸਕੂਲ ਦੇ ਵਿੱਦਯਾਰਥੀਆਂ ਲਏ ਛਪਵਾ ਕੇ ਪ੍ਰਕਾਸ਼ਤ ਕੀਤਾ।

ਇਸ ਪੁਸਤਕ ਦੀ ਭੂਮਿਕਾ ਜੋ ਸਕੱਤ੍ਰ ਖਾਲਸਾ ਕਾਲਜ ਅੰਮ੍ਰਿਤਸਰ ਵੱਲੋਂ 7 ਅਗਸਤ, 1896 ਲਾਹੌਰ ਦੀ ਲਿਖੀ ਹੈ, ਵਿਚ ਦਰਜ ਹੈ :

1. ਖਾਲਸਾ ਕਾਲਜ ਦੇ ਵਿਦਿਯਾਰਥੀਆਂ ਲਈ ਜੋ ਸਤਿਗੁਰਾਂ ਦੀਆਂ ਜਨਮਸਾਖੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਵਿਚੋਂ ਇਹ ਪਹਲੀ ਸਾਖੀ ਆਦਿ ਪਾਦਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹੈ।
2. ਇਹ ਪੋਥੀ ਪਹਿਲੀ (ਪੰਜਵੀਂ) ਵਾਰ ਛਪੀ ਹੈ ਅਤੇ ਇਸ ਦਾ ਅਕਾਰ ਛੋਟੇ ਰੱਖਣ ਦਾ ਯਤਨ ਕਰਦੇ ਕਰਦੇ ਭੀ ਵੱਡਾ ਹੋ ਗਿਆ ਹੈ। ਕਾਰਣ ਇਹ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਰਿਤ੍ਰ ਅਰ ਉਪਦੇਸ਼ ਬਹੁਤ ਹਨ...।

   [*ਨੋਟ :* (1) ਟਾਈਟਲ ਪੰਨੇ ਉੱਤੇ ਇਸ ਪੁਸਤਕ ਦੀ ਛਾਪ ਚੌਥੀ ਦਿੱਤੀ ਗਈ ਹੈ। (2) ਡਾ. ਨਰਿੰਦਰ ਸਿੰਘ ਕਪੂਰ ਨੇ *ਗਿਆਨੀ ਦਿੱਤ ਸਿੰਘ : ਜੀਵਨ ਤੇ ਰਚਨਾ* ਵਿਚ ਇਸ ਪੁਸਤਕ ਦੀ ਭੂਮਿਕਾ ਭਾਈ ਜਵਾਹਰ ਸਿੰਘ ਵੱਲੋਂ ਲਿਖੀ ਦੱਸੀ ਹੈ। ਹੋ ਸਕਦਾ ਹੈ ਪਹਿਲੀ ਛਾਪ ਦੇ ਸਮੇਂ ਇਹ ਭਾਈ ਜਵਾਹਰ ਸਿੰਘ ਨੇ ਹੀ ਲਿਖੀ ਹੋਵੇ, ਜੋ ਉਸ ਵੇਲੇ ਖ਼ਾਲਸਾ ਕਾਲਜ ਕੌਂਸਲ ਦੇ ਸਕੱਤਰ ਹੋਣ।]

ਡਾ. ਨਰਿੰਦਰ ਸਿੰਘ ਕਪੂਰ ਨੇ ਉਪਰੋਕਤ ਨੋਟ ਵਿਚ ਦੱਸੀ ਪੁਸਤਕ ਵਿਚ ਹੀ ਲਿਖਿਆ ਹੈ ਕਿ "ਇਸ ਜਨਮਸਾਖੀ ਵਿਚ ਪੇਸ਼ ਕੀਤੀਆਂ ਘਟਨਾਵਾਂ ਉਹੀ ਹਨ, ਜੋ *ਸ੍ਰੀ ਗੁਰੂ ਨਾਨਕ ਪ੍ਰਬੋਧ* ਵਿਚ ਹਨ, ਪਰ ਵਾਰਤਕ ਵਿਚ ਹੋਣ ਕਰਕੇ ਇਕ ਵੱਖਰੀ ਹੀ ਰਚਨਾ ਪ੍ਰਤੀਤ ਹੁੰਦੀ ਹੈ।" (ਪੰਨਾ 57)

ਪਰ ਅਸੀਂ ਦੋਵੇਂ ਪੁਸਤਕਾਂ ਨੂੰ ਮਿਲਾ ਕੇ ਵੇਖਿਆ ਹੈ। ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪਣੇ ਆਪ ਵਿਚ ਸੁਤੰਤਰ ਰਚਨਾ ਹੈ। ਦੋਹਾਂ ਰਚਨਾਵਾਂ ਵਿਚ ਵਖਰੇਵੇਂ ਵਧੇਰੇ ਹਨ। ਸਮਾਨਤਾ ਕੇਵਲ ਇਸ ਗੱਲੋਂ ਹੈ ਕਿ ਦੋਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਹਨ। ਵਿਚਾਰ ਅਧੀਨ ਪੁਸਤਕ ਦੇ 403 ਪੰਨੇ ਹਨ। ਭਾਈ ਦਿੱਤ ਸਿੰਘ ਦੀ ਇਹ ਪੁਸਤਕ ਮੁੱਖ ਤੌਰ 'ਤੇ ਪੰਜਾਬੀ ਵਿਚ ਹੈ। ਕੁਝ ਇਕ ਥਾਵਾਂ ਉੱਤੇ ਹਿੰਦੀ ਰੰਗ ਦੇ ਦੋਹਰੇ, ਚੌਪਈਆਂ ਹਨ। ਸਮੁੱਚੇ ਤੌਰ 'ਤੇ ਇਹ ਰਚਨਾ ਵਾਰਤਕ ਵਿਚ ਹੈ।

**ਵੰਨਗੀ**

1. ਰਾਏ ਭੋਏ ਦੀ ਤਲਵੰਡੀ ਜੋ ਸ਼ਰਕਪੁਰ ਦੀ ਤਹਿਸੀਲ ਅਤੇ ਜ਼ਿਲੇ ਲਾਹੌਰ ਵਿਚ ਹੈ, ਜਿਸ ਦਾ ਨਾਉਂ ਅੱਜ ਕੱਲ ਨਨਕਾਨਾ ਸਾਹਿਬ ਕਰਕੇ ਪਰਸਿੱਧ ਹੈ, ਉਸ ਜਗਾ ਇਕ ਕਾਲੂ ਮਹਤਾ ਜਾਤ ਦਾ ਬੇਦੀ ਖੱਤ੍ਰੀ ਵਸਦਾ ਸੀ, ਉਸ ਵੇਲੇ ਉਸ ਪਿੰਡ ਦਾ ਹਾਕਮ ਇਕ ਮੁਸਲਮਾਨ ਸੀ, ਜਿਸ ਦਾ ਨਾਉਂ ਰਾਏ ਬੁਲਾਰ ਕਰਕੇ ਸੱਦੀਦਾ ਸੀ। ਕਾਲੂ ਮਹਤਾ ਉਸ ਦੇ ਨੱਗਰ ਦਾ ਪਟਵਾਰੀ ਸੀ, ਇਹ ਖੱਤ੍ਰੀ ਵਡਾ ਪਰਤਾਪ ਵਾਲਾ ਅਤੇ ਓਥੋਂ ਲੋਕਾਂ ਵਿਚ ਪਰਸਿੱਧ ਸੀ, ਪਰੰਤੂ ਇਸਦੇ ਘਰ ਲੜਕਾ ਕੋਈ ਨਹੀਂ ਸਾ, ਇਕ ਲੜਕੀ ਸੀ ਜਿਸ ਤੇ ਉਸਦਾ ਚਿੱਤ ਲੜਕੇ ਦੇ ਨਾ ਹੋਨ ਤੇ ਸਦਾ ਹੀ ਉਦਾਸ ਰਹਿੰਦਾ ਸੀ, ਅਤੇ ਸੰਝ ਸਵੇਰੇ ਦੋਨੋਂ ਹੱਥ ਜੋੜ ਕੇ ਪਰਮੇਸ਼ਰ ਅੱਗੇ ਬੇਨਤੀ ਕਰਦਾ ਹੁੰਦਾ ਸੀ, ਕਿ ਹੇ ਕਰਤਾਰ ਤੂੰ ਮੇਰੀ ਕਾਮਨਾਂ ਪੂਰੀ ਕਰ ਜੋ ਮੇਰੇ ਘਰ ਪੁੱਤ੍ਰ ਪੈਦਾ ਹੋਵੇ, ਜਿਸ ਤੇ ਮੇਰਾ ਨਾਉਂ ਸੰਸਾਰ ਪਰ ਮੇਰੇ ਪਿੱਛੇ ਰਹਿ ਜਾਵੇ। ਮਹਤੇ ਕਾਲੂ ਦੀ ਇਸ ਬੇਨਤੀ ਦਾ ਹਾਲ ਦੇਖ ਕੇ ਅਕਾਲ ਪੁਰਖ ਨੇ ਉਸ ਦੇ ਘਰ ਵਿਚ ਅਜੇਹਾ ਪੁਤ੍ਰ ਭੇਜਿਆ, ਜਿਸਨੇ ਸੰਸਾਰ ਪਰ ਆ ਕੇ ਨਾ ਕੇਵਲ ਅਪਨੇ ਪਿਤਾ ਦਾ ਹੀ ਨਾਮ ਬਾਕੀ ਰੱਖਯਾ ਸਗੋਂ ਇਸ ਭੂਮੀ ਵਿਚੋਂ ਪਾਪਾਂ ਦਾ ਭਾਰ ਉਤਾਰ ਕੇ ਸਾਰੀ ਬੇਦੀ ਕੌਮ ਨੂੰ ਹੀ ਸਸ਼ੋਭਤ ਕਰ ਦਿੱਤਾ, ਜੋ ਅੱਜ ਕੱਲ ਸੂਰਜ ਵਾਂਗ ਚਮਕ ਰਹੀ ਹੈ।

ਸੰ: ੧੫੨੬ ਬਿਕ੍ਰਮੀ ਨੂੰ ਕੱਤਕ ਸੁਦੀ ਪੂਰਨਮਾਸ਼ੀ ਨੂੰ ਪਹਿਰ ਰਾਤ ਰਹਿੰਦੀ ਗੁਰੂ ਜੀ ਨੇ ਅਵਤਾਰ ਲੀਤਾ, ਉਨ੍ਹਾਂ ਦੇ ਚੰਦਰਮਾਂ ਜੈਸੇ ਮੁਖ ਦਾ ਪ੍ਰਕਾਸ਼ ਦੇਖਦੇ ਹੀ ਦਾਈ ਦਾ ਚਿੱਤ ਅਚੰਭਾ ਹੋ ਗਿਆ ਅਰ ਮਾਤਾ ਤ੍ਰਿਪਤਾ ਨੂੰ ਆਖਨ ਲਗੀ, ਕਿ ਮੈਂ ਅਜ ਤਕ ਅਜੇਹਾ ਬਾਲਕ ਕੋਈ ਨਹੀਂ ਦੇਖਿਆ, ਜਿਸ ਪਰ ਮਾਤਾ ਜੀ ਨੇ ਭੀ ਉਨ੍ਹਾਂ ਦੇ ਸਨਮੁਖ ਦ੍ਰਿਸ਼ਟੀ ਕਰਕੇ ਜਦੋਂ ਵੇਖਿਆ ਤਦ ਬਹੁਤ ਹੀ ਸੁੰਦਰ ਅਰ ਅਨੂਪਮ ਪਰਤੀਤ ਹੋਏ ਅਰ ਉਨ੍ਹਾਂ ਦੇ ਸਰੀਰ ਨੂੰ ਦੇਖ ਕੇ ਮਾਤਾ ਅਤੇ ਦਾਈ ਦੋਨੋਂ ਅਚੰਭਾ ਹੋਇ ਰਹੀਆਂ। ਫਿਰ ਅਤੀ ਪਰਸੰਨ ਹੋ ਕੇ ਇਕ ਗੋਲੀ ਦੇ ਹੱਥ ਕਾਲੂ ਮਹਤਾ ਨੂੰ ਖਬਰ ਭੇਜੀ ਕਿ ਆਪਦੇ ਘਰ ਪਰਮੇਸ਼ਰ ਨੇ ਬਾਲਕ ਬਖਸ਼ਿਆ ਹੈ, ਜਿਸ ਤੇ ਤੁਸੀਂ ਝਬਦੇ ਜਾ ਕੇ ਪਾਂਧੇ ਨੂੰ ਬੁਲਾ ਕੇ ਲਿਆਓ ਜੋ ਟੇਵਾ ਲਿਖੇ। *(ਪੰਨੇ 19-21)*

2. ਸੁਲਤਾਨਪੁਰ ਦੇ ਮੁਢ ਇਕ ਨਦੀ ਵਗਦੀ ਹੈ ਜਿਸ ਦਾ ਨਾਉਂ ਲੋਗ ਵੇਈਂ ਸੱਦਦੇ ਸਨ, ਉਸ ਨਦੀ ਪਰ ਸ਼ਹਿਰ ਦੇ ਲੋਗ ਸਵੇਰ ਦੇ ਵੇਲੇ ਬਹੁਤ ਇਸ਼ਨਾਨ ਕਰਨ ਜਾਇਆ ਕਰਦੇ ਸਨ, ਅਰ ਓਥੇ ਬੈਠ ਕੇ ਅਪਨੀ ਪੂਜਾ ਪਾਠ ਕਰਦੇ ਸਨ। ਇਕ ਦਿਨ ਦੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਭੀ ਉਸ ਨਦੀ ਦੇ ਵਿਚ ਇਸ਼ਨਾਨ ਕਰਨ ਨੂੰ ਗਏ, ਅਰ ਉਸ ਸਮਯ ਸਵੇਰ ਸਾਰ ਠੰਡੀ ਪੌਨ ਦਾ ਚਲਨਾ ਅਤੇ ਪੰਖੀਆਂ ਦਾ ਆਪੋ ਆਪਨੇ ਸ਼ਬਦਾਂ ਦੁਆਰੇ ਮਿੱਠੀ ਧੁਨੀ ਨਾਲ ਬੋਲਨਾ ਅਰ ਅਸਮਾਨ ਪਰ ਸੁੰਦਰ ਤਾਰਿਆਂ ਵਾਲੀ ਛਬ ਦਾ ਘਟਨਾ ਤੇ ਦੂਜੀ ਵੱਲ ਪੂਰਬ ਦਿਸ਼ਾ ਤੇ ਅਪਨਾ ਪਰਚੰਡ ਕ੍ਰਿਨਾਂ ਨੂੰ ਲੈ ਕੇ ਪ੍ਰਕਾਸ਼ ਕਰਨ ਲਈ ਸੂਰਜ ਦੀ ਤਯਾਰੀ ਦੇਖ ਕੇ ਗੁਰੂ ਜੀ ਦੇ ਚਿੱਤ ਵਿਚ ਅਕਾਲ ਪੁਰਖ ਦੀ ਅਤਯੰਤ ਸ਼ਕਤੀ ਦਾ ਚਿੰਤਨ ਹੋਇਆ ਜਿਸ ਤੇ ਬਸਤਰ ਉਤਾਰ ਕੇ ਨਦੀ ਦੀਆਂ ਲਹਰਾਂ ਵਿਚ ਇਸ ਪ੍ਰਕਾਰ ਜਾਇ ਮਿਲੇ ਜਿਸ ਪਰਕਾਰ ਪੌਨ ਨਾਲ ਪੌਨ ਮਿਲ ਜਾਂਦੀ ਹੈ, ਜਿਸ ਤੇ ਘਰ ਬਾਰ ਅਤੇ ਮੋਦੀਖਾਨੇ ਦੀ ਕਾਰ ਦਾ ਭਾਰ ਸਾਰਾ ਉਤਾਰ ਕੇ ਇਕ ਕਰਤਾਰ ਦਾ ਹੀ ਆਧਾਰ ਰੱਖ ਕੇ ਜਲ ਵਿਚ ਪ੍ਰਵੇਸ਼ ਕਰ ਗਏ। ਦੂਸਰੇ ਆਦਮੀ ਜੋ ਇਸ਼ਨਾਨ ਕਰਨ ਆਏ ਸਨ ਸੋ ਅਪਨੇ ਪਿੰਡੇ ਧੋ ਕੇ ਪਿੱਛੇ ਘਰਾਂ ਨੂੰ ਮੁੜ ਗਏ ਅਰ ਗੁਰੂ ਜੀ ਤਿੰਨ ਦਿਨ ਤੱਕ ਉਸੇ ਤਰ੍ਹਾਂ ਨਦੀ ਵਿਚ ਅਕਾਲ ਪੁਰਖ ਦੀ ਅਦਭੁਤ ਲੀਲਾ ਨੂੰ ਵੇਖਦੇ ਰਹੇ।

ਜਦ ਲੋਕਾਂ ਨੇ ਦੇਖਿਆ ਕਿ ਨਾਨਕ ਵੇਈ ਨਦੀ ਪਰ ਨ੍ਹਾਉਨ ਗਿਆ ਮੁੜ ਕੇ ਨਹੀਂ ਆਇਆ ਤਦ ਕਈ ਪਰਕਾਰ ਦੇ ਵਿਚਾਰ ਕਰਨ ਲਗੇ। ਕੋਈ ਆਖੇ ਕਿ ਉਹ ਦੀਵਾਨਾ ਹੋ ਗਿਆ ਹੈ ਜਿਸ ਤੇ ਘਰ ਦੇ ਕੰਮ ਕਾਰ ਵੱਲੋਂ ਹੱਟ ਬੈਠਾ ਹੈ ਦੂਜਾ ਆਖੇ ਕਿ ਉਸ ਨੂੰ ਕੋਈ ਰੋਗ ਹੈ ਜੋ ਕਿਸੇ ਨੂੰ ਨਹੀਂ ਦੱਸਦਾ। ਤੀਜਾ ਕਹੇ ਕਿ ਮੋਦੀਖਾਨੇ ਦੇ ਮਾਲ ਵਿਚ ਘਾਟਾ ਆਇਆ ਹੈ ਜਿਸ ਤੇ ਨਦੀ ਵਿਚ ਜਾਇ ਡੁੱਬਾ ਹੈ। ਇਸੀ ਤਰ੍ਹਾਂ ਦੇ ਕਈ ਲੋਗ ਸੰਕਲਪ ਵਿਕਲਪ ਕਰ ਰਹੇ ਸਨ ਜਿਸ ਪਰ ਇਹ ਨਤੀਜੇ ਨਿਕਾਲ ਕੇ ਨਬਾਬ ਦੌਲਤ ਖਾਂ ਲੋਦੀ ਨੂੰ ਭੀ ਜਾ ਕੇ ਚੁਗਲਾਂ ਨੇ ਚੁਗਲੀ ਖਾਧੀ ਕਿ ਨਬਾਬ ਜੀ ਨਾਨਕ ਨੇ ਮੋਦੀਖਾਨੇ ਦਾ ਸਾਰਾ ਮਾਲ ਲੁਟਾ ਪਟਾ ਦਿੱਤਾ ਹੈ ਅਤੇ ਆਪ ਇਸ ਨਮੋਸ਼ੀ ਦਾ ਮਾਰਿਆ ਨਦੀ ਵਿਚ ਜਾਇ ਡੁੱਬਾ ਹੈ। ਇਹ ਸੁਨਕੇ ਨਬਾਬ ਨੇ ਚਿੱਤ ਵਿਚ ਵੱਡਾ ਤਰਸ ਖਾਧਾ ਅਤੇ ਆਖਨ ਲੱਗਾ ਕਿ ਨਾਨਕ ਤਾਂ ਖੁਦਾ ਦੀ ਯਾਦ ਵਾਲਾ ਸੀ ਓਹ ਕਿਉਂ ਅਜੇਹਾ ਕੰਮ ਕਰ ਬੈਠਾ ਇਤਨੀ ਆਖ ਕੇ ਲਾਲਾ ਜੈ ਰਾਮ ਨੂੰ ਬੁਲਾਇ ਭੇਜਿਆ। ਇਹ ਸੁਨੇਹਾ ਸੁਨਕੇ ਉਹ ਚਿੱਤ ਵਿਚ ਡਰਦਾ ੨ ਆਇਆ ਤੇ ਨਬਾਬ ਨੂੰ ਸਲਾਮ ਕਰਕੇ ਖੜਾ ਹੋ ਗਿਆ ਜਿਸ ਦਾ ਰੰਗ ਉਡਿਆ ਹੋਇਆ ਦੇਖ ਕੇ ਦੌਲਤ ਖਾਂ ਲੋਦੀ ਨੇ ਆਖਿਆ ਕਿ ਭਾਈ! ਨਾਨਕ ਕਿਥੇ ਹੈ? ਇਹ ਸੁਨਕੇ ਜੈ ਰਾਮ ਨੇ ਆਖਿਆ ਕਿ ਨਬਾਬ ਜੀ ਪਰਮੇਸ਼੍ਵਰ ਦੀ ਪਰਮੇਸ਼੍ਵਰ ਜਾਣੇ ਜੋ ਕਿਥੇ ਹੈ, ਘਰੋਂ ਤਾਂ ਨਦੀ ਪਰ ਨ੍ਹਾਉਨ ਗਿਆ ਸੀ ਜੋ ਅਜ ਤਕ ਮੁੜਕੇ ਨਹੀਂ ਆਇਆ ਅਤੇ ਨਾ ਉਸ ਦੀ ਦਸ ਹੀ ਪਈ ਹੈ। ਇਸ ਬਾਤ ਨੂੰ ਸੁਣਕੇ ਦੌਲਤ ਖਾਂ ਲੋਦੀ ਨੇ ਆਖਿਆ ਕਿ ਲੋਕ ਆਖਦੇ ਹਨ ਜੋ ਮੇਰਾ ਮੋਦੀਖਾਨਾ ਖਾ ਪੀ ਕੇ

ਚਟਮ ਕਰ ਗਿਆ ਹੈ, ਕਿਆ ਇਹ ਗਲ ਸੱਚੀ ਹੈ ? ਇਤਨਾ ਸੁਨ ਕੇ ਜੈ ਰਾਮ ਦਾ ਮਨ ਭਰ ਆਇਆ ਅਤੇ ਬੋਲਿਆ ਕਿ ਨਵਾਬ ਜੀ ਓਸ ਦੀ ਓਹੋ ਜਾਣੇ ਯਾ ਕਰਤਾਰ ਜਾਣੇ ਜੋ ਕਿਕੂੰ ਹੋਈ ਹੈ। ਇਹ ਸੁਨ ਕੇ ਨਵਾਬ ਨੇ ਹੁਕਮ ਦਿਤਾ ਕਿ ਤੂੰ ਜਾਹੁ, ਤੇਰਾ ਕੀ ਦੋਸ਼ ਹੈ। ਜੈ ਰਾਮ ਸ਼ੋਕ ਨਾਲ ਭਰਿਆ ਘਰ ਆਇਆ ਤੇ ਬੀਬੀ ਨਾਨਕੀ ਨੂੰ ਅਪਨਾ ਦੁਖ ਸੁਨਾਉਨ ਲਗਾ ਜਿਸ ਨੂੰ ਸੁਨਕੇ ਬੀਬੀ ਜੀ ਨੇ ਧੀਰਜ ਦਿਤੀ ਅਰ ਆਖਿਆ ਕਿ ਤੁਸੀਂ ਐਡੇ ਦੁਖੀ ਕਿਉਂ ਹੋਏ ਹੋ। ਮੇਰਾ ਭਾਈ ਤਾਂ ਪਰਮੇਸ਼ੁਰ ਦਾ ਪਯਾਰਾ ਹੈ ਉਹ ਸੰਸਾਰ ਦੇ ਉਲਾਂਭੇ ਕਦੇ ਭੀ ਅਪਨੇ ਅਤੇ ਸਾਡੇ ਸਿਰ ਨਹੀਂ ਰੱਖੇਗਾ। ਤੁਸੀਂ ਦੇਖੋ ਤਾਂ ਸਹੀ ਜੋ ਕਰਤਾਰ ਕਿਆ ਕਰਦਾ ਹੈ। ਇਤਨਾ ਸੁਨਕੇ ਲਾਲਾ ਜੈ ਰਾਮ ਨੂੰ ਧੀਰਜ ਆਈ ਤੇ ਚੁਪ ਹੋਇ ਬੈਠਾ।

ਏਧਰ ਤਾਂ ਸ਼ਹਿਰ ਸੁਲਤਾਨਪੁਰ ਵਿਚ ਇਹ ਚਰਚਾ ਹੋ ਰਹੀ ਸੀ ਅਤੇ ਓਧਰ ਗੁਰੂ ਜੀ ਤੀਜੇ ਦਿਨ ਸਵੇਰੇ ਹੀ ਅਕਾਲ ਪੁਰਖ ਦਾ ਨਾਮ ਉਚਾਰਦੇ ਨਦੀਓਂ ਬਾਹਿਰ ਨਿਕਲਕੇ ਬਸਤਰ ਪਹਿਰ ਬੈਠੇ, ਅਰ ਮੂੰਹੋਂ ਉਚੀ ੨ ਆਖਨ ਲਗੇ ਕਿ (ਨਾ ਕੋਈ ਹਿੰਦੂ ਤੇ ਨਾ ਕੋਈ ਮੁਸਲਮਾਨ) ਜਿਸਦਾ ਭਾਵ ਇਹ ਸੀ ਕਿ ਕਰਤਾਰ ਵਲੋਂ ਕੇਵਲ ਇਕ ਮਨੁਖ ਜਾਤੀ ਹੀ ਬਨਾਈ ਗਈ ਹੈ ਪਰੰਤੂ ਇਹ ਹਿੰਦੂ ਮੁਸਲਮਾਨਪਨੇ ਦੇ ਬਖੇੜੇ ਮਗਰੋਂ ਮਜ਼ਹਬ ਦੇ ਪਖਪਾਤ ਵਾਲਿਆਂ ਨੇ ਹੀ ਪਾਇ ਲੀਤੇ ਹਨ ਇਸ ਵਾਸਤੇ ਵਾਸਤਵ ਵਿਚ ਨਾ ਕੋਈ ਹਿੰਦੂ ਅਤੇ ਨਾ ਕੋਈ ਮੁਸਲਮਾਨ ਹੈ, ਕਿੰਤੂ ਕੇਵਲ ਪੰਜ ਤਤਾਂ ਦੇ ਸ਼ਰੀਰ ਹਨ ਜਿਨ੍ਹਾਂ ਨੂੰ ਲੋਕਾਂ ਨੇ ਇਕ ਝੂਠੀ ਕਲਪਨਾ ਕਰ ਲੀਤੀ ਹੈ ਅਤੇ ਆਪਸ ਵਿਚ ਝਗੜ ੨ ਕੇ ਪਏ ਮਰਦੇ ਹਨ। *(ਪੰਨੇ 86-91)*

[*ਨੋਟ:* ਵੰਨਗੀ 1 'ਗੁਰੂ ਜੀ ਦਾ ਜਨਮ ਵਿਰਤਾਂਤ' ਵਿੱਚੋਂ ਅਤੇ ਵੰਨਗੀ 2 'ਵੇਈਂ ਨਦੀ ਪਰ ਇਸ਼ਨਾਨ' ਸਿਰਲੇਖ ਵਾਲੇ ਭਾਗ ਵਿੱਚੋਂ ਹੈ।

*ਸ੍ਰੀ ਗੁਰੂ ਨਾਨਕ ਦਰਸ਼ਨ* ਨਾਉਂ ਦੀ ਪੁਸਤਕ ਜਿਸ ਦਾ ਇਸ਼ਤਿਹਾਰ *ਗੁਰੂ ਨਾਨਕ ਪ੍ਰਬੋਧ* ਦੇ ਅੰਤ ਉੱਤੇ ਦਿੱਤਾ ਹੈ ਅਤੇ ਲਿਖਿਆ ਹੈ: 'ਸ੍ਰੀ ਰਾਗ ਭਾਗ (੧) ਭਾਵ ਅਰਥਾਂ ਸਹਿਤ' ਸਾਨੂੰ ਕਿਤਿਉਂ ਵੀ ਪ੍ਰਾਪਤ ਨਹੀਂ ਹੋਈ।]

## ਜੀਵਨ ਕਥਾ ਗੁਰੂ ਅੰਗਦ ਸਾਹਿਬ ਜੀ *(ਪ੍ਰਕਾਸ਼ਕ: ਲਾਹੌਰ ਬੁਕ ਸ਼ਾਪ ਲਾਹੌਰ)*

ਇਸ ਪੁਸਤਕ ਦੀ ਦੂਜੀ ਛਾਪ ਦੀ ਭੂਮਿਕਾ ਗੁਰਬਖ਼ਸ਼ ਸਿੰਘ ਗਿਆਨੀ, ਸਕੱਤਰ ਖ਼ਾਲਸਾ ਕਾਲਜ ਕੌਂਸਲ ਅੰਮ੍ਰਿਤਸਰ ਨੇ ਅਪ੍ਰੈਲ 1914 ਵਿਚ ਲਿਖੀ। ਇਸ ਭੂਮਿਕਾ ਦੇ ਆਰੰਭ ਵਿਚ ਹੀ ਦੱਸਿਆ ਗਿਆ ਹੈ: "ਖ਼ਾਲਸਾ ਕਾਲਜ ਸਕੂਲ ਦੇ ਛੋਟੇ ਵਿਦਿਆਰਥੀਆਂ ਲਈ ਜੋ ਦਸੋਂ ਗੁਰੂ ਸਾਹਿਬਾਂ ਦੀਆਂ ਦਸ ਛੋਟੀਆਂ ਜਨਮ ਸਾਖੀਆਂ ਬਣਾਈਆਂ ਗਈਆਂ ਹਨ, ਓਨ੍ਹਾਂ ਵਿੱਚੋਂ ਇਹ ਜਨਮ ਸਾਖੀ ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਹੈ।"

ਇਹ ਪੁਸਤਕ ਵਾਰਤਕ ਵਿਚ ਹੈ। ਇਸ ਦੇ 91 ਪੰਨੇ ਹਨ। ਕੁੱਲ 14 ਕਾਂਡ ਹਨ। ਆਰੰਭ ਵਿਚ ਤਿੰਨ ਦੋਹੇ ਹਨ, ਫਿਰ ਸ੍ਵੈਯਾ ਹੈ, ਫਿਰ ਤਿੰਨ ਦੋਹੇ ਹਨ। ਇਸ ਉਪਰੰਤ ਪਹਿਲਾ ਕਾਂਡ ਆਰੰਭ ਹੁੰਦਾ ਹੈ।

ਉਪਰ ਦੱਸੇ ਦੋਹਿਆਂ ਵਿਚ ਇਸ ਪੁਸਤਕ ਦੇ ਰਚੇ ਜਾਣ ਦਾ ਮਨੋਰਥ ਇਸ ਤਰ੍ਹਾਂ ਦੱਸਿਆ ਹੈ:

ਅੰਮ੍ਰਿਤਸਰ ਮਧ ਖਾਲਸਾ ਕਾਲਜ ਪ੍ਰਗਟਯੋ ਆਇ॥
ਯਹ ਸੁਨ ਸਭ ਗੁਨੀਆਨ ਕੇ ਚਢਯੋ ਚਿੱਤ ਮੈਂ ਚਾਇ॥
ਆਇਸਾ ਪਾਇ ਸਕਤ੍ਰ ਕੀ ਰਚਨ ਲਗੇ ਸੁਭ ਗ੍ਰੰਥ॥
ਬਿਦਯਾ ਧਰਮ ਪ੍ਰਚਾਰ ਕੇ ਜਨ ਯਹ ਪਾਵਨ ਗ੍ਰੰਥ॥

ਹੈ, ਇਨ੍ਹਾਂ ਦੇ ਮਨ ਵਿਚ ਹਰਖ ਸੋਗ ਕੋਈ ਨਹੀਂ, ਅਜਿਹੇ ਸਿੱਧੇ ਅਰ ਭੋਲੇ ਭਾਲੇ ਬਣੋ, ਤਾਂ ਕਰਤਾਰ ਦੇ ਪਿਆਰੇ ਹੋਵੋ।

ਕਦੀ ਕਦੀ ਤੀਜੇ ਪਹਿਰ ਪਹਿਲਵਾਨਾਂ ਦੀ ਕੁਸਤੀ ਦੇਖ ਕੇ ਕਾਮ ਕ੍ਰੋਧ ਆਦਕਾਂ ਦੇ ਜਿੱਤਣ ਦਾ ਉਪਦੇਸ ਕਰਨ, ਲੌਢੇ ਵੇਲੇ ਦੀਵਾਨ ਲੱਗੇ, ਰਾਇ ਸਤਾ, ਰਾਇ ਬਲਵੰਡ ਰਬਾਬੀ ਕੀਰਤਨ ਕਰਨ, ਸੋਦਰ ਦਾ ਉਚਾਰ ਕਰਕੇ ਲੰਗਰ ਦਾ ਪ੍ਰਸ਼ਾਦ ਵਰਤੇ, ਸਵਾ ਪਹਿਰ ਰਾਤ ਗਈ ਕੀਰਤਨ ਦਾ ਭੋਗ ਪਾਇਕੇ ਬਿਸਰਾਮ ਹੋਵੇ।...

*(ਕਾਂਡ 7 ਵਿੱਚੋਂ, ਪੰਨੇ 37-38)*

3. ਜਿਤਨਾ ਧਨ ਸੰਗਤ ਦਾ ਆਵੇ ਸੋ ਲੰਗਰ ਵਿਚ ਖਰਚ ਹੋਵੇ—ਭੁੱਖਾ-ਤਿਹਾਯਾ ਰੋਗੀ ਅਨਾਥ ਨਿਰਧਨ ਅੰਗ ਭੰਗ ਲੰਗੜਾ ਲੂਲਾ ਰਾਹੀ ਪਰਦੇਸੀ ਜੋ ਆਵੇ ਮਨ ਬਾਂਛਤ ਪ੍ਰਸਾਦਿ ਪਾਵੇ—ਕਥਾ ਕੀਰਤਨ ਆਨੰਦ ਮੰਗਲਮਈ ਧੁਨ ਰਾਤ ਦਿਨ ਪੂਰਨ ਰਹੇ—ਗੁਰੂ ਨਾਨਕ ਜੀ ਦੀ ਕਿਰਪਾ ਨਾਲ ਭਾਈ ਮਰਦਾਨੇ ਦੇ ਵੰਸ ਨੂੰ ਰਾਜਭਾਗ ਮਿਲਿਆ ਅਰ ਮਰਦਾਨੇ ਦੇ ਮਸੇਰ ਭਿਰਾਉ ਸੱਤਾ ਬਲਵੰਡ ਖਡੂਰ ਵਿਚ ਗੁਰੂ ਅੰਗਦ ਜੀ ਦੇ ਕੋਲ ਆਣ ਰਹੇ। ਗੁਰੂ ਜੀ ਦਾ ਪ੍ਰਤਾਪ ਵਧਿਆ ਦੇਖ ਕੇ ਇਨ੍ਹਾਂ ਦੇ ਮਨ ਵਿਚ ਹੰਕਾਰ ਅਰ ਲੋਭ ਵਧ ਗਏ, ਇਹ ਜਾਣਨ ਜੋ ਸਾਡੇ ਰਾਗ ਦੇ ਕਾਰਨ ਹੀ ਲੋਕਾਂ ਵਿਖੇ ਇਨ੍ਹਾਂ ਦੀ ਪਰਸਿੱਧੀ ਹੁੰਦੀ ਜਾਂਦੀ ਹੈ। ਇਕ ਦਿਨ ਕਿਸੇ ਬੁੱਢੇ ਸਿੱਖ ਨੇ ਕਿਹਾ—ਭਾਈ ਮੈਨੂੰ ਸੋਰਠ ਦਾ ਸਬਦ ਸੁਨਾਓ—ਤਾਂ ਰਬਾਬੀ ਨੇ ਕਠੋਰ ਬਚਨ ਕਹੇ ਕਿ ਮੈਂ ਜੱਟਾਂ ਬੂਟਾਂ ਨੂੰ ਸੁਣਾਵਾਂ ? ਅਤੇ ਚੁੱਪ ਰਿਹਾ। ਚੌਂਕੀ ਦੇ ਵੇਲੇ ਜਦ ਰਬਾਬੀ ਸਬਦ ਪੜ੍ਹਨ ਆਏ ਤਾਂ ਗੁਰੂ ਜੀ ਦੇ ਮਨ ਨੂੰ ਨਾ ਭਾਏ, ਗੁਰੂ ਜੀ ਪਿੱਠ ਕਰ ਬੈਠੇ, ਓਹ ਫੇਰ ਮੂੰਹ ਸਾਹਮਣੇ ਗਏ ਤਾਂ ਗੁਰੂ ਜੀ ਫੇਰ ਪਿੱਠ ਮੋੜੀ। ਤਾਂ ਉਸ ਹੱਥ ਜੋੜ ਕੇ ਪੁੱਛਿਆ ਜੋ ਮੈਂ ਕੀ ਔਗਣ ਕੀਤਾ ਜੋ ਆਪ ਸਬਦ ਨਹੀਂ ਸੁਣਦੇ ? ਬਚਨ ਹੋਯਾ ਕਿ ਜਦ ਬੁਢੇ ਨੈ ਪ੍ਰੇਮ ਨਾਲ ਸਬਦ ਸੁਣਨ ਦੀ ਚਾਹ ਕੀਤੀ, ਤੁਸਾਂ ਕਠੋਰ ਬਚਨ ਕਹੇ, ਅਰ ਸਬਦ ਨ ਸੁਣਾਯਾ ਤਾਂ ਹੁਣ ਮੇਰੇ ਮਨ ਵਿਚ ਬੀ ਸੁਣਨ ਦੀ ਇਛਿਆ ਨਹੀਂ ਹੈ। ਇਸ ਵੇਲੇ ਰਬਾਬੀਆਂ ਨੂੰ ਹਉਮੈ ਅਤੇ ਹੰਕਾਰ ਦੀ ਬੁਧ ਆ ਗਈ ਭਈ ਹੁਣ ਅਸੀਂ ਤਾਂ ਹੀ ਗਾਵਾਂਗੇ ਜੋ ਪਹਿਲੇ ਭੇਟ ਪੂਜਾ ਵਿਚੋਂ ਆਪਣਾ ਹਿੱਸਾ ਠਹਿਰਾ ਲਵਾਂਗੇ... *(ਕਾਂਡ 9 ਵਿੱਚੋਂ, ਪੰਨੇ 47-48)*

4. ਉਪਰੰਦ ਗੁਰੂ ਜੀ ਵਿਚਾਰਿਆ, ਜੋ ਗੁਰਿਆਈ ਦੀ ਪੰਡ ਭਾਰੀ ਹੈ, ਅਤੇ ਦਾਸੂ ਚੁੱਕਣ ਨੂੰ ਸਮਰੱਥ ਨਹੀਂ, ਇਸ ਦੇ ਜੋਗ ਅਮਰਦਾਸ ਜੀ ਹਨ ਨਾਲੇ ਅਮਰਦਾਸ ਜੀ ਰਾਤ ਦਿਨ ਸੇਵਾ ਕਰਨ, ਪਿਛਲੀ ਰਾਤ ਬਿਆਸਾ ਦੇ ਜਲ ਨਾਲ ਸਨਾਨ ਕਰਾਉਣ। ਇਕ ਦਿਨ ਚੇਤ੍ਰ ਚੌਦਸ ਅਮੱਸਿਆ ਦੀ ਅਨ੍ਹੇਰੀ ਰਾਤ ਸੰਧਯਾ ਤੋਂ ਲੱਗਾ ਮੀਂਹ ਵੱਸਣ, ਠੰਢੀ ਪੌਣ ਚੱਲੇ, ਬਿਜਲੀ ਲਿਸ਼ਕੇ, ਡੱਡੂ ਟਿਰੜਾਉਣ, ਸੱਪ ਸ਼ੂਕਣ, ਸਭ ਲੋਕ ਆਪੋ ਆਪਣੇ ਅੰਦਰ ਵੜ ਸੁੱਤੇ। ਡੇਢ ਪਹਿਰ ਰਾਤ ਰਹੀ ਤਾਂ ਗੁਰੂ ਜੀ ਬਚਨ ਕੀਤਾ, ਭਾਈ ਕੋਈ ਜਲ ਲਿਆਵੇ ਤਾਂ ਸਨਾਨ ਕਰੀਏ, ਦੂਜੀ ਵੇਰ ਫੇਰ ਕਿਹਾ, ਪਰ ਸੁਣ ਕੇ ਸਭ ਚੁੱਪ ਹੋ ਰਹੇ, ਤੀਜੀ ਵਾਰ ਠਕੋਰ ਕੇ ਕਿਹਾ ਤਾਂ ਅਮਰਦਾਸ ਜੀ ਸੁਣਕੇ ਬੋਲੇ, ਮਹਾਰਾਜ ! ਦਾਸ ਲਿਆਉਂਦਾ ਹੈ। ਗੁਰੂ ਜੀ ਕਿਹਾ ਤੁਹਾਡਾ ਸਰੀਰ ਬਿਰਧ ਹੈ, ਬੇਨਤੀ ਕੀਤੀ ਜੋ ਹੁਕਮ ਪਾ ਕੇ ਜੁਆਨ ਹੋ ਗਏ ਹਾਂ। ਗਡਵਾ ਗਾਗਰ ਸਿਰ ਤੇ ਧਰ ਕੇ ਤੁਰ ਪਏ। ਪ੍ਰੇਮ ਦੇ ਮਦਰੇ ਨਾਲ ਮਸਤ, ਸਰੀਰ ਦੀ ਸੁਧ ਕੋਈ ਨਹੀਂ, ਬਿਆਸਾ ਪੁਰ ਪਹੁੰਚ ਕੇ ਆਪ ਸ਼ਨਾਨ ਕਰਕੇ ਗਾਗਰ ਭਰੀ, ਅਰ ਸਿਰ ਉੱਤੇ ਧਰ ਕੇ ਜਪਜੀ ਦਾ ਪਾਠ ਕਰਦੇ ਕਾਹਲੀ ਨਾਲ ਤੁਰ ਪਏ। ਕਣੀਆਂ ਬਰਸਦੀਆਂ ਸੱਪ ਫੁੰਕਾਰਦੇ ਅਰ ਸ਼ੇਰ ਬਘਿਆੜ ਭਭਕਾਂ ਮਾਰਦੇ ਸੇ, ਪਰ ਇਨ੍ਹਾਂ ਕੋਈ ਪਰਵਾਹ ਨਾ ਕੀਤੀ, ਬਿਜਲੀ ਚਮਕੇ ਤਾਂ ਸੇਧ ਕਰ ਲੈਣ, ਉਸੇ ਸੇਧ ਤੇ ਟੋਹ ਟਾਹ ਕੇ ਤੁਰੇ ਆਉਣ। ਖਡੂਰ ਪਹੁੰਚੇ, ਤਾਂ ਪਿੰਡ ਦੇ ਬਾਹਰ ਜੁਲਾਹਿਆਂ ਦੇ ਘਰ ਸੇ, ਅਤੇ ਖੱਡੀ ਦਾ ਟੋਆ ਪਾਣੀ ਨਾਲ ਭਰ ਗਿਆ ਸੀ, ਕਰੀਰ ਦੇ ਕਿੱਲੇ ਨਾਲ ਪੈਰ ਅੜ ਕੇ

ਆਪ ਖੱਡੀ ਵਿਚ ਜਾ ਡਿੱਗੇ, ਪਰ ਸਿਰੋਂ ਪਾਣੀ ਨਾ ਡਿੱਗਣ ਦਿੱਤਾ, ਖੜਕ ਹੋਯਾ ਸੁਣ ਕੇ ਜੁਲਾਹਾ ਜੁਲਾਹੀ ਜੋ ਅੰਦਰ ਸੁੱਤੇ ਹੋਏ ਸੇ ਜਾਗ ਉਠੇ, ਅਤੇ ਜੁਲਾਹ ਨੇ ਚੋਰ ਚੋਰ ਕਹਿ ਕੇ ਰੌਲਾ ਪਾਯਾ ਭਈ ਕੋਈ ਜਾਗੋ ਜਾਗੋ। ਬਾਹਰ ਨਿੱਕਲੇ ਤਾਂ ਜਪ ਜੀ ਦੀ ਧੁਨ ਕੰਨਾਂ ਵਿਚ ਪਈ ਤਾਂ ਜੁਲਾਹੀ ਨੇ ਆਖਿਆ, ਡਰੋ ਨਹੀਂ ਚੋਰ ਚਾਰ ਨਹੀਂ, ਏਹ ਤਾਂ ਨਿਥਾਵਾਂ ਅਮਰੂ ਹੈ, ਜਿਹਦੀ ਧੌਲੀ ਦਾਹੜੀ ਹੋਈ ਤੇ ਬੁੱਧ ਟਿਕਾਣੇ ਨਹੀਂ ਰਹੀ—ਧੀਆਂ ਪੁੱਤ੍ਰ ਘਰ ਬਾਰ ਵਣਜ ਵਪਾਰ ਛੱਡ ਕੇ ਵੇਹਲਾ ਹੋ ਬੈਠਾ ਹੈ, ਅਤੇ ਬੂਹੇ ਬੂਹੇ ਭੌਂਦਾ ਫਿਰਦਾ ਹੈ, ਲੋਕ ਰਾਤ ਨੂੰ ਅਰਾਮ ਕਰਦੇ ਹਨ, ਇਹਨੂੰ ਰਾਤੀ ਭੀ ਅਰਾਮ ਨਹੀਂ ਆਉਂਦਾ ਵੀਹਾਂ ਮਨੁੱਖਾਂ ਦਾ ਕੰਮ ਇਕੱਲਾ ਹੀ ਕਰਦਾ ਹੈ, ਪਾਣੀ ਢੋਂਦਾ ਲਕੜੀਆਂ ਲਿਆਉਂਦਾ ਹੈ, ਅਤੇ ਗੁਰੂ ਕੇਹੜੇ ਦੇ ਲੜ ਲੱਗਾ ਹੈ! ਆਪਣੀ ਨਿੰਦਯਾ ਤਾਂ ਸੁਣਕੇ ਸਹਾਰਦੇ ਗਏ ਪਰ ਗੁਰੂ ਜੀ ਦੀ ਨਿੰਦਯਾ ਸੁਣ ਕੇ ਨਾ ਸਹਾਰੀ ਗਈ। ਕ੍ਰੋਧ ਨਾਲ ਮੁਖੋਂ ਕਿਹਾ, ਜੁਲਾਹੀ ਤੂੰ ਬਾਵਰੀ ਹੋਈ ਹੈ, ਗੁਰੂ ਜੀ ਦੀ ਨਿੰਦਿਆ ਕਰਦੀ ਹੈਂ!! ਇਹ ਆਖ ਕੇ ਅੰਦਰ ਗਏ ਜਲ ਰੱਖ ਕੇ ਮੱਥਾ ਟੇਕਿਆ, ਬਚਨ ਹੋਯਾ ਨਿਹਾਲ! ਅੰਦਰੋਂ ਸਭ ਕੁਛ ਜਾਨਣ ਅਤੇ ਬਾਹਰੋਂ ਗਹਿਰ ਗੰਭੀਰ ਹੋ ਰਹੇ।...

*(ਕਾਂਡ 13 ਵਿੱਚੋਂ, ਪੰਨੇ 83-86)*

## ਸ੍ਰੀ ਗੁਰੂ ਅਮਰਦਾਸ ਜੀਵਨ ਚਰਿਤ

ਡਾ. ਨਰਿੰਦਰ ਸਿੰਘ ਕਪੂਰ ਨੇ *ਗਿਆਨੀ ਦਿੱਤ ਸਿੰਘ: ਜੀਵਨ ਤੇ ਰਚਨਾ* ਪੁਸਤਕ ਵਿਚ ਭਾਈ ਦਿੱਤ ਸਿੰਘ ਹੁਰਾਂ ਦੀ ਉਪਰੋਕਤ ਰਚਨਾ ਦਾ ਜ਼ਿਕਰ ਕੀਤਾ ਹੈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 1 ਸਤੰਬਰ, 1899 ਦੇ ਅੰਕ ਵਿਚ 'ਧਰਮ ਪੁਸਤਕਾਂ' ਸਿਰਲੇਖ ਹੇਠ ਜੋ ਇਸ਼ਤਿਹਾਰ ਛਪਿਆ, ਉਸ ਵਿਚ ਛੇ ਜਨਮਸਾਖੀਆਂ ਦਾ ਨਾਉਂ ਹੈ। ਇਨ੍ਹਾਂ ਵਿਚ *ਜਨਮਸਾਖੀ ਗੁਰੂ ਅਮਰਦਾਸ ਜੀ* ਵੀ ਸ਼ਾਮਲ ਹੈ। ਇਸ ਤੋਂ ਇਸ ਪੁਸਤਕ ਦਾ ਭਾਈ ਦਿੱਤ ਸਿੰਘ ਹੁਰਾਂ ਦੀ ਕਲਮ ਤੋਂ ਲਿਖੇ ਅਤੇ ਫਿਰ ਛਪੇ ਹੋਣ ਦਾ ਪਤਾ ਲੱਗਦਾ ਹੈ, ਪਰ ਇਹ ਰਚਨਾ ਸਾਡੇ ਧਿਆਨ ਵਿਚ ਨਹੀਂ ਆਈ।

ਭਾਈ ਦਿੱਤ ਸਿੰਘ ਰਚਿਤ ਪੁਸਤਕ *ਨੀਤੀ ਪ੍ਰਕਾਸ਼* (ਮੈਸਰਜ਼ ਤਾਰਾ ਸਿੰਘ ਕਿਸ਼ਨ ਸਿੰਘ, ਮਾਲਿਕ ਦਿੱਤ ਹਰੀ ਡਿਪੋ, ਬਾਜ਼ਾਰ ਮਾਈ ਸੇਵਾਂ' ਦੁਆਰਾ 1932 ਵਿਚ ਪ੍ਰਕਾਸ਼ਿਤ) ਦੇ ਅੰਤਲੇ ਟਾਈਟਲ ਦੇ ਅੰਦਰਲੇ ਪਾਸੇ ਭਾਈ ਸਾਹਿਬ ਦੀਆਂ 20 ਪੁਸਤਕਾਂ ਦੀ ਸੂਚੀ ਹੈ। ਉਸ ਵਿਚ *ਸ੍ਰੀ ਗੁਰੁ ਅਮਰ ਪ੍ਰਬੋਧ* (ਪਹਿਲਾ ਭਾਗ) *ਸ੍ਰੀ ਰਾਗ* ਅਤੇ *ਸ੍ਰੀ ਗੁਰੂ ਰਾਮਦਾਸ ਪ੍ਰਬੋਧ* (ਪਹਿਲਾ ਭਾਗ) *ਸ੍ਰੀ ਰਾਗ* ਦਾ ਨਾਉਂ ਵੀ ਹੈ, ਪਰ ਇਨ੍ਹਾਂ ਪੁਸਤਕਾਂ ਦੇ ਸਾਨੂੰ ਦਰਸ਼ਨ ਨਹੀਂ ਹੋ ਸਕੇ।

(ਭਾਈ ਦਿੱਤ ਸਿੰਘ ਦੁਆਰਾ ਚੌਥੇ ਗੁਰੂ ਜੀ ਦੀ ਜੀਵਨੀ ਲਿਖੇ ਹੋਣ ਬਾਰੇ ਸਾਨੂੰ ਕਿਤੇ ਵੀ ਪੜ੍ਹਨ ਨੂੰ ਨਹੀਂ ਮਿਲਿਆ।)

ਗੁਰੂ ਅਰਜਨ ਦੇਵ ਜੀ ਬਾਰੇ ਭਾਈ ਦਿੱਤ ਸਿੰਘ ਰਚਿਤ ਤਿੰਨ ਪੁਸਤਕਾਂ ਹਨ, ਜਿਨ੍ਹਾਂ ਬਾਰੇ ਜਾਣਕਾਰੀ ਇਸ ਪ੍ਰਕਾਰ ਹੈ:

## ਜੀਵਨ ਕਥਾ ਗੁਰੂ ਅਰਜਨ ਦੇਵ ਜੀ

123 ਪੰਨਿਆਂ ਦੀ ਇਸ ਜੀਵਨੀ ਦੀ ਸਾਨੂੰ ਲਾਹੌਰ ਬੁੱਕ ਸ਼ਾਪ ਲਾਹੌਰ ਵੱਲੋਂ ਪ੍ਰਕਾਸ਼ਿਤ ਛਾਪ ਦੀ ਪ੍ਰਤਿ ਪ੍ਰਾਪਤ ਹੋਈ ਹੈ। ਇਸ ਦੇ ਰਚਣ ਜਾਂ ਛਪਣ ਸਮੇਂ ਬਾਰੇ ਇਸ ਲਿਖਿਤ ਤੋਂ ਕੋਈ ਜਾਣਕਾਰੀ ਨਹੀਂ ਮਿਲਦੀ।

ਭਾਈ ਦਿੱਤ ਸਿੰਘ ਨੇ ਆਰੰਭ ਵਿਚ ਇਕ ਦੋਹਾ ਦਿੱਤਾ ਹੈ:

ਸ੍ਰੀ ਗੁਰੂ ਅਰਜਨ ਦੇਵ ਕੇ ਪਾਦ ਪਦਮ ਉਰ ਧਯਾਏ।
ਵਰਣੋਂ ਤਿਹ ਪਾਵਨ ਚਰਿਤ ਜੀਵਨ ਹਿਤ ਸੁਖਦਾਏ।

ਇਸ਼ ਪਿੱਛੋਂ ਭਾਈ ਦਿੱਤ ਸਿੰਘ ਨੇ ਇਹ ਭਾਵ ਪ੍ਰਗਟ ਕੀਤੇ ਹਨ ਕਿ ਗੁਰੂ ਜੀ ਦਾ ਜੀਵਨ-ਚਰਿਤ੍ਰ ਲਿਖਣ ਵਿਖੇ ਬਹੁਤ ਬੁੱਧੀਮਾਨ ਤੇ ਵਿਦ੍ਵਾਨ ਪਰਵਿਰਤ ਹੋਏ। ਬ੍ਰਿਧ ਮਹਾਂਪੁਰਖਾਂ ਦੇ ਆਪਣੀ ਅੱਖੀਂ ਦੇਖੇ ਅਥਵਾ ਆਪਣੇ ਪੁਰਖਾਂ ਤੋਂ ਸੁਣੇ ਹੋਏ ਸੱਚੇ ਬ੍ਰਿਤਾਂਤ ਲਿਖ ਕੇ ਸਾਡੇ ਲਈ ਛੱਡ ਗਏ ਹਨ। "ਮੈਂ ਉਨ੍ਹਾਂ ਗ੍ਰੰਥਾਂ ਦਾ ਸਾਰ ਇਸ ਛੋਟੇ ਪੁਸਤਕ ਦੇ ਲਿਖਣ ਵਿਖੇ ਪ੍ਰਵਿਰਤ ਹੁੰਦਾ ਹਾਂ।" ਇਸ ਉਪਰੰਤ ਭਾਈ ਦਿੱਤ ਸਿੰਘ ਨੇ ਗੁਰੂ ਸਾਹਿਬਾਨ ਦੇ ਸਮਿਆਂ ਬਾਰੇ ਚਾਨਣਾ ਪਾਇਆ ਹੈ:

> ਰਾਜੇ ਲੋਕ ਪਰਜਾ ਨੂੰ ਕਲੇਸ਼ ਦੇਂਦੇ ਸੇ, ਪਰਜਾ ਰਾਜਿਆਂ ਦੇ ਕਰ ਕਰਕੇ ਅਤੀ ਦੁਖੀ ਹੋ ਰਹੀ ਸੀ। ਕਾਜ਼ੀ ਲੋਕ ਵੱਢੀ ਲੈ ਕੇ ਅਨਾਥਾਂ ਦੇ ਗਲ ਵੱਢਦੇ ਸੇ। ਬ੍ਰਾਹਮਣ ਲੋਕ ਵਿੱਦਯਾ ਦਾ ਨਾਉਂ ਭੀ ਨਹੀਂ ਜਾਣਦੇ ਸੇ। ਮਲੇਛ ਸੇਵਾ ਵਿਖੇ ਲੱਗੇ ਰਹਿੰਦੇ ਸੇ। ਜੋ ਬ੍ਰਾਹਮਣ ਬਿਆਜ ਲੈਂਦਾ ਸੀ ਲੋਕ ਉਸ ਨੂੰ ਹੀ ਅੱਛਾ ਜਾਣਕੇ ਪੂਜਦੇ ਸੇ। ਗੁਰੂ ਦੀ ਨਿੰਦਾ ਕਰਦੇ ਸੇ, ਧਰਮ ਦੇ ਚਿੰਨ੍ਹ ਧਾਰ ਕੇ ਸਰਲ ਸੁਭਾਵ ਵਾਲੇ ਪੁਰਖਾਂ ਨੂੰ ਠਗਦੇ ਸੇ ਅਤੇ ਵੱਡੇ ਵੱਡੇ ਉਪੱਦ੍ਰਵ ਕਰਨ ਨੂੰ ਤਿਆਰ ਰਹਿੰਦੇ ਸੇ।
>
> ਬਹੁਤ ਲੋਕ ਧਰਮ ਵਿਰੋਧੀ ਸੇ ਜੋ ਕੁਤਰਕਾਂ ਕਰਦੇ ਰਹਿੰਦੇ ਸੇ। ਨੀਚ ਪੁਰਖਾਂ ਕੋਲ ਬੈਠ ਕੇ ਪ੍ਰਸੰਨ ਹੁੰਦੇ ਸੇ। ਸਿਵਾਇ ਆਪਣੇ ਸੰਬੰਧੀਆਂ ਤੇ ਹੋਰ ਕਿਸੀ ਦਾ ਉਪਕਾਰ ਨਹੀਂ ਕਰਦੇ ਸੇ। ਮਾਤਾ ਪਿਤਾ ਦਾ ਅਨਾਦਰ ਨਿਤਯ ਪਰਸਪਰ ਝਗੜਿਆਂ ਅਰ ਬਿਬਾਦ ਵਿਖੇ ਹੀ ਰੁਝੇ ਰਹਿੰਦੇ ਸੇ। ਜੋ ਕੋਈ ਧਰਮ ਧਾਰਣ ਕਰਦਾ ਸੀ ਤਾਂ ਲੋਕਾਂ ਵਿਚ ਜਸ ਵਡਿਆਈ ਲਾਭ ਕਰਨ ਨਮਿਤ ਵੱਡੀ ਸੁੰਦਰ ਵਿਆਖਾ ਕਰਦੇ ਸੇਂ। ਆਪਣੀ ਵਿਦਯਾ ਚਤੁਰਾਈ ਅਤੇ ਉਦਾਰਤਾ ਪ੍ਰਗਟ ਕਰਨ ਲਈ ਉੱਦਿਤ ਹੁੰਦੇ ਸੇ ਤਾਂ ਕੇਵਲ ਸ਼ਾਦੀ ਗਮੀ ਵੇਲੇ। ਸੰਨਯਾਸੀ ਲੋਕ ਗ੍ਰਿਹਸਥ ਭੋਗਦੇ ਸੇ ਅਤੇ ਗ੍ਰਿਹਸਥੀ ਅਤਯੰਤ ਮੂਰਖ ਸੇ। ਜੇ ਪੁਰਸ਼ ਬਦਲਾ ਨਹੀਂ ਲੈ ਸਕਦਾ ਸੀ ਉਸ ਨੂੰ ਛਿਮਾ ਕਰਨ ਲਈ ਉਪਦੇਸ਼ ਕਰਦੇ ਸੇ ਅਰ ਜੋ ਪੁਰਖ ਧਨੀ ਹੁੰਦੇ ਸੇ ਉਨ੍ਹਾਂ ਨੂੰ ਆਉ ਬੈਠੋ ਕਰਦੇ ਸੇ। ਪੁਰਖ ਪਰ ਇਸਤ੍ਰੀ ਗਾਮੀ ਅਤੇ ਮਾਦਿਕ ਵਸਤੂਆਂ ਖਾਣੇ ਵਾਲੇ ਹੋ ਗਏ ਸੇ, ਜਿਸ ਤੇ ਇਸਤ੍ਰੀਆਂ ਦਾ ਭੀ ਆਪਣੇ ੨ ਸੁਆਮੀ ਵਿਖੇ ਮਨ ਨਹੀਂ ਰਿਹਾ ਸੀ। *(ਪੰਨੇ 3-4)*

ਪੁਸਤਕ ਵਿਚ ਗੁਰੂ ਜੀ ਰਚਿਤ ਕਈ ਸ਼ਬਦ ਵਿਆਖਿਆ ਸਮੇਤ ਦੇ ਕੇ ਉਨ੍ਹਾਂ ਨੂੰ ਗੁਰੂ ਜੀ ਦੇ ਜੀਵਨ-ਸਮਾਚਾਰਾਂ ਨਾਲ ਸੰਬੰਧਿਤ ਕੀਤਾ ਹੈ।

ਪੁਸਤਕ ਦੇ ਪੰਨਾ 45 ਉੱਤੇ ਦਰਬਾਰ ਸਾਹਿਬ ਦੀ ਨੀਂਹ ਰੱਖਣ ਬਾਰੇ ਲਿਖਿਆ ਹੈ:

> ਜਦ ਮਲਬਾ ਅਥਵਾ ਮਸਾਲਾ ਤਿਆਰ ਹੋ ਗਿਆ ਤਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੪੫ ਬਿ: ਦਿਨ ਵੀਰਵਾਰ ਮਾਘ ੫:੧ ਨੂੰ ਦਰਬਾਰ ਸਾਹਿਬ ਦੀ ਨੀਂਵ ਰੱਖੀ ਪਰੰਤੂ ਜੋ ਇੱਟ ਗੁਰੂ ਮਹਾਰਾਜ ਨੇ ਭਾਈ ਬੁੱਢਾ ਜੀ ਕੋਲੋਂ ਅਰਦਾਸ ਕਰਵਾਕੇ ਆਪਣੇ ਹੱਥ ਨਾਲ ਰੱਖੀ ਸੀ ਉਸ ਨੂੰ ਕਾਰੀਗਰ ਨੇ ਹਲਾ ਦਿੱਤਾ, ਜਿਸ ਪਰ ਗੁਰੂ ਮਹਾਰਾਜ ਨੇ ਬਚਨ ਕੀਤਾ ਕਿ ਨੀਂਵ ਇਕ ਵਾਰ ਫਿਰ ਰੱਖੀ ਜਾਵੇਗੀ, ਸੋ ਗੁਰੂ ਮਹਾਰਾਜ ਦਾ ਵਾਕ ਸੱਚਾ ਹੋਇਆ, ਕਿਉਂਕਿ ਸੰਮਤ ੧੮੧੮ ਵਿਖੇ ਅਹਮਦਸ਼ਾਹ ਨੇ ਦਰਬਾਰ ਸਾਹਿਬ ਦੀ ਅਵੱਗਯਾ ਕੀਤੀ ਤੇ ਬੁੱਢੇ ਦਲ ਨੇ ਫਿਰ ੧੮੨੦ ਬਿ. ਵਿਖੇ ਨੀਂਵ ਰੱਖ ਕੇ ਪੱਕਾ ਬਣਾਇਆ।
>
> [*ਮਹਾਨ ਕੋਸ਼* ਅਨੁਸਾਰ ੧੧ ਵੈਸਾਖ ਸੰਮਤ ੧੮੨੧ ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੇ ਹੱਥੋਂ ਨਿਉਂ ਰਖਵਾਈ।]

## ਵੰਨਗੀ

ਸ੍ਰੀ ਅਰਜਨ ਦੇਵ ਜੀ ਮਹਾਰਾਜ ਨੇ ਸੰਮਤ ੧੬੨੦ ਵਿਸਾਖ ਵਦੀ ੭, ਵਿਸਾਖ ਪ੍ਰਵਿਸਟੇ ੧੮, ਮੰਗਲਵਾਰ ਨੂੰ ਦੌ ਪਹਰ ਰਾਤ ਬਤੀਤ ਹੋਈ ਮਾਤਾ ਭਾਨੀ ਜੀ ਅਤੇ ਪਿਤਾ ਗੁਰੂ ਰਾਮ ਦਾਸ ਜੀ ਦੇ ਘਰ ਗੋਇੰਦ ਵਾਲ ਵਿਖੇ ਅਵਤਾਰ ਲਿਆ। ਇਹ ਸ੍ਰੀ ਅਰਜਨ ਦੇਵ ਜੀ ਦਾ ਨਾਨਕਾ ਘਰ ਸੀ। ਇਸੀ ਅਸਥਾਨ ਵਿਖੇ ਬਾਲ ਕ੍ਰੀੜਾ ਕਰਕੇ ਯੁਵਾ ਅਵਸਥਾ ਨੂੰ ਪ੍ਰਾਪਤਿ ਹੋਏ ਅਤੇ ਬਿਵਾਹ ਉਤਸਵ ਭੀ ਇਸੀ ਅਸਥਾਨ ਵਿਖੇ ਹੋਇਆ। ਸ੍ਰੀ ਅਰਜਨ ਦੇਵ ਜੀ ਮਹਾਰਾਜ ਦੇ ਹੋਰ ਭੀ ਦੋ ਵੱਡੇ ਭ੍ਰਾਤਾ ਸਨ, ਪ੍ਰਿਥੀ ਚੰਦ ਤੇ ਮਹਾਦੇਵ ਜੀ। ਪ੍ਰਿਥੀ ਚੰਦ ਵੱਡਾ ਹੰਕਾਰੀ ਤੇ ਸੰਸਾਰੀ ਸੀ, ਨਿੱਤ ਸੰਸਾਰਿਕ ਸੁਖਾਂ ਨੂੰ ਹੀ ਅੱਛੇ ਸਮਝਦਾ ਸੀ, ਇਸ ਲਈ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਦੀ ਸੇਵਾ ਸਰਧਾ ਵਿਸ਼੍ਵਾਸ ਤੇ ਪ੍ਰੇਮ ਨਾਲ ਨਹੀਂ ਕਰਦਾ ਸੀ, ਅਰ ਦਿਲ ਵਿਖੇ ਹਰ ਵੇਲੇ ਇਹੀ ਇੱਛਾ ਰੱਖਦਾ ਸੀ ਕਿ ਗੁਰਿਆਈ ਮੈਨੂੰ ਮਿਲੇ। ਪਰੰਤੂ ਗੁਰਯਾਈ ਉਸੀ ਨੂੰ ਮਿਲ ਸਕਦੀ ਹੈ ਜੋ ਧਰਮ ਮੂਰਤਿ ਹੋ, ਅਰ ਧਰਮ ਮੂਰਤਿ ਉਹ ਹੈ ਜਿਸ ਵਿਖੇ ਸ਼੍ਰਾਧ (ਸ਼੍ਰਧਾ) ਵਿਸ਼੍ਵਾਸ ਅਤੇ ਪ੍ਰੇਮ ਹੋ। ਮਹਾਂਦੇਵ ਜੀ ਸਦਾ ਹੀ ਮਸਤ ਰਹਿੰਦੇ ਸਨ, ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਪੂਰਣ ਵਿਸ਼੍ਵਾਸੀ ਸੇ, ਅਤੇ ਉਨ੍ਹਾਂ ਨੂੰ ਪੂਰਨ ਗੁਰੂ ਜਾਨ ਕੇ ਉਨ੍ਹਾਂ ਦੀ ਹਰ ਵੇਲੇ ਹਰ ਪ੍ਰਕਾਰ ਦੀ ਸੇਵਾ ਵਿਖੇ ਤਤਪਰ ਰਹਿੰਦੇ ਸਨ।

ਇਕ ਸਮੇਂ ਦਾ ਬ੍ਰਿਤਾਂਤ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਵੱਡੇ ਭਾਈ (ਤਾਏ ਦੇ ਪੁਤ੍ਰ) ਸੰਹਾਰੀ ਮੱਲ ਨੇ ਲਾਹੌਰ ਤੇ ਆ ਕੇ ਪ੍ਰਾਰਥਨਾ ਕੀਤੀ ਕਿ ਮਹਾਰਾਜ ਆਪਦੇ ਭਤੀਜੇ ਦਾ ਬਿਵਾਹ ਹੈ ਯਾਂ ਤੇ ਆਪ ਮੇਰੇ ਗ੍ਰਹਿ ਵਿਖੇ ਚਰਨ ਪਾਈਏ ਜਿਸਤੇ ਕਾਰਜ ਨਿਰਬਿਘਨ ਸਮਾਪਤ ਹੋਵੇ। ਇਸ ਪਰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਇਹ ਉਚਿਤ ਵਾਕ ਉਚਾਰਣ ਕੀਤਾ ਕਿ ਸਾਡਾ ਜਾਣਾ ਨਹੀਂ ਬਣਦਾ ਕਿਉਂਕਿ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਮੈਨੂੰ ਸੱਤ ਧਰਮ ਦਾ ਉਪਦੇਸ਼ਕ ਨਿਯਤ ਕਰ ਗਏ ਹਨ, ਤਾਂ ਤੇ ਮੇਰੇ ਲਈ ਏਹ ਅਨੁਚਿਤ ਹੈ ਕਿ ਉਸ ਮਹਾਨ ਕਾਰਜ ਦਾ ਸਮਾਂ ਬਿਵਹਾਰਿਕ ਕਾਰਜਾਂ ਵਿਖੇ ਖਰਚ ਕਰਾਂ। ਇਹ ਬਾਰਤਾ ਸੁਣਕੇ ਸੰਹਾਰੀ ਮੱਲ ਨੇ ਕਹਿਆ ਮਹਾਰਾਜ ਆਪ ਦਾ ਕਥਨ ਸੱਤ ਹੈ ਪਰ ਮੇਰੇ ਘਰ ਵਿਖੇ ਜੋ ਕਾਰਜ ਹੈ ਸੋ ਭੀ ਆਪ ਦਾ ਹੈ ਯਾਂ ਤੇ ਆਪ ਅਪਨੇ ਕਿਸੀ ਸਪੁੱਤ੍ਰ ਨੂੰ ਮੇਰੇ ਸਾਥ ਭੇਜ ਦੇਂ ਜਿਸ ਤੇ ਮੇਰਾ ਕਾਰਜ ਸਫਲ ਹੋਵੇ।

ਇਸ ਬਾਤ ਨੂੰ ਸ੍ਰੀ ਗੁਰੂ ਮਹਾਰਾਜ ਨੇ ਸ੍ਵੀਕਾਰ ਕਰ ਲਿਆ ਅਤੇ ਪ੍ਰਿਥੀ ਚੰਦ ਨੂੰ ਆਗਜਾ ਦਿੱਤੀ ਕਿ ਤੁਮ ਜਾਓ। ਇਹ ਆਗਜਾ ਸੁਣ ਪ੍ਰਿਥੀ ਚੰਦ ਨੇ ਵਿਚਾਰਿਆ ਕਿ ਪਿਤਾ ਤੇ ਭਿੰਨ ਹੋਣਾ ਅੱਛਾ ਨਹੀਂ, ਅਜੇਹਾ ਨ ਹੋ ਕਿ ਮੇਰੇ ਪਿੱਛੋਂ ਅਰਜਨ ਦੇਵ ਨੂੰ ਗੱਦੀ ਦੇ ਦੇਣ, ਕਿਉਂਕਿ ਹੁਣ ਤਕ ਤਾਂ ਮੈਂ ਸਬ ਪਦਾਰਥਾਂ ਦਾ ਮਾਲਿਕ ਹਾਂ ਅਤੇ ਜੋ ਵਸਤੂ ਬਾਹਰੋਂ ਭੇਟਾ ਦੀ ਆਉਂਦੀ ਹੈ ਸੋ ਅੱਧੀ ਦੇਗ ਦੇ ਖਰਚ ਵਿਚ ਪਾਉਂਦਾ ਹਾਂ ਅਤੇ ਅੱਧੀ ਆਪਣੇ ਕਾਬੂ ਕਰਦਾ ਹਾਂ, ਜੇ ਮੈਂ ਚੱਲਿਆ ਗਿਆ ਪਿੱਛੇ ਤੇ ਸਬ ਬਿਵਹਾਰ ਅਰਜਨ ਦੇਵ ਕਰੇਗਾ, ਤੇ ਪਿਤਾ ਨੂੰ ਮੇਰਾ ਸਮੱਗ੍ਰ ਬਿਰਤਾਂਤ ਵਿਦਿਤ ਹੋ ਜਾਏਗਾ, ਜਿਸਤੇ ਮੈਂ ਪਿਛਾੜੀ ਪੈ ਜਾਵਾਂਗਾ ਤੇ ਇਹ ਪਿਤਾ ਦੇ ਮਨ ਭਾ ਜਾਇਗਾ ਫੇਰ ਗੁਰ ਘਰ ਵਿਖੇ ਇਹ ਭੀ ਨਿਯਮ ਨਹੀਂ ਕਿ ਗੁਰਿਆਈ ਵੱਡੇ ਨੂੰ ਹੋਵੇ ਯਾ ਛੋਟੇ ਨੂੰ, ਪੁੱਤ੍ਰ ਨੂੰ ਯਾ ਦਾਸ ਨੂੰ, ਪਰੇਮ ਭਗਤੀ ਹੀ ਮੁੱਖ ਹੈ। ਇਤਯਾਦਿਕ ਤਰਕਾਂ ਚਿੱਤ ਵਿਖੇ ਵਿਚਾਰਕੇ ਅਤੇ ਸਾਰੀਆਂ ਉਕਤੀਆਂ ਯੁਕਤੀਆਂ ਦੇਖਕੇ ਨੀਵੀਂ ਗਰਦਨ ਕਰਕੇ ਸ੍ਰੀ ਗੁਰੂ ਮਹਾਰਾਜ ਪ੍ਰਤੀ ਨਿਵੇਦਨ ਕਰਨ ਲੱਗਿਆ ਕਿ ਮਹਾਰਾਜ ਆਪ ਵਿਚਾਰੀਏ ਮੇਰਾ ਜਾਣਾ ਬਣ ਸਕਦਾ ਹੈ ? ਆਪ ਹਰ ਸਮੇਂ ਦੇਖਦੇ ਰਹਿੰਦੇ ਹੋ ਕਿ ਮੈਨੂੰ ਕਿਸ ਪਰਕਾਰ ਦੇ ਕਾਰਜ ਰਹਿੰਦੇ ਹਨ ਤੇ ਹਰ ਵੇਲੇ ਹਜ਼ਾਰਾਂ ਰੁਪੱਯਾਂ ਦਾ ਲੈਣ ਦੇਣ ਰਹਿੰਦਾ ਹੈ ਅਰ ਦੇਗ ਦਾ ਕੰਮ ਭੀ ਵੱਡਾ ਭਾਰੀ ਹੈ ਜਿਸਤੇ ਮੈਨੂੰ

ਇਕ ਛਿਨ ਭੀ ਅਵਕਾਸ਼ ਨਹੀਂ ਹੁੰਦਾ। ਇਸ ਵਾਸਤੇ ਮੇਰਾ ਜਾਣਾ ਅਤਿ ਕਠਿਨ ਹੈ। ਪ੍ਰਿਥੀ ਚੰਦ ਦਾ ਇਹ ਕਥਨ ਸੁਨਕੇ ਸ੍ਰੀ ਗੁਰੂ ਮਹਾਰਾਜ ਨੇ ਪ੍ਰਤਿਪਾਦਨ ਕੀਤਾ ਕਿ ਤੁਮ੍ਹਾਰਾ ਜਾਣਾ ਅਤੀ ਆਵਸ਼ਜਕ ਹੈ ਅਰ ਇਸ ਕਾਰਜ ਨੂੰ ਕੋਈ ਹੋਰ ਸੰਭਾਲ ਲਏਗਾ। ਗੁਰੂ ਮਹਾਰਾਜ ਜੀ ਦੀ ਇਹ ਵਾਰਤਾ ਸੁਣਕੇ ਪ੍ਰਿਥੀਚੰਦ ਨੇ ਕਿਹਾ ਕਿ ਮਹਾਰਾਜ ਆਪ ਵੱਡੇ ਬੇਪਰਵਾਹ ਹੋ, ਹਾਨ ਲਾਭ ਦੀ ਕੁਝ ਭੀ ਸੋਝੀ ਨਹੀਂ ਰੱਖਦੇ। ਮੈਂ ਨਹੀਂ ਜਾ ਸਕਦਾ, ਕਿਉਂਕਿ ਮੈਨੂੰ ਪ੍ਰਥਮ ਤਾਂ ਇਸਤ੍ਰੀ ਪੁਰਖਾਂ ਦੇ ਸਮੁਦਾਇ ਤੇ ਹੀ ਪਰਤਿਕੂਲਤਾ ਹੈ ਅਤੇ ਦੂਜੇ ਰਸਤੇ ਦਾ ਸ਼੍ਰਮ ਆਦਿਕ ਭੀ ਚਿੱਤ ਨੂੰ ਸ਼ੋਭ ਕਰੇਗਾ। ਗੁਰੂ ਮਹਾਰਾਜ ਪਰਿਥੀਚੰਦ ਦੇ ਇਤਜਾਦਿਕ ਵਾਕ ਸੁਨਕੇ ਅਤੇ ਉਸਦੇ ਚਿੱਤ ਦੀ ਕੁਟਲਤਾ ਨੂੰ ਜਾਨਕੇ ਚੁੱਪ ਹੋ ਗਏ। ਅਰ ਅਪਨੇ ਛੋਟੇ ਪੁੱਤ੍ਰ ਮਹਾਦੇਵ ਨੂੰ ਸਮੀਪ ਬੁਲਾਇਆ ਅਰ ਆਗਜਾ ਦਈ ਕਿ ਤੁਮ ਸੰਹਾਰੀ ਮੱਲ ਦੇ ਨਾਲ ਲਾਹੌਰ ਜਾਓ ਤੇ ਭਾਈ ਦਾ ਬਿਵਾਹ ਦੇਖੋ ਅਰ ਸੰਬੰਧੀਆਂ ਨੂੰ ਮਿਲੋ। ਗੁਰੂ ਮਹਾਰਾਜ ਦੀ ਇਹ ਵਾਰਤਾ ਸੁਣਕੇ ਮਹਾਦੇਵ ਜੀ ਆਪਣੇ ਮਸਤ ਸੁਭਾਵ ਅਨੁਸਾਰ ਬੋਲੇ ਕਿ ਮਹਾਰਾਜ ਨਾ ਤਾਂ ਮੇਰਾ ਕੋਈ ਸੰਬੰਧੀ ਹੈ ਤੇ ਨਾ ਮੇਰੀ ਕਿਸੇ ਨਾਲ ਪਛਾਣ ਹੈ। ਅਤੇ ਅੱਗੇ ਨੂੰ ਭੀ ਕਿਸੀ ਨਾਲ ਸੰਬੰਧ ਤੇ ਪਛਾਣ ਨਹੀਂ ਰੱਖਣਾ ਚਾਹੁੰਦਾ ਹਾਂ। ਇਹ ਵਾਰਤਾ ਆਖਕੇ ਚੁੱਪ ਹੋ ਗਏ।

ਫਿਰ ਸ੍ਰੀ ਅਰਜਨ ਦੇਵ ਜੀ ਦੀ ਵੱਲ ਦੇਖਿਆ। ਕਿਆ ਦੇਖਦੇ ਹਨ ਕਿ ਅਰਜਨ ਦੇਵ ਜੀ ਹੱਥ ਜੋੜੇ ਹੋਏ ਤੇ ਨੀਵੀਂ ਗਰਦਨ ਕਰੇ ਹੋਏ ਖੜੇ ਹੈਂ। ਆਗਜਾ ਦਈ ਕਿ ਤੂੰ ਅਪਣੇ ਤਾਏ ਸੰਹਾਰੀ ਮੱਲ ਦੇ ਨਾਲ ਬਿਵਾਹ ਵਿਖੇ ਜਾਹ ਅਰ ਜਦ ਤਕ ਅਸੀਂ ਨਾ ਬੁਲਾਵੇਂ ਤਦ ਤੱਕ ਨਾ ਆਵੀਂ। ਸ੍ਰੀ ਅਰਜਨ ਦੇਵ ਜੀ ਨੇ ਇਹ ਵਾਕ ਸੁਣਦੇ ਹੀ ਸ੍ਵੀਕਾਰ ਕਰ ਲਿਆ ਅਰ ਸੁਸ਼ੀਲ ਸੁਭਾਵ ਅਨੁਸਾਰ ਕਹਿਆ ਮਹਾਰਾਜ ਇਹ ਬਾਤ ਕਠਨ ਤਾਂ ਕੁਝ ਭੀ ਨਹੀਂ ਅਰ ਸੰਸਾਰ ਵਿਖੇ ਜਨਮ ਉਸੀ ਦਾ ਸਫਲ ਹੈ ਜੋ ਪਿਤਾ ਗੁਰੂ ਦੀ ਆਗਜਾ ਪਾਲਣ ਕਰਦਾ ਹੈ, ਅਰ ਚਾਰ ਪਦਾਰਥ ਧਰਮ, ਅਰਥ, ਕਾਮ, ਮੋਖ ਭੀ ਉਸ ਨੂੰ ਹੀ ਪਰਾਪਤ ਹੁੰਦੇ ਹੈਨ, ਅਤੇ ਉਹ ਪੁੱਤਰ ਵਡਭਾਗੀ ਹੈ ਜੋ ਪਿਤਾ ਗੁਰੂ ਦੀ ਆਗਜਾ ਪਾਲਨ ਕਰਦਾ ਹੋਇਆ ਇਸ ਬਿਨਾਸੀ ਸ਼ਰੀਰ ਦੀ ਪਰਵਾਹ ਨ ਕਰੇ। ਅਪਨੇ ਸਰਲ ਸੁਭਾਵ ਅਨੁਸਾਰ ਇਤਜਾਦਿਕ ਵਾਕ ਆਖ ਕੇ ਮਾਤਾ ਜੀ ਪਾਸੋਂ ਆਗਜਾ ਲੈਣ ਗਏ ਅਤੇ ਆਪਣੇ ਜਾਣੇ ਦਾ ਸੰਪੂਰਣ ਬਰਤਾਂਤ ਕਹਿ ਸੁਣਾਇਆ। ਮਾਤਾ ਜੀ ਨੇ ਬੀ ਕਿਹਾ ਕਿ ਪੁਤ੍ਰ ਪਿਤਾ ਦੀ ਆਗਜਾ ਪਾਲਣ ਕਰੋ, ਕਿਉਂਕਿ ਇਸ ਵਿਖੇ ਤੁਹਾਡੀ ਹੀ ਭਲਿਆਈ ਤੇ ਬਰਿਧੀ ਹੈ, ਜੇ ਅਜਿਹਾ ਨਹੀਂ ਕਰੋਗੇ ਗੁਰਿਆਈ ਤੇ ਭੀ ਸੂਨ ਰਹਿ ਜਾਓਗੇ, ਕਿਉਂਕਿ ਪ੍ਰਿਥੀਏ ਦਾ ਸੁਭਾਵ ਅਹੰਕਾਰੀ ਹੈ ਪਿਤਾ ਦੀ ਆਗਜਾ ਅਨੁਸਾਰ ਆਚਰਣ ਨਹੀਂ ਕਰਦਾ। ਮਹਾਂਦੇਵ ਦਾ ਮਸਤ ਸੁਭਾਵ ਹੈ ਉਸ ਨੂੰ ਹਾਨ ਲਾਭ ਦੀ ਕੁਝ ਪਰਵਾਹ ਹੀ ਨਹੀਂ। ਅਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਲੈ ਕੇ ਇਹ ਮਰਯਾਦਾ ਚਲੀ ਆਈ ਹੈ ਕਿ ਜੋ ਦਾਸ ਭਾਵ ਨੂੰ ਮੁੱਖ ਰੱਖ ਕੇ ਸੇਵਾ ਕਰਦਾ ਹੈ ਉਸ ਨੂੰ ਹੀ ਗੁਰਿਆਈ ਮਿਲਦੀ ਹੈ ਹੋਰ ਕਿਸੀ ਨੂੰ ਨਹੀਂ, ਇਸ ਵਿਖੇ ਇਹੋ ਕਾਰਣ ਹੈ ਕਿ ਗੁਰੂਆਂ ਦੇ ਮੋਹ ਮਮਤਾ ਹੁੰਦੀ ਨਹੀਂ ਇਸ ਵਾਸਤੇ ਆਗਜਾ ਅਨੁਸਾਰ ਸੇਵਕ ਪਰ ਪ੍ਰਸੰਨ ਹੁੰਦੇ ਹਨ ਤੇ ਉਸ ਨੂੰ ਹੀ ਵਡਿਆਈ ਦੇਂਦੇ ਹਨ। ਤੂੰ ਗੁਰੂ ਅੰਗਦ ਜੀ ਮਹਾਰਾਜ ਤੇ ਮੇਰੇ ਪਿਤਾ ਦਾ ਬ੍ਰਿਤਾਂਤ ਜਾਣਦਾ ਹੀ ਹੈਂ, ਤਾਂਤੇ ਉਨ੍ਹਾਂ ਦੇ ਅਨੁਸਾਰ ਹੀ ਘਾਲਨਾ ਘਾਲੋ, ਨਹੀਂ ਤਾਂ ਹੱਥ ਮਲਦੇ ਰਹ ਜਾਉਗੇ, ਅਤੇ ਗੁਰਿਆਈ ਕੋਈ ਹੋਰ ਸਿੱਖ ਲੈ ਜਾਵੇਗਾ। ਮੈਨੂੰ ਕੇਵਲ ਤੇਰੇ ਪੁਰ ਹੀ ਭਰੋਸਾ ਹੈ।

ਸ੍ਰੀ ਅਰਜਨ ਦੇਵ ਜੀ ਨੇ ਮਾਤਾ ਦਾ ਇਹ ਉਪਦੇਸ਼ ਆਦਰ ਸਹਤ ਸ੍ਵੀਕਾਰ ਕਰਕੇ ਸ਼ਰਧਾ ਪੂਰਬਕ ਨਮਸਕਾਰ ਕੀਤੀ ਤੇ ਬਾਹਰ ਆਕੇ ਪਿਤਾ ਅਰ ਮਾਮਿਆਂ ਨੂੰ ਯਥਾ ਯੋਗ ਨਮਸਕਾਰ ਕਰਕੇ ਆਪਨੇ ਤਾਏ ਨਾਲ ਪ੍ਰਸਥਾਨ ਕੀਤਾ।

*(ਅਧਿਆਇ ੧, ਪੰਨੇ 6 ਤੋਂ 13)*

## ਸ੍ਰੀ ਗੁਰੂ ਅਰਜਨ ਪ੍ਰਬੋਧ (ਭਾਗ ੧)

ਇਹ ਪੁਸਤਕ ਆਕਾਰ ਪੱਖੋਂ 85 ਪੰਨਿਆਂ ਦੀ ਹੈ। ਇਸ ਦੇ ਟਾਈਟਲ ਪੰਨੇ ਉੱਤੇ ਭਾਈ ਦਿੱਤ ਸਿੰਘ ਦੀ ਤਸਵੀਰ ਦੇ ਖੱਬੇ, ਸੱਜੇ ਤੇ ਹੇਠਾਂ ਇਹ ਸ਼ਬਦ ਅੰਕਿਤ ਹਨ :

> ਭਾਵ ਅਰਥ ਸਹਿਤ ਸ੍ਰੀ ਰਾਗ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਬਾਣੀ ਦਾ ਪ੍ਰਮਾਨਾਂ ਨਾਲ ਵਿਸਥਾਰ ਪੂਰਬਕ ਟੀਕਾ ਜੋ ਖਾਲਸਾ ਪੰਥ ਦੇ ਚੋਟੀ ਦੇ ਵਿਦਵਾਨ ਸ੍ਰੀਮਾਨ ਪੰਥ ਰਤਨ ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਯਾਨੀ ਨੇ ਗੁਰੂ ਸਿੱਖਾਂ ਸੇਵਕਾਂ ਦੇ ਲਾਭ ਲਈ ਕੀਤਾ।

ਇਹ ਪੁਸਤਕ ਪਹਿਲੀ ਵਾਰ ਕਦੋਂ ਛਪੀ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲ ਸਕੀ। ਮਾਰਚ 1932 ਵਿਚ ਇਸ ਦੀਆਂ 2000 ਕਾਪੀਆਂ ਮੈਸਰਜ਼ ਤਾਰਾ ਸਿੰਘ ਕਿਸ਼ਨ ਸਿੰਘ, ਮਾਲਕ ਦਿੱਤ ਹਰੀ ਬੁਕ ਡਿਪੋ, ਅੰਮ੍ਰਿਤਸਰ ਵੱਲੋਂ ਛਾਪੀਆਂ ਗਈਆਂ।

ਇਸ ਪੁਸਤਕ ਦੀ ਭੂਮਿਕਾ ਗੁਰਬਖ਼ਸ਼ ਸਿੰਘ ਪਾਤਨੀ, ਸਾਬਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਲਿਖੀ ਹੈ। ਸ੍ਰੀ ਪਾਤਨੀ ਨੇ ਲਿਖਿਆ ਹੈ ਕਿ "ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਲਗੀਧਰ ਜੀ ਨੇ ਭਾਈ ਮਨੀ ਸਿੰਘ ਜੀ ਪ੍ਰਤੀ ਸੁਣਾਏ ਸਨ। ਤਿਸ ਦੇ ਉਪਰੰਤ ਅਰਥਾਂ ਦੀ ਸੰਪ੍ਰਦਾ ਚਲ ਪਈ।" ਸ੍ਰੀ ਪਾਤਨੀ ਅਨੁਸਾਰ ਭਾਈ ਦਿੱਤ ਸਿੰਘ ਤੋਂ ਪੂਰਵਲੇ ਟੀਕਾਕਾਰ 'ਸੰਗੀਤ ਸ਼ਾਸਤ੍ਰ ਦੇ ਵੇਤਾ' ਨਾ ਹੋਣ ਕਾਰਨ "ਅਰਥ ਤੇ ਬਾਣੀ ਦੇ ਭਾਵ ਆਸ਼ਯ ਵੱਲ ਦ੍ਰਿਸ਼ਟੀ ਨਹੀਂ ਸਨ ਦੇਂਦੇ।"

"ਇਨ੍ਹਾਂ ਕਮੀਆਂ ਨੂੰ ਅਨੁਭਵ ਕਰਦੇ ਤੇ ਖ਼ਾਲਸਾ ਕੌਮ ਵਿੱਚੋਂ ਦਿਨ ਬਦਿਨ ਗੁਰੂ ਘਰ ਦਾ ਪਰਚਾਰ ਘਟਦਾ ਵੇਖ ਕੇ ਸ੍ਰੀਮਾਨ ਪੰਥ ਹਿਤੈਸ਼ੀ ਗੁਰਪੁਰ ਨਿਵਾਸੀ ਭਾਈ ਗਯਾਨੀ ਦਿੱਤ ਸਿੰਘ ਜੀ ਨੇ ਜੋ ਹਿੰਦੂ ਸ਼ਾਸਤਰਾਂ ਤੇ ਦੂਜੇ ਮਤ ਮਤਾਂਤਰਾਂ ਤੋਂ ਭਲੀ ਪ੍ਰਕਾਰ ਜਾਣੂੰ ਸਨ ਪਰਮਾਨਾਂ ਅਤੇ ਭਾਵ ਅਰਥ ਆਪਣੇ *ਖ਼ਾਲਸਾ ਅਖ਼ਬਾਰ* ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦਾ ਸਿਲਸਿਲੇ ਵਾਰ ਪ੍ਰਚਾਰ ਅਰੰਭ ਕੀਤਾ।

"ਇਹ ਸਿਲਸਿਲਾ ਸ੍ਰੀਮਾਨ ਜੀ ਦੇ ਜੇਲ[5] ਜਾਨ ਤੇ ਇਕ ਵਾਰੀ ਵਿੱਚੋਂ ਟੁੱਟ ਵੀ ਗਿਆ, ਉਪਰੰਤ ਫੇਰ ਸ਼ੁਰੂ ਹੋਇਆ ਅਤੇ ਇਸ ਤਰ੍ਹਾਂ ਅਜੇ ਭਾਈ ਸਾਹਿਬ ਜੀ ਸ੍ਰੀ ਰਾਗ ਤੋਂ ਛੁਟ ਦੋ ਸੌ ਦੇ ਲਗਭਗ ਹੋਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੀ ਕਥਾ ਕਰਨੇ ਹੀ ਪਾਏ ਸਨ ਕਿ ਅਚਨਚੇਤ ਉਨ੍ਹਾਂ ਨੂੰ ਕਾਲ ਅਹੇਰੀ ਨੇ ਆ ਬੋਚਿਆ ਤੇ ਇਸ ਤਰ੍ਹਾਂ ਭਾਈ ਜੀ ਆਪਣੀ ਮਨੋਕਾਮਨਾ ਵਿਚ ਪੂਰੀ-ਪੂਰੀ ਸਫਲਤਾ ਪ੍ਰਾਪਤ ਨਾ ਕਰ ਸਕੇ।

"ਇਸ ਪੁਸਤਕ ਵਿਚ ਭਾਈ ਸਾਹਿਬ ਜੀ ਨੇ ਸਾਨੂੰ ਸ੍ਰੀ ਰਾਗ ਵਿਚ ਉਚਾਰੀ ਰੱਬੀ ਬਾਣੀ ਦੁਆਰਾ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਜਿਸ ਤਰ੍ਹਾਂ ਸਾਖਯਾਤ ਦਰਸ਼ਨ ਕਰਾਏ ਹਨ, ਇਸ ਤੋਂ ਆਸ ਪੈਂਦੀ ਹੈ ਕਿ ਹੁਣ ਇਸ ਧਰਮ

5. ਸ੍ਰੀ ਗੁਰਬਖ਼ਸ਼ ਸਿੰਘ ਪਾਤਨੀ ਨੇ ਭਾਈ ਦਿੱਤ ਸਿੰਘ ਦੇ ਜੇਲ੍ਹ ਜਾਣ ਬਾਰੇ ਜੋ ਕਥਨ ਕੀਤਾ ਹੈ, ਉਸ ਦੀ ਹੋਰ ਕਿਸੇ ਸੋਮੇ ਤੋਂ ਪੁਸ਼ਟੀ ਨਹੀਂ ਹੋਈ।

ਪੁਸਤਕ ਦੇ ਵਿਚਾਰਨ ਵਾਲੇ ਸੰਸਾਰੀ ਜੀਵ ਗੁਰੂ ਗਿਯਾਨ ਮਾਰਗ ਤੇ ਦ੍ਰਿੜ੍ਹ ਰਹਿੰਦੇ ਹੋਏ ਸਦੀਵਕਾਲ ਕਿਸੀ ਪ੍ਰਕਾਰ ਦਾ ਕਿਸੇ ਕੰਮ ਵਿਚ ਭੀ ਧੋਖਾ ਨਹੀਂ ਖਾ ਸਕਨਗੇ...।"

ਸ੍ਰੀ ਪਾਤਨੀ ਦੀ ਉਪਰੋਕਤ ਭੂਮਿਕਾ ਤੋਂ ਹੇਠ ਲਿਖੀਆਂ ਗੱਲਾਂ ਸਪਸ਼ਟ ਹੁੰਦੀਆਂ ਹਨ :

(1) *ਖ਼ਾਲਸਾ ਅਖ਼ਬਾਰ*, ਲਾਹੌਰ ਦੀ ਐਡੀਟਰੀ ਸਮੇਂ, ਹਰ ਅੰਕ ਵਿਚ ਗੁਰਬਾਣੀ ਦੀ ਜੋ ਵਿਆਖਿਆ ਛਪਦੀ ਸੀ, ਉਹ ਭਾਈ ਦਿੱਤ ਸਿੰਘ ਹੁਰਾਂ ਦੀ ਸੀ। ਨੀਤੀ ਦੋਹਰੇ ਵੀ ਇਵੇਂ ਹੀ ਭਾਈ ਸਾਹਿਬ ਦੀ ਕਲਮ ਤੋਂ ਵਿਆਖਿਆ ਸਹਿਤ ਛਪਦੇ ਸਨ।

(2) ਭਾਈ ਦਿੱਤ ਸਿੰਘ ਦੀਆਂ ਬਹੁਤੀਆਂ ਪੁਸਤਕਾਂ ਦਾ ਮੈਟਰ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਿਆ ਹੈ। ਪਿੱਛੋਂ ਚੋਣਵਾਂ ਮੈਟਰ ਪੁਸਤਕਾਂ ਦੀ ਸ਼ਕਲ ਵਿਚ ਆਇਆ।

(3) ਇਸ ਤੋਂ ਇਹ ਵੀ ਸ਼ੰਕਾ ਬਣਦੀ ਹੈ ਕਿ ਭਾਈ ਦਿੱਤ ਸਿੰਘ ਰਚਿਤ ਕਾਫ਼ੀ ਸਮਗਰੀ ਜੋ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੀ ਰਹੀ ਹੈ, ਪੂਰੀ ਦੀ ਪੂਰੀ ਪੁਸਤਕ ਰੂਪ ਵਿਚ ਨਾ ਹੀ ਆਈ ਹੋਵੇ। ਅਣਛਪੀ ਸਮਗਰੀ ਵੀ ਹੋ ਸਕਦੀ ਹੈ। ***ਸੁਪਨ ਨਾਟਕ*** ਦਾ ਬਾਕੀ ਭਾਗ ਇਸ ਦੀ ਉਦਾਹਰਨ ਹੈ। ਸ਼ੋਕ ਹੈ ਕਿ ਜਦੋਂ ਭਾਈ ਸਾਹਿਬ ਦੀ ਪ੍ਰਕਾਸ਼ਿਤ ਸਮਗਰੀ ਪੂਰੀ ਨਹੀਂ ਸਾਂਭੀ ਜਾ ਸਕੀ, ਅਣਛਪੀ ਨੂੰ ਸਾਂਭਣ ਦੀ ਆਸ ਕਿਵੇਂ ਹੋ ਸਕਦੀ ਹੈ।

ਵਿਚਾਰ ਅਧੀਨ ਪੁਸਤਕ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਭਾਈ ਦਿੱਤ ਸਿੰਘ ਨੇ ਹਰ ਸ਼ਬਦ-ਵਿਆਖਿਆ ਤੋਂ ਪਿੱਛੋਂ ਇਕ ਪ੍ਰਸ਼ਨ ਕੀਤਾ, ਜਿਵੇਂ :

> ਕਿਆ ਇਸ ਪਵਿੱਤਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਅਕਾਲ ਪੁਰਖ ਦੀ ਸ਼ਰਨ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਸਮਝ ਕੇ ਉਸ ਦੇ ਵਾਸਤੇ ਭਟਕਦੇ ਫਿਰਨਗੇ ? *(ਪੰਨਾ 33)*
>
> ਕਿਆ ਇਸ ਪਵਿੱਤਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਇਕ ਅਕਾਲ ਪੁਰਖ ਦੇ ਅਰਾਧਨ ਨੂੰ ਛੱਡ ਕੇ ਜੰਤਰ ਮੰਤਰ ਆਦਿਕ ਵਿਚ ਆਪਣੇ ਅਮੋਲਕ ਸਮੇਂ ਨੂੰ ਵਿਅਰਥ ਖੋਹਣਗੇ ? *(ਪੰਨਾ 37)*

ਇਸ ਤਰ੍ਹਾਂ ਦੇ ਪ੍ਰਸ਼ਨ ਤੋਂ ਪਿੱਛੋਂ ਭਾਈ ਦਿੱਤ ਸਿੰਘ ਦੀ ਟਿੱਪਣੀ ਹੈ, ਜਿਸ ਵਿਚ ਗੁਰਬਾਣੀ ਦੀ ਸਿੱਖਿਆ ਤੋਂ ਬਾਹਰ ਹਰ ਵਿਹਾਰ ਨੂੰ ਰੱਦ ਕੀਤਾ ਗਿਆ ਹੈ।

ਇਹ ਪੁਸਤਕ ਭਾਈ ਦਿੱਤ ਸਿੰਘ ਦੀ ਪ੍ਰਤਿਭਾ ਦਾ ਇਕ ਹੋਰ ਪੱਖ ਕਿ ਭਾਈ ਸਾਹਿਬ ਗੁਰਬਾਣੀ ਦੇ ਸਫਲ ਟੀਕਾਕਾਰ ਤੇ ਵਿਆਖਿਆਕਾਰ ਵੀ ਸਨ, ਉਜਾਗਰ ਹੁੰਦਾ ਹੈ।

**ਵੰਨਗੀ**

> ਇਹ ਸੰਸਾਰ ਦੇ ਅਗਯਾਨੀ ਲੋਗ ਅਪਨੇ ਮਗਰ ਦੁੱਖਾਂ ਦੀ ਨਵਿਰਤੀ ਅਰ ਸਦਾ ਸੁਖ ਦੀ ਪ੍ਰਾਪਤੀ ਵਾਸਤੇ ਅਨੇਕਾਂ ਦੇਵੀ ਦੇਵਤਿਆਂ ਅਤੇ ਮੁਰਦੇ ਜ਼ਿੰਦਿਆਂ ਦੀ ਪੂਜਾ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਐਸੇ ਅਗਜ਼ਾਨੀ ਪੁਰਖਾਂ ਨੂੰ ਇਹ ਸਚਾ ਉਪਾਉ ਸਦਾ ਸੁਖ ਹਾਸਲ ਕਰਨੇ ਦਾ ਕਰਦੇ ਹਨ, ਯਥਾ :

ਸਿਰੀ ਰਾਗ ਮਹਲਾ ੫

ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ॥
ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ॥
ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ॥੧॥
ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ॥
ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ॥੧॥ਰਹਾਉ॥
ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥
ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥
ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖੁ ਪਸੁ ਨਾਪਾਕੁ॥੨॥
ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ॥
ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ॥
ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ॥੩॥
ਰਾਖਿ ਲੇਹੁ ਪ੍ਰਭ ਕਰਣਹਾਰ ਜੀਅ ਜੰਤ ਕਰਿ ਦਇਆ॥
ਬਿਨੁ ਪ੍ਰਭ ਕੋਇ ਨ ਰਖਣਹਾਰੁ ਮਹਾ ਬਿਕਟ ਜਮ ਭਇਆ॥
ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ॥੪॥

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਜੀਵ ਜਿਸ ਅਕਾਲ ਪੁਰਖ ਨੇ ਤੈਨੂੰ ਮਨ ਤਨ ਅਤੇ ਧਨ ਬਖਸ਼ਿਆ ਹੈ ਅਰ ਜੋ ਤੇਰੀ ਸੁਭਾਵਕ ਹੀ ਰੱਖਿਆ ਕਰਦਾ ਹੈ ਅਤੇ ਸੁੰਦ੍ਰਤਾ ਨੂੰ ਸਵਾਰਦਾ ਹੈ, ਅਰ ਜਿਸ ਨੇ ਤੇਰੇ ਅੰਦਰ ਸਰਬ ਕਲਾਂ ਕਰਕੇ ਉਸ ਅਪਾਰ ਜੋਤਿ ਨੂੰ ਬੰਨ੍ਹ ਕੇ ਇਸਥਿਤ ਕੀਤਾ ਹੋਇਆ ਹੈ, ਹੇ ਜੀਵ ਸਦੀਵ ਕਾਲ ਐਸੇ ਪ੍ਰਭੂ ਦਾ ਸਿਮਰਨ ਕਰੋ ਅਰ ਉਸ ਨੂੰ ਹ੍ਰਿਦੇ ਅਰਥਾਤ ਅੰਤਹ ਕਰਣ ਦੇ ਅੰਦਰ ਧਾਰਨ ਕਰਕੇ ਰੱਖੋ।

ਹੇ ਮੇਰੇ ਮਨ ਉਸ ਅਕਾਲ ਪੁਰਖ ਤੇ ਬਿਨਾ ਹੋਰ ਕੋਈ ਨਹੀਂ ਹੈ, ਇਸ ਤੇ ਤੂੰ ਉਸ ਪ੍ਰਭੂ ਦੀ ਸਰਣ ਵਿਖੇ ਸਦਾ ਰਹੁ ਜਿਸ ਤੇ ਤੈਨੂੰ ਕੋਈ ਭੀ ਦੁਖ ਨਹੀਂ ਵਿਆਪੇਗਾ।

ਹੇ ਭੂਲੇ ਹੋਏ ਜੀਵ ਇਹ ਰਤਨ ਪਦਾਰਥ, ਮਾਣਿਕ, ਸੋਇਨਾ ਅਤੇ ਰੁੱਪਾ ਸਭ ਮਿੱਟੀ ਹਨ ਅਰ ਮਾਤਾ ਪਿਤਾ ਪੁੱਤ੍ਰ ਅਤੇ ਸੰਬੰਧੀ ਇਹ ਸਾਰੇ ਸਾਕ ਝੂਠੇ ਹਨ ਜਿਨ੍ਹਾਂ ਦੇ ਨਾਲ ਤੂੰ ਰਚਿਆ ਹੋਇਆ ਹੈ, ਪ੍ਰੰਤੂ ਜਿਸ ਅਕਾਲ ਪੁਰਖ ਨੇ ਤੈਨੂੰ ਪੈਦਾ ਕੀਤਾ ਹੈ ਉਸਨੂੰ ਤਾਂ ਤੂੰ ਜਾਣਦਾ ਨਹੀਂ ਹੈ ਮਨਮੁਖ ਮੂਰਖ ਅਤੇ ਅਸ਼ੁਧ।

ਜੋ ਪ੍ਰਮਾਤਮਾ ਤੇਰੇ ਅੰਦਰ ਅਤੇ ਬਾਹਰ ਵਿਆਪ ਰਿਹਾ ਹੈ ਉਸਨੂੰ ਤਾਂ ਤੂੰ ਦੂਰ ਸਮਝੀ ਬੈਠਾ ਹੈਂ, ਅਰ ਤ੍ਰਿਸ਼ਨਾ ਦੇ ਵਿਚ ਫਸਕੇ ਗਰਕ ਹੋਇਆ ੨ ਹੈ, ਇਸ ਤੇ ਬਿਨਾ ਤੇਰੇ ਅੰਦਰ ਹੰਗਤਾ ਅਤੇ ਝੂਠ ਨੇ ਭੀ ਘਰ ਕੀਤਾ ਹੋਇਆ ਹੈ, ਪ੍ਰੰਤੂ ਯਾਦ ਰੱਖ ਜੋ ਤੂੰ ਭਗਤੀ ਅਤੇ ਨਾਮ ਤੇ ਖਾਲੀ ਹੋਵੇਂਗਾ ਤਾਂ ਸਦ ਜਨਮ ਮਰਨ ਦੇ ਵਿਚ ਹੀ ਖਿੱਚਿਤ ਰਹੇਂਗਾ।

ਹੇ ਪ੍ਰਭੂ ਸਾਰੇ ਸੰਸਾਰ ਦੇ ਬਣਾਉਣ ਵਾਲੇ, ਤੂੰ ਇਨ੍ਹਾਂ ਜੀਵਾਂ ਅਤੇ ਤੁਛ ਜੰਤਾਂ ਦੀ ਕ੍ਰਿਪਾ ਕਰਕੇ ਰੱਖਿਆ ਕਰੋ, ਕਿਉਂਕਿ ਆਪ ਤੇ ਬਿਨਾਂ ਹੋਰ ਕੋਈ ਰੱਖਿਆ ਕਰਨੇ ਵਾਲਾ ਨਹੀਂ ਮਹਾਂ ਪ੍ਰਬਲ ਜਮ ਦੇ ਭੈ ਤੋਂ ਬਚਾਵੇ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਪ੍ਰਭੂ ਤੇਰਾ ਨਾਮ ਨ ਵਿਸਰੇ ਤੂੰ ਆਪਣੀ ਐਸੀ ਕ੍ਰਿਪਾ ਦ੍ਰਿਸ਼ਟੀ ਕਰ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅਕਾਲ ਪੁਰਖ ਦੇ ਅਰਾਧਨ ਤੇ ਬਿਨਾਂ ਹੋਰ ਕੋਈ ਸਾਧਨ ਦੁੱਖਾਂ ਦੀ ਨਵਿਰਤੀ ਦਾ ਕਰਨਗੇ?

## ਗੁਰੂ ਅਰਜਨ ਚਰਿਤ

ਇਸ ਨੂੰ ਸ਼ਮਸ਼ੇਰ ਸਿੰਘ ਅਸ਼ੋਕ ਹੁਰਾਂ ਨੇ *ਗਿਆਨੀ ਦਿਤ ਸਿੰਘ ਰਚਨਾਵਲੀ—ਸ਼ਹੀਦੀਆਂ* ਵਿਚ ਸ਼ਾਮਲ ਕੀਤਾ ਹੈ। ਅਸ਼ੋਕ ਜੀ ਦੁਆਰਾ ਸੰਪਾਦਿਤ ਇਸ ਰਚਨਾਵਲੀ ਨੂੰ 1977 ਵਿਚ ਭਾਸ਼ਾ ਵਿਭਾਗ ਪੰਜਾਬ ਨੇ ਪ੍ਰਕਾਸ਼ਿਤ ਕੀਤਾ। ਸੁਤੰਤਰ ਪੁਸਤਕ ਦੇ ਰੂਪ ਵਿਚ ਛਪੀ ਇਸ ਰਚਨਾ ਦੇ 16 ਪੰਨੇ ਹਨ। ਉਪਰੋਕਤ ਰਚਨਾਵਲੀ ਵਿਚ ਗੁਰੂ ਜੀ ਦੀ ਇਹ ਸ਼ਹੀਦੀ-ਵਾਰਤਾ 13 ਪੰਨਿਆਂ ਵਿਚ ਛਪੀ ਹੈ।

ਸ਼ਮਸ਼ੇਰ ਸਿੰਘ ਅਸ਼ੋਕ ਇਸ ਰਚਨਾ ਬਾਰੇ ਲਿਖਦੇ ਹਨ:

> ਗਿਆਨੀ ਦਿੱਤ ਸਿੰਘ ਜੀ ਨੇ ਇਸ ਸ਼ਹੀਦੀ ਜੀਵਨ ਵਿਚ, ਜਿਸ ਦਾ ਨਾਂ ਗੁਰੂ ਅਰਜਨ ਚਰਿਤ ਹੈ, ਇਹੋ ਸਾਕਾ ਬੜੇ ਓਜ ਭਰੇ ਛੰਦਾਂ, ਦੋਹਰੇ ਤੇ ਚੌਪਈਆਂ ਵਿਚ ਬ੍ਰਿਜ ਭਾਸ਼ਾ ਦੀ ਪੁੱਠ ਦੇ ਕੇ ਤਿਆਰ ਕੀਤਾ ਹੈ। ਕਵਿਤਾ ਦੀ ਜ਼ਬਾਨ ਭਾਵੇਂ ਬ੍ਰਿਜ ਭਾਸ਼ਾ ਹੈ, ਪਰ ਗਿਆਨੀ ਦਿੱਤ ਸਿੰਘ ਚੂੰਕਿ ਪੰਜਾਬ ਦੇ ਜੰਮਪਲ ਸਨ, ਇਸ ਲਈ ਨਾਲੋ ਨਾਲ ਹਰ ਥਾਵੇਂ ਪੰਜਾਬੀ ਬੋਲੀ ਦੀ ਪੁੱਠ ਵੀ ਚੜ੍ਹੀ ਹੋਈ ਹੈ, ਜੋ ਸਾਫ ਪਈ ਦਿਸਦੀ ਹੈ। *(ਗਿਆਨੀ ਦਿੱਤ ਸਿੰਘ ਰਚਨਾਵਲੀ, ਪੰਨਾ 294)*

**ਵੰਨਗੀ**

ਚੰਦੂ ਸ਼ਾਹ ਨਾਮ ਇਕ ਆਹਾ। ਜ਼ਾਤ ਖੱਤ੍ਰੀ ਢਿਗ ਪਾਤਸ਼ਾਹਾ।
ਹੁਤੋ ਦੀਵਾਨ ਵਡੋ ਅਭਮਾਨੀ। ਤਿਸ ਘਰ ਬੇਟੀ ਹੁਤੀ ਮਹਾਨੀ।
ਰਹਤ ਤਾਹਿੰ ਕੀ ਸੋ ਕੁਰਮਾਈ। ਵਰ ਘਰ ਜੋਗ ਨ ਪਾਵਤ ਕਾਈ।
ਜਿਸ ਪਰ ਤਿਨ ਲਾਗੀ ਇਕ ਤੋਰਾ। ਕਰੋ ਕਾਮ ਜਾਕਰ ਯਹਿ ਮੋਰਾ।
ਲੈ ਆਗਿਆ ਲਾਗੀ ਤਬ ਆਯਾ। ਗੁਰ ਅਰਜਨ ਕਾ ਦਰਸ਼ਨ ਪਾਯਾ।
ਦੇਖ ਪ੍ਰਤਾਪ ਗੁਰੂ ਕਾ ਭਾਰੀ। ਲਾਗੀ ਮਨ ਮਹਿੰ ਐਸ ਵਿਚਾਰੀ।
ਇਸ ਸਮ ਘਰ ਵਰ ਅਵਰ ਨ ਕੋਊ। ਢੂੰਡੋ ਦੂਸਰ ਹੋਵਹਿ ਜੋਊ।
ਤਾਂਤੇ ਇਨ ਕੇ ਸੁਤ ਕੋ ਸੋਈ। ਕੁਰਮਾਈ ਕਹੀਯਤ ਹੈ ਹੋਈ।
ਤਬ ਤਿਨ ਅਰਜ਼ ਗੁਰੂ ਢਿਗ ਕੀਨੀ। ਮੈਂ ਕੁਰਮਾਈ ਪ੍ਰਭ ਕੋ ਦੀਨੀ।
ਹਰਿ ਗੋਬਿੰਦ ਤੋਹਿ ਸੁਤ ਪਿਆਰਾ। ਕੁਰਮਾਈ ਹਿਤੁ ਭਇਓ ਹਮਾਰਾ।
ਕਹੀ ਗੁਰੂ ਤੁਮਕੋ ਜਿਵ ਭਾਵੇ। ਕਰੋ ਮੀਤ ਕੋ ਤੁਮਹਿ ਹਟਾਵੇ।
ਜਿਸ ਪਰ ਤਿਲਕ ਕਰਾ ਨਿਜ ਹਾਥਾ। ਹਰਿ ਗੋਬਿੰਦ ਭਾਲ ਹਿਤ ਸਾਥਾ।
ਦੇਕਰ ਸ਼ਗਨ ਮਗਨ ਮਨ ਮਾਹੀਂ। ਚਲਯੋ ਤਹਾਂ ਚੰਦੂ ਥੋ ਜਾਹੀਂ।

ਦੋਹਿਰਾ

ਜਾਕਰ ਚੰਦੂ ਸ਼ਾਹ ਕੋ ਭਾਖੀ ਸਗਲ ਬਨਾਇ।
ਤੇਰੀ ਕੰਨਯਾ ਜੋਗ ਵਰ ਢੂੰਡ ਲਯੋ ਹੈ ਜਾਇ।

ਚੌਪਈ

ਜਦ ਚੰਦੂ ਸਗਰੀ ਸੁਨ ਪਾਈ। ਉਠੀ ਆਗ ਮਨ ਮਹਿੰ ਅਧਕਾਈ।
ਕਹੀ ਅਹੋ ਪਾਪੀ ਮਤ ਹੀ ਨੇ। ਕਰਾ ਕਾਮ ਕਿਸ ਹੇਤ ਕਮੀਨੇ।
ਜੋ ਅਰਜਨ ਇਕ ਸਾਧ ਸਰੂਪਾ। ਦੀਨ ਮਜ਼ਹਬ ਸਭ ਡਾਰੇ ਕੂਪਾ।
ਨਵਾਂ ਪੰਥ ਜਿਨ ਚਾਇ ਚਲਾਯੋ। ਅਰ ਤਿਸ ਹੀ ਕਾ ਗ੍ਰੰਥ ਬਨਾਇਯੋ।
ਤਿਸ ਕੋ ਮੁਹਿ ਬੇਟੀ ਕੁਰਮਾਈ। ਈਟ ਚੁਬਾਰੇ ਮੋਰੀ ਲਾਈ।
ਜਬ ਚੰਦੂ ਇਸ ਬਿਧ ਗਰਬਾਇਯੋਂ। ਅਰਜਨ ਦੇਵ ਤਬੀ ਸੁਨ ਪਾਇਯੋ।
ਜਿਸ ਪਰ ਪੱਤਰ ਲਿਖਯੋ ਦਿਆਲਾ। ਹੇ ਚੰਦੂ ਮਤ ਹੋਹੁ ਬਿਹਾਲਾ।
ਹਮ ਮੋਰੀ ਹੈਂ ਨੀਵੀਂ ਜਾਗਾ। ਤੁਮਹੁ ਮਨੇਰੇ ਸਭ ਸਿਰਤਾਜਾ।
ਤਾਂਤੇ ਅਪਨੀ ਬੇਟੀ ਪਯਾਰੇ। ਰਾਖੋ ਜੋਗ ਨ ਅਰੇ ਹਮਾਰੇ।

ਪੜ੍ਹ ਚੰਦੂ ਮਨ ਮਹਿੰ ਦੁਖ ਪਾਇਯੋ। ਕ੍ਰੋਧ ਅਗਨ ਲੋਹੇ ਸਮ ਤਾਇਯੋ।
ਚਹਤ ਗੁਰੂ ਕੋ ਸੋ ਦੁਖ ਦੈਨਾ। ਬਦਲਾ ਇਸੀ ਬਾਤ ਕਾ ਲੈਨਾ।

ਦੋਹਿਰਾ

ਤਬ ਤਿਨ ਮਨ ਦੇ ਵਿਚ ਚਾ ਐਸੀ ਕਰੀ ਵਿਚਾਰ।
ਮਜ਼ਹਬੀ ਝਗੜਾ ਪਾਇਕੇ ਇਸਨੂੰ ਕਰਾਂ ਖੁਆਰ। *(ਪੰਨੇ 5-6)*

## ਜੀਵਨ ਕਥਾ ਗੁਰੂ ਹਰਿ ਰਾਏ ਸਾਹਿਬ ਜੀ

ਭਾਈ ਦਿੱਤ ਸਿੰਘ ਰਚਿਤ ਇਸ ਜੀਵਨ-ਕਥਾ ਦੀ ਜਿਹੜੀ ਕਾਪੀ ਸਾਨੂੰ ਪ੍ਰਾਪਤ ਹੋਈ ਹੈ, ਉਹ ਲਾਹੌਰ ਬੁਕ ਸ਼ਾਪ ਲਾਹੌਰ ਵੱਲੋਂ ਪ੍ਰਕਾਸ਼ਿਤ ਹੈ। ਇਸ ਦੇ 128 ਪੰਨੇ ਹਨ। ਇਹ ਪੰਜਾਬੀ ਵਿਚ ਲਿਖੀ ਵਾਰਤਕ ਦਾ ਚੰਗਾ ਨਮੂਨਾ ਹੈ। ਭਾਈ ਸਾਹਿਬ ਦੀਆਂ ਰਚਿਤ ਹੋਰ ਗੁਰੂ ਜਨਮਸਾਖੀਆਂ ਵਾਂਗ ਇਸ ਵਿਚ ਵੀ ਗੁਰਬਾਣੀ ਵਿੱਚੋਂ ਟੂਕਾਂ ਢੁਕਵੇਂ ਥਾਈਂ ਵਰਤੀਆਂ ਗਈਆਂ ਹਨ। ਇਸ ਪੁਸਤਕ ਵਿਚ ਭਾਈ ਸੰਤੋਖ ਸਿੰਘ (ਕਰਤਾ *ਸੂਰਜ ਪ੍ਰਕਾਸ਼*) ਅਤੇ ਗਿਆਨੀ ਗਿਆਨ ਸਿੰਘ ਦੇ ਹਵਾਲੇ ਨਾਲ ਵੀ ਜੀਵਨ-ਕਥਾ ਵਿਚਲੀਆਂ ਕੁਝ ਇਕ ਘਟਨਾਵਾਂ ਬਿਆਨ ਕੀਤੀਆਂ ਗਈਆਂ ਹਨ।

ਇਸ ਜੀਵਨ-ਕਥਾ ਦੇ ਅਰੰਭ ਵਿਚ ਭਾਈ ਦਿੱਤ ਸਿੰਘ ਲਿਖਦੇ ਹਨ:

> ਇਸ ਛੋਟੀ ਪੋਥੀ ਵਿਖੇ ਸ੍ਰੀ ਗੁਰੂ ਹਰਿ ਰਾਇ ਸਤਵੇਂ ਗੁਰੂ ਦੀ ਕਥਾ ਲਿਖਦੇ ਹਾਂ। ਇਹ ਗੁਰੂ ਜੀ ਵੱਡੇ ਸ਼ਾਂਤਾਤਮਾ ਯੋਗੀਸ਼੍ਵਰ ਅਰ ਸੰਯਮੀ ਸਨ। ਉਦਾਰ ਭੀ ਐਸੇ ਕਿ ਥੋੜੀ ਜੇਹੀ ਸੇਵਾ ਪੁਰ ਰੀਝ ਕੇ ਨੌਂ ਨਿਧਾ ਅਟਲ ਦੇ ਦਿੰਦੇ ਸਨ ਜਿਹਾ ਕੁ ਫੂਲ ਘਰਾਣੇ ਦੇ ਪਟਿਆਲਾ, ਨਾਭਾ ਆਦਿ ਰਾਜ ਹੁਣ ਤੀਕ ਆਪਦੀਆਂ ਉਦਾਰ-ਤਾਈਆਂ ਦੇ ਫਲ ਖਰਵਾਰ ਦੇ ਨਮੂਨੇ ਵਾਂਙ ਪ੍ਰਸਿੱਧ ਪਏ ਦਿਸਦੇ ਹਨ। ਜੇਕਰ ਸਾਰੇ ਚਰਿੱਤ੍ਰ ਲਿਖੀਏ ਤਦ ਵੱਡਾ ਗ੍ਰੰਥ ਬਣ ਜਾਂਦਾ ਹੈ, ਇਸ ਲਈ ਸੰਖਿਪਤ ਰੀਤੀ ਅਨੁਸਾਰ ਵਰਣਨ ਕੀਤਾ ਗਿਆ ਹੈ।

ਪੁਸਤਕ ਦਾ ਹਰ ਕਾਂਡ ਉਸ ਦੇ ਅੰਕ ਦੇ ਨਾਲ 'ਧਿਆਉ' ਸ਼ਬਦ ਨਾਲ ਸ਼ੁਰੂ ਹੁੰਦਾ ਹੈ ਜਿਵੇਂ '੩ ਧਿਆਉ'। ਇਸ ਉਪਰੰਤ ਹਰ ਸਾਖੀ ਦਾ ਸਿਰਲੇਖ ਦਿੱਤਾ ਹੈ, ਜਿਵੇਂ 'ਬੇਰੜੇ ਦੀ ਰੋਟੀ ਖਾਣੀ', 'ਮੱਲਾਂ ਦਾ ਘੋਲ', 'ਦਾਰਾ ਸ਼ਕੋਹ ਨੂੰ ਗਯਾਨੋਪਦੇਸ਼'।

**ਵੰਨਗੀ**

1. ਜਨਮ ਅਤੇ ਨਿਤ ਕ੍ਰਿਆ: ਸ੍ਰੀ ਗੁਰੂ ਹਰਿ ਗੋਬਿੰਦ ਛੀਵੇਂ ਗੁਰੂ ਜੀ ਦੇ ਘਰ ਪੰਜ ਪੁੱਤ੍ਰ ਜਨਮੇਂ, ਜਿਨ੍ਹਾਂ ਦੇ ਨਾਮ ਏਹ ਹਨ (੧) ਬਾਬਾ ਗੁਰਦਿੱਤਾ, (੨) ਸੂਰਜ ਮੱਲ, (੩) ਅਣੀਰਾਇ, (੪) ਬਾਬਾ ਅਟੱਲ, (੫) ਤੇਗ ਬਹਾਦਰ। ਬਾਬਾ ਗੁਰਦਿੱਤਾ ਜੀ ਪਿਤਾ ਦੇ ਹੁੰਦੇ ਹੀ ਦੈਵਨੇਤ ਨਾਲ ਸੁਰਗਵਾਸ ਹੋ ਗਏ। ਇਨ੍ਹਾਂ ਦੇ ਘਰ ਦੋ ਪੁੱਤ੍ਰ ਸਨ, ਵੱਡਾ ਧੀਰ ਮੱਲ, ਛੋਟੇ ਹਰਿਰਾਇ ਜੀ। ਧੀਰ ਮਲ ਦਾ ਮੇਲਗੇਲ ਤੁਰਕਾਂ ਨਾਲ ਬਾਹਲਾ ਰਹਿੰਦਾ ਸੀ ਅਰ ਸੁਭਾਉ ਵਿਚ ਭੀ ਅਨਮੋੜ ਸੀ, ਇਸ ਗੱਲ ਪਰ ਦਾਦਾ ਜੀ ਰਾਜ਼ੀ ਨਹੀਂ ਸਨ, ਇਸ ਲਈ ਕਦੀ ੨ ਬਚਨ ਕਰਦੇ ਸਨ ਕਿ ਇਹ ਪ੍ਰਿਥੀਏ ਦਾ ਦੂਜਾ ਅਵਤਾਰ ਹੋਇਆ ਹੈ, ਹਰਿਰਾਇ ਜੀ ਨੂੰ ਸਭ ਪ੍ਰਕਾਰ ਲਾਇਕ ਅਤੇ ਸ਼ਾਂਤਾਤਮਾ ਦੇਖ ਗੱਦੀ ਪੁਰ ਸਥਾਪਨ ਕਰ ਦਿੱਤਾ ਅਤੇ ਆਪ ਜੋਤੀ ਜੋਤ ਸਮਾ ਗਏ।

   ਗੁਰੂ ਹਰਿਰਾਇ ਦਾ ਅਵਤਾਰ ਮਾਘ ਸੁਦੀ ਤ੍ਰਯੋਦਸ਼ੀ ਸੰ: 1687 ਐਤਵਾਰ ਕੀਰਤਪੁਰ ਨਾਮੇ ਨੱਗਰ ਵਿਖੇ ਮਾਤਾ ਨਿਹਾਲ ਕੌਰ ਦੇ ਕੁੱਖੋਂ ਹੋਇਆ, ਬੇਸ਼ੁਮਾਰ ਮੰਗਲਾਚਾਰ ਅਰ ਜੈ ਜੈ ਕਾਰ ਦਾ ਸ਼ਬਦ ਹੋਣ ਲੱਗਾ, ਲੋਕ ਇੱਨੇ ਪ੍ਰਸੰਨ ਹੋਏ ਕਿ

ਫੂਲੇ ਹੋਏ ਆਪਣੇ ਕੱਪੜਿਆਂ ਵਿਚ ਨਾ ਮੇਉਂ ਸਕੇ। ਗੁਰੂ ਹਰਿਗੋਬਿੰਦ ਜੀ ਪੋਤ੍ਰੇ ਦਾ ਜਨਮ ਸੁਣਕੇ ਵੱਡੇ ਅਨੰਦਿਤ ਹੋ ਕੇ ਕਹਣ ਲੱਗੇ ਕਿ "ਇਹ ਵੱਡਾ ਜਪੀ ਤਪੀ ਸ਼ਾਂਤਾਤਮਾ ਯੋਗੀਸ਼੍ਵਰ ਹੋਊ, ਇਸ ਥੋਂ ਬਾਹਲੇ ਲੋਕ ਵਰਸਾਉਣਗੇ।" ਜਦੋਂ ਹਰਿਰਾਇ ਜੀ ਪੰਦ੍ਰਾਂ ਵਰ੍ਹੇ ਦੇ ਹੋਏ ਦਾਦਾ ਜੀ ਨੇ ਗੁਰਿਆਈ ਦੀ ਗੱਦੀ ਪੁਰ ਬੈਠਾਇਆ।

ਗੁਰੂ ਹਰਿਰਾਇ ਜੀ ਵੱਡੇ ਵਿੱਦ੍ਵਾਨ, ਗੁਣਾਂ ਦੀ ਖਾਨ, ਅਕਾਲ ਪੁਰਖ ਦੇ ਪਰਮ ਪਿਆਰੇ ਹੋਏ। ਲਿਖਿਆ ਹੈ ਕਿ ਪਿਛਲੀ ਰਾਤ ਉਠ ਕੇ ਆਪਣੀ ਨਿੱਤ ਸ਼੍ਨਾਨ ਆਦਿ ਕਿਰਿਆ ਕਰਦੇ ਸਨ। ਸਰਦੀ ਭਾਵੇਂ ਗਰਮੀ ਹੋਵੇ ਰੁੱਤ ਦੀ ਕੁਝ ਪਰਵਾਹ ਨਹੀਂ ਸੀ। ਸਿੱਖਾਂ ਨੂੰ ਭੀ ਭਾਈ ਗੁਰਦਾਸ ਦੀ ਪੌੜੀ ਦਾ ਉਪਦੇਸ਼ ਕਰਨ:

ਪਿਛਲੀ ਰਾਤੀ ਜਾਗਣਾ ਨਾਮ ਦਾਨ ਉਪਦੇਸ਼ ਦ੍ਰਿੜਾਵੇ।
ਮਿੱਠਾ ਬੋਲਣ ਨਿਵ ਚਲਣ ਹੱਥੋਂ ਦੇ ਕੇ ਭਲਾ ਮਨਾਵੇ।
ਥੋੜਾ ਸਵਣਾ ਚਾਵਣਾ ਥੋੜਾ ਬੋਲਣ ਗੁਰਮਤ ਪਾਏ।
ਘਾਲ ਖਾਇ ਸੁਕ੍ਰਤ ਕਰੇ ਵਡਾ ਹੋਇ ਨ ਆਪ ਗਣਾਏ।
ਸਾਧ ਸੰਗਤ ਮਿਲ ਗਾਵੰਦੇ ਰਾਤ ਦਿਨੇ ਨਿਤ ਚਲ ਚਲ ਜਾਏ।
ਸਬਦ ਸੁਰਤ ਪਰਚਾ ਕਰੇ ਸਤਿਗੁਰ ਪਰਚੇ ਮਨ ਪਰਚਾਏ।
ਆਸਾ ਵਿਚ ਨਰਾਸ ਵਲਾਏ।

ਗੁਰੂ ਗ੍ਰੰਥ ਜੀ ਦਾ ਭੀ ਵਾਕ ਹੈ:

ਪਹਲੀ ਰਾਤੀ ਫੁਲੜਾ ਫਲ ਬੀ ਪਿਛਲੀ ਰਾਤ।
ਜੋ ਜਾਗੀਨ ਲਹੰਨ ਸੇ ਸਾਈਂ ਕੰਨੋ ਦਾਤ।

[ਜਾਪਦਾ ਹੈ ਉਪਰੋਕਤ ਤੁਕ ਦੇ ਸ਼ਬਦ-ਜੋੜ ਠੀਕ ਨਹੀਂ ਛਪੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੮੪ ਉੱਤੇ ਇਹ ਤੁਕ ਇਸ ਪ੍ਰਕਾਰ ਹੈ: "ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ॥ ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥"]

ਇਸ ਲਈ ਪਿਛਲੀ ਰਾਤ ਸ਼ਨਾਨ ਕ੍ਰਿਯਾ ਥੋਂ ਪਿੱਛੋਂ ਨਾ ਬਹੁਤ ਨੀਵਾਂ ਨਾ ਉੱਚਾ ਇਕੋ ਜਿਹਾ ਬਿਸਤਰਾ ਲਗਵਾ ਪਦਮਾਸਨ ਮਾਰ ਕਰਤਾਰ ਦੀ ਉਪਾਸਨਾ ਕਰਦੇ ਸਨ। "ਅੰਤਰ ਨਾਵਣ ਸਚ ਪਛਾਣੈ" ਅਰਥਾਤ ਅੰਦਰ ਦਾ ਸ਼ਨਾਨ ਈਸ਼ਰ ਦੀ ਉਪਾਸਨਾ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੧੪ ਉੱਤੇ "ਅੰਤਰਿ ਨਾਵਣੁ ਸਾਚੁ ਪਛਾਣੈ" ਹੈ।) ਭਾਵੇਂ ਕੋਈ ਕਿਡਾ ਹੀ ਲਾਖਾਂਪਤੀ ਪਾਸ ਆ ਬੈਠੇ ਆਪ ਕਿਸੇ ਵੱਲ ਨਹੀਂ ਤੱਕਦੇ ਸਨ ਅਤੇ ਇਕ ਅਕਾਲ ਪੁਰਖ ਬਿਨਾਂ ਹੋਰ ਕਿਸੇ ਦੀ ਆਸ ਨਹੀਂ ਰੱਖਦੇ ਸਨ। ਪ੍ਰਾਤ ਕਾਲ ਨੇਤ੍ਰ ਖੋਲ ਕੇ ਜਪੁਜੀ ਦਾ ਪਾਠ ਅਡੋਲ ਹੋ ਕੇ ਕਰਦੇ ਸਨ। ਪਿੱਛੋਂ ਬਸਤ੍ਰ ਸ਼ਰੀਰ ਪੁਰ ਧਾਰਣ ਕਰਕੇ ਪਗ ਵਿਖੇ ਕਲਗੀ ਜਿਗਾ ਟਿਕਾਉਂਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ, ਰਾਗੀ ਲੋਕ ਆਸਾ ਦੀ ਵਾਰ ਦਾ ਭੋਗ ਪਾ ਕੇ ਫੇਰ ਕੁਝ ਦਿਨ ਚੜ੍ਹੇ ਬਿਲਾਉਲ ਆਦਿ ਰਾਗਾਂ ਦਾ ਉਚਾਰ ਕਰਦੇ ਸਨ। ਆਪ ੧੦੧ ਕਲੀਆਂ ਦਾਰ ਵੱਡਾ ਲੰਮਾ ਅੰਗਰੱਖਾ ਪਹਿਰਦੇ ਅਰ ਜਦ ਤੁਰਦੇ ਯਾ ਜਾਤ੍ਰਾ ਕਰਦੇ ਤਦ ਉਸ ਨੂੰ ਕੱਠਾ ਕਰਕੇ ਪਕੜ ਛਡਦੇ ਸਨ। ਕਾਰਨ ਇਹ ਜੋ ਇਕ ਦਿਨ ਬਾਗ ਵਿਖੇ ਟਹਲਦੇ ਹੋਏ ਆਪ ਦੇ ਜਾਮੇਂ ਨਾਲ ਖਹਿ ਕੇ ਇਕ ਫੁੱਲ ਟੁੱਟ ਪਿਆ ਸੀ ਅਰ ਪਿਤਾਮਹ ਜੀ ਬੀ ਨਾਲ ਹੀ ਸਨ। ਦੇਖ ਕੇ ਆਗਯਾ ਦਿੱਤੀ "ਕਿ ਜਦ ਚਲਿਆ ਕਰੋ ਤਦ ਜਾਮੇਂ ਨੂੰ ਸੰਕੋਚ ਕੇ ਪਕੜ ਲੀਤਾ ਕਰੋ।" ਤਦ ਥੋਂ ਇਸ ਬਚਨ ਦੀ ਅਜਿਹੀ ਗੰਢ ਪਾ ਛੱਡੀ ਕਿ ਭਾਵੇਂ ਕਿਧਰੇ ਤੁਰਣ ਫਿਰਨ ਬਸਤ੍ਰ ਨਾ ਲਮਕਦਾ ਰਹੇ।

ਜਦ ਲਾਂਗਰੀ ਲੰਗਰ ਦੀ ਅਰਦਾਸ ਕਰਦਾ ਸੀ ਕਿ ਗਰੀਬ ਨਿਵਾਜ਼ ਲੰਗਰ ਤਿਯਾਰ ਹੈ ਤਦ ਆਪ ਸਿੱਖ ਸੇਵਕਾਂ ਦੇ ਸਮਦਾਇ ਸਮੇਤ ਲੰਗਰ ਵਿਖੇ ਬੈਠ ਕੇ ਪ੍ਰਸ਼ਾਦਿ ਛਕਦੇ ਸਨ। ਪਹਿਲੇ ਅਰਦਾਸ ਤੇ ਪਿੱਛੋਂ ਸੁਖਮਨੀ ਦੀ ਪੌੜੀ ਜ਼ਰੂਰ ਪੜ੍ਹੀ ਜਾਂਦੀ ਸੀ।

ਜਿਹ ਪ੍ਰਸਾਦਿ ਛਤੀ ਅੰਮ੍ਰਿਤ ਖਾਹਿ॥
ਤਿਸ ਠਾਕੁਰ ਕਉ ਰਖੁ ਮਨ ਮਾਹਿ॥ਇਤਯਾਦਿ॥

ਆਪ ਸੰਗਤਾਂ ਨੂੰ ਲੰਗਰ ਛਕਾ ਕੇ ਵੱਡੇ ਪ੍ਰਸੰਨ ਹੁੰਦੇ ਸਨ। ਗਹਰੇ ਗੱਫਿਆਂ ਦੀ ਕੁਝ ਵਾਸ਼ਨਾ ਨਹੀਂ ਸੀ, ਜਿਹਾ ਰੁੱਖਾ ਮਿੱਸਾ ਲੰਗਰ ਵਿਖੇ ਭੋਜਨ ਹੋਵੇ ਕਰਤਾਰ ਦਾ ਧੰਨਵਾਦ ਕਰਕੇ ਸਰੀਰ ਦਾ ਨਿਰਬਾਹ ਕਰਦੇ ਸਨ। ਜੋ ਕੋਈ ਸਿੱਖ ਸੇਵਕ ਕਾਬਲ, ਕੰਧਾਰੋਂ ਅਮੋਲਕ ਚੜ੍ਹਾਵਾ ਚੜ੍ਹਾਉਂਦੇ ਸਨ ਆਪ ਉਸ ਨੂੰ ਲੰਗਰ ਦੇ ਮੂੰਹ ਉਡਾ ਦੇਂਦੇ ਸਨ। ਜਿਸ ਪ੍ਰਕਾਰ ਤਾਰਿਆਂ ਵਿਖੇ ਚੰਦ੍ਰਮਾ ਸੋਭਾਯਮਾਨ ਹੁੰਦਾ ਹੈ ਇੱਕਰ ਹੀ ਆਪ ਲੰਗਰ ਵਿਖੇ ਸੰਗਤਾਂ ਨਾਲ ਪਰਵਾਰੇ ਬਿਰਾਜਮਾਨ ਹੋ ਕੇ ਸਭ ਨੂੰ ਉਮੰਗ ਦੇਂਦੇ ਸਨ।... *(ਪੰਨੇ 2-7)*

2. ਗੁਰ ਅੰਤਰ ਧਿਆਨ : ਇਕ ਦਿਨ ਗੁਰੂ ਜੀ ਦੇ ਮਨ ਵਿਚ ਆਈ ਕਿ ਗੱਦੀ ਲਈ ਰਾਮਰਾਇ ਤੱਦੀ ਕਰ ਰਿਹਾ ਹੈ। ਇਹ ਜਿਸ ਦੀ ਚੀਜ਼ ਹੈ ਉਸ ਨੂੰ ਦੇ ਦੇਣੀ ਉੱਚਤ ਹੈ, ਨਾਲੇ ਅੰਤ ਕਾਲ ਬੀ ਨੇੜੇ ਆ ਗਿਆ ਹੈ, ਪਿੱਛੋਂ ਕਈ ਪ੍ਰਕਾਰ ਦੇ ਝਗੜੇ ਅਤੇ ਟੰਟੇ ਹੁੰਦੇ ਹਨ ਜੋ ਕੰਮ ਹੋ ਜਾਵੇ ਚੰਗਾ ਹੈ।

ਕਾਲ ਕਰੰਤਾ ਅਬਹ ਕਰ ਅਬ ਕਰਤਾ ਸੁਇ ਤਾਲ।
ਪਾਛੇ ਕਛੂ ਨ ਸੁਝਈ ਜਬ ਆਇ ਪਰੈ ਗੋ ਕਾਲ।

[ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1371 ਅਨੁਸਾਰ ਇਹ ਤੁਕ ਇਸ ਪ੍ਰਕਾਰ ਹੈ : "ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥ ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥"]

ਇਤਯਾਦਿ ਗੱਲਾਂ ਚਿਤਵ ਕੇ ਮਹਾਰਾਜ ਨੇ ਸੰਗਤਾਂ ਨੂੰ ਬੁਲਾਵਾ ਭੇਜਿਆ। ਬੇਦੀ, ਤੇਹਣ, ਭੱਲੇ ਆਦਿ ਵੱਡੇ ੨ ਪ੍ਰਧਾਨ ਲੋਕ ਇਕੱਠੇ ਹੋਏ। ਭਾਈ ਬੁੱਢੇ ਦੀ ਕੁਲ ਬੀ ਸਾਰੀ ਆਈ। ਹੋਰ ਕਈ ਸਿੱਖ, ਸੰਤ, ਮਹੰਤ ਨਰਸਿੰਗੇ ਵਜਾਉਂਦੇ ਆਨ ਪਹੁੰਚੇ। ਵੱਡੇ ਸ਼ਾਦਆਨੇ ਵੱਜਣ ਲੱਗੇ, ਤਿਹਾਵਲੀ ਦੇ ਕੜਾਹ ਪ੍ਰਸ਼ਾਦ ਥਾਲਾਂ ਦੇ ਥਾਲ ਵਰਤਣ ਲੱਗ ਪਏ, ਕਿਧਰੇ ਰਬਾਬੀ ਸ਼ਬਦਾਂ ਦੀ ਧੁਨ ਲਾ ਰਹੇ ਹਨ, ਕਿਧਰੇ ਰਾਗੀ ਸਿੱਖ ਜੋਟੀਆਂ ਦੇ ਸ਼ਬਦ ਪੜ੍ਹ ਰਹੇ ਹਨ "ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ" ਇਤਯਾਦ ਸ਼ਬਦਾਂ ਦੀ ਅੰਮ੍ਰਿਤ ਧੁਨੀ ਦੇ ਰਹੀ ਸੀ। ਸ੍ਰੀ ਹਰਿ ਕ੍ਰਿਸ਼ਨ ਜੀ ਨੂੰ, ਜੋ ਉਸ ਵੇਲੇ ਪੰਜ ਵਰ੍ਹੇ ਦੀ ਉਮਰ ਵਾਲੇ ਸਨ, ਵਿਚਕਾਰ ਗੱਦੀ ਪੁਰ ਬਿਠਾ ਦਿੱਤਾ। ਤਦੋਂ ਗੁਰੂ ਹਰਿਰਾਇ ਜੀ ਨੇ ਇਕ ਨਲੀਏਰ ਉਨ੍ਹਾਂ ਦੇ ਅੱਗੇ ਰੱਖ ਕੇ ਤਿੰਨ ਪ੍ਰਕਰਮਾ ਕੀਤੀਆਂ ਅਤੇ ਗੁਰਆਈ ਦਾ ਤਿਲਕ ਆਪਣੇ ਹਸਤ ਕਮਲਾਂ ਨਾਲ ਦੇ ਕੇ ਮੱਥਾ ਟੇਕਿਆ ਅਤੇ ਚੌਰ ਭਲੀ ਤੌਰ ਕੀਤਾ, ਇਹ ਦੇਖਦੇ ਹੀ ਸਾਰੇ ਭੇਟਾ ਦੇ ਦੇ ਨਮਸਕਾਰਾਂ ਕਰਨ ਲੱਗੇ। ਪਿੱਛੋਂ ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਸਿੱਖੋ ਜੋ ਕੋਈ ਗੁਰੂ ਨਾਨਕ ਦੇਵ ਦੇ ਘਰ ਦਾ ਸਿੱਖ ਹੈ ਜੋ ਸਾਡਾ ਰੂਪ ਹੀ ਇਨ੍ਹਾਂ ਨੂੰ ਸਮਝੇ ਅਤੇ ਜੋ ਇਨ੍ਹਾਂ ਪੁਰ ਗੁਰੂ ਭਾਉਣੀ ਰੱਖੇਗਾ ਸੋ ਨਿਹਾਲ ਹੋਵੇਗਾ। ਇਹ ਸੁਣਦੇ ਹੀ ਸੰਗਤ ਨੇ ਸਤਿ ਬਚ੍ਨ ਕਰਕੇ ਗੁਰੂ ਹਰਿਰਾਇ ਦਾ ਧੰਨਯਬਾਦ ਕੀਤਾ। ਫਿਰ ਰਾਗੀਆਂ ਸਿੱਖਾਂ ਨੇ ਅਨੰਦ ਜੀ ਦਾ ਪਾਠ ਕਰਕੇ ਪੌੜੀ ਲਾਈ ਅਤੇ ਰਬਾਬੀਆਂ ਨੇ ਬੀ।

ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਕੋਟਿ ਜਨਮ ਕੇ ਦੂਖ ਗਵਾਇਓ॥

ਪੜ੍ਹ ਕੇ ਪੌੜੀ ਲਾਈ, ਪਰ ਜ਼ੋਰ ਲਾਉਣ ਵਿਚ ਪਿੱਛੇ ਕੋਈ ਬਾਕੀ ਨਾ ਛੱਡੀ। ਸੈਨਾ ਵਿਖੇ ਤੋਪਾਂ ਦੀ ਛਲਕ ਅਤੇ ਜੈ ਜੈ ਕਾਰ ਦੀ ਇਨੀ ਧੁਨੀ ਹੋਈ ਕਿ ਸਾਰਾ ਅਕਾਸ਼ ਹੀ ਗੂੰਜ ਉਠਿਆ।

ਗੱਲ ਕੀ ਗੱਦੀ ਦੇਣ ਥੋ ਥੋੜਾ ਚਿਰ ਪਿੱਛੇ ਸ੍ਰੀ ਗੁਰੂ ਹਰਿ ਰਾਇ ਜੀ ਨੇ ਅਪਣੀ ਦੇਹ ਤਯਾਗਨ ਦੀ ਮਨਸਾ ਕਰਕੇ ਇਕ ਆਸਣ ਵਿਛਾਯਾ, ਅਰ ਉਸ ਪਰ ਆਪ ਪੌਢ ਗਏ। ਉਸ ਵੇਲੇ ਮਹਾਰਾਜ ਦੇ ਮੁਖ ਦੀ ਜੋਤ ਦੂਣੀ ਜਗਮਗ ਕਰਨ ਲੱਗ ਪਈ। ਬ੍ਰਿਤੀ ਨੂੰ ਸੰਕੋਚ ਕੇ ਸਭ ਨੂੰ ਦਰਸ਼ ਦਿੰਦੇ ਆਪਣੇ ਆਤਮਾਨੰਦ ਵਿਖੇ ਆਪ ਨੇਤ੍ਰ ਮੀਚ ਕੇ ੧੭੧੮ ਸੰ: ਬਿਕ੍ਰਮੀ, ਕੱਤਕ ਦੇ ਮਹੀਨੇ, ਨੌਮੀ ਐਤਵਾਰ ਛੀ ਘੜੀ ਦਿਨ ਰਹੇ ਜੋਤੀ ਜੋਤ ਸਮਾ ਗਏ। *(ਪੰਨੇ 124-126)*

[*ਨੋਟ : ਜਨਮਸਾਖੀ ਗੁਰੂ ਹਰਿ ਕਿਸ਼ਨ ਜੀ* ਦੀ ਕੋਈ ਕਾਪੀ ਸਾਨੂੰ ਪ੍ਰਾਪਤ ਨਹੀਂ ਹੋ ਸਕੀ।]

## ਜੀਵਨ ਕਥਾ ਗੁਰੂ ਤੇਗ਼ ਬਹਾਦਰ ਜੀ

ਭਾਈ ਦਿੱਤ ਸਿੰਘ ਰਚਿਤ ਇਸ ਪੁਸਤਕ ਦੀ ਜਿਸ ਛਾਪ ਦੀ ਕਾਪੀ ਸਾਨੂੰ ਵੇਖਣ ਨੂੰ ਮਿਲੀ ਹੈ ਉਹ ਲਾਹੌਰ ਬੁੱਕ ਸ਼ਾਪ ਲਾਹੌਰ ਦੀ ਪ੍ਰਕਾਸ਼ਨਾ ਹੈ। ਇਸ ਦੇ 136 ਪੰਨੇ ਹਨ। ਅਰੰਭ ਵਿਚ ਭਾਈ ਦਿੱਤ ਸਿੰਘ ਨੇ ਇਕ ਚੌਪਈ ਦਿੱਤੀ ਹੈ, ਜਿਸ ਦੀ ਭਾਸ਼ਾ ਹਿੰਦੀ ਰੰਗ ਦੀ ਹੈ। ਇਸ ਤੋਂ ਅੱਗੇ ਰਚਨਾ ਮੁਖ ਤੌਰ 'ਤੇ ਵਾਰਤਕ ਵਿਚ ਹੈ, ਭਾਸ਼ਾ ਪੰਜਾਬੀ ਹੈ। ਵਿਚ-ਵਿਚਾਲੇ ਕਈ ਥਾਈਂ ਲੇਖਕ ਨੇ ਆਪਣੀ ਰਉਂ ਜਾਂ ਵਿਸ਼ੇ ਦੀ ਲੋੜ ਅਨੁਸਾਰ ਚੌਪਈਆਂ ਤੇ ਗੁਰਬਾਣੀ ਵਿੱਚੋਂ ਟੂਕਾਂ ਜੀਵਨ ਕਥਾ ਦਾ ਅੰਗ ਬਣਾ ਕੇ ਦਿੱਤੀਆਂ ਹਨ।

ਭਾਈ ਦਿੱਤ ਸਿੰਘ ਨੇ ਗੁਰੂ ਸਾਹਿਬਾਨ ਦੀਆਂ ਇਹ ਜੀਵਨ-ਕਥਾਵਾਂ ਅਸੀਮ ਸ਼ਰਧਾ ਅਤੇ ਸਤਿਕਾਰ ਨਾਲ ਲਿਖੀਆਂ ਹਨ।

**ਵੰਨਗੀ**

ਸ੍ਰੀ ਗੋਬਿੰਦ ਸਿੰਘ ਜੀ ਖੇਡਦੇ ਹੋਏ ਆਏ ਅਰ ਗੁਰੂ ਸਾਹਿਬ ਜੀ ਨੂੰ ਚੁਪਚਾਪ ਦੇਖ ਕੇ ਪੁੱਛਿਆ ਮਹਾਰਾਜ ਜੀ ਜਦ ਤੋਂ ਏਹ ਲੋਗ ਆਏ ਹਨ ਆਪ ਇਨ੍ਹਾਂ ਦੀਆਂ ਬਾਤਾਂ ਸੁਣਕੇ ਚੁੱਪ ਕਿਉਂ ਹੋਏ ਹੋ ? ਗੁਰੂ ਜੀ ਨੇ ਫੁਰਮਾਇਆ ਤੁਰਕਾਂ ਨੇ ਜ਼ਬਰਦਸਤੀ ਹਿੰਦੂ ਧਰਮ ਬਿਗਾੜਨਾ ਚਾਹਾ ਹੈ ਅਰ ਅਨਾਥ ਪ੍ਰਜਾ ਪਰ ਜ਼ੁਲਮ ਕਰਦੇ ਹਨ। ਇਸ ਵਕਤ ਕਿਸੇ ਭਲੇ ਪੁਰਖ ਦੇ ਸੀਸ ਦਾ ਬਲੀਦਾਨ ਚਾਹੀਏ।

ਸ੍ਰੀ ਗੋਬਿੰਦ ਸਿੰਘ ਜੀ ਹੱਥ ਜੋੜ ਕੇ ਪਿਤਾ ਦੇ ਸਾਹਮਣੇ ਖੜ੍ਹੇ ਹੋਏ।
ਬਿਨਾ ਆਪਦੇ ਹੋਰ ਕੋਈ ਨਹੀਂ। ਕਿਸ ਹੋ ਸੋਚ ਮੇਂ ਪੜੇ ਹੂਏ।

ਉਖਾੜ ਦੀਜੀਏ ਯਵਨੋਂ ਕੇ ਝੰਡੇ ਜੋ ਹੈਂ ਦੇਸ ਮੇਂ ਗੜੇ ਹੂਏ।
ਭਲੇ ਪੁਰਖ ਹੋ ਆਪ ਜਗਤ ਮੈਂ ਯਹੀ ਤੋ ਮੈਨੇ ਵਿਚਾਰ ਕੀਆ।
ਔਰ ਦੇਵਤੇ ਭਾਗ ਗਏ ਹੈਂ ਕੰਦਰ ਮੈਂ ਜਾ ਵਾਸ ਕੀਆ।

ਗੁਰੂ ਤੇਗ਼ ਬਹਾਦਰ ਜੀ ਨੇ ਏਹ ਬਚਨ ਸੁਣ ਕੇ ਪ੍ਰਸੰਨ ਅਰ ਸਤਿਨਾਮ ਸ੍ਰੀ ਵਾਹਿਗੁਰੂ ਕਹਿ ਕੇ ਫੁਰਮਾਇਆ :

**ਨਾਮ ਜਪੋ ਜੀਅ ਐਸੇ ਐਸੇ॥**
**ਧ੍ਰੂ ਪਰਹਲਾਦ ਜਪਿਓ ਹਰਿ ਜੈਸੇ॥**

[*ਨੋਟ :* (1) ਆਦਿ ਗ੍ਰੰਥ ਦੇ ਪੰਨਾ 337 ਉੱਤੇ ਇਹ ਤੁਕਾਂ ਇਸ ਪ੍ਰਕਾਰ ਹਨ : "ਰਾਮੁ ਜਪਉ ਜੀ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥" (2) ਇਹ ਵੇਖਣ ਵਿਚ ਆਇਆ ਹੈ ਕਿ ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ ਗੁਰਬਾਣੀ ਦੀਆਂ ਟੂਕਾਂ ਦੇ ਕਈ ਥਾਂਈਂ ਸ਼ਬਦ-ਜੋੜ ਸਹੀ ਨਹੀਂ ਹਨ। ਕਾਰਨ ਉਸ ਸਮੇਂ ਛਾਪੇਖ਼ਾਨੇ ਦਾ ਅਣਉੱਨਤ ਹੋਣਾ ਹੋ ਸਕਦਾ ਹੈ।]

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟ ਮਰੈ ਕਬਹੂੰ ਨ ਛਾਡੈ ਖੇਤ॥**

ਸੰਗਤ ਨੂੰ ਧਰਮ ਦਾ ਉਪਦੇਸ਼ ਕਰ ਗੁਰੂ ਜੀ ਨੇ ਪੰਡਤਾਂ ਨੂੰ ਫੁਰਮਾਇਆ ਤੁਸੀਂ ਦਿੱਲੀ ਵਿਚ ਜਾ ਕੇ ਬਾਦਸ਼ਾਹ ਨੂੰ ਕਹੋ, ਕਿ ਅਸੀਂ ਬ੍ਰਹਮਣ ਛੱਤ੍ਰੀਆ ਦੇ ਅਧੀਨ ਹਾਂ। ਉਨ੍ਹਾਂ ਤੋਂ ਪੁੰਨ ਦਾਨ ਲੈ ਕੇ ਆਪਣੀ ਅਵਜੀਵਕਾ ਕਰਦੇ ਹਾਂ... ਛੱਤ੍ਰੀਓ ਦੇ ਸ਼੍ਰੇਸਟ, ਸ੍ਰੀ ਗੁਰੂ ਨਾਨਕ ਜੀ ਦੀ ਗੱਦੀ ਪਰ, ਸ੍ਰੀ ਗੁਰੂ ਤੇਗ ਬਹਾਦਰ ਜੀ ਹਨ, ਅਗਰ ਆਪ ਉਨ੍ਹਾਂ ਨੂੰ ਮੁਸਲਮਾਨ ਕਰੋ ਤਾਂ ਸਭ ਖਲਕਤ ਆਪੇ ਹੀ ਮੁਸਲਮਾਨ ਹੋ ਜਾਵੇਗੀ। ਕੁਛ ਬੜਾ ਜਤਨ ਨਹੀਂ ਹੋਵੇਗਾ। ਇਸ ਪ੍ਰਕਾਰ ਹੁਕਮ ਕਰਕੇ ਕਸ਼ਮੀਰੀ ਪੰਡਤਾਂ ਅਤੇ ਹੋਰ ਦੇਸਾਂ ਦੇ ਲੋਗਾਂ ਨੂੰ ਜੋ ਨਾਲ ਆਏ ਸੇ ਦਿੱਲੀ ਨੂੰ ਤੋਰ ਦਿੱਤਾ। ਕਈ ਦਿਨਾਂ ਵਿਚ ਜਦ ਬ੍ਰਹਮਣ ਸਭ ਲੋਕਾਂ ਦੇ ਨਾਲ ਦਿੱਲੀ ਪਹੁੰਚ ਕੇ ਅਰ ਬਾਦਸ਼ਾਹ ਔਰੰਗਜ਼ੇਬ ਨੂੰ ਮਿਲ ਕੇ ਸ੍ਰੀ ਗੁਰੂ ਤੇਗ ਬਹਾਦ੍ਰ ਨੂੰ ਮੁਸਲਮਾਨ ਕਰਨ ਦਾ ਨਾਮ ਲਿਆ ਤਾਂ ਬਾਦਸ਼ਾਹ ਬਹੁਤ ਖੁਸ਼ ਹੋਇਆ ਉਸੀ ਵਕਤ ਦੋ ਅਹਦੀਏ, ਭੇਟਾ ਦੇ ਕੇ, ਆਨੰਦਪੁਰ ਗੁਰੂ ਜੀ ਪਾਸ ਭੇਜੇ। ਦੋਵੇਂ ਅਹਦੀ ਦੋ ਪਲੰਘਾਂ ਉਪਰ ਲੰਮੇਂ ਪੈ ਗਏ, ਵਿਗਾਰੀਆਂ ਨੇ ਸਿਰਪੁਰ ਪਲੰਘ ਚਕ ਲਏ, ਇਕ ਪਿੰਡ ਤੋਂ ਦੂਸਰੇ ਪਿੰਡ ਵਾਲੇ ਛੱਡ ਜਾਣ, ਦੂਸਰੇ ਵਾਲੇ ਤੀਸਰੇ ਪਿੰਡ। ਇਸੀ ਪ੍ਰਕਾਰ ਰਾਤ ਦਿਨ ਚਲਦੇ ਚਲਦੇ ਆਨੰਦਪੁਰ ਪਹੁੰਚ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜਾ ਦਰਸ਼ਨ ਕੀਤਾ ਅਰ ਬਾਦਸ਼ਾਹਿ ਦੇ ਮਿਲਣੇ ਦਾ ਪੈਗਾਮ ਅਰਜ਼ ਕੀਤਾ। ਗੁਰੂ ਜੀ ਨੇ ਪਰਵਾਨਾ ਲਿਖ ਕਰ ਅਹਦੀਆ ਦੇ ਹੱਥ ਦਿੱਤਾ ਤੁਸਾਂ ਨੇ ਬਾਦਸ਼ਾਹਿ ਨੂੰ ਕਹ ਦੇਣਾ ਅਸੀਂ ਬਰਸਾਤ ਦੇ ਪਿੱਛੇ ਆਪ ਹੀ ਆਵਾਂਗੇ। ਅਹਦੀਏ ਉਸੀ ਪਰਕਾਰ ਮੰਜਿਆਂ ਪਰ ਚੜ੍ਹੇ ਹੋਏ ਕੁਛ ਦਿਨਾਂ ਪਿੱਛੋਂ ਦਿੱਲੀ ਪਹੁੰਚੇ। ਬਾਦਸ਼ਾਹ ਨੂੰ ਪ੍ਰਵਾਨਾ ਸਤਿਗੁਰਾਂ ਦਾ ਦਿੱਤਾ।

ਬਾਦਸ਼ਾਹਿ ਨੂੰ ਕਦ ਤਾਬ ਸੀ ਆਨੰਦਪੁਰ ਜੀ ਨੂੰ ਉਸੀ ਵਕਤ ਸਵਾਰ ਤੋਰ ਦਿੱਤੇ। ਏਧਰੋਂ ਸ੍ਰੀ ਗੁਰੂ ਤੇਗ ਬਹਾਦ੍ਰ ਸਾਹਿਬ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਸੰਗਤ ਦੀ ਸਪੁਰਦਗੀ ਕਰਕੇ ਆਪ ਸਿੱਖਾਂ ਨੂੰ ਦੀਦਾਰ ਦਿੰਦੇ ਹੋਏ ਦਿੱਲੀ ਦੀ ਤਰਫ ਨੂੰ ਕੂਚ ਕੀਤਾ। ਜਦ ਗੁਰੂ ਜੀ ਸੈਫਾਬਾਦ ਪਹੁੰਚੇ ਸੈਫਦੀਨ ਨੇ ਬੜੀ ਸੇਵਾ ਕੀਤੀ ਅਰ ਗੁਰੂ ਜੀ ਨੂੰ ਦੋ ਮਹੀਨੇ ਆਪਨੇ ਗਾਉਂ ਨੂੰ ਪ੍ਰੇਮ ਨਾਲ ਰੱਖਿਆ। ਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਸੈਫਾਦੀਨ ਨੂੰ ਦੇ ਕਰ ਕਰਤਾਰਥ ਕੀਤਾ।

ਦਿੱਲੀ ਤੇ ਔਰੰਗਜ਼ੇਬ ਨੇ ਕਈ ਅਸਵਾਰ ਗੁਰੂ ਜੀ ਦੇ ਲੈਣ ਵਾਸਤੇ ਭੇਜੇ, ਆਨੰਦਪੁਰ, ਦੁਆਬਾ, ਮਾਝਾ, ਅੰਮ੍ਰਿਤਸਰ, ਲਾਹੌਰ ਭੀ ਗਏ ਪਰ ਗੁਰੂ ਜੀ ਦਾ ਦਰਸ਼ਨ ਅਸਵਾਰਾਂ ਨੂੰ ਨਾ ਹੋਇਆ, ਫੇਰ ਭਾਲਦੇ ੨ ਮੈਣ ਦੁਆਬ ਮਾਲਵਾ, ਸਭ ਦੇਸ ਦੇਖਿਆ। ਗੁਰੂ ਜੀ ਚਹਿਕਾ ਗ੍ਰਾਮ ਗਲੌਰਾ ਨਾਮ ਸਿੱਖ ਦੇ ਘਰ ਪਹੁੰਚੇ, ਉਸ ਨੂੰ ਗੁਰੂ ਜੀ ਨੇ ਲਾਵਾਰਸ ਸਮਝਕੇ ਪਾਲਿਆ ਸੀ, ਬੜਾ ਹੋ ਕਰ ਆਪਣੇ ਘਰ ਆ ਰਿਹਾ ਸੀ, ਗੁਰੂ ਜੀ ਦੀ ਉਸ ਨੇ ਬੜੀ ਸੇਵਾ ਕੀਤੀ, ਗੁਰੂ ਜੀ ਨੇ ਉਸ ਨੂੰ ਤੀਰ ਬਖਸ਼ੇ ਅਰ ਉਪਦੇਸ਼ ਦਿੱਤਾ ਕਿ ਸਤਿਨਾਮ ਦਾ ਜਪ ਕਰੋ। ਧਰਮ ਵਿਚ ਦ੍ਰਿੜਤਾ ਰੱਖਣੀ ਜੇਕਰ ਧਰਮ ਛੱਡੋਗੇ ਤਾਂ ਦਾਰਿਦਰੀ ਹੋ ਜਾਓਗੇ।... *(ਪੰਨੇ 68-72)*

[*ਨੋਟ:* ਇਸ ਤੋਂ ਅੱਗੇ ਗੁਰੂ ਜੀ ਪੜਾਅ ਦਰ ਪੜਾਅ ਆਗਰੇ ਜਾਂਦੇ ਹਨ। ਉਥੇ ਇਕ ਗਡਰੀਏ ਤੋਂ ਜਾਣਕਾਰੀ ਮਿਲਣ 'ਤੇ ਕੋਤਵਾਲ ਤੇ ਫ਼ੌਜਦਾਰ ਗੁਰੂ ਜੀ ਨੂੰ ਕਿਲ੍ਹੇ ਵਿਚ ਲੈ ਜਾਂਦੇ ਹਨ। ਇਸ ਤਰ੍ਹਾਂ ਗੁਰੂ ਜੀ ਨੂੰ ਅੱਗੇ ਦਿੱਲੀ ਲਿਜਾਇਆ ਜਾਂਦਾ ਹੈ।]

## ਦਸਮ ਗੁਰੂ ਜੀ ਦੇ ਜੀਵਨ-ਚਰਿਤ੍ਰ

ਭਾਈ ਦਿੱਤ ਸਿੰਘ ਹੁਰਾਂ ਨੇ ਦਸਵੇਂ ਗੁਰੂ ਜੀ ਦਾ ਜੀਵਨ-ਚਰਿਤ੍ਰ ਵੀ ਲਿਖਿਆ ਸੀ। ਇਸ ਦੇ ਬਾਰੇ ਵਿਚ ਦੋ ਗਵਾਹੀਆਂ ਹਨ। ਪਹਿਲੀ 14 ਸਤੰਬਰ, 1889 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੀ ਇਹ ਖ਼ਬਰ ਹੈ:

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੀਵਨ ਚਰਿਤ੍ਰ ਦੇ ਲਿਖਨ ਦਾ ਅਸੀਂ ਅਰੰਭ ਕਰਨਾ ਚਾਹੁੰਦੇ ਹਾਂ ਜੋ ਥੋੜੇ ਹੀ ਦਿਨਾਂ ਤਕ ਤਿਯਾਰ ਹੋ ਜਾਵੇਗਾ—ਇਸ ਵਾਸ੍ਤੇ ਅਸੀਂ ਸਪੂਰਨ ਗਯਾਨੀਆਂ ਅਤੇ ਗੁਰੂਦ੍ਵਾਰਿਆਂ ਅਤੇ ਤਾਰੀਖ ਦੇ ਜਾਨਨੇ ਵਾਲੇ ਸਾਹਿਬਾਂ ਅੱਗੇ ਪ੍ਰਾਰਥਨਾ ਕਰਦੇ ਹਾਂ ਜੋ ਉਹ ਜੋ ਜੋ ਜਾਨਦੇ ਹਨ ਅਰ ਕਿਸੇ ਪੁਸਤਕ ਵਿਚ ਅੱਜ ਤਾਈਂ ਕਹੀ ਨਹੀਂ ਆਇਆ ਸੋ ਕ੍ਰਿਪਾ ਕਰਕੇ ਜ਼ਰੂਰ ਲਿਖਨ—

ਦੂਸਰਾ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦਾ—ਸੰਨ ਤਾਰੀਖ ਮਹੀਨਾ ਦਿਨ ਆਦਿਕ ਜੇਕਰ ਜਾਨਦੇ ਹੋਨ ਤਾਂ ਉਹ ਭੀ ਜ਼ਰੂਰ ਲਿਖਨ—ਹੋਰ ਹਾਲ ਖਤ ਦ੍ਵਾਰੇ ਪ੍ਰਗਟ ਕਰਨ—ਜੋ ਖਤ ਆਵੇ 'ਐਡੀਟਰ ਖਾਲਸਾ ਅਖਬਾਰ' ਦੇ ਨਾਮ ਪਰ ਆਵੇ।

ਦੂਜੀ ਗਵਾਹੀ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਸ ਦੇ ਕੁਝ ਹਿੱਸੇ ਲੜੀ ਵਾਰ ਛਪੇ। ਉਦਾਹਰਨ ਵਜੋਂ 1 ਜਨਵਰੀ, 1889 ਦੇ ਅੰਕ ਵਿਚ *ਦਸਮ ਗੁਰੂ ਜੀ ਦੇ ਚਰਤ* ਸਿਰਲੇਖ ਹੇਠ ਛੰਦ-ਬੱਧ ਇਕ ਹਿੱਸਾ ਵੇਖਿਆ ਜਾ ਸਕਦਾ ਹੈ।

**ਵੰਨਗੀ**

***ਦਸਮ ਗੁਰੂ ਜੀ ਦੇ ਚਰਤ***

॥ਦੋਹਰਾ॥

ਜਬ ਸੂਬੇ ਕੀ ਫੌਜ ਕਾ ਡੇਰਾ ਲੀਨੋਂ ਲੂਟਾ॥
ਭਯੋ ਅਚੰਭਾ ਤੁਰਕ ਕੋ ਗਈ ਆਸ ਮਨ ਟੂਟਾ॥੧॥

॥ਚੌਪਈ॥

ਹੋਇ ਉਦਾਸ ਫੰਧ ਇਕ ਕੀਨਾ॥ ਗੁਰ ਪ੍ਰਤਿ ਪੱਤ੍ਰ ਅਸ ਲਿਖ ਦੀਨਾ॥
ਹੇ ਕ੍ਰਿਪਾਲ ਗੁਰੂ ਜਗ ਗਇਆ॥ ਬਖਸਨ ਜੋਗ ਪਾਪ ਭਵ ਗਾਇਆ॥
ਮੇਰੋ ਨਹਿ ਅਪਰਾਧ ਗੁਸਾਈ॥ ਬਿਗੜੀ ਫੌਜ ਮੋਹਿ ਦੁਖਦਾਈ॥
ਤਿਨ ਸਤਿਗੁਰੁ ਡੇਰੇ ਪਰ ਧਾਵਾ॥ ਕਰਾ ਮੂੜ ਮਨ ਫਲੁ ਤਿਸ ਪਾਵਾ॥
ਤਾਂਤੇ ਛਿਮਾ ਕਰੋ ਮੁਹਿ ਸੁਆਮੀ॥ ਆਪ ਸਕਲ ਕੇ ਅੰਤਰ ਜਾਮੀ॥
ਤਾਂਤੇ ਅਬ ਮੈ ਅਰਜ ਕਰੈਗੋ॥ ਨਹੀ ਫੌਜ ਕੋ ਆਨੇ ਦੈਗੋ॥
ਜਾਹ ਨਸੰਕ ਨ ਕੋਊ ਰੋਕੈ॥ ਕਰੋ ਨਾਸ ਤਾਕੋ ਜੋ ਟੋਕੈ॥
ਲੈਕਰ ਸਕਲ ਮਾਲ ਘਰ ਕੇਰਾ॥ ਕਰੋਂ ਗੌਨ ਤਜ ਕਰ ਨਿਜ ਡੇਰਾ॥
ਲਿਖ ਪੱਤ੍ਰ ਅਸ ਗੁਰੁ ਢਿਗ ਜਾਨੇਂ॥ ਭੇਜਾ ਕਪਟਧਾਰ ਮਨ ਤਾਨੇਂ॥
ਲੈਕਰ ਦਾਸ ਤੁਰਕ ਕਾ ਆਇਯੋ॥ ਪਦ ਪੰਕਜ ਮਹਿ ਸੀਸ ਨਿਵਾਯੋ॥
ਲੈਕਰ ਪੱਤ੍ਰ ਪ੍ਰਭੂ ਨੇ ਦੇਖਾ॥ ਹਸ ਕਰ ਬੋਲੇ ਪੁਰਖ ਅਲੇਖਾ॥
ਤੁਮ ਹਮ ਸੇ ਛਲ ਕਰ ਹੋ ਬੌਰੋਂ॥ ਕਹੌ ਝੂਠ ਇਸ ਸਾਚੀ ਠੌਗੇ॥
ਲੈਕਰ ਕਲਮ ਦਵਾਤ ਰਸੀਲੀ॥ ਪਾਤੀ ਲਿਖੀਨ ਰੰਚਕ ਢੀਲੀ॥
ਪ੍ਰਥਮ ਲਿਖਾ ਐਸਾ ਸਰ ਨਾਮਾ॥ ਸ੍ਰੀ ਅਕਾਲ ਸਤਿ ਸੁਖ ਧਾਮਾ॥
ਪਾਛੇ ਕਹਾ ਸੁਨੋ ਨ੍ਰਿਪ ਚੇਰੇ॥ ਪੜੇ ਸਕਲ ਪੱਤ੍ਰ ਹਮ ਤੇਰੇ॥
ਜੈਸਾ ਪ੍ਰਥਮ ਧਰਮ ਤੁਮ ਕੀਨਾ॥ ਵੈਸਾ ਹੀ ਯਹਿ ਨਿਸਚੇ ਚੀਨਾ॥
ਕਹਾਂ ਕੁਰਾਨ ਕਸਮ ਹੈ ਭਾਈ॥ ਕਹਾਂ ਰਸੂਲ ਯਾਦ ਤੁਹਿ ਆਈ॥
ਕਹਾਂ ਖੁਦਾਇ ਬੀਚ ਜੋ ਪਾਇਯੋ॥ ਕਿਯੋ ਪਰਨ ਤੁਮ ਸਭਹਿ ਭੁਲਾਯੋ॥
ਹਮ ਨੇ ਕਹਾ ਕਰਾ ਸੋ ਭਾਈ॥ ਕਰਾ ਨ ਕਪਟ ਰੰਚ ਮਨ ਰਾਈ॥
ਕਰੋ ਬਚਨ ਨਹਿ ਪਾਲੇ ਜੋਈ॥ ਲੋਕ ਪ੍ਰਲੋਕ ਲਹੇ ਦੁਖੁ ਸੋਈ॥
ਤਾਂਤੇ ਤੁਮ ਪਰ ਨਹਿ ਅਤਬਾਰਾ॥ ਮਨ ਨਿਰਭਰ ਨਹ ਕਰਤ ਹਮਾਰਾ॥
ਅਬ ਤੋ ਜੰਗ ਕਰਨ ਹੈ ਨੀਕੋ॥ ਸਵਾਧਾਨ ਕਰੀਓ ਤੁਮ ਜੀਕੋ॥
ਲੈ ਲਸਕਰ ਦਿਲੀ ਤੇ ਭਾਈ॥ ਤੈ ਹਮ ਊਪਰ ਕਰੀ ਚਢਾਈ॥
ਪਾਦਸ਼ਾਹ ਦਾ ਹੁਕਮ ਯਹੀ ਹੈ॥ ਮੁਹਿ ਮਾਰਨ ਕੀ ਬਾਤ ਕਹੀ ਹੈ॥

ਚਾਰ ਪ੍ਰਕਾਰ ਚਮੂ ਤਹਿ ਸਾਥਾ॥ ਮਮ ਮਾਰਨ ਕੋ ਬਾਧੋ ਭਾਥਾ॥
ਖੜੇ ਚੁਫੇਰੇ ਪ੍ਰਬਤ ਘੇਰੇ॥ ਬਨੇ ਦਾਸ ਹਿੰਦੂ ਨ੍ਰਿਪ ਤੇਰੇ॥
ਬਾਈ ਧਾਰ ਪਹਾੜੀ ਰਾਜੇ॥ ਮੇਘ ਸਮਾਨ ਪੜੇ ਸਭ ਗਾਜੇ॥
ਮਿਲੇ ਸਕਲ ਤੁਮ ਇਕ ਜਾ ਸਾਰੇ॥ ਲਏ ਅਧਿਕ ਦਲ ਜਾਂਹਿ ਨ ਪਾਰੇ॥
ਇਤ ਵਲ ਮੇਰੇ ਸੰਗਿ ਪਿਆਰੇ॥ ਨਹੀਂ ਫੌਜ ਕੇ ਲਸਕਰ ਭਾਰੇ॥
ਨਹੀਂ ਤੋਪ ਨਹਿ ਤੁਪਕ ਕਟਾਰਾ॥ ਨਹੀਂ ਖਜਾਨਾ ਮੋ ਪੈ ਭਾਰਾ॥
ਨਹੀਂ ਸਹਾਇਕ ਮੋਰਾ ਕੋਊ॥ ਜਾਕੇ ਬਲ ਲਰਹੋਂ ਭਲ ਸੋਊ॥
ਪਰ ਇਕ ਮੇਰੀ ਓਟ ਅਕਾਲਾ॥ ਰੱਛਕ ਸਦਾ ਹਮਾਰੀ ਢਾਲਾ॥
ਜਾਂਕੇ ਬਲ ਸਮਸਰ ਜਗ ਮਾਂਹੀ॥ ਦੂਸਰ ਹੋਇ ਹੂਆ ਕਹ ਨਾਂਹੀ॥
ਸਕਲ ਸ਼ਾਹ ਜਹਿ ਦੁਆਰ ਭਿਖਾਰੀ॥ ਕੋਟ ਮਹੀਪਤਿ ਖਰੇ ਅਗਾਰੀ॥
ਤਿਸ ਨੇ ਮੁਹਿ ਸਿਰ ਹਾਥ ਟਿਕਾਇਯੋ॥ ਤੁਮਰੇ ਸਾਥ ਜੁੱਧ ਕਰਵਾਇਯੋ॥
ਕਰੀ ਖੋਹਿ ਕਉ ਆਇਸ ਐਸੀ॥ ਹਰੋ ਜੁਲਮ ਧਰਨੀ ਤੇ ਜੈਸੀ॥
ਲਏ ਗਰੀਬ ਸਿਖ ਨਿਜ ਸੰਗਾ॥ ਚਨੇ ਚੁਬਾਇ ਕਰਾਵੋ ਜੰਗਾ॥
ਟੂਟੇ ਫੂਟੇ ਲੈ ਹਥਿਆਰਾ॥ ਤੁਮਰੇ ਸਾਥ ਕਰਤ ਹੈ ਰਾਰਾ॥
ਸੋ ਅਬ ਦੇਖ ਕਿਯਾ ਵਹੁ ਕਰਹੈ॥ ਤਾਜ ਜੀਤ ਕਾ ਕਹਿ ਸਿਰਿ ਧਰਹੈ॥
ਸੂਰਾ ਲਰੇ ਮਰੇ ਰਨ ਮਾਂਹੀ॥ ਪਾਛੇ ਪਾਵ ਧਰਤ ਵਹੁ ਨਾਂਹੀ॥
ਤਾਂਤੇ ਮੈ ਅਬ ਪੁਰੀ ਅਨੰਦਾ॥ ਨਹਿ ਤਿਯਾਗੋ ਗੋ ਸੁਨਹੁ ਬੰਦਾ॥
ਯਾਤੋ ਮਾਰ ਤੋਹਿ ਕੋ ਭਾਈ॥ ਯਸ ਕੋ ...ਜਗਤ ਬਜਾਈ॥
ਕਰੋ ਧਰਨ ਪਰ ਧਰਮ ਪਸਾਰਾ॥ ਮਿਟੇ ਜੁਲਮ ਕੋ ਸਭ ਅੰਧਿਆਰਾ॥
ਯਾ ਨਿਜਿ ਪ੍ਰਾਨ ਧਰਮਹਿਤ ਦੈ ਹੋਂ॥ ਲੋਕ ਪ੍ਰਲੋਕ ਮਾਂਹਿ ਯਸ ਪੈਹੋਂ॥
ਤੁਮਰੇ ਛਲ ਬਲ ਹਮ ਸਭ ਜਾਨੈ॥ ਨਹੀਂ ਬਾਤ ਤੁਮਰੀ ਹਮ ਮਾਨੈ॥
ਸਕਲ ਜਗਤ ਜਾਂਕੇ ਬਸ ਹੱਈਏ॥ ਵਹੀ ਸਹਾਇਕ ਹਮਰੋ ਪਈਏ॥
ਤਾਂਕੇ ਬਲ ਕੋ ਧਰ ਹਮ ਉਰ ਮੈਂ॥ ਬਸੈ ਅਨੰਦਪੁਰੀ ਕੇ ਪੁਰਮੈਂ॥
ਕਰੋ ਬਾਤ ਜੋ ਤੁਮ ਮਨ ਭਾਵੈ॥ ਨਹੀਂ ਤੋਹਿ ਕੋ ਕੋਇ ਹਟਾਵੈ॥
ਅਰ ਹਮ ਭੀ ਕਰ ਹੈ ਮਨ ਭਾਈ॥ ਸਕੈ ਕੌਨ ਹਮਕੋ ਸੁ ਹਟਾਈ॥
ਆਗੈ ਜੋ ਅਕਾਲ ਕੋ ਭਾਵੈ॥ ਸੋ ਨਿਜ ਇੱਛਾ ਕੋ ਕਰਵਾਵੈ॥
ਅਸ ਲਿਖ ਪੱਤ੍ਰ ਹਾਰ ਕਰ ਦੀਨਾ॥ ਅਰੁ ਤਾਂਕਾ ਪੱਤ੍ਰ ਰਖ ਲੀਨਾ॥
ਕਰ ਪ੍ਰਣਾਮ ਚਲੋ ਵਹੁ ਧਾਈ॥ ਸੂਬੇ ਢੰਗ ਪਹੁੰਚੋ ਤਬ ਜਾਈ॥

['ਦਸਮ ਗੁਰੂ ਜੀ ਦੇ ਧਰਮ ਯੁਧਾਂ ਦਾ ਹਾਲ' ਸਿਰਲੇਖ ਹੇਠ ਵੀ ਭਾਈ ਦਿੱਤ ਸਿੰਘ ਦੀ ਛੰਦ-ਬੱਧ ਰਚਨਾ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਲੜੀਵਾਰ ਛਪਦੀ ਰਹੀ ਹੈ।]

## ਕਲਗੀਧਰ ਉਪਕਾਰ

41 ਬੰਦਾਂ ਅਤੇ 8 ਪੰਨਿਆਂ ਦੀ ਇਹ ਕਾਵਿ-ਪੁਸਤਿਕਾ ਸੰਮਤ ਨਾਨਕਸ਼ਾਹੀ 430 ਭਾਵ 1889 ਈਸਵੀ ਵਿਚ ਖ਼ਾਲਸਾ ਪ੍ਰੈੱਸ ਤੋਂ ਭਾਈ ਮਈਆ ਸਿੰਘ ਮੈਨੇਜਰ ਦੇ ਪ੍ਰਬੰਧ ਹੇਠ ਛਪੀ। ਇਸ ਨੂੰ ਇਕ ਲੰਮੀ ਕਵਿਤਾ ਵੀ ਆਖਿਆ ਜਾ ਸਕਦਾ ਹੈ। ਇਸ ਰਚਨਾ ਦੀ ਭਾਸ਼ਾ ਹਿੰਦੀ ਤੇ ਪੰਜਾਬੀ ਰਲੀ ਮਿਲੀ ਹੈ। ਇਸ ਵਿਚ ਪੰਥ ਖ਼ਾਲਸਾ ਨੂੰ ਸੰਬੋਧਨ ਕੀਤਾ ਗਿਆ ਹੈ। ਉਲ੍ਹਾਮਾ ਜਿਹਾ ਦਿੱਤਾ ਗਿਆ ਹੈ ਕਿ ਜਿਸ ਦਸਵੇਂ ਗੁਰੂ ਨੇ ਭਾਰਤ ਵਿਚ ਜਨਮ ਲੈ ਕੇ ਤੇਰੇ ਉਪਰ ਉਪਕਾਰ ਕੀਤਾ ਹੈ, ਤੂੰ ਉਸ ਨੂੰ ਭੁੱਲ ਗਿਆ ਹੈਂ।

ਅੱਗੇ ਦੱਸਿਆ ਹੈ ਕਿ ਅਕਾਲ ਪੁਰਖ ਨੇ ਦਸਵੇਂ ਗੁਰੂ ਜੀ ਨੂੰ ਆਪਣੇ ਕੋਲ ਬੁਲਾ ਕੇ ਉਪਦੇਸ਼ ਦਿੱਤਾ। ਨਾਲ ਹੀ ਕਿਹਾ:

ਪਹਿਲੇ ਜਿਤਕ ਪਠਾਏ ਮੈਂ ਨੇ ਨਾ ਤਿਨ ਸੇ ਮਮ ਕਾ ਕਾਜ ਸਰਾ।
ਸਭ ਅਪਨੀ ਅਪਨੀ ਉਰਝਾਏ ਜਿਨ ਕੋ ਪਿਖ ਮਨ ਕੋਪ ਭਰਾ।
ਅਪਨੇ ਅਪਨੇ ਪੰਥ ਚਲਾ ਕਰ ਸਭ ਨੇ ਮੁਝੇ ਭੁਲਾਇਆ ਹੈ।
ਮੇਰੇ ਦੋਖੀ ਕਿਨੇ ਨ ਮਾਰੇ ਅਪਨਾ ਨਾਮ ਜਪਾਇਆ ਹੈ।

ਅਕਾਲ ਪੁਰਖ ਤੋਂ ਅੱਗੇ ਇਹ ਕਹਿਲਾਇਆ ਗਿਆ ਹੈ:

ਭੇਖ ਪੰਥ ਅਰ ਦੰਭ ਪਾਜ ਕੋ ਦੇ ਉਪਦੇਸ਼ਨ ਖੰਡ ਧਰੋ।
ਦੁਸ਼ਟਨ ਮਾਰ ਉਬਾਰੋ ਸੰਤਾਂ ਅਰ ਦੁਖੀਅਨ ਕੀ ਪੀਰ ਹਰੋ।...

ਦਸਵੇਂ ਗੁਰੂ ਜੀ ਨੇ ਅਕਾਲ ਪੁਰਖ ਦਾ ਇਹ ਬਚਨ ਪੂਰਾ ਕੀਤਾ:

ਓਸ ਬਚਨ ਨੂੰ ਪੂਰਾ ਕਰਕੇ ਜਿਨ ਜਗ ਮਾਹਿੰ ਦਿਖਾਇਆ ਹੈ।
ਛੈਲ ਛਬੀਲਾ ਪੰਥ ਖਾਲਸਾ ਦੇ ਅੰਮ੍ਰਿਤ ਪ੍ਰਗਟਾਇਆ ਹੈ।

ਅੱਗੇ ਦਸਵੇਂ ਗੁਰੂ ਜੀ ਦੇ ਪਰਉਪਕਾਰਾਂ ਦਾ ਵਰਣਨ ਹੈ। ਜਾਤ-ਪਾਤ ਤੋਂ ਮੁਕਤ ਕਰਨ ਸੰਬੰਧੀ ਗੁਰੂ ਜੀ ਦੀ ਦੇਣ ਵਾਲੀਆਂ ਤੁਕਾਂ ਇਥੇ ਵੰਨਗੀ ਵਜੋਂ ਦਿੱਤੀਆਂ ਜਾਂਦੀਆਂ ਹਨ:

**ਵੰਨਗੀ**

ਪਿਛਲੀ ਜ਼ਾਤ ਪਾਤ ਜਿਨ ਖੋ ਕੇ ਅਪਨੀ ਜ਼ਾਤ ਬਨਾਇ ਲਏ।
ਚਾਰ ਵਰਨ ਏਕ ਜਾ ਕਰਕੇ ਭਾਈ ਸਮ ਵਰਤਾਇ ਦਏ।
ਸ਼ੂਦ੍ਰ ਵੈਸ਼ ਛੱਤ੍ਰੀ ਬ੍ਰਹਮਨ ਜਿਸ ਨੇ ਨਾਮ ਮਿਟਾਏ ਦਏ।
ਏਕੋ ਰੂਪ ਖਾਲਸਾ ਸਜ ਕੇ ਦੁਤੀਅਭਾਵ ਉਠਾਇ ਗਏ।...
ਅਧਮ ਨੀਚ ਅਰ ਸੇਵਕ ਸਭ ਦੇ ਜਿਨ ਕੋ ਚਾਇ ਠਹਿਰਾਇਆ ਥਾ।
ਵੇਦ ਪੁਰਾਨ ਸੁਨਨ ਤੇ ਜਿਨ ਕੋ ਕਰਕੇ ਜ਼ੋਰ ਹਟਾਇਆ ਥਾ।
ਦੇਵੀ ਠਾਕਰ ਦੁਆਰਿਆਂ ਮੇਂ ਜੋ ਜਾਨੇ ਮੂਲ ਨ ਪਾਤੇ ਥੇ।
ਕਣਕ ਖਾਣ ਥੋਂ ਜਿਨ੍ਹਾਂ ਹਟਾਇਆ ਮੋਠ ਬਾਜਰੀ ਖਾਤੇ ਥੇ।
ਪਸ਼ੂ ਪੰਖੀਆਂ ਤੇ ਭੀ ਜੋਈ ਪਦਵੀ ਅਧਕ ਨ ਪਾਤੇ ਥੇ।
ਪਰਾਧੀਨ ਅਰ ਬੁਧ ਬਲ ਹੀਨੇ ਸਦਾ ਗੁਲਾਮ ਕਹਾਤੇ ਥੇ।
ਐਸੇ ਰੰਕਨ ਕੇ ਸਿਰ ਜਿਸ ਨੇ ਸੀ ਜਬ ਅਪਨਾ ਹਾਥ ਧਰਾ।
ਦੇ ਅੰਮ੍ਰਿਤ ਕਰ ਅਮਰ ਤਿਨੋਂ ਕੋ ਸਭਨਾ ਕੇ ਸਿਰ ਤਾਜ ਕਰਾ। *(ਪੰਨਾ 4)*

ਇੱਕੋ ਗੁਰ ਹੁਣ ਅੰਤਮ ਤੇਰਾ ਦਸਮ ਗੁਰੂ ਜੀ ਬਸ ਅਹੇ।
ਗੁਰੂ ਗ੍ਰੰਥ ਬਿਨ ਝੂਠਾ ਹੈ ਜੋ ਅਪਨੇ ਤਾਈਂ ਗੁਰੂ ਕਹੇ।
ਐਸੇ ਝੂਠੇ ਗੁਰੂਆਂ ਹੱਥੋਂ ਅੱਗੇ ਬੇੜੇ ਚਾਇ ਬਹੇ।
ਕਈ ਤਰ੍ਹਾਂ ਦੇ ਕਸ਼ਟ ਪੰਥ ਨੇ ਦੇਖੋ ਅਪਨੇ ਸੀਸ ਸਹੇ।
ਸਾਲ ਸਤਾਰਾਂ ਸੇ ਤੇਈ ਵਿਚ ਜੋ ਇਸ ਜਗ ਮਹਿ ਆਇਆ ਥਾ।
ਇਸ ਭਾਰਤ ਦਾ ਗਾਰਤ ਹੁੰਦਾ ਬੇੜਾ ਜਿਸੇ ਬਚਾਇਆ ਥਾ। *(ਪੰਨਾ 8)*

## ਭਾਰਤ ਮੰਗਲ

*ਕਲਗੀਧਰ ਉਪਕਾਰ* ਵਾਂਗ ਇਹ ਵੀ ਇਕ ਲੰਮੀ ਕਵਿਤਾ ਹੈ। ਇਸ ਦੇ 37 ਬੰਦ ਹਨ।

ਇਹ ਕਵਿਤਾ ਭਾਰਤ ਭੂਮੀ ਨੂੰ ਸੰਬੋਧਿਤ ਹੈ, ਜੋ ਦਸਵੇਂ ਗੁਰੂ ਜੀ ਦੇ ਜਨਮ-ਦਿਹਾੜੇ ਉੱਤੇ ਲਿਖੀ ਜਾਪਦੀ ਹੈ। ਅਰੰਭ ਵਿਚ ਆਖਿਆ ਗਿਆ ਹੈ:

ਮੰਗਲ ਭੂਮੀ ਹੇ ਭਾਰਤ ਭੂਮੀ ਓਹ ਸ਼ੁਭ ਦਿਨ ਅੱਜ ਆਇਆ ਹੈ।
ਜਿਸ ਦਿਨ ਤੇਰੇ ਮੈਂ ਗੁਰ ਯੋਧਾ ਧਰਮ ਧੁਜਾ ਪ੍ਰਗਟਾਇਆ ਹੈ।
ਜ਼ੁਲਮ ਅੰਧੇਰੀ ਛਾਈ ਮੇਂ ਜੋ ਸੂਰਜ ਸਮ ਚਮਕਾਇਆ ਹੈ।
ਗੁਰੂ ਗੋਬਿੰਦ ਸਿੰਘ ਸੋਢ ਵੰਸ ਹੋ ਤੇਰਾ ਬੰਸ ਵਧਾਇਆ ਹੈ।

ਇਸ ਉਪਰੰਤ ਕਈ ਬੰਦਾਂ ਵਿਚ ਗੁਰੂ ਜੀ ਅਤੇ ਉਨ੍ਹਾਂ ਦੇ ਪਰਿਵਾਰ ਦੀਆਂ ਕੁਰਬਾਨੀਆਂ ਦਾ ਵਰਣਨ ਹੈ। ਇਹ ਭਾਵ ਵੀ ਪ੍ਰਗਟ ਕੀਤੇ ਹਨ ਕਿ ਇਹ ਸਾਰਾ ਕੁਝ ਭਾਰਤ ਭੂਮੀ ਲਈ ਕੀਤਾ ਗਿਆ:

ਅਪਨਾ ਘਰ ਉਜਾੜ ਕੇ ਜਿਸ ਨੇ ਤੇਰੇ ਘਰ ਵਸਵਾਏ ਹੈਂ।
ਤੇਰੇ ਪਿੱਛੇ ਹਸ ਹਸ ਜਿਸ ਨੇ ਰਣ ਮੇਂ ਖ਼ੂਨ ਵਗਾਏ ਹੈਂ।
ਪਕੜ ਕਮਾਨ ਬਾਨ ਜਿਨ ਕਰ ਮੇਂ ਘਨ ਜਿਉਂ ਸਰ ਵਰਸਾਏ ਹੈਂ।
ਦਿੱਤੇ ਸੁਖ ਸਭ ਤੈਨੂੰ ਭਾਰਤ ਅਰ ਦੁਖ ਆਪ ਉਠਾਏ ਹੈਂ।...
ਅਪਨਾ ਰਾਜ ਭਾਗ ਸਭ ਖੋ ਕੇ ਤੈਨੂੰ ਰਾਜ ਦਿਵਾਏ ਹੇ।
ਜਿਸ ਦੇ ਅੰਮ੍ਰਿਤ ਦੀ ਸ਼ਕਤੀ ਨੇ ਚਿੜੀਓਂ ਬਾਜ਼ ਤੁੜਾਏ ਹੇ।
ਵਡੇ ਵਡੇ ਜੋ ਖਾਨ ਬਹਾਦਰ ਖੰਡੇ ਨਾਲ ਖਪਾਏ ਹੇ।
ਤੇਰੇ ਸਿਰ ਤੇ ਕੰਟਕ ਜਿਸ ਨੇ ਭੁਜ ਬਲ ਨਾਲ ਉਠਾਏ ਹੇ।

ਇਹ ਕਵਿਤਾ ਕਈ ਗੱਲਾਂ ਤੋਂ ਨਿਵੇਕਲੀ ਹੈ। ਇਸ ਵਿਚ ਭਾਈ ਦਿੱਤ ਸਿੰਘ ਨੇ ਗੁਰੂ ਜੀ ਪ੍ਰਤੀ ਤਾਂ ਸਤਿਕਾਰ ਅਤੇ ਸ਼ਰਧਾ ਦੇ ਭਾਵ ਪ੍ਰਗਟਾਏ ਹੀ ਹਨ, ਸਾਰੇ ਭਾਰਤ ਨੂੰ ਵੀ ਇਕ ਰੂਪ ਵੇਖਿਆ ਹੈ। ਮਾਨਵੀ ਸਾਂਝ ਦੇ ਸੁਨੇਹੇ ਦੀ ਸੁਰ ਹਰ ਸਤਰ ਵਿਚ ਅੰਕਿਤ ਹੈ:

ਹਿੰਦੂ ਤੁਰਕ ਬਰਾਬਰ ਜਿਸਨੇ ਅਪਨੇ ਅੰਗ ਪਛਾਤੇ ਸੇ।
ਦਿਹਰਾ ਅਤੇ ਮਸੀਤ ਇਕ ਕਹਿ ਪੂਜਨ ਏਕ ਕਰਾਤੇ ਸੇ।
ਤੁਮਰੇ ਜ਼ਾਲਮ ਲੋਕਾਂ ਨੂੰ ਜੋ ਤੁਮਕੋ ਬੁਰਾ ਬਨਾਤੇ ਸੇ।
ਪਕੜ ਤੇਗ ਅਰ ਤੀਰ ਜੰਗ ਮੇਂ ਚੱਕਰ ਸਾਥ ਉਡਾਤੇ ਸੇ।

ਇਸ ਕਵਿਤਾ ਦੀਆਂ ਕਈ ਵੰਨਗੀਆਂ ਉੱਤੇ ਦਿੱਤੀਆਂ ਗਈਆਂ ਹਨ। ਅੰਤ ਵਿਚ ਇਕ ਵੰਨਗੀ ਹੋਰ ਦਿੱਤੀ ਜਾਂਦੀ ਹੈ:

ਚੌਥੀ ਕੌਮ ਖਾਲਸਾ ਪਯਾਰੀ ਜਾਗ ਨੀਂਦ ਤੇ ਦੇਖ ਜ਼ਰਾ।
ਤੇਰੇ ਪਿੱਛੇ ਪੁੱਤ ਮਰਾਂਦਾ ਜੋ ਗੁਰ ਨਾ ਸੀ ਰਤਾ ਡਰਾ।
ਭੂਰਿਆਂ ਵਾਲਿਆਂ ਨੂੰ ਹੈ ਦਿੱਤਾ ਜਿਸ ਨੇ ਲੈ ਕੇ ਰਾਜ ਧਰਾ।
ਮੁਗਲਾਂ ਜ਼ਹਿਰ ਪਿਆਲੇ ਪੀਤੇ ਜਿਨ ਕਾ ਖੁਰ ਤੇ ਖੋਜ ਮਰਾ।

ਇਹ ਕਵਿਤਾ ਕਦੋਂ ਰਚੀ ਗਈ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲੀ। ਉਂਜ ਇਹ ਸੋਚਣਾ ਵੀ ਔਖਾ ਲੱਗਦਾ ਹੈ ਕਿ ਦਸਵੇਂ ਗੁਰੂ ਜੀ ਨੂੰ ਸੁਆਸ-ਸੁਆਸ ਚੇਤੇ ਰੱਖਣ ਵਾਲੇ ਭਾਈ ਦਿੱਤ ਸਿੰਘ ਹੁਰਾਂ ਨੇ ਉਨ੍ਹਾਂ ਬਾਰੇ ਐਨਾ ਘੱਟ ਲਿਖਿਆ ਹੋਵੇ। ਜਾਪਦਾ ਹੈ ਉਨ੍ਹਾਂ ਦੇ ਲਿਖੇ ਦੀ ਸੰਭਾਲ ਨਾ ਹੋ ਸਕਣ ਕਾਰਨ ਇਹ ਲਿਖਤਾਂ ਜਾਂ ਤਾਂ ਪ੍ਰਕਾਸ਼ਿਤ ਨਹੀਂ ਹੋਈਆਂ, ਜਾਂ ਉਹ ਰਿਕਾਰਡ ਲਈ ਵੀ ਨਹੀਂ ਬਚ ਸਕੀਆਂ।

## ਸ਼ਹੀਦੀਆਂ

ਇਸ ਸੰਗ੍ਰਹਿ ਵਿਚ ਸ਼ਾਮਲ ਸ਼ਹੀਦੀਆਂ ਪਹਿਲਾਂ ਇਕ-ਇਕ ਕਰਕੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਲੜੀਵਾਰ ਛਪੀਆਂ। 'ਸ਼ਹੀਦੀਆਂ' ਨਾਉਂ ਹੇਠ ਇਕ ਸੰਗ੍ਰਹਿ ਦੇ ਰੂਪ ਵਿਚ ਇਸ ਪੁਸਤਕ ਦੇ ਪਹਿਲੀ ਵਾਰ ਛਪੇ ਹੋਣ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੋਈ। ਇਸ ਦੀ ਦੂਜੀ ਛਾਪ ਦੀ ਇਕ ਕਾਪੀ ਜ਼ਰੂਰ ਵੇਖਣ ਨੂੰ ਮਿਲੀ ਹੈ। ਇਸ 'ਤੇ ਇਹ ਜਾਣਕਾਰੀ ਛਪੀ ਹੈ:

> ਸ੍ਰੀਮਾਨ ਪੰਥ ਹਿਤੈਸ਼ੀ ਭਾਈ ਦਿੱਤ ਸਿੰਘ ਗਯਾਨੀ ਰਚਿਤ 'ਸ਼ਹੀਦੀਆਂ' ਅਥਵਾ ਗੁਰੂ ਅਰਜਨ ਚਰਿਤ, ਤਾਰਾ ਸਿੰਘ ਵਾਈਆ, ਤਾਰੂ ਸਿੰਘ, ਸਬੇਗ ਸਿੰਘ, ਮਤਾਬ ਸਿੰਘ, ਬੋਤਾ ਸਿੰਘ, ਸਿੰਘਨੀਆਂ ਦੇ ਸਿਦਕ ਤੇ ਸਿੱਖ ਬੱਚੇ ਦੀ ਸ਼ਹੀਦੀ ਜਿਸ ਨੂੰ ਕਵੀ ਜੀ ਦੇ ਸਪੁਤ੍ਰ ਡਾਕਟਰ ਬਲਦੇਵ ਸਿੰਘ ਨੇ ਛਪਵਾਇਆ।

ਦੂਜੀ ਵਾਰ ਇਹ ਪੁਸਤਕ 1000 ਸੰਖਿਆ ਵਿਚ ਛਪੀ। ਇਸ ਛਾਪ ਦੇ 285 ਪੰਨੇ ਹਨ। ਇਸ ਦੇ ਅੰਤ ਵਿਚ ਆਈਆਂ ਚਾਰ ਤੁਕਾਂ ਇਸ ਪ੍ਰਕਾਰ ਹਨ:

> ਸ਼ੇਰਾਂ ਦੀ ਮਾਰੀ ਨੂੰ ਪਿੱਛੇ ਗਿਦੜ ਹੋਇ ਨ ਖਾਓ।
> ਵਾਂਗ ਉਨ੍ਹਾਂ ਦੇ ਭੁਜ ਬਲ ਧਰਕੇ ਤੁਮ ਭੀ ਕੁਝ ਕਮਾਓ।
> ਰਾਜ ਭਾਗ ਯਸ਼ ਦੇ ਕਰ ਤੁਮ ਕੋ ਜੋ ਪਰਲੋਕ ਸਧਾਰੇ।
> ਦਿੱਤ ਸਿੰਘ ਫਿਰ ਨਾਮ ਉਨ੍ਹਾਂ ਦੇ ਰੋਸ਼ਨ ਰੱਖੋ ਪਿਆਰੇ।

ਲੰਮੇ ਅਰਸੇ ਪਿੱਛੋਂ ਭਾਸ਼ਾ ਵਿਭਾਗ ਪੰਜਾਬ ਦੇ ਉੱਦਮ ਨਾਲ 1977 ਵਿਚ ਸ਼ਮਸ਼ੇਰ ਸਿੰਘ ਅਸ਼ੋਕ ਹੁਰਾਂ ਵੱਲੋਂ ਸੰਪਾਦਿਤ ਭਾਈ ਦਿੱਤ ਸਿੰਘ ਲਿਖਿਤ ਅੱਠ ਸ਼ਹੀਦੀਆਂ ਨੂੰ ਇਕ ਥਾਂ ਛਾਪਿਆ ਗਿਆ ਹੈ। ਅਸ਼ੋਕ ਜੀ ਨੇ ਇਸ ਗ੍ਰੰਥ ਦੀ 'ਮੁੱਢਲੀ ਜਾਣ-ਪਛਾਣ' ਸਿਰਲੇਖ ਹੇਠ ਖੋਜ ਭਰਪੂਰ ਭੂਮਿਕਾ ਲਿਖੀ ਹੈ।

ਭਾਸ਼ਾ ਵਿਭਾਗ ਦੀ ਇਹ ਪ੍ਰਕਾਸ਼ਨਾ ਇਸ ਵਿਸ਼ਵਾਸ ਨੂੰ ਪੱਕਾ ਕਰਦੀ ਹੈ ਕਿ ਇਸ ਤਰ੍ਹਾਂ ਦੀਆਂ ਸੰਸਥਾਵਾਂ ਜਤਨ ਕਰਨ ਤਾਂ ਬਹੁਤ ਸਾਰੀਆਂ ਸਾਹਿਤਿਕ, ਸਾਂਸਕ੍ਰਿਤਕ ਤੇ ਇਤਿਹਾਸਿਕ ਮੁੱਲ ਵਾਲੀਆਂ ਲਿਖਤਾਂ ਨੂੰ ਲੋਪ ਹੋਣ ਤੋਂ ਬਚਾਇਆ ਜਾ ਸਕਦਾ ਹੈ। ਭਾਈ ਦਿੱਤ ਸਿੰਘ ਦੀਆਂ ਬਾਕੀ ਰਚਨਾਵਾਂ ਨੂੰ ਵੀ ਕੋਈ ਯੂਨੀਵਰਸਿਟੀ ਜਾਂ ਭਾਸ਼ਾ ਵਿਭਾਗ ਜਿਹੀ ਸੰਸਥਾ ਇਨ੍ਹਾਂ 'ਸ਼ਹੀਦੀਆਂ' ਵਾਂਗ ਸੰਭਾਲ ਸਕਦੀ ਹੈ।

307 ਪੰਨਿਆਂ ਦੀ ਸੰਪਾਦਿਤ ਇਸ ਪੁਸਤਕ ਵਿਚ ਇਹ 'ਸ਼ਹੀਦੀਆਂ' ਸ਼ਾਮਲ ਹਨ (ਹੇਠਾਂ ਬਰੈਕਟ ਵਿਚ ਇਨ੍ਹਾਂ ਸ਼ਹੀਦੀਆਂ ਦਾ ਸਮਾਂ ਈਸਵੀ ਸੰਨ ਵਿਚ ਦਿੱਤਾ ਹੈ):

1. ਗੁਰੂ ਅਰਜਨ ਚਰਿਤ (1606 ਈ:);
2. ਸਿੱਖ ਬੱਚੇ ਦੀ ਸ਼ਹੀਦੀ (1716 ਈ:);
3. ਭਾਈ ਤਾਰਾ ਸਿੰਘ ਵਾਈਏਂ ਦੀ ਸ਼ਹੀਦੀ (1724 ਈ:);
4. ਭਾਈ ਬੋਤਾ ਸਿੰਘ ਦੀ ਸ਼ਹੀਦੀ (1735 ਈ:);
5. ਭਾਈ ਮਤਾਬ ਸਿੰਘ ਮੀਰਾ ਕੋਟੀਏ ਦੀ ਬਹਾਦੁਰੀ (1740 ਈ:);
6. ਭਾਈ ਤਾਰੂ ਸਿੰਘ ਦੀ ਸ਼ਹੀਦੀ (1745 ਈ:);

7. ਭਾਈ ਸੁਬੇਗ ਸਿੰਘ ਦੀ ਸ਼ਹੀਦੀ (1746 ਈ:);
8. ਸਿੰਘਣੀਆਂ ਦੇ ਸਿਦਕ (1756 ਈ:)।

ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਇਨ੍ਹਾਂ ਸਾਰੀਆਂ ਸ਼ਹੀਦੀਆਂ ਵਿਚ ਚੌਪਈ, ਦਵੈਯਾ ਤੇ ਦੋਹਰਾ ਛੰਦਾਂ ਦੀ ਵਰਤੋਂ ਹੋਈ ਹੈ। ਇਨ੍ਹਾਂ ਰਲੇ ਮਿਲੇ ਤਿੰਨੇ ਛੰਦਾਂ ਦੀ ਕੁੱਲ ਗਿਣਤੀ 1731 ਹੈ।

ਉਪਰੋਕਤ ਵਿੱਚੋਂ ਪਹਿਲੀ ਸ਼ਹੀਦੀ ਗੁਰੂ ਕਾਲ ਦੀ ਹੈ, ਅਗਲੀਆਂ ਛੇ ਸ਼ਹੀਦੀਆਂ ਉਸ ਸਮੇਂ ਦੀਆਂ ਹਨ, ਜਿਸ ਨੂੰ ਪਿਆਰਾ ਸਿੰਘ ਪਦਮ ਨੇ *ਸੰਖੇਪ ਸਿੱਖ ਇਤਿਹਾਸ* (ਦੂਜੀ ਵਾਰ 1979) ਵਿਚ 'ਪਰੀਖਿਆ ਯੁੱਗ' (1708-1748) ਕਿਹਾ ਹੈ। 'ਸਿੰਘਣੀਆਂ ਦੇ ਸਿਦਕ' ਵਾਲਾ ਸਾਕਾ ਵੀ ਇਸ ਤੋਂ ਕੁਝ ਸਾਲ ਪਿੱਛੋਂ (1756 ਈ:) ਦਾ ਹੈ। ਭਾਈ ਦਿੱਤ ਸਿੰਘ ਦੁਆਰਾ ਲਿਖਿਤ ਇਨ੍ਹਾਂ 'ਸ਼ਹੀਦੀਆਂ' ਦਾ ਰਚਨਾ-ਕਾਲ 1886 ਤੋਂ 1901 ਈ: ਤੱਕ ਦਾ ਹੈ।

ਜਿਵੇਂ ਕਿ ਸਪਸ਼ਟ ਹੈ, ਇਨ੍ਹਾਂ ਰਚਨਾਵਾਂ ਵਿਚ ਆਏ ਪਾਤਰ ਇਤਿਹਾਸਿਕ ਹਨ। ਇਨ੍ਹਾਂ ਉੱਤੇ ਭਾਈ ਦਿੱਤ ਸਿੰਘ ਨੇ ਆਪਣੀ ਕਲਪਨਾ ਦਾ ਰੰਗ ਕਿਤੇ ਵੀ ਚਾੜ੍ਹਨ ਦਾ ਜਤਨ ਨਹੀਂ ਕੀਤਾ। ਇਨ੍ਹਾਂ ਵੀਰ ਰਸ ਪ੍ਰਧਾਨ ਰਚਨਾਵਾਂ ਵਿਚ ਮੁਗ਼ਲਾਂ ਦੇ ਜਬਰ ਵਿਰੁੱਧ ਆਜ਼ਾਦੀ ਦੇ ਸੰਘਰਸ਼ ਦੀ ਗਾਥਾ ਹੈ। ਇਨ੍ਹਾਂ ਵਿੱਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਿੱਖ ਇਤਿਹਾਸ ਦੀ ਪਹਿਲੀ ਸਿਰਮੌਰ ਸ਼ਹੀਦੀ ਹੈ।

*ਗੁਰੂ ਅਰਜਨ ਚਰਿਤ* ਬ੍ਰਿਜ ਭਾਸ਼ਾ ਵਿਚ ਹੈ, ਬਾਕੀ 'ਸ਼ਹੀਦੀਆਂ' ਪੰਜਾਬੀ ਵਿਚ ਹਨ। ਇਹ 'ਸ਼ਹੀਦੀਆਂ' ਛੰਦ-ਬੱਧ ਰਚਨਾਵਾਂ ਹਨ। ਡਾ. ਨਰਿੰਦਰ ਸਿੰਘ ਕਪੂਰ *ਗਿਆਨੀ ਦਿੱਤ ਸਿੰਘ : ਜੀਵਨ ਤੇ ਰਚਨਾ* ਪੁਸਤਕ ਵਿਚ ਇਨ੍ਹਾਂ ਸ਼ਹੀਦੀਆਂ ਬਾਰੇ ਲਿਖਦੇ ਹਨ :

> ਸ਼ਹੀਦੀਆਂ ਵਿਚ ਗਿਆਨੀ ਦਿੱਤ ਸਿੰਘ ਦਾ ਨਿਰੋਲ ਉਦੇਸ਼ ਉਨ੍ਹਾਂ ਸਿਧਾਂਤਾਂ, ਅਸੂਲਾਂ ਅਤੇ ਸੰਕਲਪਾਂ ਦਾ ਪ੍ਰਚਾਰ ਕਰਨਾ ਸੀ, ਜਿਨ੍ਹਾਂ ਲਈ ਅਨੇਕਾਂ ਸਿੱਖਾਂ ਨੇ ਹੱਸ ਹੱਸ ਕੇ ਕੁਰਬਾਨੀਆਂ ਦਿੱਤੀਆਂ। *(ਪੰਨਾ 49)*

ਸ਼ਮਸ਼ੇਰ ਸਿੰਘ ਅਸ਼ੋਕ ਨੇ ਭਾਈ ਦਿੱਤ ਸਿੰਘ ਦੁਆਰਾ ਇਨ੍ਹਾਂ ਸ਼ਹੀਦੀ-ਸਾਕਿਆਂ ਨੂੰ ਕਲਮ-ਬੱਧ ਕਰਨ ਨੂੰ 'ਬੜਾ ਨਿੱਗਰ' ਕੰਮ ਦੱਸਿਆ ਹੈ।

'ਸਿੱਖ ਬੱਚੇ ਦੀ ਸ਼ਹੀਦੀ' ਰਚਨਾ ਵਿਚ ਆਈਆਂ ਹੇਠ ਲਿਖੀਆਂ ਤੁਕਾਂ ਸਾਰੀਆਂ 'ਸ਼ਹੀਦੀਆਂ' ਦੇ ਲਿਖਣ-ਮਨੋਰਥ ਨੂੰ ਪ੍ਰਗਟ ਕਰਦੀਆਂ ਹਨ :

> ਅਪਨੇ ਵੱਡਿਆਂ ਦੇ ਜੋ ਸਾਕੇ, ਯਾਦ ਕਰੀ ਮਨ ਮਾਹੀਂ।
> ਓਹੋ ਤੇਜ ਸੰਭਾਲੀ ਅਪਨਾ, ਰੰਚ ਭੁਲਾਈਂ ਨਾਹੀਂ।
> ਦਸਮ ਗੁਰੂ ਦੇ ਅੰਮ੍ਰਿਤ ਦੀ, ਜੋ ਸ਼ਕਤੀ ਹੈ ਵਡ ਭਾਰੀ।
> ਸੋ ਇਸ ਜਗ ਵਿਚ ਸਰਬ ਕਾਲ ਮਹਿ, ਰੱਛਕ ਅਹੇ ਤੁਮਾਰੀ। *(ਪੰਨਾ 105)*
>
> ਹੇ ਦਸਮੇ ਗੁਰੂ ਕਲਗੀਧਰ ਜੀ, ਖਬਰ ਪੰਥ ਦੀ ਲਵੋ।
> ਓਹੋ ਸ਼ਕਤ ਆਪਨੀ ਇਸ ਕੋ, ਨਾਲ ਦਯਾ ਦੇ ਦੇਵੋ।
> ਜਿਸ ਨੂੰ ਪਾਇ ਜਗਤ ਵਿਚ ਜੀਵੇ, ਯਸ਼ ਦਾ ਤਿਲਕ ਲਗਾ ਕੇ।
> 'ਦਿੱਤ ਹਰੀ' ਕਰ ਕ੍ਰਿਪਾ ਆਪਨੀ ਰੱਖੋ ਹੱਥ ਦਿਵਾਕੇ। *(ਪੰਨਾ 106)*

## 'ਸਿੱਖ ਬੱਚੇ ਦੀ ਸ਼ਹੀਦੀ'

**ਵੰਨਗੀ**

ਜਿਸ ਪਰ ਕਹੀ ਬਾਦਸ਼ਾਹ ਸੁਨਕੇ, "ਸੁਨ ਬੱਚੇ! ਮਮ ਬਾਤਾ।
ਆ ਕੇ ਮੇਰੇ ਅੱਗੇ ਰੋਈ, ਇਹ ਜੋ ਤੇਰੀ ਮਾਤਾ।
ਆਖੇ ਬੱਚਾ ਹਿੰਦੂ ਮੇਰਾ, ਨਹੀਂ ਸਿੱਖ ਹੈ ਹੋਇਆ।
ਐਵੇਂ ਨਾਲ ਇਨ੍ਹਾਂ ਦੇ ਰਲਕੇ, ਚਾਹੁੰਦੜਾ ਹੈ ਮੋਇਆ।
ਜਿਸ ਤੇ ਤਰਸ ਪਿਆ ਮਨ ਮੇਰੇ, ਜਾਨ ਬਖ਼ਸ਼ ਕਰ ਤੇਰੀ।
ਕਰਸਾਂ ਖ਼ੁਸ਼ੀ ਤੁਮਾਰੀ ਮਾਤਾ, ਇਹ ਇੱਛਾ ਹੈ ਮੇਰੀ।
ਦੂਜਾ ਮਾਰਨ ਸਿੱਖਾਂ ਤਾਈਂ, ਹੁਕਮ ਭਇਆ ਹੈ ਮੇਰਾ।
ਹਿੰਦੂ ਜਾਣ ਬਚਾਇਆ ਤੈਨੂੰ, ਜਾ ਘਰ ਕਰੋ ਬਸੇਰਾ। (68)

ਕਲਗੀਧਰ ਦਸਮੇਂ ਗੁਰੂ ਜੀ ਦਾ, ਮੈਂ ਹਾਂ ਪੁੱਤਰ ਪਿਆਰਾ।
ਚਿੱਟਾ ਬਾਜ਼ਵਾਨ ਹੈ ਜਗ ਵਿਚ, ਡਾਢਾ ਬਾਪ ਹਮਾਰਾ।
ਉਸ ਤੇ ਮੁਖੜਾ ਮੋੜ ਕਿਤਨ ਦਿਨ, ਮੈਂ ਜਗ ਅੰਦਰ ਜੀਊਂ।
ਹਿੰਦੂ ਬਨਕੇ ਮੌਤੋਂ ਬਚਨਾ, ਅਮਰ ਹੋਇ ਜਨ ਪੀਊਂ। (71)

ਤਾਂ ਤੇ ਨਾਲ ਉਨ੍ਹਾਂ ਦੇ ਮੈਨੂੰ, ਤੋਰੋ ਚਾਇ ਸ਼ਿਤਾਬੀ।
ਜੋ ਮੇਰੇ ਤੇ ਅੱਗੇ ਮਾਰੇ, ਕਰੋ ਨ ਕੁਝ ਖਰਾਬੀ।
ਪਾਓ ਸੰਗਲ ਹੱਥੀਂ ਪੈਰੀਂ, ਓਸੇ ਤਰ੍ਹਾਂ ਬੰਧਾਓ।
ਤਿੱਖੀ ਤੇਗ ਜਲਾਦੋ! ਮੇਰੀ, ਗਰਦਨ ਤੇ ਚਲਵਾਓ। (72)

[*ਨੋਟ:* 15 ਮਾਰਚ ਤੋਂ 19 ਜੂਨ, 1716 ਦੇ ਦਰਮਿਆਨ ਹੋਏ ਬਾਬਾ ਬੰਦਾ ਸਿੰਘ ਬਹਾਦੁਰ ਦੇ ਸ਼ਹੀਦੀ ਸਾਕੇ ਸਮੇਂ ਇਕ ਸਿੱਖ ਬੱਚਾ ਵੀ ਸ਼ਹੀਦ ਹੋਇਆ। ਉਸ ਦੀ ਵਿਧਵਾ ਮਾਂ ਉਸ ਨੂੰ ਇਹ ਕਹਿ ਕੇ ਮੌਤ ਦੇ ਮੂੰਹੋਂ ਬਚਾਉਣਾ ਚਾਹੁੰਦੀ ਹੈ ਕਿ ਉਸ ਦਾ ਪੁੱਤਰ ਸਿੱਖ ਨਹੀਂ ਹੈ, ਪਰ ਉਹ ਬਾਲਕ ਪ੍ਰਾਣ-ਮੋਹ ਨਾਲੋਂ ਧਰਮ ਦੀ ਪਾਲਣਾ ਨੂੰ ਜ਼ਰੂਰੀ ਸਮਝਦਾ ਸ਼ਹੀਦ ਹੋ ਜਾਂਦਾ ਹੈ।]

## ਭਾਈ ਤਾਰਾ ਸਿੰਘ ਵਾਈਏ ਦੀ ਸ਼ਹੀਦੀ

[ਬਾਬਾ ਬੰਦਾ ਸਿੰਘ ਬਹਾਦੁਰ ਦੀ ਸ਼ਹੀਦੀ ਤੋਂ ਪਿੱਛੋਂ ਮੁਗ਼ਲ ਹਕੂਮਤ ਸਿੰਘਾਂ ਨੂੰ ਆਨੇ-ਬਹਾਨੇ ਫੜ ਕੇ ਤਸੀਹੇ ਦਿੰਦੀ ਤੇ ਸ਼ਹੀਦ ਕਰਦੀ। ਈਸਵੀ ਸੰਨ 1724 ਵਿਚ ਭਾਈ ਤਾਰਾ ਸਿੰਘ ਵਾਈਏ ਦੀ ਸ਼ਹੀਦੀ ਵੀ ਇਵੇਂ ਹੀ ਹੋਈ।]

ਇਹ 402 ਬੰਦਾਂ ਦੀ ਰਚਨਾ ਹੈ। ਸ਼ਮਸ਼ੇਰ ਸਿੰਘ ਅਸ਼ੋਕ ਦੇ ਸ਼ਬਦਾਂ ਵਿਚ :

> ਗਿਆਨੀ ਦਿੱਤ ਸਿੰਘ ਨੇ ਇਸ ਵੀਰ ਕਾਵਿ ਵਿਚ ਭਾਈ ਤਾਰਾ ਸਿੰਘ ਦੀ ਇਸ ਵੀਰ ਗਾਥਾ ਦਾ ਬੜੇ ਓਜ ਭਰੇ ਸ਼ਬਦਾਂ ਵਿਚ ਬਿਆਨ ਕੀਤਾ ਹੈ, ਜਿਸ ਨੂੰ ਪੜ੍ਹ ਕੇ ਪਾਠਕਾਂ ਦੇ ਦਿਲ ਵੀਰਤਾ ਦੇ ਜੋਸ਼ ਨਾਲ ਆਪ-ਮੁਹਾਰੇ ਉਮਲ ਉਠਦੇ ਹਨ ਤੇ ਸ੍ਰੋਤਿਆਂ ਦੇ ਦਿਲਾਂ ਉੱਤੇ ਉਸ ਸਮੇਂ ਦੇ ਸਿੱਖੀ ਸਿਦਕ ਤੇ ਦੇਸ-ਸੇਵਾ ਦੇ ਜਜ਼ਬੇ ਦਾ ਬੜਾ ਅੱਛਾ ਪ੍ਰਭਾਵ ਪੈਂਦਾ ਹੈ ਤੇ ਪਤਾ ਲਗਦਾ ਹੈ ਕਿ ਕੌਮੀ ਜੋਧੇ ਆਜ਼ਾਦੀ ਦੀ ਲੜਾਈ ਵਿਚ ਕਿਵੇਂ ਜਾਨਾਂ ਵਾਰਿਆ ਕਰਦੇ ਸਨ। *(ਪੰਨਾ 27)*

**ਵੰਨਗੀ**

ਐਸੇ ਸਿੰਘ ਬਹਾਦਰ ਸੇ ਜਿਨ, ਧਰ ਪਰ ਸਾਕੇ ਕੀਨੇ।
ਰੱਖਿਆ ਧਰਮ ਆਪਨਾ ਕਾਇਮ, ਹਸ ਹਸ ਕੇ ਸਿਰ ਦੀਨੇ।
ਜਿਨ ਕੇ ਨਾਮ ਅੱਜ ਹਨ ਲੈਂਦੇ, ਹਠੀ ਤਪੀ ਸੁਖ ਕਹਕੇ।
ਜੋ ਇਸ ਜਗ ਥੋਂ ਚਾਇ ਸਿਧਾਏ, ਸੁਖ ਪਰ ਤੇਗਾਂ ਸਹਕੇ। (400)

ਅੱਜ ਕਲ ਦੇ ਸਿੰਘ ਸਦਾਉਨ, ਅਰ ਆਕੜ ਖਾਂ ਭਾਰੇ।
ਪਰ ਧਰਮੋਂ ਕਰਮੋਂ ਹਨ ਵੰਜੇ, ਗੁਰਮਤ ਜਿਨ੍ਹਾਂ ਵਿਸਾਰੇ।
ਜਿਸ ਤੇ ਦਸਮ ਗੁਰੂ ਦੀ ਸ਼ਕਤੀ, ਮਨ ਤੇ ਚਾਇ ਵਿਸਾਰੀ।
ਅੰਨਮਤਾਂ ਦੇ ਹੋ ਗਏ ਮੂਰਖ, ਦੇਖੋ ਚਾਇ ਵਿਸਾਰੀ। (401)

ਤਾਂਤੇ ਦੇਖ ਖ਼ਾਲਸਾ ਪਿਆਰੇ, ਕਿਆ ਇਹ ਸਨ ਵੱਡਭਾਗੀ।
ਜਿਨ ਨੇ ਧਰਮ ਅਪਨੇ ਕਾਰਨ, ਖਿਨ ਮਹਿ ਦੇਹ ਤਿਆਗੀ।
ਤੂੰ ਕਿਉਂ ਸੋਇ ਗਿਆ ਹੈਂ ਪਿਆਰੇ, ਜਾਗ ਜ਼ਰਾ ਹੁਨ ਭਾਈ।
'ਦਿੱਤ ਹਰੀ' ਦੀ ਏਹੁ ਬੇਨਤੀ ਮਨ ਤੇ ਨਾਂਹਿ ਭੁਲਾਈ। (402) *(ਪੰਨਾ 86)*

## *ਭਾਈ ਬੋਤਾ ਸਿੰਘ ਦੀ ਸ਼ਹੀਦੀ*

ਇਹ 239 ਬੰਦਾਂ ਦੀ ਕਾਵਿ-ਰਚਨਾ ਹੈ। ਇਹ ਰਚਨਾ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਸ ਦੇ 30 ਸਤੰਬਰ, 1900 ਦੇ ਅੰਕ ਤੋਂ ਛਪਣੀ ਸ਼ੁਰੂ ਹੋਈ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ:

> ਗਿਆਨੀ ਦਿੱਤ ਸਿੰਘ ਨੇ ਭਾਈ ਬੋਤਾ ਸਿੰਘ ਤੇ ਉਸ ਦੇ ਸਾਥੀ ਦੀ ਇਸ ਸ਼ਹੀਦੀ ਦਾ ਬਿਆਨ ਬੜੇ ਵੀਰ ਰਸੀ ਤੇ ਓਜ ਭਰੇ ਢੰਗ ਨਾਲ ਦਵੱਯੇ ਛੰਦ ਵਿਚ ਬਿਆਨ ਕੀਤਾ ਹੈ, ਜੋ ਸਾਹਿਤਕ ਪੱਖ ਤੋਂ ਇਕ ਪ੍ਰਭਾਵਕ ਵਾਰ ਦੀ ਹੈਸੀਅਤ ਰਖਦਾ ਹੈ। ਭਾਈ ਬੋਤਾ ਸਿੰਘ ਉਹੋ ਸਿੰਘ ਹਨ, ਜੋ ਗੁੰਮਨਾਮੀਅਤ ਦੀ ਹਾਲਤ ਵਿੱਚੋਂ ਨਿਕਲ ਕੇ ਦਲੇਰੀ ਨਾਲ ਤਰਨ ਤਾਰਨ ਤੋਂ ਥੋੜੀ ਕੁ ਦੂਰ ਨੂਰਦੀਨ ਦੀ ਸਰਾਏ ਦੇ ਲਾਗੇ ਸਿੱਖ ਹਸਤੀ ਦਰਸਾਉਣ ਲਈ ਡੰਡੇ ਦੇ ਜ਼ੋਰ ਨਾਲ ਰਾਜ ਕਰ ਉਗਰਾਹੁਣ ਲਗ ਗਏ ਸਨ।

**ਵੰਨਗੀ**

ਧੰਨ ਧੰਨ ਉਹ ਸਿੰਘ ਹਠੀਲਾ ਬੋਤਾ ਸਿੰਘ ਪਿਆਰਾ।
ਲੋਕ ਪ੍ਰਲੋਕ ਵਿਖੇ ਜਸ ਲੈ ਕੇ, ਗੁਰ ਧੁਰ ਫੇਰ ਸਿਧਾਰਾ।
ਬੇਸਿਦਕਿਆਂ ਦਾ ਸਿਦਕ ਉਹੀ ਸੀ, ਬੇਓਟਿਆਂ ਦੀ ਓਟਾ।
ਰੀਸ ਕਰੇ ਕਿਆ ਮੂਜ਼ੀ ਉਸ ਦੀ, ਵਿਸ਼ੇ ਵਿਕਾਰ ਲਪੋਟਾ। (236)

ਹੇ ਦਸਮੇਂ ਗੁਰੂ! ਬਿਨਤੀ ਮੇਰੀ, ਸੁਣੀਏ ਦੀਨ ਦਿਆਲੂ।
ਏਸ ਪੰਥ ਪਰ ਕਰੁਣਾ ਕਰਕੇ, ਹੋਵੇ ਤਾਂ ਕ੍ਰਿਪਾਲੂ।
ਸਿਦਕੀ ਹਠੀ ਤਪੀ ਵਡ ਸੂਰੇ, ਪੈਦਾ ਹੋਣ ਘਨੇਰੇ।
ਜੋ ਦੁਨੀਆਂ ਦੇ ਲਾਲਚ ਤਜ ਕੇ, ਸਿਦਕੀ ਹੋਵਣ ਤੇਰੇ। (237)

ਅੱਜ ਕੱਲ ਦੇ ਸਿੱਖਾਂ ਤੇ ਤਾਂ, ਹੈ ਮੇਰਾ ਮਨ ਡਰਦਾ।
ਜਗਾ ਜਗਾ ਜੋ ਫਿਰਨ ਭਟਕਦੇ, ਤਜ ਕਰਕੇ ਸੁਖ ਘਰ ਦਾ।
ਅਪਨੀ ਸ਼ਕਤੀ ਦੇ ਕਰ ਇਨ ਕੋ, ਫਿਰ ਸਿੱਖੀ ਵਿਚ ਲਿਆਓ।
ਔਝੜ ਵਿਚ ਭਟਕਦਿਆਂ ਤਾਈਂ, ਮੁੜ ਕੇ ਰਸਤੇ ਪਾਓ। (238)

ਆਸ਼ਾ ਹੈ ਜੋ ਇਸ ਬਿਨਤੀ ਨੂੰ ਸੁਣੀਏਗਾ ਮਨ ਲਾ ਕੇ।
ਪੰਥ ਖਾਲਸਾ ਫਲੇ ਸਦਾ ਹੀ ਤੇਰੀ ਸ਼ਕਤੀ ਪਾ ਕੇ।
ਸਭ ਸੁਖ ਸੰਪਤਿ ਪਾਇ ਪੰਥ ਇਹ, ਜਗ ਵਿਚ ਵਧੇ ਘਨੇਰਾ।
'ਦਿੱਤ ਸਿੰਘ' ਹੈ ਦਸਮੇਂ ਗੁਰ ਜੀ, ਏਹ ਮਨੋਰਥ ਮੇਰਾ। (239)

## *ਭਾਈ ਮਤਾਬ ਸਿੰਘ ਦੀ ਬਹਾਦਰੀ*

ਭਾਈ ਦਿੱਤ ਸਿੰਘ ਦੀ 160 ਛੰਦਾਂ ਦੀ ਇਹ ਰਚਨਾ ਉਸ ਭਾਈ ਮਤਾਬ ਸਿੰਘ ਦੀ ਸ਼ਹੀਦੀ ਬਾਰੇ ਹੈ, ਜਿਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸੇ ਰੰਗੜ ਦਾ ਸਿਰ ਵੱਢ ਕੇ ਨੇਜ਼ੇ ਉੱਤੇ ਟੰਗਿਆ ਸੀ। ਪਿੱਛੋਂ ਉਨ੍ਹਾਂ ਨੂੰ ਮੁਗ਼ਲ ਫ਼ੌਜਾਂ ਵੱਲੋਂ ਗ੍ਰਿਫ਼ਤਾਰ ਕਰਕੇ ਨਵਾਬ ਜ਼ਕਰੀਆ ਖ਼ਾਨ ਦੇ ਹੁਕਮ ਨਾਲ 1740 ਈ: ਵਿਚ ਚਰਖੜੀ ਉੱਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਸੁਤੰਤਰ ਰੂਪ ਵਿਚ ਛਪੀ ਇਸ ਪੁਸਤਕ ਦੀ ਇਕ ਕਾਪੀ ਵੇਖਣ ਨੂੰ ਮਿਲੀ ਹੈ। ਇਸ ਦੇ ਕੁਲ 53 ਪੰਨੇ ਹਨ। ਟਾਈਟਲ ਉੱਤੇ ਇਹ ਇਬਾਰਤ ਛਪੀ ਹੋਈ ਹੈ:

> ਮੀਰਾਂਕੋਟੀਏ ਮਤਾਬ ਸਿੰਘ ਦੀ ਬਹਾਦਰੀ
> ਕ੍ਰਿਤ ਭਾਈ ਦਿੱਤ ਸਿੰਘ ਗਜਾਨੀ, ਅਧਿਜਾਪਕ ਔਰੀਅੰਟਲ ਕਾਲਜ ਅਤੇ ਐਡੀਟਰ ਖਾਲਸਾ ਅਖਬਾਰ, ਲਾਹੌਰ
> ਖਾਲਸਾ ਪ੍ਰੈਸ ਲਾਹੌਰ ਵਿਚ ਭਾਈ ਮਈਆ ਸਿੰਘ ਮੈਨੇਜਰ ਦੇ ਅਧਿਕਾਰ ਸੇ ਛਪੀ

ਇਹ ਰਚਨਾ ਵੀ ਹੋਰ ਸ਼ਹੀਦੀਆਂ ਵਾਂਗ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਲੜੀ ਵਾਰ ਛਪੀ। ਇਸ ਵਾਸਤੇ ਨਵੰਬਰ 1899 ਦੇ ਅੰਕ ਵੇਖੇ ਜਾ ਸਕਦੇ ਹਨ।

**ਵੰਨਗੀ**

ਹਰਿਮੰਦਰ ਦੇ ਅੰਦਰ ਨਾ ਸੀ ਗਈ ਕੁਰੀਤਿ ਸਹਾਰੀ।
ਅੱਜ ਤੀਕ ਸਭ ਯਾਦ ਕਰਨ ਮਿਲ, ਉਸ ਦੀ ਹਿੰਮਤ ਭਾਰੀ।
ਧੰਨ ਮਾਤ ਅਰ ਧੰਨ ਪਿਤਾ ਤਿਸ, ਜਿੰਨ ਇਹ ਸਾਕਾ ਕੀਤਾ।
ਲੋਕ ਪਰਲੋਕ ਵਿਖੇ ਉਸ ਜੋਧੇ, ਹੈ ਉੱਜਲ ਜਸ ਲੀਤਾ। (144)

ਜਿਤਨਾ ਚਿਰ ਅਸਮਾਨ ਧਰਤ ਮਹਿ, ਵਸਦੇ ਰਹਨ ਪ੍ਰਾਣੀ।
ਉਤਨਾ ਚਿਰ ਇਹ ਦੂਰ ਨ ਹੋਊ, ਸਿੰਘ ਮਤਾਬ ਕਹਾਣੀ।
ਕਿਉਂ ਨਾ ਉਸ ਦੇ ਉਪਰ ਜਾਈਏ, ਅਸੀਂ ਸਦਾ ਬਲਿਹਾਰੇ।
ਜਿਸ ਨੇ ਕਾਇਮ ਰਖੇ ਬਲ ਸੇ, ਉਤਮ ਹਨ ਗੁਰਦੁਆਰੇ। (145)

ਜਣੇ ਕਣੇ ਦਾ ਕੰਮ ਨਹੀਂ ਹੈ, ਐਸੀ ਸੂਰਮਤਾਈ।
ਕਰ ਬਲ ਲਏ ਛੁਡਾਇਆ ਆਪਨੇ, ਸਤਿਗੁਰ ਦੀ ਨਿਧੀ ਭਾਈ।
ਅਪਨੇ ਜੀਵਨ ਦੀ ਨਾ ਕੀਤੀ, ਰੱਤੀ ਭੀ ਪਰਵਾਹੇ।
ਪਰ ਅਪਨੇ ਹਰਮੰਦਰ ਪਿਛੇ, ਕਿਤਨਯਾਂ ਆਹੂ ਲਾਹੇ। (146)

## *ਭਾਈ ਤਾਰੂ ਸਿੰਘ ਦੀ ਸ਼ਹੀਦੀ*

349 ਦਵੱਯੇ ਛੰਦਾਂ ਵਿਚ ਕੀਤੀ ਇਸ ਰਚਨਾ ਵਿਚ ਭਾਈ ਦਿੱਤ ਸਿੰਘ ਨੇ ਪਿੰਡ ਪੂਹਲਾ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਦੇ ਵਸਨੀਕ, ਕਿਰਤ ਕਰਨ ਤੇ ਨਾਮ ਜਪਣ ਵਾਲੇ ਭਾਈ ਤਾਰੂ ਸਿੰਘ ਨੂੰ, ਸਿੰਘਾਂ ਨੂੰ ਪਨਾਹ ਦੇਣ ਦੇ ਦੋਸ਼ ਵਿਚ ਸਣੇ ਖੋਪਰੀ ਲਾਹ ਕੇ ਸ਼ਹੀਦ ਕਰਨ ਦੇ ਸਾਕੇ ਦਾ ਵਰਣਨ ਕੀਤਾ ਹੈ। ਇਹ ਸ਼ਹੀਦੀ 1745 ਵਿਚ ਲਾਹੌਰ ਵਿਖੇ ਹੋਈ।

ਇਹ ਰਚਨਾ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਸਾਲ 1899 ਦੇ ਅੰਤਲੇ ਅੰਕਾਂ ਵਿਚ ਲੜੀਵਾਰ ਛਪੀ।

**ਵੰਨਗੀ**

ਦੇਸ ਪੰਜਾਬ ਵਿਚ ਜਦ ਫੈਲਯਾ, ਜ਼ੋਰ ਖਾਲਸੇ ਕੇਰਾ।
ਜਿਉਂ ਜਿਉਂ ਤੁਰਕੀ ਜ਼ੁਲਮ ਸਤਾਏ, ਤਿਉਂ ਤਿਉਂ ਧਰਮ ਵਧੇਰਾ।
ਚਾਰ ਮਰਨ ਤਾਂ ਦਿਨ ਚੜ੍ਹਦੇ ਨੂੰ ਹੋਇ ਚਾਰ ਸੌ ਜਾਵੇ।
ਦਿਨ ਦਿਨ ਟਿੱਡੀ ਦਲ ਸਮ ਵਧਦੇ, ਕਿਥੋਂ ਕੋਈ ਮੁਕਾਵੇ। (1)

ਤੁਰਕ ਮਾਰਦੇ ਮੁੱਕ ਗਏ, ਪਰ ਸਿੰਘ ਨ ਮੁੱਕੇ ਮਰਦੇ।
ਲਗਨ ਭਿਰਨ ਜਦ ਸਨਮੁਖ ਹੋ ਕੇ, ਅੱਗੋਂ ਪਿੱਠ ਨਾ ਕਰਦੇ।
ਮਾਰਨ ਧਾੜੇ ਲੁੱਟਨ ਤੰਬੂ, ਜਿੱਥੇ ਤੁਰਕਾਂ ਪਾਉਨ।
ਲੋਹੂ ਨਾਲ ਹੱਥ ਸਨ ਰੰਗੇ, ਮਾਨੋ ਫਾਗ ਖਿਲਾਉਨ। (2) *(ਪੰਨਾ 161)*

ਕਈ ਤਰ੍ਹਾਂ ਦੇ ਲਾਲਚ ਤੇ ਭੀ, ਧਰਮ ਨਾ ਹਾਰਿਆ ਸੂਰੇ।
ਅਪਨੇ ਗੁਰ ਪਰ ਸ਼ਰਧਾ ਕਰਕੇ, ਰਹੇ ਬਹਾਦੁਰ ਪੂਰੇ।
ਪਰ ਜੋ ਅਜ ਕਲ ਦੇ ਬਾਂਕੇ, ਮੋਢਿਆਂ ਤੇ ਥੁਕ ਪਾਉਨ।
ਨਾਲ ਕੈਂਚੀਆਂ ਬੈਠ ਚੁਬਾਰੇ, ਆਪੇ ਸੀਸ ਮੁੰਡਾਉਨ। (342)

ਰੱਤੀ ਸਰਮ ਨ ਕਰਦੇ ਮਨ ਵਿਚ, ਸਿੱਖੀ ਦੇ ਹੋ ਵੈਰੀ।
ਕਹੇ ਭਲਾ ਫਿਰ ਕਦ ਹੋਵੇਗੀ, ਐਸਯਾਂ ਤਾਈਂ ਖ਼ੈਰੀ।
ਜਿਸ ਤੇ ਕਈ ਤਰ੍ਹਾਂ ਦੇ ਭਰਦੇ, ਦੁਖ ਦੁਨੀਆਂ ਵਿਚ ਆ ਕੇ।
ਓੜਕ ਨੂੰ ਅਪਯਸ ਲੈ ਜਾਂਦੇ, ਅਪਨਾ ਧਰਮ ਗਵਾ ਕੇ। (343) *(ਪੰਨਾ 210)*

### *ਭਾਈ ਸੁਬੇਗ ਸਿੰਘ ਦੀ ਸ਼ਹੀਦੀ*

ਭਾਈ ਦਿੱਤ ਸਿੰਘ ਰਚਿਤ 297 ਦਵੱਯੇ ਛੰਦਾਂ ਦੀ ਇਸ ਰਚਨਾ ਵਿਚ 'ਅਰਬੀ-ਫ਼ਾਰਸੀ ਦੀ ਗਹਿਰੀ ਯੋਗਤਾ ਰੱਖਣ ਵਾਲੇ ਸਿੱਖ' ਦੀ ਲਾਹੌਰ ਦੇ ਜ਼ੁਲਮੀ ਸੂਬੇਦਾਰ ਯਾਹੀਆ ਖ਼ਾਨ ਦੇ ਹੁਕਮ ਨਾਲ ਹੋਈ ਸ਼ਹੀਦੀ ਦਾ ਵਰਣਨ ਹੈ। ਭਾਈ ਸੁਬੇਗ ਸਿੰਘ ਨੂੰ ਉਨ੍ਹਾਂ ਦੇ ਪੁੱਤਰ ਸ਼ਾਹਬਾਜ਼ ਸਿੰਘ ਦੇ ਨਾਲ ਲਾਹੌਰ ਵਿਖੇ ਤਸ਼ੱਦਦ ਕਰਕੇ ਸ਼ਹੀਦ ਕੀਤਾ ਗਿਆ। ਇਹ ਸ਼ਹੀਦ ਸਿੰਘ ਪਿੰਡ ਜੰਬਰ, ਜ਼ਿਲ੍ਹਾ ਲਾਹੌਰ ਦੇ ਵਸਨੀਕ ਸਨ। ਉਹ 1746 ਵਿਚ ਲਾਹੌਰ ਵਿਖੇ ਸ਼ਹੀਦ ਹੋਏ।

ਸੁਤੰਤਰ ਰੂਪ ਵਿਚ ਛਪੀ ਇਸ ਪੁਸਤਕ ਦੀ ਇਕ ਕਾਪੀ ਵੇਖਣ ਨੂੰ ਮਿਲੀ ਹੈ। ਇਸ ਦੇ ਕੁਲ 29 ਪੰਨੇ ਅਤੇ 160 ਬੰਦ ਹਨ। ਟਾਈਟਲ ਉੱਤੇ ਇਹ ਇਬਾਰਤ ਛਪੀ ਹੋਈ ਹੈ:

ਸੁਬੇਗ ਸਿੰਘ ਦੀ ਸ਼ਹੀਦੀ
ਕ੍ਰਿਤ ਭਾਈ ਦਿੱਤ ਸਿੰਘ ਜੀ ਗਯਾਨੀ, ਅਧਿਯਾਪਕ ਔਰੀਐਂਟਲ ਕਾਲਜ ਅਤੇ ਐਡੀਟਰ ਖਾਲਸਾ ਅਖਬਾਰ, ਲਾਹੌਰ
ਖਾਲਸਾ ਪ੍ਰੈਸ ਲਾਹੌਰ ਵਿਚ ਭਾਈ ਮਈਆ ਸਿੰਘ ਮੈਨੇਜਰ ਦੇ ਅਧਿਕਾਰ ਸੇ ਛਪੀ, ਤਾਦਾਦ ੧੦੦੦

**ਵੰਨਗੀ**

ਕਿਹੜੇ ਮੁਖੋਂ ਉਪਮਾ ਕਰੀਏ, ਉਨ੍ਹਾਂ ਸ਼ਹੀਦਾਂ ਕੇਰੀ।
ਲੱਜਯਾ ਰੱਖੀ ਜਿਨ੍ਹਾਂ ਪੰਥ ਦੀ, ਜਾਨ ਦੁੱਖ ਮਹਿ ਗੇਰੀ।
ਸਹੇ ਹਜ਼ਾਰਾਂ ਖੇਦ ਦੇਹ ਪਰ, ਅਰ ਸੁਖ ਮੰਨੇ ਸੋਈ।
ਇਕ ਪਲ ਪਰ ਭੀ ਧਰਮੋਂ ਜਿਨ ਕੀ, ਬਿਰਤ ਉਦਾਸ ਨ ਹੋਈ। (287)

ਦੀਨ ਦੁਨੀ ਦਾ ਲਾਲਚ ਛੱਡਯਾ, ਅਰ ਪੁੱਤ੍ਰ ਘਰ ਨਾਰੀ।
ਸਾਕ ਸੈਨ ਸਭ ਮਨੋਂ ਭੁਲਾਏ, ਜਿਤਨੇ ਸੇ ਸੰਸਾਰੀ।
ਸਭ ਥੋਂ ਪਯਾਰੇ ਪ੍ਰਾਣ ਜਿਨ੍ਹਾਂ ਨੇ, ਇਕ ਪਲ ਅੰਦਰ ਦਿੱਤੇ।
ਧੰਨਯ ਧੰਨਯ ਦੇ ਤਗਮੇ ਉਨ੍ਹਾਂ, ਦੁਹੀਂ ਜਹਾਨੀਂ ਲਿੱਤੇ। (288)

ਹਾਇ ਸ਼ਰਮ ਹੁਨ ਉਨ ਕੇ ਬੇਟੇ, ਨਾਉਂ ਸਿੰਘ ਕਹਿਲਾਂਦੇ।
ਧਰਮ ਕਰਮ ਥੋਂ ਸੌ ਸੌ ਕੋਹਾਂ, ਐਵੇ ਨੱਸੇ ਜਾਂਦੇ।
ਪਿਰਚ ਪਿਆਲਾ ਚੁਰਟ ਤਮਾਕੂ, ਕੰਜਰ ਡੂਮ ਮਰਾਸੀ।
ਇਹ ਹਨ ਸਾਥੀ ਅਪਨੇ ਕੀਤੇ, ਮਿਲ ਕਰ ਕਰਦੇ ਹਾਂਸੀ। (289)

### *ਸਿੰਘਣੀਆਂ ਦੇ ਸਿਦਕ*

ਭਾਈ ਦਿੱਤ ਸਿੰਘ ਰਚਿਤ 139 ਦਵੱਯੇ ਛੰਦਾਂ ਦੀ ਇਸ ਰਚਨਾ ਵਿਚ ਲਾਹੌਰ ਦੇ ਸੂਬੇਦਾਰ ਮੀਰ ਮੰਨੂ ਦੇ ਸਮੇਂ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦੇ ਮੰਦ ਉਦੇਸ਼ ਨਾਲ ਅਣਗਿਣਤ ਸਿੰਘਣੀਆਂ ਤੇ ਉਨ੍ਹਾਂ ਦੇ ਬੱਚਿਆਂ ਨੂੰ ਤਸੀਹੇ ਦੇ ਦੇ ਕੇ ਸ਼ਹੀਦ ਕਰਨ ਦਾ ਵਰਣਨ ਹੈ। ਇਹ ਸਾਕਾ 1756 ਈ: ਨੂੰ ਹੋਇਆ।

**ਵੰਨਗੀ**

ਇਤਨਾ ਸੁਨਕੇ ਫੇਰ ਗਜ਼ਬ ਵਿਚ, ਆਇ ਗਿਆ ਉਹ ਕੂਰਾ।
ਲੱਗਾ ਕਹਨ, "ਪਕੜ ਇਨ ਬੱਚੇ ਕਰਦੋ ਚੂਰਾ ਚੂਰਾ।"
ਲੈਕੇ ਹੁਕਮ ਜਲਾਦਾਂ ਖੋਹੇ, ਗੋਦੋਂ ਬਾਲ ਇਆਣੇ।
ਉਨ ਮਾਵਾਂ ਦੇ ਪਿਆਰੇ ਬੱਚੇ, ਦੇਖੋ ਜ਼ੋਰ ਧਿਗਾਣੇ। (60)

ਵੱਢ ਵੱਢ ਕੇ ਟੁਕੜੇ ਕੀਤੇ, ਫਿਰ ਪਾਏ ਉਨ ਝੋਲੀ।
ਜਿਸ ਪਰ ਸਬਰ ਪਿਆਲੇ ਪੀਤੇ, ਮੁਖ ਤੇ ਫੇਰ ਨਾ ਬੋਲੀ।
ਲੈ ਕੇ ਅਪਨੇ ਮੁਰਦੇ ਬੱਚੇ, ਬਹਿਕੇ ਗੁਰੂ ਧਿਆਉਨ।
ਓਧਰ ਪਕੜ ਜਲਾਦ ਉਨ੍ਹਾਂ ਦੇ, ਗਲ ਦੇ ਨਾਲ ਬੰਧਾਉਨ। (61)

ਇਹ ਸਾਡੇ ਜੋ ਬੱਚੇ ਮਾਰੇ, ਕਰਕੇ ਜ਼ੁਲਮ ਕਰਾਰਾ।
ਇਸ ਪਰ ਵੀ ਕੁਛ ਡਰ ਨਹੀਂ ਮੱਨੇ, ਦੇਖੋ ਰਿਦਾ ਹਮਾਰਾ।
ਜਦ ਸਾਡੇ ਜੀ ਅਵਤਾਰੀ, ਅਪਨੇ ਪੂਤ ਮਰਾਏ।
ਪਰ ਅਪਨੇ ਹਠ ਸਿਦਕੋਂ ਫਿਰ ਭੀ, ਰੰਚਕ ਬਾਜ਼ ਨ ਆਏ। (74)

[*ਨੋਟ: ਗੁਰ ਅਰਜਨ ਚਰਿਤ* ਰਚਨਾ ਬਾਰੇ ਪਿੱਛੇ ਪੰਨਾ 138 ਉੱਤੇ ਵਿਚਾਰ ਕੀਤੀ ਗਈ ਹੈ।]

## ਪੰਡਤ ਦਯਾਨੰਦ ਨਾਲ ਮੇਰਾ ਸੰਬਾਦ

ਭਾਈ ਦਿੱਤ ਸਿੰਘ ਗਿਆਨੀ ਦੀ ਇਹ ਰਚਨਾ ਪਾਠਕਾਂ ਦਾ ਧਿਆਨ ਉਚੇਚਾ ਖਿੱਚਦੀ ਰਹੀ ਹੈ। ਸਾਡੇ ਕੋਲ ਇਸ ਦੀ ਜੋ ਕਾਪੀ ਪ੍ਰਾਪਤ ਹੈ, ਉਹ 'ਸਿੰਘ ਸਭਾ ਸ਼ਤਾਬਦੀ ਕਮੇਟੀ, ਸ੍ਰੀ ਅੰਮ੍ਰਿਤਸਰ' ਦੁਆਰਾ 1973 ਦੀ ਛਾਪ ਦੀ ਹੈ। *ਮੇਰਾ ਤੇ ਸਾਧੂ ਦਯਾਨੰਦ ਜੀ ਦਾ ਸੰਬਾਦ* ਦੀ ਇਸ ਤੋਂ ਚਿਰੋਕਾ ਪਹਿਲਾਂ ਦੀ ਛਾਪ ਦੀ ਇਕ ਕਾਪੀ ਵੀ ਸਾਨੂੰ ਵੇਖਣ ਨੂੰ ਮਿਲੀ ਹੈ। ਇਸ ਦੇ ਟਾਈਟਲ ਉੱਤੇ ਇਹ ਇਬਾਰਤ ਲਿਖੀ ਹੋਈ ਸੀ:

ਓੜਕ ਪ੍ਰਗਟ ਹੋਤ ਹੈ ਸਾਚ ਔਰ ਪਰਪੰਚ।
ਜਿਉਂ ਹੀਰਾ ਹੀਰਾ ਰਹੇ ਕੰਚ ਹੋਤ ਹੈ ਕੰਚ।

ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ
ਕ੍ਰਿਤ ਭਾਈ ਦਿੱਤ ਸਿੰਘ ਗਯਾਨੀ
ਪੰਜਾਬੀ ਪਰੋਫੈਸਰ ਐਰਅੰਟਲ ਕਾਲਜ ਅਤੇ ਐਡੀਟਰ ਖਾਲਸਾ ਅਖਬਾਰ ਲਾਹੌਰ, ਖਾਲਸਾ ਪ੍ਰੇਸ ਲਾਹੌਰ ਮੇਂ ਭਾਈ ਮਈਆ ਸਿੰਘ ਮੈਨੇਜਰ ਕੇ ਪ੍ਰਬੰਧ ਸੇ ਛਪਾ
ਤਾਦਾਦ ੧੦੦੦

ਇਹ ਪੁਸਤਕ ਕਦੋਂ ਲਿਖੀ ਗਈ, ਇਸ ਬਾਰੇ ਕੋਈ ਜਾਣਕਾਰੀ ਉਪਲਬਧ ਨਹੀਂ ਹੋਈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 2 ਮਾਰਚ, 1900 ਅੰਕ ਵਿਚ ਇਸ ਦੇ ਛਪ ਜਾਣ ਦੀ ਸੂਚਨਾ ਹੈ। ਕੀ ਉਦੋਂ ਇਹ ਰਚਨਾ ਪਹਿਲੀ ਵਾਰ ਛਪੀ ਜਾਂ ਦੂਜੀ, ਜਾਂ ਤੀਜੀ ਵਾਰ, ਇਸ ਬਾਰੇ ਵੀ ਕੋਈ ਸੂਚਨਾ ਨਹੀਂ ਹੈ। ਜੇ ਇਹ ਪਹਿਲੀ ਵਾਰ ਛਪੀ ਸੀ ਤਾਂ ਅਚੰਭਾ ਹੁੰਦਾ ਹੈ ਕਿ ਅਪ੍ਰੈਲ 1877 ਵਿਚ ਹੋਏ ਸੰਬਾਦ ਤੋਂ ਐਨੀ ਦੇਰ ਬਾਦ ਕਿਉਂ ਛਪੀ। ਇਕ ਅਨੁਮਾਨ ਇਹ ਹੋ ਸਕਦਾ ਹੈ ਕਿ ਇਸ ਪੁਸਤਕ ਦੀ ਰਚਨਾ 1877 ਤੋਂ ਛੇਤੀ ਪਿੱਛੋਂ ਹੀ ਹੋ ਗਈ ਹੋਵੇ। ਦੂਜੇ ਕਿਆਸ ਅਨੁਸਾਰ, ਭਾਈ ਦਿੱਤ ਸਿੰਘ ਹੁਰਾਂ ਨੇ ਇਸ ਸੰਬਾਦ ਦੇ ਵੇਰਵੇ ਉਦੋਂ ਨੋਟ ਕਰ ਲਏ ਹੋਣ, ਪਰ ਇਸ ਨੂੰ ਪੁਸਤਕ ਦਾ ਰੂਪ 1900 ਦੇ ਨੇੜੇ ਦਿੱਤਾ ਹੋਵੇ। ਉਨ੍ਹੀਵੀਂ ਸਦੀ ਦੇ ਅੰਤਲੇ ਕੁਝ ਵਰ੍ਹਿਆਂ ਵਿਚ ਆਰੀਆ ਸਮਾਜੀਆਂ ਤੇ ਲਾਹੌਰ ਦੇ ਸਿੰਘ ਸਭੀਆਂ ਦੇ ਪਰਸਪਰ ਸੰਬੰਧ ਕਾਫ਼ੀ ਤਲਖ਼ ਹੋ ਗਏ ਸਨ। ਉਸ ਤਣਾਉ ਭਰੇ ਮਾਹੌਲ ਵਿਚ ਸੰਭਵ ਹੈ, ਇਸ ਪੁਸਤਕ ਨੂੰ ਆਪਣੇ ਵਿਰੋਧੀਆਂ ਦੇ ਖ਼ਿਲਾਫ਼ ਇਕ ਪੈਂਤੜੇ ਵਜੋਂ ਵਰਤਣ ਲਈ ਛਾਪਿਆ ਗਿਆ ਹੋਵੇ।

ਭਾਈ ਦਿੱਤ ਸਿੰਘ ਦੀ ਇਸ ਰਚਨਾ ਦਾ ਮਹੱਤਵ ਅਨੇਕਾਂ ਪੱਖਾਂ ਤੋਂ ਹੈ। ਗਿਆਨੀ ਗੁਰਦਿੱਤ ਸਿੰਘ ਅਨੁਸਾਰ ਇਸ ਪੁਸਤਕ ਤੋਂ 'ਭਾਈ ਸਾਹਿਬ ਜੀ ਦੀ ਆਪਣੀ ਜੀਵਨੀ ਦੇ ਪਹਿਲੋਂ ਦੇ ਹਾਲਾਤ' ਪਤਾ ਲੱਗਦੇ ਹਨ। 'ਭਾਈ ਸਾਹਿਬ ਅੰਦਰ ਵਿਦਵਤਾ ਦੇ ਨਾਲ-ਨਾਲ ਇਤਨਾ ਬਲ, ਨਿਰਭੈਤਾ ਤੇ ਅਦੁੱਤੀ ਸਾਹਸ' ਵੀ ਪ੍ਰਮਾਣਿਤ ਹੁੰਦਾ ਹੈ। ਭਾਈ ਸਾਹਿਬ ਦੀ 'ਹਾਜ਼ਰ-ਜੁਆਬੀ' ਦਾ ਵੀ ਪਤਾ ਲੱਗਦਾ ਹੈ।

ਉਪਰੋਕਤ ਤੋਂ ਇਲਾਵਾ ਇਹ ਰਚਨਾ ਭਾਈ ਦਿੱਤ ਸਿੰਘ ਦੀ ਸ਼ਖ਼ਸੀਅਤ ਉੱਤੇ ਵੀ ਰੋਸ਼ਨੀ ਪਾਉਂਦੀ ਹੈ। ਸ਼ਾਸਤ੍ਰਾਥ ਵਿਚ ਆਪਣਾ ਸਿੱਕਾ ਮੰਨਵਾ ਸਕਣ ਸਦਕਾ ਭਾਈ ਦਿੱਤ ਸਿੰਘ ਸਤਿਕਾਰ ਦੇ ਪਾਤਰ ਮੰਨੇ ਜਾਣ ਲੱਗੇ। ਇਕ ਮੱਤ ਇਹ ਵੀ ਹੈ ਕਿ ਬਹਿਸ-ਮੁਬਾਹਸਿਆਂ ਵਿਚ ਇਉਂ ਆਪਣੀ ਚੜ੍ਹਤ ਵਿਖਾਉਣ ਸਦਕਾ ਹੀ ਭਾਈ ਦਿੱਤ ਸਿੰਘ ਦੇ ਪਿੱਛੋਂ ਪੱਕੇ ਸਹਿਯੋਗੀ ਬਣੇ ਭਾਈ ਗੁਰਮੁਖ ਸਿੰਘ ਉਨ੍ਹਾਂ ਵੱਲ ਖਿੱਚੇ ਗਏ। ਭਾਈ ਗੁਰਮੁਖ ਸਿੰਘ ਦੇ ਨਾਲ ਇਸ ਮੇਲ ਪਿੱਛੋਂ, ਉਨ੍ਹਾਂ ਦੀ ਪ੍ਰੇਰਨਾ ਨਾਲ ਭਾਈ ਦਿੱਤ ਸਿੰਘ ਸਿੰਘ-ਸਭੀਏ ਬਣ ਗਏ। ਸਿੱਖ ਪਾਠਕ ਇਸ ਪੁਸਤਕ ਤੋਂ ਆਪਣਾ ਪਲੜਾ ਭਾਰੀ ਹੋਇਆ ਪ੍ਰਤੀਤ ਕਰਦੇ ਹਨ।

ਇਸ ਰਚਨਾ ਦੇ ਸ਼ੁਰੂ ਵਿਚ ਭਾਈ ਦਿੱਤ ਸਿੰਘ ਸੱਚੋ-ਸੱਚ ਕਹਿਣ ਤੇ ਲਿਖਣ ਦਾ ਆਪਣਾ ਨਿਸਚਾ ਪ੍ਰਗਟਾਉਂਦੇ ਹਨ:

ਸੱਤ ਕਹਾਂ ਮੁਖ ਤੇ ਸਭੀ ਪੁਨ ਜੋ ਲਿਖਾਂ ਸੁ ਸੱਤ। *(ਪੰਨਾ 1)*

ਅੱਗੇ ਉਨ੍ਹਾਂ ਨੇ ਲਿਖਿਆ ਹੈ ਕਿ:

ਅਜੇ ਤਕ ਉਹ ਲੋਗ ਜ਼ਿੰਦਾ ਹਨ, ਜਿਨ੍ਹਾਂ ਨੇ ਮੇਰਾ ਅਤੇ ਉਨ੍ਹਾਂ ਦਾ ਉੱਤ੍ਰ ਪ੍ਰਸ਼ਨ

ਸੁਨਿਆ ਸਾ, ਜਿਸ ਤੇ ਆਸ਼ਾ ਹੈ ਕਿ ਉਹ ਜ਼ਰੂਰ ਪਰਮੇਸ਼੍ਵਰ ਨੂੰ ਹਾਜ਼ਿਰ ਨਾਜ਼ਿਰ ਜਾਨਕੇ ਉਸ ਸਮਯ ਦੀ ਬਾਤ ਨੂੰ ਸੱਚੀ ਕਰਨਗੇ।

ਮੇਰਾ ਉੱਤ੍ਰ ਪ੍ਰਸ਼ਨ ਉਨ੍ਹਾਂ ਨਾਲ ਤਿੰਨ ਵੇਰ ਲਾਹੌਰ ਵਿਚ ਹੋਇਆ, ਜਿਸ ਦਾ ਹਾਲ ਮੈਂ ਜੋ ਉਸ ਵੇਲੇ ਲਿਖ ਲੀਤਾ ਸੀ ਯਾ ਯਾਦ ਰਖਯਾ ਸਾ ਲਿਖਕੇ ਦੱਸਦਾ ਹਾਂ।" *(ਪੰਨਾ 2)*

ਇਸ ਅੰਤਲੇ ਵਾਕ ਤੋਂ, ਇਸ ਲਿਖਿਤ ਦੇ ਰਚੇ ਜਾਣ ਬਾਰੇ ਉਪਰ ਦੱਸੇ ਸਾਡੇ ਦੂਜੇ ਅਨੁਮਾਨ ਨੂੰ ਬਲ ਮਿਲਦਾ ਹੈ।

ਇਸ ਪੁਸਤਕ ਤੋਂ ਭਾਈ ਦਿੱਤ ਸਿੰਘ ਦਾ ਉੱਘੇ ਵਿਦਵਾਨਾਂ ਅਤੇ ਪੰਡਤਾਂ ਨਾਲ ਵਿਚਾਰ-ਗੋਸ਼ਟੀਆਂ ਕਰਨ ਦੇ ਆਮ ਝੁਕਾਅ ਦਾ ਵੀ ਪਤਾ ਲੱਗਦਾ ਹੈ। ਉਦਾਹਰਨ ਵਜੋਂ :

ਓਨ੍ਹਾਂ ਦਿਨਾਂ ਵਿਚ ਸ੍ਵਾਮੀ ਸੰਪਤ ਗਿਰੀ ਜੀ ਨਾਲ (ਜੋ ਇਕ ਉਪਨਿਖਧਾਂ ਅਤੇ ਵੇਦਾਂਤ ਦੇ ਅਤਯੰਤ ਹੀ ਪ੍ਰਸਿੱਧ ਪੰਡਤ ਅਰ ਸੰਨਯਾਸੀ ਸਾਧੂ ਸਨ, ਕਦੇ ਕਦੇ ਅਪਨੀ ਮੰਡਲੀ ਸਮੇਤ ਆ ਕੇ ਮੰਗਲਾਂ ਦੇ ਸ਼ਿਵਾਲੇ ਰਹਿੰਦੇ ਹੁੰਦੇ ਸਨ) ਮੈਂ ਅਤੇ ਭਾਈ ਜਵਾਹਰ ਸਿੰਘ ਜੀ ਜਾ ਕੇ ਉੱਤ੍ਰ ਪ੍ਰਸ਼ਨ ਕਰਦੇ ਹੁੰਦੇ ਸੇ।

ਇਸੀ ਤਰ੍ਹਾਂ ਅਸੀਂ ਤਿੰਨੇ ਮਿੱਤ੍ਰ ਭਾਈ ਈਸ਼ਰ ਸਿੰਘ ਜੀ ਨਿਰਮਲੇ ਅਰ ਭਾਈ ਬਿਸ਼ਨ ਸਿੰਘ ਜੀ ਸੰਤ ਨਿਰਮਲਿਆ ਨਾਲ, ਜੋ ਵੇਦਾਂਤ ਦੇ ਵੱਡੇ ਵੱਡੇ ਪੰਡਤ ਸਨ ਅਰ ਉਹ ਕਦੇ ਕਦੇ ਲਾਹੌਰ ਆ ਕੇ ਰਹਿੰਦੇ ਸਨ, ਜ਼ਰੂਰ ਜਾ ਕੇ ਵਿਚਾਰ ਕਰਦੇ ਅਤੇ ਵੇਦਾਂਤ ਦੇ ਵੱਡੇ ਵੱਡੇ ਪੰਡਤ ਪ੍ਰਕਰਣਾਂ ਪਰ ਉੱਤ੍ਰ ਪ੍ਰਸ਼ਨਾਂ ਦੇ ਪ੍ਰਸੰਗ ਚਲਾਉਂਦੇ ਸਾਂ, ਜਿਸ ਤੇ ਸ਼ਹਰ ਦੇ ਬਹੁਤ ਸਾਰੇ ਸੱਜਣ ਸਾਡੇ ਵਾਕਫ ਹੋ ਗਏ ਸਨ।

*(ਪੰਨਾ 4)*

ਭਾਈ ਦਿੱਤ ਸਿੰਘ ਦੇ ਉਪਰੋਕਤ ਕਥਨ ਨੂੰ ਉਨ੍ਹਾਂ ਦੀ ਆਪਣੀ ਉਮਰ ਦੇ ਪਹਿਲੇ ਵਰ੍ਹਿਆਂ ਬਾਰੇ ਦਿੱਤੀ ਇਸ ਸੂਚਨਾ ਨਾਲ ਜੋੜ ਕੇ ਵੀ ਵੇਖਿਆ ਬਣਦਾ ਹੈ :

ਮੈਂ ਅੱਠ ਨੌਂ ਸਾਲ ਦੀ ਉਮਰ ਵਿਚ ਹੀ ਅਪਨੇ ਪਿਤਾ ਜੀ ਦੇ ਪਾਸੋਂ ਜੁਦਾ ਹੋ ਕੇ ਉਪਦੇਸ਼ ਕਰਨ ਲੱਗਾ...। ਇਸ ਦੇ ਨਾਲ ਹੀ ਜਿਥੇ ਕੋਈ ਗੁਣੀ ਪੰਡਤ ਯਾ ਸਾਧੂ ਦੇਖਦਾ ਉਸ ਦੇ ਪਾਸ ਕੁਛ ਮਹੀਨੇ ਰਹ ਕੇ ਵਿੱਦਯਾ ਪੜ੍ਹਦਾ ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸਾ ਅਤੇ ਵੱਡੇ ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ਯ ਪਰ ਵਿਚਾਰ ਕਰਦਾ ਰਹਿੰਦਾ ਸਾ...। *(ਪੰਨਾ 2)*

ਇਨ੍ਹਾਂ ਕਥਨਾਂ ਤੋਂ ਇਹ ਗੱਲ ਸਮਝਣੀ ਔਖੀ ਨਹੀਂ ਕਿ ਸਵਾਮੀ ਦਯਾਨੰਦ ਦੇ ਲਾਹੌਰ ਪਹੁੰਚਣ 'ਤੇ ਭਾਈ ਦਿੱਤ ਸਿੰਘ ਦਾ ਉਨ੍ਹਾਂ ਨਾਲ ਵਿਚਾਰ-ਚਰਚਾ ਕਰਨ ਜਾਣਾ ਇਕ ਜਗਿਆਸੂ ਦਾ ਸਹਿਜ ਵਿਹਾਰ ਸੀ। ਉਨ੍ਹਾਂ ਨੇ ਲਿਖਿਆ ਹੈ :

ਤਦ ਲੋਗਾਂ ਦੀ ਜ਼ਬਾਨੀ ਇਹ ਆਮ ਤੌਰ ਪਰ ਚਰਚਾ ਸੁਨਿਆ ਕਿ ਇਕ ਪੰਡਤ ਆਯਾ ਹੈ ਜਿਸਦੇ ਸਾਮ੍ਹਨੇ ਚਰਚਾ ਵਿਚ ਕੋਈ ਬੋਲ ਨਹੀਂ ਸਕਦਾ। *(ਪੰਨਾ 4)*

ਉਦੋਂ ਭਾਈ ਦਿੱਤ ਸਿੰਘ ਦੇ ਨਾਲ ਸਰਦਾਰ ਅਤਰ ਸਿੰਘ ਸਨ, ਜੋ :

ਗਯਾਨ ਗੋਸ਼ਟ ਕਰਨ ਲਈ ਬਹੁਤ ਤਕੜੇ ਸੇ, ਪ੍ਰੰਤੂ ਭਾਵੇਂ ਉਹ ਉਮਰਾ ਕਰਕੇ ਬ੍ਰਿਧ ਭੀ ਸਨ ਕਿੰਤੂ ਫਿਰ ਭੀ ਬੋਲਨੇ ਸਮਯ ਉਕਤੀਆਂ ਵਿਚ ਜੁਆਨਾਂ ਨੂੰ ਪਾਸੇ ਕਰਦੇ ਸਨ। *(ਪੰਨੇ 4-5)*

ਭਾਈ ਦਿੱਤ ਸਿੰਘ ਕਿਸੇ ਹੋਰ ਕੰਮ ਲਈ ਲਾਹੌਰ ਆਏ ਹੋਏ ਸਨ, ਸਵਾਮੀ

ਦਯਾਨੰਦ ਨਾਲ ਮੁਲਾਕਾਤ ਲਈ ਉਹ ਉਚੇਚੇ ਨਹੀਂ ਆਏ ਸਨ। ਫਿਰ ਇਹ ਦੋਵੇਂ ਭਾਈ ਜਵਾਹਰ ਸਿੰਘ ਅਤੇ ਲਾਲਾ ਰੋਡੂ ਰਾਮ ਕੋਲ ਗਏ। ਲਾਲਾ ਰੋਡੂ ਰਾਮ ਨਾਲ ਵੀ ਭਾਈ ਦਿੱਤ ਸਿੰਘ ਗਯਾਨ-ਗੋਸ਼ਟ ਕਰਦੇ ਰਹਿੰਦੇ ਸਨ।

ਤਦ ਇਨ੍ਹਾਂ ਚਾਰਾਂ ਨੇ ਸਲਾਹ ਕੀਤੀ ਕਿ:

> ਚਲੋ ਉਸ ਸਾਧ ਪੰਡਤ ਨਾਲ ਸੰਬਾਦ ਕਰੀਏ ਅਤੇ ਦੇਖੀਏ ਜੋ ਉਹ ਕਯਾ ਸਿੱਧ ਕਰਦਾ ਹੈ ਅਤੇ ਉਸ ਦਾ ਮਤ ਕਿਆ ਹੈ। *(ਪੰਨਾ 5)*

ਇਉਂ ਭਾਈ ਦਿੱਤ ਸਿੰਘ ਕਿਸੇ ਪੂਰਵ ਧਾਰਨਾ ਤਹਿਤ ਨਹੀਂ, ਬਲਕਿ ਖੁੱਲ੍ਹੇ ਮਨ ਨਾਲ ਸਵਾਮੀ ਦਯਾਨੰਦ ਕੋਲ ਗਏ ਸਨ।

ਭਾਈ ਦਿੱਤ ਸਿੰਘ ਨੇ ਜੋ ਤਿੰਨ ਅੱਡ-ਅੱਡ ਦਿਨਾਂ ਉੱਤੇ ਸ਼ਾਸਤ੍ਰਾਥ ਕੀਤਾ, ਉਹ 'ਸਿੰਘ ਸਭਾ ਸ਼ਤਾਬਦੀ ਕਮੇਟੀ, ਸ੍ਰੀ ਅੰਮ੍ਰਿਤਸਰ' ਵੱਲੋਂ ਪ੍ਰਕਾਸ਼ਿਤ, ਮੈਗਜ਼ੀਨ ਆਕਾਰ ਦੀ ਪੁਸਤਕ ਦੇ 26 ਪੰਨਿਆਂ ਵਿਚ ਛਪਿਆ ਹੈ। ਇਕ ਲਿਖਤ ਵਜੋਂ ਇਹ ਪੁਸਤਕ ਸਜੀਵ ਸਥਿਤੀ-ਚਿਤਰਨ ਤੇ ਪੇਸ਼ਕਾਰੀ ਦੇ ਸੰਤੁਲਨ ਵਜੋਂ ਆਪਣਾ ਵੱਖਰਾ ਮੁੱਲ ਰੱਖਦੀ ਹੈ।

ਭਾਈ ਦਿੱਤ ਸਿੰਘ ਨੇ ਪੂਰੇ ਆਤਮ ਵਿਸ਼ਵਾਸ ਨਾਲ ਇਹ ਸ਼ਾਸਤ੍ਰਾਥ ਕੀਤਾ, ਜਿਸ ਉਪਰੰਤ ਉਨ੍ਹਾਂ ਦੀ ਵਿਦਵਤਾ ਤੇ ਤਰਕ-ਸ਼ਕਤੀ ਦੀ ਧਾਂਕ ਜੰਮ ਗਈ। ਇਕ ਲਿਖਤ ਵਜੋਂ ਇਸ ਪੁਸਤਕ ਦੀ ਬੜੀ ਚਰਚਾ ਹੋਈ। *ਖ਼ਾਲਸਾ ਅਖ਼ਬਾਰ,* ਲਾਹੌਰ ਦੇ 17 ਅਗਸਤ, 1900 ਈ: ਦੇ ਅੰਕ ਵਿਚ ਛਪੀ ਇਕ ਖ਼ਬਰ ਅਨੁਸਾਰ ਇਕ ਪਿੰਡ ਦੇ ਧਾਰਮਿਕ ਸਮਾਗਮ ਵਿਚ ਇਸ ਪੁਸਤਕ ਦੀ ਕਥਾ ਵੀ ਹੋਈ।

**ਵੰਨਗੀ**

> ...ਜਿਸ ਪਰ ਮੈਂ ਅੱਗੇ ਹੋ ਕੇ ਆਖਯਾ ਕਿ ਸੰਤ ਜੀ ਮੈਂ ਕੁਛ ਆਪ ਅੱਗੇ ਪ੍ਰਸ਼ਨ ਕਰਨਾ ਚਾਹੁੰਦਾ ਹਾਂ, ਇਸ ਬਾਤ ਨੂੰ ਸੁਨ ਕੇ ਉਨ੍ਹਾਂ ਨੇ ਕਿਹਾ ਕੇ ਪੁੱਛੋ ਕਿਆ ਪੁੱਛਦੇ ਹੋ, ਜਿਸ ਪਰ ਮੈਂ ਇਹ ਪ੍ਰਸ਼ਨ ਕੀਤਾ ਕਿ ਦੱਸੋ ਇਸ ਜਗਤ ਦਾ ਕਰਤਾ ਕੌਨ ਹੈ। ਇਸ ਮੇਰੇ ਕਥਨ ਨੂੰ ਸੁਨਦੇ ਸਾਰ ਅੱਗੋਂ ਉੱਤਰ ਦਿੱਤਾ ਕਿ ਜਗਤ ਕਰਤਾ 'ਈਸ਼੍ਵਰ' ਹੈ।
>
> ਜਿਸ ਪਰ ਮੈਂ ਪੁੱਛਿਆ ਕੇ ਈਸ਼੍ਵਰ ਇਸ ਜਗਤ ਨੂੰ ਅਪਨੇ ਆਪ ਤੇ ਅਰਥਾਤ ਅਪਨੇ ਵਿਚੋਂ ਪੈਦਾ ਕਰਦਾ ਹੈ ਕਿ ਅਪਨੇ ਤੇ ਭਿੰਨ ਕਿਸੇ ਹੋਰ ਵਸਤੂ ਤੇ ?
>
> ਇਸ ਦਾ ਉੱਤ੍ਰ ਪੰਡਤ ਜੀ ਨੇ ਓਸੇ ਵੇਲੇ ਇਹ ਦਿਤਾ ਕਿ ਈਸ਼੍ਵਰ ਅਪਨੇ ਆਪ ਵਿਚੋਂ ਕਿਥੋਂ ਕਰੇਗਾ ਕਿਉਂਕਿ ਉਹ ਨਿਰਾਕਾਰ ਹੈ ਕਿੰਤੂ ਚਾਰੇ ਪ੍ਰਮਾਣੂਆਂ ਤੋ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ।
>
> ਜਿਸ ਪਰ ਮੈਂ ਫਿਰ ਇਹ ਪ੍ਰਸ਼ਨ ਕੀਤਾ ਕਿ ਓਹ ਪ੍ਰਮਾਣੂ ਕਿਥੋਂ ਲਿਆਉਂਦਾ ਹੈ, ਜਿਨ੍ਹਾਂ ਨਾਲ ਜਗਤ ਰਚਦਾ ਹੈ।
>
> ਇਸ ਬਾਤ ਨੂੰ ਸੁਨਕੇ ਪੰਡਤ ਜੀ ਬੋਲੇ ਕਿ ਤਿਸ ਰੇਣੂ ਜੋ ਅਕਾਸ਼ ਵਿਚ ਭ੍ਰਮਣ ਕਰਦੇ ਦਿਖਾਈ ਦੇਂਦੇ ਹਨ ਇਨ੍ਹਾਂ ਨੂੰ ਹੀ ਆਪਸ ਵਿਚ ਮਿਲਾ ਮਿਲਾ ਦੁਅਣ ਅਤੇ ਤ੍ਰਿਅਣ ਬਨਾਕੇ ਜਗਤ ਦੀ ਰਚਨਾ ਕਰ ਦੇਂਦਾ ਹੈ।
>
> ਇਤਨਾ ਆਖਣ ਪਰ ਮੈਂ ਜਾਣ ਲੀਤਾ ਕਿ ਪੰਡਤ ਜੀ ਨੈਯਾਇਕ ਮਤ ਪਰ ਚੱਲਨਗੇ, ਜਿਸ ਦਾ ਉੱਤ੍ਰ ਮੈਂ ਏਹ ਪੁੱਛਿਆ ਕਿ ਪ੍ਰਮਾਣੂ ਕਿਤਨੇ ਹਨ ਜਿਨ੍ਹਾਂ ਤੇ ਇਹ ਪ੍ਰਪੰਚ ਬਨਦਾ ਹੈ, ਅਰ ਇਨ੍ਹਾਂ ਦੁਆਰੇ ਕਿਸ ਤਰ੍ਹਾਂ ਈਸ਼੍ਵਰ ਜਗਤ ਰਚਨਾ ਕਰ ਲੈਂਦਾ ਹੈ ਇਸ ਦਾ ਕਰਮ ਖੋਲ੍ਹ ਕੇ ਦੱਸੋ।

> ਸੁਨਦੇ ਸਾਰ ਪੰਡਤ ਜੀ ਆਖਨ ਲਗੇ ਕਿ "ਅਕਾਸ਼ ਵਿਚ ਪ੍ਰਿਥਵੀ ਜਲ ਅਤੇ ਵਾਯੂ ਦੇ ਪ੍ਰਮਾਣੂ ਸੂਖਮ ਰੂਪ ਹੋ ਕੇ ਫੈਲੇ ਹੋਏ ਭਰਮਨ ਕਰਦੇ ਸਨ, ਜਿਨ੍ਹਾਂ ਨੂੰ ਈਸ਼ਵਰ ਨੇ ਅਪਨੀ ਸ਼ਕਤੀ ਦੁਵਾਰੇ ਜੁਦੇ ੨ ਮਿਲਾ ਦਿੱਤਾ ਇਨ੍ਹਾਂ ਤੋਂ ਫਿਰ ਯਥਾ ਕ੍ਰਮ ਇਹ ਸਥੂਲ ਬ੍ਰਹਮਾਂਡ ਉੱਤਪਤ ਹੋ ਗਿਆ। ਜੈਸਾ ਕਿ ਪ੍ਰਿਥਵੀ ਦੇ ਪ੍ਰਮਾਣੂਆਂ ਤੇ ਪ੍ਰਿਥਵੀ, ਜਲ ਦਿਆਂ ਦੇ ਜਲ, ਅਗਨੀ ਦਿਆਂ ਪ੍ਰਮਾਣੂਆਂ ਤੇ ਅਗਨੀ ਅਤੇ ਵਾਯੂ ਦਿਆਂ ਪ੍ਰਮਾਣੂਆਂ ਤੇ ਵਾਯੂ ਹੋ ਗਈ। ਅੱਗੇ ਇਨ੍ਹਾਂ ਥੋਂ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਪੈਦਾ ਹੋ ਗਈ।
>
> ਮੈਂ ਇਸ ਕਥਨ ਨੂੰ ਸੁਣ ਕੇ ਇਹ ਪੁਛਿਆ ਕਿ ਇਨ੍ਹਾਂ ਚਾਰਾਂ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਬਨੇ ਹੋਏ ਸਨ ਕਿ ਇਨ੍ਹਾਂ ਨੂੰ ਹੀ ਈਸ਼ਵਰ ਨੇ ਰਚਿਆ ਸਾ, ਅਰਥਾਤ ਪ੍ਰਮਾਣੂ ਅਨਾਦੀ ਹਨ ਕਿ ਸਾਦੀ ਜਿਨ੍ਹਾਂ ਨਾਲ ਈਸ਼ਵਰ ਜਗਤ ਰਚਦਾ ਹੈ।
>
> ਤਦ ਹਸ ਕੇ ਆਖਨ ਲੱਗੇ ਕਿ "ਈਸ਼ਵਰ ਕੋਈ ਸਕਾਰ ਪਦਾਰਥ ਨਹੀਂ, ਜੋ ਸਥੂਲ ਤੱਤਾਂ ਨੂੰ ਅਪਨੇ ਆਤਮਾ ਤੇ ਰਚਦਾ ਕਿੰਤੂ ਇਹ ਚਾਰੇ ਤੱਤਾਂ ਦੇ ਪ੍ਰਮਾਣੂ ਅੱਗੇ ਹੀ ਹਨ ਅਰ ਇਹ ਅਨਾਦੀ ਹਨ, ਜਿਸ ਤੇ ਈਸ਼ਵਰ ਨੇ ਇਨ੍ਹਾਂ ਨੂੰ ਪ੍ਰਸਪਰ ਮਿਲਾ ਜਗ ਰਚਨਾ ਕਰ ਲੀਤੀ ਹੈ।" *(ਪੰਨਾ 5)*

ਭਾਈ ਦਿੱਤ ਸਿੰਘ ਦੇ ਜਿੰਨੇ ਕੁ ਸਵੈ-ਜੀਵਨੀ ਕਥਨ ਇਸ ਪੁਸਤਕ ਵਿਚ ਹਨ, ਉਸ ਤੋਂ ਉਨ੍ਹਾਂ ਨੂੰ ਪੰਜਾਬੀ ਸਵੈ-ਜੀਵਨੀ ਦੇ ਮੋਢੀ ਮੰਨਿਆ ਜਾ ਸਕਦਾ ਹੈ। ਉਨ੍ਹਾਂ ਨੇ ਬੀਜ ਰੂਪ ਵਿਚ ਪੰਜਾਬੀ ਸਵੈ-ਜੀਵਨੀ ਦੀ ਪਿਰਤ ਤਾਂ ਪਾ ਹੀ ਦਿੱਤੀ ਸੀ।

## ਗੁੱਗਾ ਗਪੌੜਾ

ਭਾਈ ਦਿੱਤ ਸਿੰਘ ਦੀ ਇਹ ਛੰਦ-ਬੱਧ ਰਚਨਾ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਸ੍ਰੀ ਅੰਮ੍ਰਿਤਸਰ' ਵੱਲੋਂ 1976 ਵਿਚ ਮੁੜ ਪ੍ਰਕਾਸ਼ਿਤ ਹੋਈ। ਇਹ ਪੁਸਤਕ ਭਾਈ ਦਿੱਤ ਸਿੰਘ ਨੇ ਕਦੋਂ ਲਿਖੀ ਤੇ ਫਿਰ ਕਦੋਂ-ਕਦੋਂ ਛਪੀ, ਇਸ ਬਾਰੇ ਕੋਈ ਜਾਣਕਾਰੀ ਉਪਲਬਧ ਨਹੀਂ ਹੈ। ਇਸ ਦੇ ਵਿਸ਼ੇ ਤੋਂ ਇਹ ਤਾਂ ਪ੍ਰਮਾਣਿਤ ਹੁੰਦਾ ਹੈ ਕਿ ਸਿੰਘ ਸਭਾ ਦੇ ਸਮਾਜ-ਸੁਧਾਰ ਕਰਨ ਦੇ ਯਤਨਾਂ ਵਜੋਂ ਇਹ ਪੁਸਤਕ ਲਿਖੀ ਗਈ।

ਕੇਂਦਰੀ ਸਿੰਘ ਸਭਾ ਵਾਲੀ ਛਾਪ ਵਿਚ ਇਸ ਪੁਸਤਕ ਦੇ 63 ਪੰਨੇ ਹਨ। ਦੋਹਰਾ, ਚੌਪਈ ਤੇ ਦ੍ਵੈਯਾ ਛੰਦਾਂ ਨੂੰ ਵਰਤਿਆ ਗਿਆ ਹੈ। ਇਨ੍ਹਾਂ ਛੰਦਾਂ ਦੀ ਗਿਣਤੀ 223 ਹੈ।

ਇਸ ਪੁਸਤਕ ਦੀ ਵਿਸ਼ੇਸ਼ਤਾ ਕਈ ਤਰ੍ਹਾਂ ਨਾਲ ਹੈ। ਪਹਿਲੀ ਇਹ ਕਿ ਲੇਖਕ ਗੁੱਗਾ ਪੂਜਾ ਨੂੰ ਜਿਥੇ ਨਕਾਰਦਾ ਹੈ, ਉਥੇ ਇਸ ਦੀ ਥਾਵੇਂ ਦਸਵੇਂ ਗੁਰੂ ਵੱਲੋਂ ਦਰਸਾਏ ਰਾਹ ਨੂੰ ਸੁਝਾਉਂਦਾ ਵੀ ਹੈ। ਲੋਕੀਂ ਗੁੱਗੇ ਨੂੰ ਕਿਉਂ ਪੂਜਦੇ ਹਨ, ਇਸ ਦੇ ਕਾਰਨ ਗੁੱਗਾ-ਪੂਜਕ ਪਾਤਰਾਂ ਵੱਲੋਂ ਦੱਸੇ ਗਏ ਹਨ। 'ਸੈਲਾਨੀ ਸਿੰਘ' ਪਾਤਰ ਦੇ ਰੂਪ ਵਿਚ ਭਾਈ ਦਿੱਤ ਸਿੰਘ ਇਨ੍ਹਾਂ ਦਾ ਵਿਸ਼ਲੇਸ਼ਣ ਕਰਦੇ ਹਨ। ਹਰ ਗੱਲ ਦਲੀਲ ਨਾਲ ਕੀਤੀ ਗਈ ਹੈ, ਜਿਵੇਂ :

— ਆਪ ਕਬਰ ਮਾੜੀ ਵਿਚ ਮੁਰਦਾ। ਰਾਜ਼ੀ ਕਰਨ ਡੰਗਰਾਂ ਤੁਰਦਾ।

— ਭਲਿਆ ਪੁਰਸ਼ਾ ਦੇਖ ਵਿਚਾਰ। ਜੇ ਗੁੱਗਾ ਹੈ ਰੱਖਨਹਾਰ।
ਤਾਂ ਉਹ ਆਪ ਭਲਾ ਕਯੋਂ ਮਰਿਆ। ਡੇਰਾ ਜਾਈ ਉਜਾੜਾ ਕਰਿਆ।

— ਜੀਵਦਿਆਂ ਥੋਂ ਖੋਹੇ ਘੀਉ। ਮੁਰਦੇ ਨੂੰ ਤੂੰ ਆਖੇਂ ਪੀਉ। *(ਪੰਨਾ 20)*

ਦੂਜੀ ਵਿਸ਼ੇਸ਼ਤਾ ਇਸ ਰਚਨਾ ਦੀ ਭਾਸ਼ਾ ਹੈ। ਸਧਾਰਨ ਪੇਂਡੂਆਂ ਨਾਲ ਵਾਰਤਾਲਾਪ ਕਰਨ ਵੇਲੇ ਲੇਖਕ ਨੇ ਬਹੁਤ ਸਰਲ ਤੇ ਸਪਸ਼ਟ ਭਾਸ਼ਾ ਵਰਤੀ ਹੈ। ਇਹ ਆਮ ਪਾਠਕ ਦੇ ਸਮਝ ਆਉਣ ਵਾਲੀ ਪੰਜਾਬੀ ਹੈ।

ਤੀਜੀ ਵਿਸ਼ੇਸ਼ਤਾ ਇਹ ਹੈ ਕਿ ਲੇਖਕ ਨੇ ਸਾਰੀ ਗੱਲ ਬੜੀ ਜੁਗਤ ਨਾਲ ਆਖੀ ਹੈ। ਅੰਧ-ਵਿਸ਼ਵਾਸੀ ਦੇ ਸ਼ਿਕਾਰ ਲੋਕਾਂ ਦੇ ਨਾਉਂ ਕੂੜਾ ਸਿੰਘ, ਰੁਲਦੂ ਸਿੰਘ, ਭੰਮਾ ਸਿੰਘ, ਸੇਢਾ ਸਿੰਘ, ਵੰਗੜ ਸਿੰਘ, ਭੰਬ ਸਿੰਘ ਆਦਿ ਰੱਖੇ ਹਨ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਮਤਿ ਤੋਂ ਗੁੰਮਰਾਹ ਹੋਏ ਸਿੱਖਾਂ ਨੂੰ ਹੀ ਇਹ ਰਚਨਾ ਸੰਬੋਧਿਤ ਹੈ। ਲੇਖਕ ਵੱਲੋਂ ਅਪਣਾਈ ਤਰਕੀਬ ਵਿਚ ਗੁਰਬਲਭ ਸਿੰਘ, ਬਿਬੇਕ ਸਿੰਘ, ਵਿਚਾਰ ਕੌਰ ਪਾਤਰ ਵੀ ਲਿਆਂਦੇ ਗਏ ਹਨ। ਭਾਈ ਦਿੱਤ ਸਿੰਘ ਆਪਣੇ ਪਾਠਕਾਂ ਨੂੰ ਬਿਬੇਕ ਤੇ ਵਿਚਾਰ ਨਾਲ ਅੰਧ-ਵਿਸ਼ਵਾਸੀ ਵਿੱਚੋਂ ਕੱਢਣ ਦਾ ਜਤਨ ਕਰਦੇ ਹਨ। ਸਾਰੀ ਕਹਾਣੀ 'ਅਗੰਮ ਪੁਰ' ਨਾਉਂ ਦੇ ਨਗਰ ਵਿਚ ਵਾਪਰਦੀ ਹੈ। ਇਹ ਸੰਦੇਸ਼ ਮੁੜ-ਮੁੜ ਪੇਸ਼ ਕੀਤਾ ਜਾਂਦਾ ਹੈ :

> ਉਠ ਸ਼ਤਾਬੀ ਅੰਮ੍ਰਿਤ ਪੀਉ।
> ਆਪਣਾ ਸੁਖੀ ਕਰਾ ਲੈ ਜੀਉ। *(ਪੰਨਾ 63)*

ਇਸ ਰਚਨਾ ਵਿਚ ਕਥਾ ਅਤੇ ਨਾਟਕੀ ਅੰਸ਼ ਦੋਵੇਂ ਹਨ। ਸਪਸ਼ਟ ਬਿਆਨੀ ਪ੍ਰਧਾਨ ਹੈ। ਗੁੱਗੇ ਦੀ ਕਹਾਣੀ ਵਿਚਲੇ ਪੋਲ ਉਘਾੜੇ ਗਏ ਹਨ।

ਇਨ੍ਹਾਂ ਸਾਰਿਆਂ ਤੋਂ ਵੱਧ ਇਸ ਪੁਸਤਕ ਦੇ ਦੋ ਹੋਰ ਆਕਰਸ਼ਨ ਹਨ। ਇਕ ਤਾਂ ਥਾਉਂ ਥਾਈਂ ਭਾਈ ਦਿੱਤ ਸਿੰਘ ਦੀ ਜੀਵਨ ਪ੍ਰਤੀ ਸਿਹਤਮੰਦ ਦ੍ਰਿਸ਼ਟੀ ਦਾ ਪ੍ਰਗਟਾਅ ਹੈ। ਦੂਜਾ ਵਿਗਿਆਨਿਕ ਦ੍ਰਿਸ਼ਟੀਕੋਣ ਨੂੰ ਪਹਿਲ ਮਿਲੀ ਹੈ। ਉਦਾਹਰਨਾਂ :

> ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁੱਬਦਾ ਜਾਂਦਾ।
> ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ।...
> ਆਖਨ ਨੂੰ ਤਾਂ ਹੈਨ ਆਦਮੀ ਅਰ ਸੂਰਤ ਇਨਸਾਨੀ।
> ਅਕਲੋਂ ਖੋਤੇ ਦਿਲ ਦੇ ਖੋਤੇ ਕਰਦੇ ਕਯਾ ਸ਼ੈਤਾਨੀ। *(ਪੰਨਾ 11)*

ਭਾਈ ਦਿੱਤ ਸਿੰਘ ਦੀ ਸੋਹਣੇ ਜੀਵਨ ਦੀ ਕਲਪਨਾ ਦੀਆਂ ਝਲਕਾਂ ਥਾਂ-ਥਾਂ ਮਿਲਦੀਆਂ ਹਨ :

> — ਇਹ ਬਾਗ਼ ਹੈ ਜਗਤ ਸੁਹਾਵਾ। ਅਹੌ ਅਚੰਭਾ ਜੋ ਪਰਚਾਵਾ।
> ਇਸ ਵਿਚ ਭੌਰ ਸਮਾਨ ਸਦਾਈ। ਕਰਦਾ ਸੈਲ ਕਰਾਂ ਮੈ ਭਾਈ। *(ਪੰਨਾ 7)*

ਆਪਣੇ ਕੀਮਤੀ ਸਮੇਂ ਨੂੰ ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸੀ ਵਾਲੇ ਕਰਮਾਂ ਵਿਚ ਬੇਕਾਰ ਗੁਆਉਣ ਨਾਲੋਂ ਕਿਰਤ ਕਰਨ ਨੂੰ ਲਾਹੇਵੰਦ ਦੱਸਿਆ ਹੈ :

> ਮੁੜ ਜਾ ਪਿਛੇ ਘਰ ਵਿਚ ਜਾ ਕੇ ਚਰਖੇ ਪੂਣੀ ਪਾਈਂ।
> ਯਾ ਖਾਣੇ ਨੂੰ ਚਾਵਲ ਕੱਢੀਂ ਕੁਟ ਭੜੋਲਯੋਂ ਧਾਈਂ। *(ਪੰਨਾ 13)*
>
> 'ਅਰ ਜੋ ਦੁੱਧ ਖੁੱਡ ਵਿਚ ਪਾਵੇਂ। ਬਾਲਾਂ ਨੂੰ ਕਿਉਂ ਨਹੀਂ ਪਲਾਵੇਂ।
> ਜਿਸ ਨੂੰ ਪੀ ਕੇ ਹੋਨ ਜੁਆਨ। ਕੰਮ ਕਰਨ ਅਰ ਪੀਵਨ ਖਾਨ। *(ਪੰਨਾ 30)*

ਪਦਾਰਥਕ ਥੁੜਾਂ ਦੇ ਮਾਰੇ ਲੋਕਾਂ ਲਈ ਚੰਗਾ ਭੋਜਨ, ਚੰਗਾ ਪਹਿਰਾਵਾ ਤੇ ਚੰਗੇ ਉਸਾਰੂ ਵਿਚਾਰਾਂ ਦੀ ਜ਼ਰੂਰਤ ਹੈ। ਭਾਈ ਦਿੱਤ ਸਿੰਘ ਮਨੁੱਖੀ ਸ਼ਕਤੀ ਤੇ ਸਮੇਂ ਨੂੰ

ਅਜਾਈਂ ਜਾਣ ਦੇ ਹੱਕ ਵਿਚ ਨਹੀਂ। ਭਾਈ ਸਾਹਿਬ ਸਧਾਰਨ ਮਨੁੱਖ ਨੂੰ ਸਜੱਗ ਕਰਦੇ ਹਨ :

ਤੂੰ ਤਾਂ ਹੈਂ ਬੁੱਧੀ ਦੀ ਖਾਨ। ਲੋਕਾਂ ਵਿਚ ਗਿਣਿਆ ਸੁਰ ਗਯਾਨ।
ਪਿੰਡੋਂ ਅੱਧੀ ਪੱਤੀ ਤੇਰੀ। ਗਊ ਮੱਝ ਘਰ ਖ਼ੂਬ ਲਵੇਰੀ।
ਮੁੰਡੇ ਕੁੜੀਆਂ ਦਿੱਤੇ ਰੱਬ। ਚੰਗਾ ਰਿਹਾ ਕਬੀਲਾ ਫਬ।
ਅਰ ਸੀ ਬਾਪ ਤੁਸਾਡਾ ਸਿੱਖ। ਸੱਪਾਂ ਦੀ ਜਿਨ ਕੱਢੀ ਮਿੱਖ।
ਗੁਗੇ ਬੁਗੇ ਕੁਝ ਨ ਮੰਨੇ। ਕਈ ਮਾੜੀਆਂ ਦੇ ਸਿਰ ਭੰਨੇ।
ਦੇਖ ਗੁਰੂ ਜੀ ਵਲ ਪਯਾਰੇ। ਜਿਸ ਨੇ ਤੁਮਰੇ ਕਾਮ ਸਵਾਰੇ। *(ਪੰਨਾ 15)*

ਇਸ ਪੁਸਤਕ ਵਿਚ ਭਾਈ ਦਿੱਤ ਸਿੰਘ ਦੀ ਆਪਣੇ ਜੀਵਨ-ਪ੍ਰਯੋਜਨ ਬਾਰੇ ਵੀ ਝਾਤ ਪਈ ਮਿਲਦੀ ਹੈ :

ਮਹਿ ਲੰਪਟ ਮੈਂ ਕਿਸ ਹੀ ਨਾਲ। ਚਲਾਂ ਨਿਰਾਲੀ ਅਪਨੀ ਚਾਲ।
ਕਰੇ ਸੈਲ ਮੈ ਬਹੁ ਮਨ ਭਾਏ। ਕਈ ਤਰਾਂ ਦੇ ਨਰ ਦਰਸਾਏ।
ਅਰ ਅਪਨੀ ਬੁਧਿ ਅਨਸਾਰ। ਕੀਤਾ ਮੈਂ ਅਟਕਰ ਉਪਕਾਰ।
ਵੇਲ੍ਹਾ ਰਿਹਾ ਨਹੀਂ ਮੈਂ ਐਸਾ। ਖਾਕਰ ਪਸੂ ਸੌਂਵਦਾ ਜੈਸਾ।
ਦੇਸੇ ਜਗ ਦੇ ਬਹੁਤ ਕੁਚਾਲੇ। ਜਿਨੀ ਕੁਰੀਤਨ ਪੈ ਘਰ ਗਾਲੇ।
ਤਿਨ ਪਰ ਦੇਖ ਕੌਮ ਮਨ ਆਇਆ। ਫਿਰ ਕਰਨਾ ਰਸ ਨੈਨ ਨਛਾਇਆ।
ਜਿਸ ਤੇ ਉਪਦੇਸ ਘਨੇਰੇ। ਦਿਤੇ ਬੰਧਨ ਛੋੜ ਬਥੇਰੇ।
ਦਸਮ ਗੁਰੂ ਜੀ ਦੇ ਉਪਕਾਰ। ਜੋ ਬੈਠੇ ਸੇ ਲੋਗ ਵਿਸਾਰ।
ਹੋਇ ਕ੍ਰਿਤਘਨ ਮਰਨ ਜੋ ਪਾਪੀ। ਅੰਨਮਤਾਂ ਦੀ ਲੈ ਕੇ ਥਾਪੀ।
ਮੈਂ ਤਿਨ ਕਿ ਧਿੱਕਾਰ ਕਟਾ ਕੇ। ਓਸ ਪਖੰਡੋਂ ਫਿਰ ਛੁਡਵਾਕੇ।
ਗੁਰ ਦੀ ਸਰਨ ਤਿਨੈ ਨੂੰ ਪਾਇਆ। ਗੁਰੂ ਗ੍ਰੰਥ ਦਾ ਮਤ ਸਮਝਾਇਆ।
*(ਪੰਨਾ 7)*

**ਵੰਨਗੀ**

ਇਹ ਜੋ ਪੰਜ ਸੇਰ ਹੈ ਮੱਖਨ। ਤੇਰੇ ਮੁੰਡੇ ਸੁਆਦੂ ਨ ਚੱਖਨ।
ਉਹ ਗੁੱਗਾ ਇਸ ਨੂੰ ਕਦ ਖਾਇ। ਕਈ ਸਦੀ ਥੋਂ ਜੋ ਮਰ ਜਾਇ।
ਜੀਵਦਿਆਂ ਥੋਂ ਖੋਹੇ ਘੀਉ। ਮੁਰਦੇ ਨੂੰ ਤੂੰ ਆਖੇ ਪੀਉ।
ਕਯਾ ਹੈ ਗੱਲ ਅਕਲ ਦੀ ਵੈਰੀ। ਕਿਕੁਰ ਹੋਸੀ ਤੈਨੂੰ ਖ਼ੈਰੀ।
ਚਲ ਮੁੜ ਘਰ ਨੂੰ ਨਾ ਭਟਕਾਉ। ਖੋਲ ਬੈਲ ਅਰ ਪੱਠੇ ਪਾਉ।
ਦੇਹ ਜਾਇਕੇ ਘਰ ਵਿਚ ਘੀ। ਖ਼ੁਸ਼ੀ ਹੋਇ ਬਹੁਟੀ ਦਾ ਜੀਅ।... *(ਪੰਨਾ 20)*

ਜਦ ਮਾਈਆਂ ਵਿਚ ਧਰਮ ਖਯਾਲ। ਪੈ ਗਏ ਮੇਰੇ ਦੀਨ ਦਿਆਲ।
ਫਿਰ ਤਾਂ ਸਿੱਧ ਮਨੋਰਥ ਹੋਏ। ਜਾਣੋ ਪੰਥ ਸਭੇ ਦੁਖ ਖੋਏ।
ਪੈਹਲੇ ਸਿਖਯਾ ਦੇਵਨਹਾਰ। ਹੁੰਦੀ ਮਾਤਾ ਗੁਰ ਵਿਚਾਰ।
ਚੰਗਾ ਮੰਦਾ ਜੋ ਸਿਖਲਾਵੇ। ਸੋਈ ਬੱਚਾ ਸਿਖਦਾ ਜਾਵੇ।
ਜਿਸ ਤੇ ਦਿਲ ਵਿਚ ਕਰਦਾ ਵਾਸ। ਇਹ ਉਪਦੇਸ ਇਕ ਹੈ ਖਾਸ।
ਤਾਂ ਤੇ ਜੇ ਮਾਈਆਂ ਨੇ ਮਿੱਤ। ਕੀਤਾ ਧਰਮ ਵਲ ਹੈ ਚਿਤ।
ਤਾਂ ਬੱਚੇ ਸਿੰਘਾਂ ਦੇ ਸਾਰੇ। ਦੁਖੋਂ ਛੁਟ ਜਾਉਨਗੇ ਪਯਾਰੇ। *(ਪੰਨਾ 36)*

## ਮੀਰਾਂ ਮਨੌਤ ਅਥਵਾ ਸੈਲਾਨੀ ਸਿੰਘ (ਭਾਗ 2)

ਇਹ ਪੁਸਤਕ ਪਹਿਲਾਂ ਇਸ ਟਾਈਟਲ ਨਾਲ ਮਾਰਚ 1902 ਵਿਚ ਲਾਹੌਰ ਤੋਂ ਛਪੀ :

ਸੈਲਾਨੀ ਸਿੰਘ ਦਾ ਦੂਸਰਾ ਭਾਗ, ਅਥਵਾਂ ਮੀਰਾਂ ਮਨੌਤ
ਕ੍ਰਿਤ ਸ੍ਰੀਮਾਨ ਗੁਰਪੁਰਨਿਵਾਸੀ ਭਾਈ ਦਿੱਤ ਸਿੰਘ ਜੀ ਗਜਾਨੀ ਐਡੀਟਰ ਖ਼ਾਲਸਾ ਅਖ਼ਬਾਰ, ਲਾਹੌਰ
ਜਿਸ ਨੂੰ ਓਹਨਾਂ ਦੇ ਸਪੁਤ੍ਰ ਭਾਈ ਬਲਦੇਵ ਸਿੰਘ ਮੈਡੀਕਲ ਸਟੂਡੈਂਟ ਨੇ ਛਪਵਾਯਾ।
ਸ੍ਰੀ ਗੁਰਮਤ ਪ੍ਰੈਸ ਲਾਹੌਰ ਵਿਖੇ ਛਪਾ ਪਹਿਲੀ ਵਾਰ ੧੦੦੦

ਇਸ ਦੀ 'ਭੂਮਕਾ' ਵਿਚ ਬਲਦੇਵ ਸਿੰਘ ਨੇ ਸਪਸ਼ਟ ਕੀਤਾ:

'ਮੀਰਾਂ ਮਨੌਤ' ਅਸਲ ਵਿਚ 'ਸੈਲਾਨੀ ਸਿੰਘ' ਦੀ ਲੜੀ ਵਿਚੋਂ ਦੂਸਰਾ ਮੋਤੀ ਹੈ ਜੋ ਪ੍ਰਮ ਪਯਾਰ ਪਿਤਾ ਜੀ ਖਾਲਸਾ ਪੰਥ ਦੇ ਅਦੁਤੀਯ ਰਤਨ ਸ੍ਰੀ ਮਾਨ ਭਾਈ ਦਿੱਤ ਸਿੰਘ ਗਜਾਨੀ ਗੁਰਪੁਰ ਨਿਵਾਸੀ ਐਡੀਟਰ ਖਾਲਸਾ ਅਖਬਾਰ ਅਪਨੀ ਕਵਿਤਾ ਵਿਚੋਂ ਛੱਡ ਗਏ ਸਨ। ਇਸ ਲੜੀ ਦਾ ਪਹਿਲਾ ਮੋਤੀ 'ਗੁੱਗਾ ਗਪੌੜਾ' ਛਪਕੇ ਪਾਠਕਾਂ ਦੀ ਦ੍ਰਿਸ਼੍ਰੀਗੋਚਰ ਹੋ ਚੁੱਕਾ ਹੈ। ਸੈਲਾਨੀ ਸਿੰਘ ਅਤੇ ਗੁਰਬਲਭ ਸਿੰਘ ਜੀ ਦੀ ਧਰਮ ਚਰਚਾ ਦਾ ਪੂਰਨ ਲਾਭ ਉਠਾਨ ਲਈ ਪਾਠਕ ਜਨ 'ਗੁੱਗਾ ਗਪੌੜਾ' ਦੇ ਮਗਰੋਂ 'ਮੀਰਾਂ ਮਨੌਤ' ਪੜ੍ਹਨ।

ਇਸ ਭੂਮਿਕਾ ਨਾਲ ਸਪਸ਼ਟ ਹੋ ਜਾਂਦਾ ਹੈ ਕਿ *ਮੀਰਾਂ ਮਨੌਤ ਤੇ ਸੈਲਾਨੀ ਸਿੰਘ* ਅਤੇ *ਸੈਲਾਨੀ ਸਿੰਘ* (ਭਾਗ 2) ਇਕ ਹੀ ਪੁਸਤਕ ਹੈ।

ਭਾਈ ਦਿੱਤ ਸਿੰਘ ਹੁਰਾਂ ਦੀ ਇਹ ਰਚਨਾ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸੀਆਂ ਨੂੰ ਦੂਰ ਕਰਨ ਹਿਤ ਲਿਖੀਆਂ ਪੁਸਤਕਾਂ ਦੀ ਕੋਟੀ ਵਿਚ ਆਉਂਦੀ ਹੈ। ਜਾਪਦਾ ਹੈ ਕਿ ਇਹ ਪੁਸਤਕ 'ਗੁੱਗਾ ਗਪੌੜਾ' ਤੋਂ ਪਿੱਛੋਂ ਲਿਖੀ ਗਈ ਅਤੇ ਮਾਰਚ 1902 ਵਿਚ ਛਪੀ। ਸਾਰੀ ਰਚਨਾ ਵਿਚ ਮੁੱਖ ਤੌਰ 'ਤੇ ਦੋ ਹੀ ਪਾਤਰ ਗੁਰਬਲਭ ਸਿੰਘ ਅਤੇ ਸੈਲਾਨੀ ਸਿੰਘ ਹਨ। ਇਨ੍ਹਾਂ ਦੇ ਆਪਸੀ ਵਾਰਤਾਲਾਪਾਂ ਰਾਹੀਂ ਮੀਰਾਂ ਦੀ ਮਨੌਤ ਦੇ ਪ੍ਰਚਲਨ ਦਾ ਪਤਾ ਲੱਗਦਾ ਹੈ। ਹੱਡ-ਬੀਤੀਆਂ ਤੇ ਜਗ-ਬੀਤੀਆਂ ਦੇ ਅੰਸ਼ਾਂ ਨੂੰ ਮਾਧਿਅਮ ਵਜੋਂ ਵਰਤਿਆ ਗਿਆ ਹੈ। (ਸੈਲਾਨੀ ਸਿੰਘ ਨਾਉਂ ਦਾ ਪਾਤਰ 'ਗੁੱਗਾ ਗਪੌੜਾ' ਪੁਸਤਕ ਵਿਚ ਵੀ ਆਉਂਦਾ ਹੈ।)

ਇਹ ਛੰਦ-ਬੱਧ ਰਚਨਾ ਹੈ। ਪਹਿਲਾਂ ਦੋਹਰਾ ਛੰਦ ਵਿਚ ਮੁਖ ਕਥਨ ਆਉਂਦਾ ਹੈ। ਫਿਰ ਚੌਪਈ ਵਿਚ ਉਸ ਕਥਨ ਜਾਂ ਭਾਵ ਦਾ ਵਿਸਥਾਰ ਹੁੰਦਾ ਹੈ। ਉਦਾਹਰਨ ਵਜੋਂ:

**ਸੈਲਾਨੀ ਸਿੰਘ**

ਦੋਹਰਾ

ਇਕ ਗੁੱਗੇ ਦੇ ਨਾਲ ਦਾ ਹੈਸੀ ਮੀਰਾਂ ਪੀਰ।
ਉਸਨੇ ਭੀ ਨਾ ਛੱਡਿਆ ਕੋਈ ਸਿੰਘ ਅਮੀਰ।

ਚੌਪਈ

ਗੁਰਬਲਭ ਸਿੰਘ ਕਯਾ ਮੈਂ ਕਹਾਂ। ਜਿਸ ਤੇ ਚੁਪ ਭਲੀ ਕਰ ਰਹਾਂ।
ਬੋਲਯਾਂ ਉਘੜ ਜਾਸੀ ਪਾਜ। ਛੁਪਿਆ ਹੋਇਆ ਸਾਰਾ ਰਾਜ।
ਸਿੱਖ ਮਹਾਂ ਮੂਰਖ ਮੈਂ ਦੇਖੇ। ਤੱਤ ਖਾਲਸਾ ਵਿਰਲੇ ਪੇਖੇ।
ਜਿਸ ਨੂੰ ਮੈਂ ਕਹਿੰਦਾ ਭੀ ਡਰਦਾ। ਦੱਸਾਂ ਭੇਤ ਖੋਲ੍ਹ ਕੇ ਘਰ ਦਾ।
ਅਪਨਾ ਪੜਦਾ ਫੋਲਾਂ ਆਪ। ਇਹ ਭੀ ਦਿਸਦਾ ਡਾਢਾ ਪਾਪ।
ਗੁੱਗਾ ਤਾਂ ਚੁੱਲ੍ਹੇ ਵਿਚ ਪਿਆ। ਇਕ ਪੀਰ ਸਿੱਖਾਂ ਦਾ ਨਿਆ।
ਆਇ ਬਨਿਆ ਜਿਸ ਦਾ ਨਾ ਖੋਜ। ਲਭੇ ਕਦੇ ਭਾਲੀਏ ਰੋਜ।

ਨਾਉਂ ਕਹਨ ਉਸਦਾ ਹਨ ਮੀਰਾਂ। ਮਾਰੇ ਕਰਾਮਾਤ ਦੀ ਤੀਰਾਂ।
ਪਰ ਇਕ ਦੱਸਾਂ ਵੱਡਾ ਹਨੇਰ। ਜਿਕੁਰ ਗੁੱਗੇ ਲੀਤੇ ਘੇਰ। *(ਪੰਨਾ 4)*

ਆਕਾਰ ਪੱਖੋਂ ਇਸ ਰਚਨਾ ਵਿਚ ਕੁੱਲ 58 ਦੋਹਰੇ ਤੇ ਚੌਪਈਆਂ ਹਨ। ਪੁਸਤਕ ਦੀ ਜਿਹੜੀ ਪ੍ਰਤਿ ਸਾਨੂੰ ਵੇਖਣ ਨੂੰ ਮਿਲੀ ਹੈ, ਉਸਦੇ ਕੁੱਲ 29 ਪੰਨੇ ਹਨ।

ਸਧਾਰਨ ਲੋਕਾਂ ਵਿਚ ਮੀਰਾਂ ਮਨੌਤ ਜਿਹੀਆਂ ਅੰਧ-ਵਿਸ਼ਵਾਸੀਆਂ ਨੂੰ ਦੂਰ ਕਰਨ ਲਈ ਭਾਈ ਦਿੱਤ ਸਿੰਘ ਹੁਰੀਂ ਬੜੀਆਂ ਦਿਲਚਸਪ ਜੁਗਤਾਂ ਵਰਤਦੇ ਹਨ। ਜਿਸ ਕਿਸੇ ਇਸਤਰੀ ਵਿਚ ਮੀਰਾਂ ਦੀ ਕਸਰ ਦਾ ਸਮਾਚਾਰ ਮਿਲਦਾ ਹੈ ਤਾਂ ਸੈਲਾਨੀ ਸਿੰਘ ਨਾਉਂ ਦਾ ਪਾਤਰ ਉਸ ਦੀ ਮਾਨਸਿਕ ਤਕਲੀਫ਼ ਦਾ ਕਾਰਨ ਉਸਦੇ ਪਰਿਵਾਰਿਕ ਰਿਸ਼ਤਿਆਂ ਦੇ ਤਣਾਉ ਵਿੱਚੋਂ ਲੱਭਦਾ ਹੈ। ਵਿਅਕਤੀ ਦੇ ਤਨ-ਮਨ ਦੀਆਂ ਜ਼ਰੂਰਤਾਂ ਦੇ ਪੂਰਾ ਹੋਣ ਵਿਚ ਪਈਆਂ ਕਸਰਾਂ 'ਤੇ ਉਂਗਲ ਰੱਖੀ ਜਾਂਦੀ ਹੈ। ਦੂਜਾ ਇਨ੍ਹਾਂ ਮਾਨਸਿਕ ਵਿਗਾੜਾਂ ਦਾ ਕਾਰਨ ਅਵਿੱਦਿਆ ਨੂੰ ਮੰਨਿਆ ਗਿਆ ਹੈ।

ਦੋਹਰਾ

ਵਿਦਯਾ ਦੀ ਹੈ ਕਮੀ ਸਭ ਹੋਰ ਨਾ ਦੂਜੀ ਬਾਤ।
ਸਾਰੇ ਕਰਮ ਮਲੀਨ ਇਹ ਅਵਿਦਯਾ ਕਰਵਾਤ। *(ਪੰਨਾ 23)*

ਫਿਰ ਇਕ ਸਫਲ ਉਪਦੇਸ਼ਕ ਵਾਂਗ ਗੁਰਬਾਣੀ ਦੇ ਲੜ ਲੱਗਣ ਦਾ ਸੁਝਾਉ ਦਿੱਤਾ ਜਾਂਦਾ ਹੈ। ਖ਼ੂਬਸੂਰਤ ਗੱਲ ਇਹ ਹੈ ਕਿ ਭਾਈ ਦਿੱਤ ਸਿੰਘ ਖ਼ਾਲੀ ਹਵਾ ਵਿਚ ਤਲਵਾਰਾਂ ਨਹੀਂ ਮਾਰਦੇ। ਉਹ ਪਹਿਲਾਂ ਸਮੱਸਿਆ ਨੂੰ ਸਮਝਦੇ ਹਨ। ਫਿਰ ਉਸ ਦੇ ਕਾਰਨਾਂ ਵੱਲ ਝਾਤ ਪਵਾਉਂਦੇ ਹਨ। ਅੰਤ ਨੂੰ ਉਹ ਗ਼ਲਤ ਰਾਹ ਤੱਜਣ ਦੀ ਗੱਲ ਕਰਨ ਦੇ ਨਾਲੋ ਨਾਲ ਠੀਕ ਰਾਹ ਵੀ ਦਰਸਾਉਂਦੇ ਹਨ। ਇਹ ਵਿਗਿਆਨਿਕ ਪਹੁੰਚ ਭਾਈ ਦਿੱਤ ਸਿੰਘ ਦੇ ਸਮੁੱਚੇ ਵਿਹਾਰ ਤੇ ਇਵੇਂ ਲੇਖਣੀ ਵਿਚ ਸਮਾਈ ਹੋਈ ਹੈ।

**ਵੰਨਗੀ**

ਚੌਪਈ

ਤਾਂਤੇ ਵਿਦਯਾ ਇਨ੍ਹਾਂ ਪੜ੍ਹਾਵੋ।
ਗੁਰਬਾਣੀ ਵਿਚ ਪ੍ਰੇਮ ਲਗਾਵੋ।
ਜੇ ਸੁਭ ਗੁਣ ਸਿਖਲਾਓ ਆਪ।
ਕਦੀ ਨ ਪਰਸਨ ਦੇਵੋ ਪਾਪ।
ਧਰਮ ਕਰਮ ਜਦ ਦ੍ਰਿੜ ਹੋ ਜਾਉ।
ਤਦ ਇਨ ਕੋ ਨਹਿ ਪੀਰ ਸਤਾਉ।... *(ਪੰਨਾ 23)*

ਪੁਸਤਕ ਦੇ ਅੰਤਲੇ ਤਿੰਨ ਦੋਹਰੇ ਇਸ ਪ੍ਰਕਾਰ ਹਨ:

**ਗੁਰਲਾਭ ਸਿੰਘ**

ਦੋਹਰਾ

ਧੰਨ ਪਯਾਰੇ ਸੱਜਨਾ ਤੈਂ ਕੀਤਾ ਜੋ ਕੰਮ।
ਸੋ ਪੂਰਾ ਨਾ ਹੋਵਦਾ ਲੱਖਾਂ ਖਰਚੇ ਦੰਮ।
ਇਕ ਸੁਧਾਰਨ ਕਾਰਨੇ ਤੇਰਾ ਉੱਦਮ ਜੋਇ।
ਉਸਦੇ ਬਦਲੇ ਨਗ੍ਰ ਹੀ ਤਰਿਯਾ ਗੁਰਮੁਖ ਹੋਇ।
ਤੇਰੇ ਵਾਗਰ ਹੋਰ ਜੇ ਕਰਸਨ ਪੁਰਖ ਉਦਾਰ।
ਸੱਚ ਕਹਾਂ ਤਦ ਸਹਜ ਹੀ ਹੋਵੇ ਪੰਥ ਸੁਧਾਰ। *(ਪੰਨਾ 29)*

## ਸੁਲਤਾਨਾ ਪੁਆੜਾ

ਇਹ ਕਾਵਿ-ਰਚਨਾ 59 ਪੰਨਿਆਂ ਦੀ ਹੈ। ਕਿਤੇ-ਕਿਤੇ ਕੁਝ ਸਤਰਾਂ ਵਾਰਤਕ ਵਿਚ ਹਨ। ਗਿਆਨੀ ਗੁਰਦਿੱਤ ਸਿੰਘ ਹੁਰਾਂ ਨੇ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ' ਵੱਲੋਂ ਇਸਨੂੰ 'ਗੁੱਗਾ ਗਪੌੜਾ' ਕਾਵਿ-ਰਚਨਾ ਦੇ ਨਾਲ ਇੱਕੋ ਸੈਂਚੀ ਵਿਚ ਸਤੰਬਰ 1976 ਵਿਚ ਮੁੜ ਪ੍ਰਕਾਸ਼ਿਤ ਕੀਤਾ। ਇਸ ਤੋਂ ਪਹਿਲਾਂ ਇਹ ਰਚਨਾ ਕਦੋਂ ਪਹਿਲੀ ਜਾਂ ਦੂਜੀ ਵਾਰੀ ਛਪੀ, ਇਸ ਦੀ ਕੋਈ ਜਾਣਕਾਰੀ ਨਹੀਂ ਹੈ। ਸਰਵਰ ਸੁਲਤਾਨ ਕੌਣ ਸੀ, ਇਸ ਬਾਰੇ ਅੰਤਿਕਾ 4, ਪੰਨਾ 294 ਉੱਤੇ ਦੱਸਿਆ ਗਿਆ ਹੈ।

ਕਈ ਨਾਵਾਂ ਨਾਲ ਜਾਣੇ ਜਾਂਦੇ ਇਸ ਪੀਰ ਨੂੰ ਅੰਧ-ਵਿਸ਼ਵਾਸੀ ਨਾਲ ਮੰਨਣ ਵਾਲੇ ਮੈਣ ਦੁਆਬ, ਮਾਲਵਾ, ਮਾਝਾ ਹਰ ਥਾਂ ਪਾਏ ਜਾਂਦੇ ਸਨ। ਇਨ੍ਹਾਂ ਵਿਚ ਹਰ ਜਾਤ ਤੇ ਕਿੱਤੇ ਦੇ ਲੋਕ ਸਨ। ਲੋਕਾਂ ਵਿਚ ਇਹ ਧਾਰਨਾ ਸੀ ਕਿ ਸੁਲਤਾਨ ਨੂੰ ਮੰਨਣ ਨਾਲ ਮਨੋ-ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਮਾਵਾਂ ਦੀਆਂ ਖ਼ਾਲੀ ਝੋਲੀਆਂ ਪੁੱਤਾਂ ਨਾਲ ਭਰਦੀਆਂ ਹਨ। ਇਸ ਕਾਰਨ ਲੋਕੀ ਨੰਗੇ ਪੈਰੀ ਚੱਲ ਕੇ ਸੁਲਤਾਨ ਦੀਆਂ ਚੌਕੀਆਂ ਭਰਦੇ, ਰੋਟ ਪਕਾਉਂਦੇ ਅਤੇ ਢੋਲ ਕੁੱਟਦੇ ਭਰਾਈ ਦੀ ਅਗਵਾਈ ਵਿਚ ਚਾਲੇ ਚੱਲਦੇ। ਲੋਕਾਂ ਦੀ ਇਸ ਅੰਧ- ਵਿਸ਼ਵਾਸੀ ਨੂੰ ਖ਼ਤਮ ਕਰਨ ਲਈ ਭਾਈ ਦਿੱਤ ਸਿੰਘ ਗਿਆਨ ਦੀ ਤੇਗ਼ ਦੀ ਵਰਤੋਂ ਕਰਦੇ ਹਨ।

ਇਸ ਰਚਨਾ ਵਿਚ ਇਕ ਪਾਸੇ ਸੁਲਤਾਨੀਏਂ ਹਨ, ਦੂਜੇ ਪਾਸੇ 'ਗੁਰੂ ਦਾ ਸਿੰਘ' ਪਾਤਰ ਹੈ। ਭਾਈ ਸਾਹਿਬ ਹਰ ਭਾਂਤ ਦੇ ਸੁਲਤਾਨੀਏਂ ਤੋਂ ਉਸ ਦੇ ਵਿਸ਼ਵਾਸ ਦੇ ਹੱਕ ਵਿਚ ਦਲੀਲਾਂ ਦਿਵਾਉਂਦੇ ਹਨ। ਫਿਰ ਹਰ ਦਲੀਲ ਨੂੰ ਗੁਰੂ ਦਾ ਸਿੰਘ ਕੱਟਦਾ ਹੈ। ਉਦਾਹਰਨ ਲਈ ਪੁੱਤ ਦੀ ਦਾਤ ਦੇਣ ਦੀ ਸੁਲਤਾਨ ਦੀ ਸ਼ਕਤੀ ਦੇ ਖ਼ਿਲਾਫ਼ ਭਾਈ ਦਿੱਤ ਸਿੰਘ ਇਸ ਪ੍ਰਕਾਰ ਦੇ ਕਥਨ ਗੁਰੂ ਦੇ ਸਿੰਘ ਤੋਂ ਅਖਵਾਉਂਦੇ ਹਨ:

— ਪੁੱਤ ਰਿਹਾ ਇਕ ਬੰਨੇ ਭਾਈ। ਉਸਦੇ ਘਰ ਨਾ ਬਿੱਲੀ ਜਾਈ।
— ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਓਹੁ ਸਰਵਰ ਪੀਰ ਮਨਾਏ ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ।... *(ਪੰਨਾ 19)*

ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸਭ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ ? *(ਪੰਨਾ 20)*

ਇਸ ਰਚਨਾ ਵਿਚ 'ਗੁੱਗਾ ਗਪੌੜਾ' ਰਚਨਾ ਵਾਂਗ, ਲੋਕਾਂ ਵਿਚ ਪ੍ਰਚਲਿਤ ਗੁੱਗੇ ਤੇ ਸਰਵਰ ਦੀਆਂ ਕਹਾਣੀਆਂ ਨੂੰ ਮਨਘੜਤ ਅਤੇ ਸਚਾਈ ਤੋਂ ਦੂਰ ਕਹਿ ਕੇ ਵੀ ਰੱਦ ਕੀਤਾ ਹੈ। ਸੁਲਤਾਨ ਦੀ ਗ਼ੈਬੀ ਤਾਕਤ ਨੂੰ ਇਹ ਕਹਿ ਚੁਣੌਤੀ ਦਿੱਤੀ ਹੈ:

ਕਰਾਮਾਤ ਜੇ ਰੱਖਦਾ ਆਪ। ਮਰਨੇ ਦਿੱਤਾ ਕਿਉਂ ਉਨ ਬਾਪ। *(ਪੰਨਾ 42)*

ਭਾਈ ਦਿੱਤ ਸਿੰਘ ਲਕੀਰ ਦਾ ਫ਼ਕੀਰ ਹੋ ਚੱਲਣ ਵਾਲਿਆਂ ਨੂੰ ਸਮੇਂ ਤੇ ਧਨ-ਪਦਾਰਥ ਦੀ ਬਰਬਾਦੀ ਕਰਨ ਵਾਲੇ ਮੰਨਦੇ ਹਨ।

14 ਜੁਲਾਈ, 1889 ਦੇ *ਖ਼ਾਲਸਾ ਅਖ਼ਬਾਰ* ਵਿਚ ਭਾਈ ਦਿੱਤ ਸਿੰਘ ਨੇ ਲਿਖਿਆ ਹੈ, "ਇਹ ਸਾਰਾ ਅਗਯਾਨ ਕੇਵਲ ਵਿੱਦਯਾ ਅਤੇ ਗੁਰੂ ਘਰ ਦੇ ਉਪਦੇਸ਼ਾਂ ਤੋਂ ਨਾਵਾਕਫ਼ ਹੋਨੇ ਦੇ ਕਾਰਨ ਹੈ...।"

**ਵੰਨਗੀ**

1. ਬੁੱਢਾ ਬਾਪ ਭੁੱਖ ਤੇ ਮਰਦਾ। ਸਰਵਰ ਹੇਤ ਚੂਰਮਾ ਕਰਦਾ।
ਜੋ ਨਾ ਤੇਰੀ ਜ਼ਾਤ ਜਮਾਤ। ਅੰਗ ਸਾਕ ਨਾ ਪੁੱਛੇ ਬਾਤ।
ਉਸ ਪਰ ਤਾਂ ਤੂੰ ਇਤਨਾ ਦਿਆਲ। ਜਾਂਦਾ ਭਰੀ ਚੂਰਮੇ ਥਾਲ।
ਬਾਪ ਵਿਚਾਰਾ ਬੈਠਾ ਭੁੱਖਾ। ਅੰਨ ਨ ਦੇਵੇਂ ਰੁੱਖਾ ਸੁੱਖਾ।
ਤਾਂ ਤੇ ਹੱਥ ਕੰਨ ਨੂੰ ਲਾਉ। ਇਸ ਨੂੰ ਲੈ ਕੇ ਘਰ ਨੂੰ ਜਾਉ।
ਧਰੀਂ ਬਾਪ ਦੇ ਅੱਗੇ ਜਾਕੇ। ਦੇਊ ਅਸੀਸ ਏਸ ਨੂੰ ਖਾ ਕੇ।
ਘਰ ਦਾ ਕੰਮ ਸਵਾਰੂ ਸਾਰਾ। ਦੱਸ ਪੀਰ ਕਿਆ ਕਰੂ ਤਿਹਾਰਾ।
ਅਰ ਅੱਗੇ ਨੂੰ ਸਿੰਘ ਸਦਾਈਂ। ਨਾਲ ਬਾਪ ਨੂੰ ਚਾਇ ਸਜਾਈਂ।
ਜਦ ਅੰਮ੍ਰਿਤ ਨੂੰ ਕਰਸੇਂ ਪਾਨ। ਆਪੇ ਛੱਡ ਜਾਏ ਸੁਲਤਾਨ।
ਹੋਇ ਸੁਖੀ ਘਰ ਅੰਦ੍ਰ ਵੱਸੀਂ। ਪਾਗਲ ਵਾਂਗ ਨ ਐਵੇਂ ਨੱਸੀ। *(ਪੰਨੇ 28-29)*

2. ਅਰ ਇਨ ਇਸਤ੍ਰੀਯਾਂ ਪਰ ਭਾਈ। ਕਹੋ ਤੁਸਾਂ ਕਿਆ ਬਿਪਤਾ ਪਾਈ।
ਨੰਗੇ ਪੈਰ ਪਏ ਹਨ ਛਾਲੇ। ਪੀਰ ਜਿਲਦ ਇਨਹਾਂ ਦੀ ਗਾਲੇ।
ਇਕ ਇਹ ਗੁਡ ਗੁਡ ਕੇ ਗੋਡੀ। ਹੋਈ ਕਮਰ ਜਿਨ੍ਹਾਂ ਦੀ ਕੋਡੀ।
ਦੂਜਾ ਚੱਕੀ ਚਾਇ ਚਲਾਉਨ। ਦੋ ਧੜੀਆਂ ਨਿਤ ਪੀਸ ਦਿਖਾਉਨ।
ਫਿਰ ਡੰਗਰ ਵੱਛੇ ਨੂੰ ਬੰਨ੍ਹਣ। ਗੋਹਾ ਕੂੜਾ ਕਰ ਘਰ ਥੰਮ੍ਹਣ।
ਮਹੀਆਂ ਨੂੰ ਚਾ ਨਿੱਤ ਚਰਾਉਨ। ਰੋਟੀ ਦੋਨੋਂ ਵਕਤ ਪਕਾਉਨ।
ਘਾਹ ਖੋਤ ਕੇ ਪੰਡ ਬਨਾਈ। ਸਿਰ ਪਰ ਚੁੱਕ ਓਸਨੂੰ ਲਿਆਈ।
ਇਤਨੇ ਢੰਗ ਦੀਆਂ ਬਹੁ ਕਾਰਾਂ। ਕਰਨ ਦੁਆਬੇ ਦੀਆਂ ਨਾਰਾਂ।
ਅਜੇ ਤੁਹਾਨੂੰ ਤਰਸ ਨ ਆਯਾ। ਸਰਵਰ ਦਾ ਸਿਆਪਾ ਗਲ ਪਾਯਾ।...
*(ਪੰਨਾ 39)*

3. ਇਹ ਸਾਰੀ ਗੱਪਾਂ ਹਨ ਭਾਈ। ਸੁਨ ਸੁਨ ਰਾਜ਼ੀ ਹੋਨ ਸ਼ੁਦਾਈ।
ਤਾਂਤੇ ਸਭ ਘਰ ਨੂੰ ਤੁਰ ਜਾਵੋ। ਐਵੇਂ ਕਜੀਆ ਨਾ ਗਲ ਪਾਵੋ।
ਲੈਕੇ ਅਪਨੇ ਪੁੱਤ੍ਰ ਨਾਰਾਂ। ਘਰ ਵਿਚ ਜਾ ਕੇ ਕਰੋ ਬਹਾਰਾਂ।
ਕੋਈ ਸਰਵਰ ਪੀਰ ਨਾ ਭਾਈ। ਉਸ ਵਿਚ ਕਰਾਮਾਤ ਨਾ ਕਾਈ।
ਇਹ ਤਾਂ ਹੈ ਸਭ ਭਰਮ ਕਹਾਣੀ। ਜਿਸ ਪਰ ਤੁਮਰੀ ਉਲਝੀ ਤਾਣੀ।
ਜੇ ਘਰ ਗਏ ਤੁਹਾਨੂੰ ਪੀਰ। ਕਰਾਮਾਤ ਦਾ ਮਾਰੂ ਤੀਰ।
ਤਾਂ ਮੈਨੂੰ ਚਾ ਸੱਦ ਬੁਲਾਓ। ਇਹ ਹੱਥਾਂ ਪੁਰ ਸਰੋਂ ਜਮਾਓ।
ਦੇਖੋ ਕਿੱਕਰ ਪੀਰ ਭਜਾਊਂ। ਹਰਨੀ ਵਾਂਗਰ ਅੱਗੇ ਲਾਊਂ।
ਗੁਰੂ ਗ੍ਰੰਥ ਦੇ ਸ਼ਬਦਾਂ ਨਾਲ। ਦਿਆਂ ਧਰਮ ਦਾ ਬੇੜਾ ਗਾਲ।
ਫਤੇ ਗੁਰੂ ਦੀ ਸੁਨਦੇ ਸਾਰ। ਜਾਊ ਪੀਰ ਸਮੁੰਦਰੋਂ ਪਾਰ।
ਫਿਰ ਜਦ ਗੁਰੂ ਗ੍ਰੰਥ ਜਗਮਾਹੀਂ। ਪ੍ਰਗਟ ਹੈ ਗੁਪਤ ਕੁਛ ਨਾਹੀਂ।
ਤਾਂ ਡਰ ਕਹੋ ਤੁਸਾਂ ਕੀ ਪਯਾਰੇ। ਸੱਚ ਜਾਨੋ ਬਚਨ ਹਮਾਰੇ। *(ਪੰਨੇ 45-46)*

## ਦੰਭ ਵਿਦਾਰਨ

ਭਾਈ ਦਿੱਤ ਸਿੰਘ ਹੁਰਾਂ ਦੀ ਇਹ ਰਚਨਾ ਪਹਿਲਾਂ ਕਦੋਂ ਛਪੀ, ਇਸ ਬਾਰੇ ਕੋਈ ਸੂਚਨਾ ਉਪਲਬਧ ਨਹੀਂ ਹੋਈ। ਗਿਆਨੀ ਗੁਰਦਿੱਤ ਸਿੰਘ ਹੁਰਾਂ ਵੱਲੋਂ ਪ੍ਰਕਾਸ਼ਿਤ ਮਾਸਕ ਪੱਤਰ *ਸਿੰਘ ਸਭਾ ਪਤ੍ਰਿਕਾ* ਦਾ ਜਨਵਰੀ 1974 ਦਾ ਅੰਕ 'ਦੰਭ ਵਿਦਾਰਨ' ਅੰਕ ਛਾਪਿਆ ਗਿਆ। ਇਸ ਵਿਸ਼ੇਸ਼ ਅੰਕ ਵਿਚ *ਦੰਭ ਵਿਦਾਰਨ* ਪੁਸਤਕ ਛਾਪੀ ਗਈ ਹੈ।

ਇਸ ਅੰਕ ਦੇ ਅਰੰਭ ਵਿਚ ਸੰਪਾਦਕ ਗਿਆਨੀ ਗੁਰਦਿੱਤ ਸਿੰਘ ਹੁਰਾਂ ਨੇ ਲਿਖਿਆ ਹੈ :

> ਪੰਡਤ ਦਯਾਨੰਦ ਜੀ ਲਿਖਤ, ***ਸੱਤਿਯਾਰਥ ਪ੍ਰਕਾਸ਼*** ਪੁਸਤਕ ਜੋ ਆਰੀਆ ਸਮਾਜ ਦੀ ਬਾਈਬਲ ਹੈ, ਗਿਆਨੀ ਦਿੱਤ ਸਿੰਘ ਜੀ ਲਿਖਤ ਇਹ ***ਦੰਭ ਵਿਦਾਰਨ*** ਪੁਸਤਕ ਉਸੇ ਪੁਸਤਕ ਦੀ ਸਮੀਖਿਆ ਹੈ। *(ਪੰਨਾ 2)*

ਗਿਆਨੀ ਗੁਰਦਿੱਤ ਸਿੰਘ ਹੁਰਾਂ ਨੇ ਇਹ ਜਾਣਕਾਰੀ ਵੀ ਦਿੱਤੀ ਹੈ :

> ਇਹ ਪੁਸਤਕ ਅਧੂਰੀ ਹੀ ਹੈ, ਦੂਜਾ ਭਾਗ ਜੋ ਭਾਈ ਸਾਹਿਬ ਜੀ ਨੇ ਲਿਖਿਆ ਸੀ ਜਾਂ ਤੇ ਉਹ ਹਾਲਾਂ ਛਾਪਿਆ ਨਹੀਂ ਗਿਆ ਸੀ ਜਾਂ ਉਹ ਲਿਖ ਨਹੀਂ ਸਕੇ। ਪਰ ਪਹਿਲੇ ਭਾਗ ਦੀ ਉਨ੍ਹਾਂ ਜੋ ਸਮੀਖਿਆ ਕੀਤੀ ਹੈ, ਉਹ ਬੜੀ ਜ਼ਬਰਦਸਤ ਅਤੇ ਤਰਕ ਭਰਪੂਰ ਹੈ। *(ਪੰਨਾ 3)*

ਇਸ ਤਰ੍ਹਾਂ ਦਾ ਖੰਡਨ-ਮੰਡਨ ਵਾਲਾ ਸਾਹਿਤ ਜਿਸ ਪਿਠ-ਭੂਮੀ ਵਿਚ ਪੈਦਾ ਹੋਇਆ, ਉਸ ਬਾਰੇ ਗਿਆਨੀ ਗੁਰਦਿੱਤ ਸਿੰਘ ਹੁਰਾਂ ਦੀਆਂ ਇਹ ਸਤਰਾਂ ਚਾਨਣਾ ਪਾਉਂਦੀਆਂ ਹਨ :

> ਸਿੱਖ ਧਰਮ ਦੇ ਕਈ ਬੁਨਿਆਦੀ ਆਸ਼ੇ ਆਰੀਆ ਸਮਾਜ ਨਾਲ ਸਾਂਝੇ ਹੋਣ ਕਾਰਨ ਹੀ, ਪੰਜਾਬ ਦੇ ਸਿੱਖਾਂ ਵੱਲੋਂ, ਵਿਸ਼ੇਸ਼ ਕਰਕੇ ਸਿੰਘ ਸਭਾ ਦੇ ਸੰਚਾਲਕਾਂ ਵਿੱਚੋਂ ਕੰਵਰ ਬਿਕਰਮ ਸਿੰਘ ਜੀ ਦੇ ਸੱਦੇ ਉੱਤੇ ਹੀ ਦਯਾਨੰਦ ਜੀ ਪੰਜਾਬ ਆਏ ਸਨ, ਅਤੇ ਭਾਈ ਜਵਾਹਰ ਸਿੰਘ ਜੀ ਆਰੀਆ ਸਮਾਜ (ਪੰਜਾਬ) ਦੇ ਸਕੱਤਰ ਬਣੇ ਸਨ, ਉਸ ਵੇਲੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਆਰੀਆ ਸਭਾਵਾਂ ਦੇ ਜਲਸੇ ਹੁੰਦੇ ਸਨ। ਉਸ ਪਿੱਛੋਂ ਜੋ ਘਟਨਾਵਾਂ ਵਰਤੀਆਂ ਅਤੇ ਆਰੀਆ ਸਮਾਜੀ ਪ੍ਰਚਾਰਕਾਂ ਨੇ ਗੁਰੂ ਗ੍ਰੰਥ ਸਾਹਿਬ ਅਤੇ ਸਿੱਖੀ ਉੱਤੇ ਹਮਲੇ ਅਰੰਭੇ, ਉਸੇ ਦਾ ਫਲ ਇਹ ਨਿਕਲਿਆ ਕਿ ਸਿੱਖਾਂ ਦੇ ਬੁੱਧੀਮਾਨ ਸੱਜਣ : ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ, ਭਾਈ ਦਿੱਤ ਸਿੰਘ ਜੀ ਨੇ ਇਕਦਮ ਆਰੀਆ ਸਮਾਜ ਤੋਂ ਅਲਹਿਦਗੀ ਹਾਸਲ ਕੀਤੀ ਅਤੇ ਸਿੰਘ ਸਭਾ ਲਾਹੌਰ ਵਿਚ ਬਲ ਭਰਕੇ ਉਸ ਰਾਹੀਂ ਸਿੱਖੀ ਉੱਤੇ ਕੀਤੇ ਜਾਣ ਵਾਲੇ ਹਮਲਿਆਂ ਦੇ ਜਵਾਬ ਦੇਣੇ ਅਰੰਭੇ, ਫਲ ਸਵਰੂਪ ਸਿੱਖ ਪ੍ਰੈਸ ਮਘਿਆ ਅਤੇ ਕਈ ਪੁਸਤਕਾਂ ਦੀ ਰਚਨਾ ਹੋਈ, ਜਿਨ੍ਹਾਂ ਵਿੱਚੋਂ ਇਕ ਇਹ ਪੁਸਤਕ *ਦੰਭ ਵਿਦਾਰਨ* ਵੀ ਹੈ। *(ਪੰਨਾ 3)*

ਭਾਈ ਦਿੱਤ ਸਿੰਘ ਹੁਰਾਂ ਦੀ ਇਹ ਰਚਨਾ ਛੰਦ-ਬੱਧ ਵੀ ਹੈ ਤੇ ਵਾਰਤਕ ਵਿਚ ਵੀ। ਆਕਾਰ ਪੱਖੋਂ ਇਸ ਪੁਸਤਕ ਦੀ ਸਮਗਰੀ *ਸਿੰਘ ਸਭਾ ਪੱਤ੍ਰਿਕਾ* ਦੇ ਪਿੱਛੇ ਦੱਸੇ ਅੰਕ ਦੇ 91 ਪੰਨਿਆਂ ਵਿਚ ਸਮੋਈ ਹੋਈ ਹੈ।

**ਵੰਨਗੀ**

ਦੋਹਰਾ

ਦਸਮ ਗੁਰੂ ਦੀ ਓਟ ਲੈ ਖੰਡਨ ਕਰਾਂ ਪਖੰਡ।
ਕਲਪਤ ਮਤ ਐਸੇ ਉਡੈ ਜਿਉਂ ਘਨ ਪੌਨ ਪ੍ਰਚੰਡ।
ਬਹੁ ਪ੍ਰਪੰਚੀ ਜਗਤ ਮਹਿ ਰਚ ਪ੍ਰਪੰਚ ਅਪਾਰ।
ਮੂਰਖ ਜਨ ਭਰਮਾਇਕੇ ਕਰਤੇ ਅਧਕ ਖੁਵਾਰ।
ਦੇਖਾ ਦੇਖੀ ਲੋਕ ਬਹੁ ਭੇਡਚਾਲ ਕਰ ਮੂੜ।
ਸੁਣੋ ਸੁਣੀ ਪਾਛੇ ਚਲੇਂ ਲਹਤ ਨਹੀਂ ਮਤ ਗੂੜ।
ਨਹੀਂ ਪੁਰਾਨੇ ਗ੍ਰੰਥ ਜਿਨ ਪੜੇ ਸੁਣੇ ਨਹਿ ਕਾਨ।
ਧਰਮਾਤਮ ਕੇ ਪੰਥ ਕਾ ਰੰਚਕ ਰਿਦੇ ਨ ਗਯਾਨ।

ਜਿਸਤੇ ਜਿਸਨੇ ਜੋ ਕਿਹਾ ਮਾਨ ਗਏ ਮਤ ਹੀਨ।
ਤਿਸਹਿ ਪਰ ਦ੍ਰਿੜ ਹੋ ਗਏ ਜਾਣਹਿ ਤੱਤ ਕਬੀਨ।
ਇਸੀ ਵਾਸਤੇ ਦੇਸ ਇਹ ਗਿਆ ਅਧੋਗਤਿ ਮਾਹਿ।
ਅਪਨੀ ਬੁੱਧੀ ਰਹੀ ਜਦ ਇਨ ਲੋਗਨ ਸਿਰ ਨਾਹਿ। *(ਪੰਨਾ 9)*

## ਨਕਲੀ ਸਿੱਖ ਪ੍ਰਬੋਧ

ਭਾਈ ਦਿੱਤ ਸਿੰਘ ਦੀ ਇਸ ਮਹੱਤਵਪੂਰਨ ਪੁਸਤਕ ਦੇ ਛਪ ਜਾਣ ਬਾਰੇ 16 ਅਕਤੂਬਰ, 1893 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਸੂਚਨਾ ਛਪੀ ਸੀ। ਸਾਨੂੰ ਸ੍ਰੀ ਗੁਰਬਖ਼ਸ਼ ਪ੍ਰੈੱਸ ਲਾਹੌਰ ਤੋਂ 111 ਪੰਨਿਆਂ ਵਿਚ ਛਪੀ ਇਸ ਪੁਸਤਕ ਦੀ ਇਕ ਕਾਪੀ ਵੀ ਵੇਖਣ ਨੂੰ ਮਿਲੀ ਹੈ। ਗਿਆਨੀ ਗੁਰਦਿੱਤ ਸਿੰਘ ਹੁਰਾਂ ਦੇ ਉੱਦਮ ਨਾਲ 'ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ' ਵੱਲੋਂ 1974 ਵਿਚ ਇਹ ਰਚਨਾ ਮੁੜ ਪ੍ਰਕਾਸ਼ਿਤ ਹੋਈ ਹੈ। [ਅੱਗੇ ਟੂਕਾਂ ਇਸੇ ਛਾਪ ਵਿੱਚੋਂ ਹਨ] ਆਕਾਰ ਪੱਖੋਂ 139 ਪੰਨਿਆਂ ਦੀ ਇਸ ਪੁਸਤਕ ਬਾਰੇ ਗਿਆਨੀ ਗੁਰਦਿੱਤ ਸਿੰਘ ਹੁਰਾਂ ਨੇ ਲਿਖਿਆ ਹੈ:

> ਪੁਰਾਣੇ ਖ਼ਾਲਸਾ ਅਖ਼ਬਾਰ ਵਿਚ ਪਹਿਲਾਂ ਇਹ ਪੁਸਤਕ ਛਪਦੀ ਰਹੀ ਸੀ, ਫਿਰ ਪੁਸਤਕ ਰੂਪ ਵਿਚ ਛਾਪੀ ਗਈ। ਤਿੰਨ ਐਡੀਸ਼ਨਾਂ ਲਗਾਤਾਰ ਇਸ ਪੁਸਤਕ ਦੀਆਂ ਛਾਪੀਆਂ ਗਈਆਂ ਸਨ, ਹਰ ਐਡੀਸ਼ਨ ਦੇ ਵਾਧਿਆਂ ਵਾਲੀ ਹੁੰਦੀ ਹੁੰਦੀ ਇਸ ਮੌਜੂਦਾ ਅਕਾਰ ਵਾਲੀ ਪੁਸਤਕ ਦਾ ਰੂਪ ਧਾਰਨ ਕੀਤਾ ਸੀ। *(ਪੰਨਾ 8)*

ਇਸ ਪੁਸਤਕ ਦੇ ਵਿਸ਼ਾ-ਵਸਤੂ ਬਾਰੇ ਵੀ ਗਿਆਨੀ ਗੁਰਦਿੱਤ ਸਿੰਘ ਹੁਰਾਂ ਦੇ 'ਅਰੰਭਕ ਬੇਨਤੀ' ਵਿਚ ਦਿੱਤੇ ਸ਼ਬਦ ਕਾਫ਼ੀ ਢੁਕਵੇਂ ਹਨ:

> ਅਰੰਭ ਵਿਚ, ਮੰਗਲਾਚਰਨ ਪਿੱਛੋਂ ਲੰਮੀ ਭੂਮਿਕਾ ਹੈ, ਜਿਸ ਵਿਚ ਹਿੰਦੂਆਂ, ਮੁਸਲਮਾਨਾਂ, ਈਸਾਈਆਂ ਦਾ ਹਾਲ ਅਤੇ ਉਹਨਾਂ ਦੇ ਧਰਮ ਬਾਰੇ ਜੋ ਵਿਸ਼ੇਸ਼ਤਾਈਆਂ ਮੰਨੀਆਂ ਜਾਂਦੀਆਂ ਹਨ, ਉਹ ਦੱਸੀਆਂ ਹਨ। ਫਿਰ 'ਸਿੱਖਾਂ ਦਾ ਹਾਲ' ਲਿਖਕੇ, ਸਿੱਖੀ ਦੇ ਮੂਲ ਸਿਧਾਂਤ ਪ੍ਰਗਟਾਏ ਹਨ, ਜਨੇਊ ਦਾ ਵਿਰੋਧ, ਮੂਰਤੀ ਪੂਜਾ ਖੰਡਨ, ਵਹਿਮਾਂ ਭਰਮਾਂ ਦੇ ਵਿਨਾਸ਼ਕਾਰੀ ਖਾਲਸਾ ਪੰਥ ਦੇ ਉਚ ਗੁਣਾਂ ਤੇ ਰੋਸ਼ਨੀ ਪਾਉਂਦਿਆਂ ਹੋਇਆਂ, ਹਰ ਨੁਕਤੇ ਨੂੰ ਗੁਰਬਾਣੀ ਦੇ ਹਵਾਲਿਆਂ ਨਾਲ ਰੁਸ਼ਨਾਇਆ ਹੈ। ਸਫ਼ਾ ੧੧ ਤੋਂ ੮੪ ਤਕ ਸਿਖ ਧਰਮ ਦੇ ਵਿਕਾਸ ਅਤੇ ਇਤਿਹਾਸ ਦੀ ਸਰਲ ਗਾਥਾ ਬਿਆਨ ਕਰਕੇ, ਫਿਰ ਨਕਲੀ ਸਿੱਖ ਵਲੋਂ ਵੱਖੋ ਵੱਖਰਿਆਂ ਮਸਲਿਆਂ ਸੰਬੰਧੀ ਪ੍ਰਸ਼ਨ ਉਠਾਏ ਗਏ ਹਨ। ਨਕਲੀ ਸਿੱਖ ਨੂੰ ਅਸਲੀ ਸਿੱਖ ਪ੍ਰਬੁੱਧ ਕਰਕੇ ਅੰਤ ਵਿਚ ਖਾਲਸਾ ਧਰਮ ਦਾ ਧਾਰਨੀ ਤੇ ਸ਼ਰਧਾਲੂ ਬਣਾ ਲੈਂਦਾ ਹੈ। *(ਪੰਨਾ 8)*

ਭਾਈ ਦਿੱਤ ਸਿੰਘ ਦੀ ਇਹ ਰਚਨਾ ਕਿਤੇ ਛੰਦ-ਬੱਧ ਹੈ, ਕਿਤੇ ਵਾਰਤਕ ਵਿਚ ਹੈ। ਪੁਸਤਕ ਦੇ ਸ਼ੁਰੂ ਵਿਚ ਮੂਲ ਸਮੱਸਿਆ ਨੂੰ ਪੇਸ਼ ਕਰਦੀਆਂ ਕਈ ਤੁਕਾਂ ਹਨ:

'ਹਾਇ ਤਿਸੀ ਅਬ ਪੰਥ ਨੇ ਗੁਰ ਕੋ ਦਿਯੋ ਵਿਸਾਰ।'...
'ਗੁਰੂ ਗ੍ਰੰਥ ਕੁਛ ਕਹਿਤ ਹੈ ਯਹ ਕਰ ਹੈਂ ਕੁਛ ਔਰ।'...
'ਕਹੋ ਅਜੇਹਾ ਖਾਲਸਾ ਕਿਉਂ ਪਾਵੇ ਗੁਰ ਠੌਰ।'...
'ਕਹਨੀ ਸੂਰਤ ਸਿੰਘ ਕੀ ਰਹਨੀ ਗੀਦੜ ਦੇਖ।'...

'ਗੁਰੂ ਬਨਾਏ ਔਰ ਥੇ ਇਹ ਬਨ ਬੈਠੇ ਔਰ।
'ਬਨੇ ਭੂੰਡ ਯਹ ਗੋਬਰੀ ਗੁਰ ਕੀਨੇ ਥੇ ਭੌਰ।' *(ਪੰਨਾ 1)*

ਭਾਈ ਦਿੱਤ ਸਿੰਘ ਜੀ ਅੱਗੇ ਜਾ ਕੇ ਆਪਣੇ ਮੰਤਵ ਨੂੰ ਹੋਰ ਸਪਸ਼ਟ ਕਰਦੇ ਹਨ :

> ਮੇਰੇ ਪਯਾਰੇ ਪਾਠਕੋ ਜੋ ਕੁਛ ਮੈਂ ਇਸ ਪੋਥੀ ਵਿਚ ਲਿਖਿਆ ਹੈ ਸੋ ਕੋਈ ਕਿੱਸਾ ਕਹਾਣੀ ਯਾ ਕਿਸੇ ਤਰ੍ਹਾਂ ਦਿਲ ਦੇ ਪਰਚਾਵੇ ਦੀ ਕਥਾ ਨਹੀਂ ਹੈ, ਪ੍ਰੰਤੂ ਇਸ ਵਿਚ ਉਹਨਾਂ ਕ੍ਰਿਤਘਨਾਂ ਪੁਰਸ਼ਾਂ ਦਾ ਵਰਣਨ ਹੈ, ਜਿਨ੍ਹਾਂ ਨੇ ਆਪਣੇ ਦਸਮ ਗੁਰੂ ਜੀ ਦੇ ਵੱਡੇ ਵੱਡੇ ਉਪਕਾਰਾਂ ਨੂੰ ਭੁਲਾ ਦਿੱਤਾ ਹੈ ਜੋ ਉਨ੍ਹਾਂ ਨੇ ਅਪਨੇ ਘਰ, ਧਨ, ਮਾਲ, ਪਯਾਰੇ ਪੁੱਤ੍ਰ ਅਤੇ ਸਰੀਰ ਨੂੰ ਭੀ ਏਨ੍ਹਾਂ ਪਰ ਕੁਰਬਾਨ ਕਰ ਕੇ ਕੀਤੇ ਸੀ, ਅਤੇ ਉਸ ਦਾ ਬਦਲਾ ਅੱਜ ਕੱਲ ਦੇ ਸਿੱਖ ਇਹ ਦੇਂਦੇ ਹਨ ਕਿ ਉਨ੍ਹਾਂ ਦੇ ਅਸਲੀ ਧਾਰਮਕ ਉਪਦੇਸ਼ਾਂ ਦੀ ਨਕਲ ਕਰਦੇ ਹਨ; ਇਸੀ ਵਾਸਤੇ ਪੋਥੀ ਦਾ ਨਾਉਂ 'ਨਕਲੀ ਸਿੱਖ ਪ੍ਰਬੋਧ' ਰੱਖਯਾ ਹੈ; ਅਰਥਾਤ ਨਕਲੀ ਸਿੱਖਾਂ ਪ੍ਰਤਿ ਉਪਦੇਸ਼। *(ਪੰਨਾ 2)*

ਭਾਈ ਦਿੱਤ ਸਿੰਘ ਦੂਜੇ ਧਰਮਾਂ ਦਾ ਹਾਲ ਇਕ-ਇਕ ਕਰਕੇ ਦੱਸਣ ਤੋਂ ਪਹਿਲਾਂ ਲਿਖਦੇ ਹਨ :

> ਹਿੰਦੂ, ਮੁਸਲਮਾਨ ਅਤੇ ਈਸਾਈ ਏਨ੍ਹਾਂ ਤਿਨਾਂ ਕੌਮਾਂ ਨੂੰ ਜੋ ਅਕਾਲ ਪੁਰਖ ਨੇ ਭਾਗ ਲਾਯਾ ਹੈ ਅਤੇ ਇਹ ਵੱਡੀਆਂ ਵੱਡੀਆਂ ਕੌਮਾਂ ਬਣੀਆਂ ਹੋਈਆਂ ਹਨ, ਇਸ ਦਾ ਏਹੋ ਕਾਰਨ ਹੈ ਕਿ ਓਹ ਆਪਣੇ ਵੱਡਿਆਂ ਅਰਥਾਤ ਗੁਰਾਂ ਦੇ ਉਪਕਾਰਾਂ ਨੂੰ ਨਹੀਂ ਭੁਲਾਉਂਦੀਆਂ ਭਾਵੇਂ ਓਹ ਕੇਹੇ ਹੀ ਕਯੋਂ ਨਾ ਹੋਣ...। *(ਪੰਨਾ 3)*

ਇਨ੍ਹਾਂ ਦੇ ਮੁਕਾਬਲੇ ਸਿੰਘ :

> ਭਏ ਕ੍ਰਿਤਘਨ ਜਗਤ ਕੇ ਮਾਹੀਂ।
> ਧਰਮ ਪ੍ਰੀਤ ਇਨਕੋ ਕੁਛ ਨਾਹੀਂ। *(ਪੰਨਾ 18)*

ਇਸ ਉਪਰੰਤ ਭਾਈ ਦਿੱਤ ਸਿੰਘ ਨੇ ਦਸਾਂ ਗੁਰੂਆਂ ਦੇ ਜੀਵਨ-ਚਰਿਤ ਦੇ ਚੋਣਵੇਂ ਅੰਸ਼, ਗੁਰਬਾਣੀ ਦੀਆਂ ਢੁਕਵੀਆਂ ਤੁਕਾਂ, ਸਿੱਖ ਧਰਮ ਦੇ ਚੋਣਵੇਂ ਸਿਧਾਂਤ ਸੰਖੇਪ ਵਿਚ ਸਰਲ ਕਰਕੇ ਲਿਖੇ ਹਨ। ਲੇਖਕ ਦੇ ਵਿਚਾਰਾਂ ਦੀ ਸਪਸ਼ਟਤਾ ਪ੍ਰਭਾਵ-ਪਾਊ ਹੈ :

> ਗੁਰੂ ਜੀ ਦਾ ਅਸਲੀ ਤਾਤਪਰਜ ਇਹ ਥਾ ਕਿ ਸੰਸਾਰ ਪਰ ਸਾਰੇ ਫੋਕਟ ਕਰਮ ਧਰਮ ਹਟਾ ਕੇ ਇਕ ਸੱਚਾ ਰਸਤਾ ਅਕਾਲ ਪੁਰਖ ਦੇ ਪਾਉਨ ਦਾ ਦੱਸਿਆ ਜਾਏ, ਜੈਸਾ ਕਿ ਇਕ ਸਾਖੀ ਹਰਦੁਆਰ ਦੀ ਹੈ। *(ਪੰਨਾ 19)*
>
> ਤੀਸਰੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਨੇ ਭੀ ਅਪਨੇ ਜੀਵਨ ਨੂੰ ਉਸੀ ਪੁਰਖਾਰਥ ਵਿਚ ਲਾਇਆ ਜਿਸ ਦਾ ਬੀਜ ਪਹਿਲੀ ਪਾਤਸ਼ਾਹੀ ਨੇ ਰੱਖਿਆ ਅਤੇ ਅੰਗੂਰ ਦੂਸਰੀ ਪਾਤਸ਼ਾਹੀ ਨੇ ਲਿਆਂਦਾ। ਹੁਣ ਏਨ੍ਹਾਂ ਨੇ ਓਸ ਨੂੰ ਪਾਣੀ ਦੇ ਕੇ ਛੋਟੇ ਛੋਟੇ ਅਤੇ ਹਰੇ ਹਰੇ ਪੱਤਰ ਲਾਏ; ਪ੍ਰੰਤੂ ਓਹ ਪੱਤਰ ਕਿਹੜੇ ਸੇ ? ਤਪ, ਸਤ, ਸਹਿਣਸ਼ੀਲਤਾ ਅਤੇ ਦਾਨ ਆਦਿਕ ਸੁਭ ਗੁਣ ਸੇ...। *(ਪੰਨਾ 27)*

**ਵੰਨਗੀ**

1. ਗੁਰੂ ਜੀ ਨੇ ਅਪਨੇ ਇਸ ਪੁਰਖਾਰਥ ਨੂੰ ਨਿਰਾ ਪੰਜਾਬ ਯਾ ਹਿੰਦੁਸਤਾਨ ਦੇ ਵਾਸਤੇ ਹੀ ਨਹੀਂ ਜਾਤਾ ਸੀ ਅਤੇ ਨਾ ਇਹ ਖਿਆਲ ਕੀਤਾ ਸੀ ਕਿ ਸਾਡੇ ਜੀਵਨ ਦਾ ਲਾਭ ਇਸੀ ਦੇਸ ਦੇ ਆਦਮੀ ਉਠਾਉਣ ਪਰੰਤੂ ਉਨ੍ਹਾਂ ਨੇ ਅਰਬ ਆਦਿਕ ਦੇਸਾਂ ਵਿਚ ਜਾ ਕੇ ਅਪਨੇ ਮਤ ਦਾ ਪਰਚਾਰ ਕੀਤਾ ਅਰ ਉਸ ਜਗ੍ਹਾ ਦੇ ਉਨ੍ਹਾਂ ਲੋਕਾਂ ਨੂੰ ਸਤ ਧਰਮ ਦਾ ਉਪਦੇਸ਼ ਕਰਕੇ ਅਪਨੇ ਮਤ ਵਿਚ ਲਿਆਉਨ ਦਾ ਪੁਰਖਾਰਥ ਕੀਤਾ ਅਰ ਉਨ੍ਹਾਂ ਸਾਬਤ ਕੀਤਾ ਕਿ ਪੁਰਖ ਦੀ ਜ਼ਾਤ ਹਿੰਦੂ ਅਤੇ ਮੁਸਲਮਾਨ ਨਹੀਂ ਹੈ ਕਿੰਤੂ ਇਸ ਦਾ ਸਰੀਰ ਪੰਜ ਤੱਤਾਂ ਦਾ ਬਨਿਆ ਹੋਇਆ ਹੈ ਅਤੇ ਇਸ ਵਿਚ ਆਤਮਾ ਨਿਵਾਸ ਕਰਦਾ ਹੈ...। *(ਪੰਨਾ 25)*

2. ਇਸ ਤੇ ਸਾਨੂੰ ਮਾਲੂਮ ਕਰਨਾ ਚਾਹੀਦਾ ਹੈ ਕਿ ਓਹਨਾਂ ਨੇ ਇਸ ਪੰਥ ਨੂੰ ਕਿਆ ਉਪਦੇਸ਼ ਕੀਤਾ ਸੀ। ਇਕ ਤਾਂ ਇਹ ਕਿ ਆਪਣੇ ਦੁਸ਼ਮਣਾਂ ਨਾਲ ਭੀ ਪਿਆਰ ਕਰੋ। ਦੂਸਰਾ ਪੂਜਾ ਧਾਨ ਖਾ ਕੇ ਸੰਢੇ ਵਰਗੇ ਮੋਟੇ ਤਬਲੇ ਜੇਡਾ ਪੇਟ ਵਧਾ ਕੇ ਨਾ ਬੈਠੋ ਬਲਕਿ ਆਏ ਸਾਧ ਸੰਤ ਸਿਖ ਨੂੰ ਖੁਆਓ ਅਤੇ ਆਪ ਦਸਾਂ ਨੌਹਾਂ ਦੀ ਕਮਾਈ ਕਰਕੇ ਭੋਜਨ ਕਰੋ। ਤੀਸਰਾ ਤੁਸੀਂ ਪਿਛਲੀ ਜ਼ਾਤ ਪਾਤ ਅਤੇ ਛੂਤ ਛਾਤ ਦੇ ਬਖੇੜੇ ਛੱਡ ਕੇ ਸੰਗਤ ਦੀ ਪੰਗਤ ਇਕ ਕਰੋ ਕਿਉਂਕਿ ਹਿੰਦੁਸਤਾਨ ਵਿਚ ਸਾਰਾ ਬਖੇੜਾ ਚੌਂਕੇ ਦਾ ਹੈ। ਚੌਥਾ ਉਹਨਾਂ ਨੇ ਇਹ ਉਪਦੇਸ਼ ਕੀਤਾ ਕਿ ਜੋ ਤੁਸੀਂ ਪ੍ਰਤੱਗਯਾ ਕਰ ਲੇਵੋ ਉਸ ਦਾ ਪਾਲਨ ਕਰੋ। *(ਪੰਨਾ 30)*

ਪੁਸਤਕ ਦੇ ਅੰਤਲੇ ਭਾਗ ਵਿਚ ਨਕਲੀ ਸਿੱਖਾਂ ਦੇ ਪਾਜ ਉਘਾੜੇ ਗਏ ਹਨ।

[*ਨੋਟ:* ਵੰਨਗੀ-1 ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੈ ਅਤੇ ਵੰਨਗੀ-2 ਤੀਜੀ ਪਾਤਸ਼ਾਹੀ ਦੀ ਸਿੱਖਿਆ ਬਾਰੇ ਹੈ। ਇਸ ਰਚਨਾ ਦਾ ਨਾਉਂ *ਨਵਾਂ ਨਕਲੀ ਪ੍ਰਬੋਧ* ਵੀ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੀਆਂ ਪੁਸਤਕ-ਸੂਚੀਆਂ ਵਿਚ ਆਇਆ ਹੈ। ਸੰਭਵ ਹੈ, ਸੋਧੀ ਹੋਈ ਜਾਂ ਵਾਧੇ ਸਮੇਤ ਇਹ ਪੁਸਤਕ *ਨਵਾਂ ਨਕਲੀ ਸਿੱਖ ਪ੍ਰਬੋਧ* ਹੋਵੇ।]

## ਡਰਪੋਕ ਸਿੰਘ ਤੇ ਦਲੇਰ ਸਿੰਘ

ਵੀਹ ਕੁ ਪੰਨਿਆਂ ਦੀ ਇਹ ਵਾਰਤਕ ਰਚਨਾ 'ਡਰਪੋਕ ਸਿੰਘ' ਅਤੇ 'ਦਲੇਰ ਸਿੰਘ' ਨਾਉਂ ਦੇ ਪਾਤਰਾਂ ਦੇ ਪ੍ਰਸ਼ਨ-ਉੱਤਰ ਵਿਚ ਹੈ। ਗਿਆਨੀ ਗੁਰਦਿੱਤ ਸਿੰਘ ਹੁਰਾਂ ਵੱਲੋਂ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ' ਦੇ ਪ੍ਰਕਾਸ਼ਨ ਹੇਠ 1976 ਵਿਚ, ਤਿੰਨ-ਪੁਸਤਕਾਂ ਨੂੰ ਜੋ ਇਕ ਸੈਂਚੀ ਵਿਚ ਛਾਪਿਆ ਗਿਆ, ਉਨ੍ਹਾਂ ਵਿਚ ਤੀਜੀ ਪੁਸਤਕ ਇਹ ਹੈ।

ਇਸ ਪੁਸਤਕ ਵਿਚ ਪੇਸ਼ ਸਮੱਸਿਆ ਹੇਠ ਲਿਖੇ ਇਕ ਸਵਾਲ ਅਤੇ ਜਵਾਬ ਵਿਚ ਵੇਖੀ ਜਾ ਸਕਦੀ ਹੈ:

ਡਰਪੋਕ ਸਿੰਘ—ਅੱਜ ਕੱਲ੍ਹ ਮੁਸਲਮਾਨ ਅਤੇ ਮੁਸਲਮਾਨੀਆਂ ਸਿੰਘ-ਸਿੰਘਣੀਆਂ ਬਣਨ ਲੱਗ ਪਏ ਹਨ, ਇਸ ਤੇ ਹੋਰ ਅੰਧੇਰ ਕਯਾ ਹੈ?

ਦਲੇਰ ਸਿੰਘ—ਇਹ ਤਾਂ ਅੰਧੇਰ ਵਾਲੀ ਕੋਈ ਬਾਤ ਨਹੀਂ, ਸਗੋਂ ਚਾਨਣ ਦੀ ਹੈ—ਹਾਂ, ਇਸ ਬਾਤ ਦਾ ਅੰਧੇਰ ਉਨ੍ਹਾਂ ਭਾਈਆਂ ਨੂੰ ਤਾਂ ਭਾਵੇਂ ਹੋਵੇ, ਜਿਨ੍ਹਾਂ ਦੇ ਦੀਨ ਵਿਚੋਂ ਆਦਮੀ ਨਿਕਲ ਕੇ ਦੂਜੇ ਵਿਚ ਜਾਂਦੇ ਹਨ, ਪ੍ਰੰਤੂ ਖਾਲਸਾ ਨੂੰ ਤਾਂ ਇਹ ਪ੍ਰਕਾਸ਼ ਹੋ ਗਿਆ, ਸਗੋਂ ਅੱਗੇ ਪਹਿਲਾਂ ਅੰਧੇਰ ਸੀ ਜੋ ਖਾਲਸਾ ਧਰਮ ਥੋੜ੍ਹਿਆਂ ਆਦਮੀਆਂ ਦੇ ਹਿੱਸੇ ਵਿਚ ਸੀ। *(ਪੰਨਾ 5)*

ਧਰਮ ਪਰਿਵਰਤਨ ਦੇ ਵਿਸ਼ੇ ਉੱਤੇ ਇਸ ਰਚਨਾ ਵਿਚ ਦੋਵੇਂ ਪਾਤਰ ਨਿੱਠ ਕੇ ਬਹਿਸ ਕਰਦੇ ਹਨ। ਇਸ ਪ੍ਰਸੰਗ ਵਿਚ ਕੁਝ ਵਾਰਤਾਲਾਪ ਪਾਠਕ ਦੀ ਦਿਲਚਸਪੀ ਦਾ ਸਬੱਬ ਬਣਦੇ ਹਨ:

ਦਲੇਰ ਸਿੰਘ—(ਸ਼ਾਂਤਿ ਨਾਲ) ਭਾਈ ਸਿੱਖ! ਤੂੰ ਵਾਧੇ ਦੀਆਂ ਗੱਲਾਂ ਤਾਂ ਨਾ ਕਰ, ਅਸੀਂ ਤਾਂ ਇਹ ਆਖਦੇ ਹਾਂ ਕਿ ਤੁਹਾਡਾ ਧਰਮ ਸਾਰੇ ਸੰਸਾਰ ਪਰ ਫੈਲ ਜਾਏ ਅਤੇ ਉਹ ਧਰਮ ਦਾ ਬੁਗਚਾ ਤੇਰੀ ਹੀ ਕੱਛ ਵਿਚ ਨਾ ਰਹੇ, ਕਿਉਂਕਿ ਉਸ ਵਿਚ ਸਭ ਦਾ ਹਿੱਸਾ ਹੈ। ਸੋ ਸਭ ਨੂੰ ਦਿੱਤਾ ਜਾਏ ਅਤੇ ਧਰਮ ਤੇ ਕੋਈ ਮਨੁੱਖ ਖਾਲੀ ਨਾ ਰਹੇ, ਮੈਂ ਬੇਸ਼ੱਕ ਹਨੇਰ ਨੂੰ ਮਾਰਦਾ ਹਾਂ ਪਰ ਤੂੰ ਉਸ ਨੂੰ ਕਿਉਂ ਜਿਵਾਲਦਾ ਹੈਂ, ਸਗੋਂ ਤੂੰ ਭੀ ਹਨੇਰ ਨੂੰ ਮਾਰ ਅਤੇ ਪ੍ਰਕਾਸ਼ ਕਰ।

ਡਰਪੋਕ ਸਿੰਘ—(ਗੁੱਸੇ ਨਾਲ) ਤੁਸੀਂ ਚੰਗੇ ਧਰਮ ਦੇ ਵਧਾਉਣ ਵਾਲੇ ਕੰਮ ਪਏ, ਜੋ ਆਖਦੇ ਹੋ ਕਿ ਜਾਤਿ ਕੋਈ ਨਹੀਂ, ਸਭ ਆਪਸ ਵਿਚ ਮਿਲ ਜਾਨ ਅਤੇ ਕੱਠੇ ਪੀਨ ਖਾਨ, ਵਾਹ! ਕਿਆ ਚੰਗਾ ਧਰਮ ਦੱਸਦੇ ਹੋ।

ਦਲੇਰ ਸਿੰਘ—ਭਾਈ ਜੀ! ਤੁਸੀਂ ਕਿਉਂ ਐਵੇਂ ਦੋਸ਼ ਲਗਾਉਂਦੇ ਹੋ ਸਗੋਂ ਅਸੀਂ ਤਾਂ ਆਖਦੇ ਹਾਂ ਕਿ ਜਾਤਿ ਉਹ ਹੈ ਜੋ ਪਰਮੇਸ਼ਰ ਵਲੋਂ ਹੈ ਅਰ ਸਚੀ ਹੈ, ਪਰੰਤੂ ਜੋ ਤੁਸੀਂ ਜਾਤਿ ਆਖਦੇ ਹੋ ਸੋ ਨਾ ਤਾਂ ਪਰਮੇਸ਼ਰ ਵਲੋਂ ਹੈ ਅਤੇ ਨਾ ਸਚੀ ਹੀ ਹੈ, ਏਹ ਮਨੁਖ ਰਚਤ ਹੈ, ਪਰਮੇਸ਼ਰ ਨੇ ਕੋਈ ਨਹੀਂ ਬਨਾਈ। ਕਿਉਂਕਿ ਪਰਮੇਸ਼ਰ ਨੇ ਤਾਂ ਆਦਮੀ ਬਨਾਇਆ ਹੈ ਜਿਸ ਨੂੰ ਨਾ ਚੋਟੀ ਜੰਨੂੰ ਦਿਤਾ ਤੇ ਨਾ ਸੁੰਨਤ ਬਖ਼ਸ਼ੀ ਹੈ।

ਡਰਪੋਕ ਸਿੰਘ—ਭਲਾ ਸਾਡੀ ਦਸੀ ਹੋਈ ਜਾਤਿ ਤਾਂ ਮਨੁਖ ਰਚਤ ਝੂਠੀ ਹੈ ਤੁਸੀਂ ਅਪਨੀ ਪ੍ਰਮੇਸ਼ਵਰ ਰਚਤ ਤਾਂ ਦਸੋ ਉਹ ਕੇਹੜੀ ਹੈ ਸੋ ਅਸੀਂ ਸੁਣ ਲਈਏ ਜੋ ਕਯਾ ਹੈ।

ਦਲੇਰ ਸਿੰਘ—ਭਾਈ ਜੀ! ਪ੍ਰਮੇਸ਼ਰ ਵਲੋਂ ਜੋ ਜਾਤੀ ਹੁੰਦੀ ਹੈ ਸੋ ਇਕ ਦੂਜੇ ਦੀ ਸਹਾਈ ਅਤੇ ਪਯਾਰ ਕਰਨ ਵਾਲੀ ਹੁੰਦੀ ਹੈ ਅਹ ਲੋਕਾਂ ਦੀ ਬਨਾਈ ਹੋਈ ਇਕ ਦੂਜੇ ਤੇ ਉਲਟ ਅਤੇ ਵਿਰੋਧ ਕਰਨ ਹਾਰੀ ਹੁੰਦੀ ਹੈ। ਜਿਸਤੇ ਨਿੰਦਤ ਹੁੰਦੀ ਹੈ ਅਤੇ ਝਗੜਿਆਂ ਦਾ ਮੁੱਢ ਹੁੰਦੀ ਹੈ ਅਰ ਜਿਤਨੇ ਬਖੇੜੇ ਹਨ ਸੋ ਆਦਮੀਆਂ ਦੀ ਬਨਾਈ ਹੋਈ ਵਿਚ ਹਨ—ਪਰਮੇਸ਼ਰ ਰਚਨਾ ਵਿਚ ਨਹੀਂ।...
*(ਪੰਨਾ 12)*

ਭਾਈ ਦਿੱਤ ਸਿੰਘ ਰਚਿਤ ਇਸ ਲਿਖਤ ਨੂੰ ਹੇਠ ਲਿਖੀਆਂ ਸਥਿਤੀਆਂ ਨੂੰ ਸਮਝ ਕੇ ਬਿਹਤਰ ਸਲਾਹਿਆ ਜਾ ਸਕਦਾ ਹੈ:

1. ਭਾਈ ਦਿੱਤ ਸਿੰਘ ਦੇ ਸਮੇਂ ਇਕ ਧਰਮ ਦੇ ਮੰਨਣ ਵਾਲਿਆਂ ਨੂੰ ਦੂਜੇ ਧਰਮਾਂ ਵਾਲੇ ਆਪਣੇ ਵੱਲ ਲਿਆਉਣ ਦਾ ਲਾਲਚ ਕਰਨ ਲੱਗੇ ਸਨ। ਸਗੋਂ ਸਿੰਘ ਸਭਾ ਲਹਿਰ ਦੇ ਚੱਲਣ ਵਿਚ ਇਕ ਕਾਰਕ ਈਸਾਈਆਂ ਦੁਆਰਾ ਸਿੱਖ ਵਿਦਿਆਰਥੀਆਂ ਨੂੰ ਈਸਾਈ ਧਰਮ ਵਿਚ ਪ੍ਰਵਰਤਿਤ ਕਰਨ ਦੀ ਕੋਸ਼ਿਸ਼ ਸੀ।

ਇਸ ਤੋਂ ਇਹ ਸਵਾਲ ਉਠਣਾ ਸੁਭਾਵਿਕ ਸੀ ਕਿ ਕੀ ਅੰਨ ਧਰਮੀ ਸਿੱਖ ਧਰਮ ਵਿਚ ਆ ਸਕਦੇ ਹਨ? ਦਲੇਰ ਸਿੰਘ ਨਾਉਂ ਦੇ ਪਾਤਰ ਰਾਹੀਂ ਇਸ ਸੰਬੰਧੀ ਵਿਚਾਰ ਇਉਂ ਦੱਸਿਆ ਗਿਆ:

ਫੇਰ ਜੇ ਕੋਈ ਮੁਸਲਮਾਨ ਯਾ ਈਸਾਈ ਆਦਿਕ ਭਾਈ ਅਪਨੀ ਮੁਕਤੀ ਕਰਨ ਵਾਸਤੇ ਗੁਰੂ ਜੀ ਦੇ ਮਤ ਵਿਚ ਆਇ ਜਾਵੇ ਤਾਂ ਦਸ! ਜੋ ਤੇਰਾ ਉਹ ਕਯਾ ਵਗਾੜਦਾ ਹੈ? *(ਪੰਨਾ 17)*

2. ਭਾਈ ਦਿੱਤ ਸਿੰਘ ਜਿਹੇ ਵਿਦਵਾਨ ਤਰਕ ਦੀ ਕਸਵਟੀ 'ਤੇ ਪਰਖ ਕੇ ਇਹ ਮੱਤ ਰੱਖਦੇ ਸਨ ਕਿ ਸਿੱਖ ਮੱਤ ਮਨੁੱਖ ਦੀ ਭਲਾਈ, ਤਰੱਕੀ ਅਤੇ ਮੁਕਤੀ ਲਈ ਵਧੇਰੇ ਸਹਾਈ ਹੋਣ ਦੇ ਯੋਗ ਹੈ। ਇਸ ਲਈ ਵੱਧ ਤੋਂ ਵੱਧ ਲੋਕ ਇਸ ਮੱਤ ਨੂੰ ਗ੍ਰਹਿਣ ਕਰਕੇ ਆਪਣੇ ਜੀਵਨ ਨੂੰ ਸੰਵਾਰਨ।

**ਵੰਨਗੀ**

ਦਲੇਰ ਸਿੰਘ—ਕਯਾ ਤੈਂ ਜੇ ਕਦੇ ਦਸਮ ਗੁਰੂ ਦਾ ਇਹ ਸ਼ਬਦ ਨਹੀਂ ਪੜ੍ਹਿਆ ਕਿ (ਦੁਹੂੰ ਪੰਥ ਮੈ ਕਪਟ ਵਿਦਯਾ ਚਲਾਨੀ ਬਹੁਤ ਤੀਸਰੋ ਪੰਥ ਕੀਓ ਪ੍ਰਧਾਨੀ) ਤੈਂ ਕਦੇ ਇਸਤ੍ਰੀਆਂ ਦਾ ਇਹ ਗਾਉਨ ਭੀ ਨਹੀਂ ਸੁਣਿਆ ਕਿ (ਸਿੰਘਾਂ ਦਾ ਪੰਥ ਨਿਰਾਲਾ ਨੀ, ਸਿੰਘਾਂ ਦਾ ਪੰਥ ਨਿਰਾਲਾ। ਗੋਡਿਆਂ ਤੋੜੀ ਕੱਛਾਂ ਰਖਦੇ

ਗਿਟਯਾਂ ਤੋੜੀ ਨਾਲਾ) ਇਸ ਬਾਤ ਨੂੰ ਜੇ ਤੂੰ ਸੁਣਦਾ ਤਾਂ ਜ਼ਰੂਰੀ ਸੀ ਜੋ ਇਹ ਗੱਲ ਨਾ ਪੁੱਛਦਾ—ਭਾਈ ਖਾਲਸਾ ਤੀਸਰਾ ਪੰਥ ਹੈ। ਇਹ ਹਿੰਦੂ ਮੁਸਲਮਾਨਾਂ ਤੋਂ ਜੁਦਾ ਹੈ ਅਰ ਸਭ ਨੂੰ ਅਪਨੇ ਵਿਚ ਮਿਲਾਉਣ ਵਾਲਾ ਹੈ ਅਤੇ ਸਾਰੀ ਦੁਨੀਆਂ ਲਈ ਸਾਂਝਾ ਹੈ ਜੋ ਅੰਮ੍ਰਿਤ ਛਕੇ ਸੋ ਪੰਥ ਵਿਚ ਸ਼ਾਮਲ ਹੋਵੇ।

## ਗੁਰਮਤਿ ਆਰਤੀ ਪ੍ਰਬੋਧ

ਗਿਆਨੀ ਗੁਰਦਿੱਤ ਸਿੰਘ ਦੇ ਉੱਦਮ ਨਾਲ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ' ਵੱਲੋਂ ਭਾਈ ਦਿੱਤ ਸਿੰਘ ਦਾ ਲੋਪ ਹੋ ਰਿਹਾ ਜਿਹੜਾ ਸਾਹਿਤ ਛਾਪਿਆ ਗਿਆ ਹੈ, ਉਸ ਵਿਚ *ਗੁਰਮਤਿ ਆਰਤੀ ਪ੍ਰਬੋਧ* ਨਾਂ ਦੀ 26 ਕੁ ਪੰਨਿਆਂ ਦੀ ਪੁਸਤਕ ਵੀ ਹੈ। *ਸੁਪਨ ਨਾਟਕ*, *ਗੁਰਮਤਿ ਆਰਤੀ ਪ੍ਰਬੋਧ* ਅਤੇ *ਡਰਪੋਕ ਸਿੰਘ ਦਲੇਰ ਸਿੰਘ* ਤਿੰਨੇ ਰਚਨਾਵਾਂ ਇੱਕੋ ਸੈਂਚੀ ਵਿਚ ਸ਼ਾਮਲ ਹਨ, ਜੋ 1976 ਵਿਚ ਮੁੜ ਪ੍ਰਕਾਸ਼ਿਤ ਹੋਈ ਹੈ।

ਇਸ ਪੁਸਤਕ ਦੇ ਤਿਆਰ ਹੋਣ ਬਾਰੇ ਸਭ ਤੋਂ ਪਹਿਲੀ ਸੂਚਨਾ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 27 ਅਪ੍ਰੈਲ, 1900 ਦੇ ਅੰਕ 52 ਵਿਚ ਛਪੀ:

> ਗੁਰਮਤ ਆਰਤੀ ਪ੍ਰਬੋਧ ਨਾਮੇ ਪੁਸਤਕ ਜਿਸ ਵਿਚ ਦੀਵਿਆਂ ਦੀ ਆਰਤੀ ਦਾ ਖੰਡਨ ਹੈ ਅਤੇ ਗੁਰਮਤ ਆਰਤੀ ਦਾ ਮੰਡਨ ਹੈ ਛਪ ਕੇ ਤਿਆਰ ਹੋ ਗਿਆ ਹੈ ਅਰ ਉਸ ਦੇ ਪੜ੍ਹਨੇ ਤੇ ਪਾਠਕਾਂ ਨੂੰ ਗੁਰ ਸਿਧਾਂਤ ਦਾ ਅੱਛਾ ਗਯਾਨ ਹੋ ਜਾਵੇਗਾ।

ਇਸ ਪੁਸਤਕ ਦੇ ਕੁਝ ਭਾਗ ਵਾਰਤਕ ਵਿਚ ਹਨ ਤੇ ਕੁਝ ਛੰਦਾਬੰਦੀ ਵਿਚ। 'ਚੌਪਈ' ਅਤੇ 'ਦੋਹਰਾ' ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਆਰੰਭਿਕ ਦੋਹਰੇ ਵਿਚ 'ਖੰਡਨ ਕਰਾਂ ਪਖੰਡ ਦਾ' ਜਿਸ ਨੇ 'ਗੜ ਬੜ ਗੁਰਮਤਿ ਮਾਹਿ' ਕਹਿ ਕੇ ਲੇਖਕ ਨੇ ਆਪਣਾ ਮੰਤਵ ਸਪਸ਼ਟ ਕੀਤਾ ਹੈ। ਅਗਲੀ ਚੌਪਈ ਵਿਚ 'ਅਗਯਾਨ' ਨੂੰ 'ਪਾਪੀ' ਤੇ 'ਕਸਾਈ' ਕਿਹਾ ਹੈ, ਜਿਸ ਕਰਕੇ 'ਅਨਰਥ' ਤੇ 'ਅਜੋਗ' ਹੁੰਦਾ ਹੈ।

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਭਾਈ ਦਿੱਤ ਸਿੰਘ ਹੁਰੀਂ ਆਪਣੀਆਂ ਹੋਰ ਰਚਨਾਵਾਂ ਵਾਂਗ ਇਸ ਰਚਨਾ ਵਿਚ ਵੀ ਪਾਠਕ ਨੂੰ ਸਹੀ ਗਿਆਨ ਦੇਣਾ ਲੋੜਦੇ ਹਨ। ਇਸ ਦੇ ਵਾਸਤੇ ਇਤਿਹਾਸ, ਮਿਥਿਹਾਸ ਤੇ ਸਾਹਿਤ ਵਿੱਚੋਂ ਪ੍ਰਮਾਣ ਚੁਣ-ਚੁਣ ਕੇ ਆਪਣੀ ਗੱਲ-ਕੱਥ ਨੂੰ ਤਰਕ ਸੰਗਤ ਬਣਾਉਂਦੇ ਹਨ।

ਉਦਾਹਰਨ ਵਜੋਂ, ਭਾਈ ਦਿੱਤ ਸਿੰਘ ਨੇ ਇਸ ਪੁਸਤਕ ਵਿਚ ਗੁਰੂ ਨਾਨਕ ਦੇਵ ਜੀ ਰਚਿਤ "ਗਗਨ ਮੇ ਥਾਲ", ਸ੍ਰੀ ਸੈਣ ਰਚਿਤ "ਧੂਪ ਦੀਪ ਘ੍ਰਿਤ ਸਾਜਿ ਆਰਤੀ", ਭਗਤ ਪੀਪਾ ਰਚਿਤ "ਕਾਇਅਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਤ ਜਾਤੀ" (ਸ਼ੁੱਧ ਰੂਪ "ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ), ਧੰਨਾ ਭਗਤ ਰਚਿਤ "ਗੋਪਾਲ ਤੇਰਾ ਆਰਤਾ", ਰਵਿਦਾਸ ਜੀ ਰਚਿਤ "ਨਾਮੁ ਤੇਰੋ ਆਰਤੀ ਮਜਨੁ ਮੁਰਾਰੇ", ਭਗਤ ਕਬੀਰ ਜੀ ਦੇ "ਸੁੰਨ ਸੰਧਿਆ ਤੇਰੀ ਦੇਵ ਦੇਵਾਕਰ" ਨਾਲ ਸ਼ੁਰੂ ਹੁੰਦੇ ਸ਼ਬਦਾਂ ਨੂੰ ਉਨ੍ਹਾਂ ਦੀ ਵਿਸਥਾਰ ਸਮੇਤ ਵਿਆਖਿਆ ਨਾਲ ਦਿੱਤਾ ਹੈ। ਭਾਈ ਦਿੱਤ ਸਿੰਘ ਦਾ ਨਿਰਣਾ ਇਹ ਹੈ:

> ਆਰਤੀ ਨਾਮ ਦੀਵੇ ਬਾਲਨ ਦਾ ਨਹੀਂ ਹੈ ਕਿੰਤੂ ਆਰਤੀ ਨਾਮ ਦੀਨ ਹੋ ਕੇ ਅਕਾਲ ਪੁਰਖ ਦੇ ਅੱਗੇ ਬੇਨਤੀ ਕਰਨ ਦਾ ਹੈ, ਜਿਸ ਤੇ ਦੀਵਿਆਂ ਵਾਲੀ ਅਨੁਚਿਤ ਕਾਰਵਾਈ ਖਾਲਸਾ ਪੰਥ ਵਿਚ ਅਤਿ ਹਾਨੀਕਾਰਕ ਹੈ ਅਰ ਗੁਰਮਤ ਤੋਂ ਵਿਰੁੱਧ ਹੈ, ਇਸ ਵਾਸਤੇ ਇਸ ਦਾ ਖਾਲਸਾ ਨੂੰ ਤਿਆਗਨਾ ਹੀ ਜੋਗ ਹੈ। *(ਪੰਨਾ 8)*

ਭਾਈ ਦਿੱਤ ਸਿੰਘ ਦੀ ਇਹ ਰਚਨਾ ਗੁਰਸਿੱਖਾਂ ਵਿਚ ਆਈਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਹੈ। ਉਹ ਸਾਫ਼ ਲਿਖਦੇ ਹਨ:

ਦੇਖ ਭਲੇ ਪੁਰਖਾ ਮਨ ਮਾਹਿ॥ ਗੁਰ ਜੀ ਦਾ ਮਤ ਹਿੰਦੂ ਨਾਹਿ॥
ਜੇ ਹਿੰਦੂ ਦੀ ਰਸਮਾਂ ਸਾਰੀ॥ ਵਿਚ ਖਾਲਸਾ ਹੋਨ ਪਿਆਰੀ॥ *(ਪੰਨੇ 6-7)*

**ਵੰਨਗੀ**

1. ਦੋ ਰੋਟੀ ਦਾ ਆਟਾ ਖੋਇਆ। ਜੋ ਦੀਵਿਆਂ ਵਿਚ ਚਾਇ ਵਿਗੋਇਆ।
ਅਰ ਲੈ ਘੀ ਦੀ ਜਿਲਦ ਗੁਵਾਈ। ਜਿਸ ਨੂੰ ਆਖੈਂ ਜੋਤ ਜਗਾਈ।
ਇਤਨਾ ਆਟਾ ਅਰ ਜੇ ਘੀਉ। ਖਾਂਦਾ ਕੋਈ ਬਿਹੰਗਮ ਜੀਉ।
ਤਦ ਸੌ ਗੁਨ ਉਹ ਲਾਭ ਪਹੁੰਚਾਂਦਾ। ਗੁਰਦਵਾਰੇ ਦੀ ਟਹਲ ਕਮਾਂਦਾ।
ਤੈਂ ਉਹ ਘੀਉ ਘੁਮਾਇ ਜਲਾਇਆ। ਆਟਾ ਚਾ ਕੁੱਤਿਆਂ ਨੂੰ ਪਾਇਆ।
ਧੂੰਏ ਨਾਲ ਅੱਖੀਆਂ ਖੋਈਆਂ। ਤੇਰੀ ਅਕਲੋਂ ਹੰਝੂ ਰੋਈਆਂ।
ਅਰ ਫਿਜ ਜਲੇ ਭਵੱਕੜ ਜੋਈ। ਇਹ ਭੀ ਕ੍ਰਿਪਾ ਤੇਰੀ ਹੋਈ। *(ਪੰਨਾ 6)*

2. ਭਾਈ ਮਿਲਗੋਭਾ ਮ੍ਰਿਗਿੰਦ ਸਾਹਿਬ ਜੀ ਆਪ ਨੇ ਭਗਤ ਰਵਿਦਾਸ ਜੀ ਦੀ ਇਸ ਆਰਤੀ ਤੇ ਅੱਛੀ ਤਰ੍ਹਾਂ ਜਾਨ ਲੀਤਾ ਹੈ ਕਿ ਭਗਤ ਜੀ ਭੀ ਦੀਵੇ ਜਗਾ ਕੇ ਆਰਤੀ ਕਰਨ ਦੇ ਵਿਰੁਧ ਸਨ ਜੈਸਾ ਕਿ ਉਨ੍ਹਾਂ ਦੇ ਸ਼ਬਦ ਤੇ ਪਰਗਟ ਹੁੰਦਾ ਹੈ ਕਿ ਉਹ ਆਰਤੀ ਅਤੇ ਉਸ ਦੀ ਸਾਰੀ ਬਾਹਰਮੁਖੀ ਸਾਮੱਗਰੀ ਤੇ ਵਿਰੁੱਧ ਹੋ ਕੇ ਸਭ ਦਾ ਖੰਡਨ ਕਰਦੇ ਹਨ ਅਰ ਸਭ ਦੀ ਜਗ੍ਹਾ ਇਕ ਅਕਾਲ ਪੁਰਖ ਦੇ ਨਾਮ ਦੀ ਹੀ ਆਰਤੀ ਅਤੇ ਉਸਦੀ ਸਾਮੱਗਰੀ ਅੰਗੀਕਾਰ ਕੀਤੀ ਹੈ ਜਿਸ ਦਾ ਸੰਖੇਪ ਕੀਤਾ ਜਾਂਦਾ ਹੈ।
   ਸ੍ਰੀ ਰਵਿਦਾਸ ਜੀ ਆਖਦੇ ਹਨ ਕਿ ਹੇ ਅਕਾਲ ਪੁਰਖ! ਜੋ ਸੰਸਾਰਕ ਲੋਗ ਤੇਰੀ ਸੋਲਾਂ ਪਰਕਾਰ ਦੀ ਪੂਜਾ ਅਤੇ ਦੀਪਕ ਜਗਾ ਕੇ ਆਰਤੀ ਦੁਵਾਰੇ ਆਪ ਦਾ ਆਵਾਹਨ ਕਰਦੇ ਹਨ ਅਰ ਖਯਾਲ ਕਰਦੇ ਹਨ ਕਿ ਆਪ ਉਨ੍ਹਾਂ ਪਰ ਪ੍ਰਸੰਨ ਹੋਵੋਗੇ ਸੋ ਭੁੱਲੇ ਹੋਏ ਹਨ, ਇਸ ਵਾਸਤੇ ਮੈਂ ਤੇਰੇ ਨਾਮ ਦੀ ਹੀ ਆਰਤੀ ਕਰਦਾ ਹਾਂ ਅਰ ਤੇਰੇ ਇਸ਼ਨਾਨ ਲਈ ਕਿਸੇ ਖਾਸ ਨਦੀ ਦਾ ਯਾ ਕਿਸੇ ਖੂਹੇ ਆਦਿਕ ਦਾ ਜਲ ਮੈਂ ਤੇਰੇ ਜੋਗ ਨਹੀਂ ਸਮਝਦਾ, ਕਿੰਤੂ ਮੈਂ ਤੇਰੇ ਨਾਮ ਰੂਪੀ ਜਲ ਨੂੰ ਹੀ ਸੰਪੂਰਨ ਪਾਪਾਂ ਦੀ ਮਲ ਦੇ ਧੋਣੇ ਵਾਲਾ ਜਾਨਦਾ ਹਾਂ, ਕਿਉਂਕਿ ਆਪਦੇ ਅਰਾਧਨ ਤੇ ਬਿਨਾਂ ਹੋਰ ਜਿਤਨੇ ਪਸਾਰੇ ਹਨ ਸੋ ਸਾਰੇ ਅਗਯਾਨੀ ਜੀਵਾਂ ਦੇ ਮਨੋਮਈ ਕਲਪਤ ਅਰਥਾਤ ਝੂਠੇ ਹਨ।
   ਫਿਰ ਹੇ ਅਕਾਲ ਪੁਰਖ! ਮੈਂ ਤੇਰੇ ਅਰਾਧਨ ਦੇ ਸਮਯ ਕੋਈ ਉੱਨ ਯਾ ਘਾਸਾਦਿਕ ਦਾ ਆਸਨ ਵਛਾਂਉਨਾ ਉਚਿਤ ਨਹੀਂ ਸਮਝਦਾ, ਕਿੰਤੂ ਉਹ ਭੀ ਮੈਂ ਆਪ ਦੇ ਨਾਮ ਦਾ ਹੀ ਸੱਚਾ ਆਸਨ ਜਾਨਦਾ ਹਾਂ, ਇਸ ਜਗ੍ਹਾ ਰਵਿਦਾਸ ਜੀ ਦਾ ਤਾਤਪਰਜ ਇਹ ਹੈ ਕਿ ਆਸਨ ਉਹ ਹੁੰਦਾ ਹੈ ਜਿਸ ਪਰ ਮਨੁੱਖ ਅਪਨੇ ਆਪ ਨੂੰ ਸਿਥਤ ਕਰਦਾ ਹੈ, ਸੋ ਹੇ ਪ੍ਰਭੂ! ਮੈਂ ਅਪਨੇ ਆਤਮੇ ਦਾ ਸਿਥਤ ਕਰਨਾ ਆਪਦੇ ਨਾਮ ਪਰ ਹੀ ਉੱਤਮ ਸਮਝਦਾ ਹਾਂ, ਜਿਸ ਪਰ ਨਿਸਚਾ ਕਰਨ ਤੇ ਅਡੋਲ ਪਦਵੀ ਪ੍ਰਾਪਤ ਹੁੰਦੀ ਹੈ।... *(ਪੰਨਾ 13)*

   [*ਨੋਟ:* ਭਾਈ ਦਿੱਤ ਸਿੰਘ ਨੇ ਰਵਿਦਾਸ ਜੀ ਦੇ ਸ਼ਬਦ "ਨਾਮ ਤੇਰੋ ਆਰਤੀ ਮਜਨੁ ਮੁਰਾਰੇ..." ਦੀ ਵਿਆਖਿਆ ਕਾਫ਼ੀ ਲੰਮੀ ਦਿੱਤੀ ਹੈ। ਆਰਤੀ ਦੇ ਪ੍ਰਸੰਗ ਵਿਚ ਹੋਰ ਕਈ ਸ਼ਬਦਾਂ ਦੀ ਵੀ ਬੜੀ ਮਨੋਹਰ ਵਿਆਖਿਆ ਕੀਤੀ ਹੈ।]

3. ਧੰਨਾ ਇਕ ਹਲ ਵਾਹੁਨ ਵਾਲਾ ਜੱਟ ਸਾ, ਜਿਸ ਨੂੰ ਕੋਈ ਹੇਰ ਫੇਰ ਨਹੀਂ ਆਉਂਦਾ ਸਾ, ਉਸਦਾ ਆਤਮਾ ਸਿੱਧਾ ਅਤੇ ਸਾਫ ਹੋਣੇ ਦੇ ਕਾਰਨ ਜੋ ਉਸ ਦਾ ਕਥਨ ਹੁੰਦਾ ਸਾ ਸੋ ਭੀ ਸੁਭਾਵਕ ਹੀ ਸਫਾਈ ਵਾਲਾ ਅਤੇ ਸਿੱਧਾ ਸਾਦਾ ਹੁੰਦਾ ਸਾ, ਜੈਸਾ ਕਿ ਹਲ ਵਾਹੁਨ ਵਾਲਯਾਂ ਦੀਆਂ ਮੋਟੀਆਂ ਬਾਤਾਂ ਹੋਣੀਆਂ ਸਾਰੇ ਪ੍ਰਸਿੱਧ ਹਨ।

ਇਸਦਾ ਕਾਰਨ ਇਹ ਹੈ ਕਿ ਪੁਰਖ ਦੀ ਬੁਧਿ ਉਸਦੇ ਕੰਮਾਨੁਸਾਰ ਹੀ ਹੁੰਦੀ ਹੈ ਸੋ ਜੱਟਾਂ ਦੇ ਜਿਸ ਤਰ੍ਹਾਂ ਕੰਮ ਵਡੇ ਮੋਟੇ ਅਰ ਸਿੱਧੇ ਹੁੰਦੇ ਹਨ ਇਸੇ ਤਰ੍ਹਾਂ ਉਨ੍ਹਾਂ ਦੀ ਬੁਧਿ ਭੀ ਸਿੱਧੀ ਹੁੰਦੀ ਹੈ, ਜਿਸ ਤੇ ਉਹ ਅਪਨੇ ਮਨੋਰਥ ਨੂੰ ਪ੍ਰਗਟ ਕਰਨ ਵਿਚ ਕੋਈ ਹੇਰ ਫੇਰ ਨਹੀਂ ਕਰਦੇ।

ਇਸ ਬਾਤ ਦੇ ਸਾਬਤ ਕਰਨ ਲਈ ਮੈਂ ਤੁਹਾਨੂੰ ਉਸੇ ਦੇ ਭਾਈ ਇਕ ਹਲ ਵਾਹੁਣ ਵਾਲੇ ਸੱਜਣ ਜੱਟ ਦੀ ਥੋੜੀ ਜੇਹੀ ਸਚਾਈ ਵਾਲੀ ਕਥਾ ਸੁਣਾਉਂਦਾ ਹਾਂ, ਜਿਸ ਤੇ ਤੈਨੂੰ ਇਸ ਬਾਤ ਦਾ ਗਯਾਨ ਜ਼ਰੂਰ ਹੋ ਜਾਏਗਾ ਕਿ ਪ੍ਰਮੇਸ਼ਵਰ ਦੇ ਭਗਤ ਆਪਣੇ ਮਨੋਰਥ ਨੂੰ ਪ੍ਰਗਟ ਕਰਨ ਲਈ ਕੋਈ ਦੰਭ ਜਾਂ ਫਰੇਬ ਨਹੀਂ ਕਰਦੇ।

ਜਦ ਜੱਲਣ ਨੂੰ ਭੀ ਪਰਮੇਸ਼੍ਵਰ ਦੇ ਪਾਸੇ ਦਾ ਪਰੇਮ ਹੋਇਆ ਅਤੇ ਭਗਤੀ ਵੱਲ ਮਨ ਲੱਗਾ ਤਦ ਉਸ ਨੇ ਕਿਸੇ ਬਾਹਰਮੁਖੀ ਪੁਰਖ ਤੇ ਪਰਮੇਸ਼ਵਰ ਦੇ ਅਰਾਧਨ ਦਾ ਉਪਾਇ ਪੁੱਛਿਆ, ਜਿਸ ਪਰ ਉਸ ਆਦਮੀ ਨੇ ਇਕਾਗਰ ਬੈਠ ਕੇ ਮਾਲਾ ਫੇਰਨੀ ਦੱਸੀ, ਪਰੰਤੂ ਓਹ ਸਿੱਧਾ ਸਾਧਾ ਜੱਟ ਆਦਮੀ ਸਾ ਜਿਸ ਤੇ ਉਸ ਨੇ ਸੋਚਿਆ ਕਿ ਜਿਤਨੀ ਵਡੇ ੨ ਮਣਕਯਾਂ ਦੀ ਮੋਟੀ ਜਪਮਾਲਾ ਹੋਵੇਗੀ ਉਤਨਾ ਹੀ ਪਰਮੇਸ਼ਵਰ ਝਬਦੇ ਰੀਝੇਗਾ, ਫਿਰ ਲੋਗ ਜੋ ਇਹ ਆਖਦੇ ਹਨ ਕਿ ਪਰਮੇਸ਼ਵਰ ਆਸਮਾਨ ਪਰ ਰਹਿੰਦਾ ਹੈ ਸੋ ਇਸ ਵਾਸਤੇ ਉਹ ਮਾਲਾ ਭੀ ਕਿਸੇ ਉੱਚੇ ਥੇਹ ਪਰ ਬੈਠ ਕੇ ਫੇਰਨੀ ਚਾਹੀਦੀ ਹੈ ਜਿਸ ਤੇ ਰੱਬ ਉਤੋਂ ਛੇਤੀ ਦੇਖਕੇ ਮਿਲ ਜਾਏਗਾ।

ਇਤਨਾ ਸੋਚ ਕੇ ਉਸ ਨੇ ਆਪਣੇ ਖੇਤ ਵਿਚੋਂ ਇਕ ਲੰਬੀ ਕਿੱਕਰ ਵੱਢ ਕੇ ਵੱਡੇ ੨ ਲਾਟੂਆਂ ਜੇਡੇ ਮਣਕਯਾਂ ਵਾਲੀ ਮਾਲਾ ਬਨਵਾਈ ਅਰ ਇਕ ਵੱਡੀ ਉੱਚੀ ਰੋੜੀ ਪਰ ਬੈਠ ਕੇ ਫੇਰਨ ਲਗਿਆ, ਪਰੰਤੂ ਜਦ ਬਹੁਤ ਦਿਨ ਫੇਰਨੇ ਤੇ ਕੁਝ ਨਾ ਸੌਰਿਆ ਤਦ ਅੱਕ ਕੇ ਆਖਿਆ ਕਿ "ਲੰਬੀ ਕਿੱਕਰ ਵੱਢ ਕੇ ਜਪ ਮਾਲ ਬਣਾਇਆ। ਉਚੀ ਰੋੜੀ ਬੈਠ ਕੇ ਠਾਹ ਠਾਹ ਵਜਾਇਆ। ਹੋਰਨਾਂ ਦੀ ਜਪ ਮਾਲੀਆ ਜੱਲਨ ਦਾ ਜਪ ਮਾਲਾ। ਸਾਰੀ ਉਮਰ ਫਿਰੇਂਦਿਆ ਜੱਲਣਾ ਇਕ ਨ ਖੁੱਥਾ ਬਾਲ।... *(ਪੰਨਾ 23)*

[*ਨੋਟ:* ਭਾਈ ਦਿੱਤ ਸਿੰਘ ਨੇ ਇਹ ਵਾਰਤਾ ਅੱਗੇ ਵੀ ਤੋਰੀ ਹੈ, ਪਰ ਅਸੀਂ ਪੁਸਤਕ ਦੇ ਆਕਾਰ ਦੀ ਸੀਮਾ ਨੂੰ ਧਿਆਨ ਵਿਚ ਰੱਖਦਿਆਂ ਇੰਨੀ ਕੁ ਵੰਨਗੀ ਦੇ ਕੇ ਹੀ ਬੱਸ ਕਰਦੇ ਹਾਂ।]

## ਦੁਰਗਾ ਪ੍ਰਬੋਧ

ਕਈ ਪੱਖਾਂ ਤੋਂ ਮਹੱਤਵਪੂਰਨ ਇਸ ਪੁਸਤਕ ਦੀ ਰਚਨਾ ਭਾਈ ਦਿੱਤ ਸਿੰਘ ਨੇ 1899 ਈਸਵੀ, ਅਰਥਾਤ ਆਪਣੇ ਅਕਾਲ ਚਲਾਣੇ ਤੋਂ ਲਗ-ਪਗ ਦੋ ਸਾਲ ਪਹਿਲਾਂ ਕੀਤੀ। *ਖ਼ਾਲਸਾ ਅਖ਼ਬਾਰ,* ਲਾਹੌਰ ਦੇ 15 ਸਤੰਬਰ, 1899 ਦੇ ਅੰਕ ਵਿਚ ਇਸ ਪੁਸਤਕ ਦੇ ਛਪਣ ਬਾਰੇ ਬਾਕਾਇਦਾ ਖ਼ਬਰ ਹੈ:

> ਦੁਰਗਾ ਪ੍ਰਬੋਧ ਨਾਮੇਂ ਪੁਸਤਕ ਜਿਸ ਦੀ ਬਾਬਤ ਬਹੁਤ ਚਿਰ ਦਾ ਚਰਚਾ ਸਾ ਸੋ ਪੂਰਨ ਹੋ ਕੇ ਛਪ ਗਿਆ ਹੈ, ਇਸ ਵਿਚ ਸਾਰੇ ਗੁਰਬਲਾਸਾਂ ਦੇ ਪ੍ਰਸੰਗ, ਜੋ ਦੁਰਗਾ ਪੂਜਨੇ ਪਰ ਹਨ, ਲਿਖ ਕੇ ਉਨ੍ਹਾਂ ਦਾ ਧੋਖਾ ਖਾਨਾ ਦੱਸਯਾ ਹੈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਮਾਣ ਅਰ ਗੁਰੂਆਂ ਦੇ ਜੀਵਨ ਚਰਿਤ ਅਤੇ ਭਗਤਾਂ ਸੰਤਾਂ ਦੇ ਨਿਸਚਯਾਂ ਅਤੇ ਉਕਤੀ ਯੁਕਤੀਆਂ ਦੁਆਰੇ ਸਾਬਤ ਕੀਤਾ ਗਿਆ ਹੈ ਕਿ ਦਸਮ ਗੁਰੂ ਜੀ ਮਹਾਰਾਜ ਨੇ ਅਕਾਲ ਪੁਰਖ ਤੇ ਛੁਟ ਹੋਰ ਕਿਸੇ ਦਾ ਭੀ ਪੂਜਨ ਨਹੀਂ ਕੀਤਾ। ਇਹ ਪੁਸਤਕ ੪੦੭ ਸਫੇ ਦਾ ਹੈ ਅਰ ਮੋਖ ੧) ਰੁਪਯਾ ਹੈ, ਮੈਨੇਜਰ ਖਾਲਸਾ ਪ੍ਰੈਸ ਲਾਹੌਰ ਪਾਸੋਂ ਮਿਲ ਸਕਦਾ ਹੈ।

ਇਸ ਪੁਸਤਕ ਦੀ ਇਕ ਛਾਪ ਜਿਸ ਨੂੰ "ਕਵੀ ਜੀ ਦੇ ਸਪੁਤ੍ਰ ਡਾਕ੍ਟਰ ਬਲਦੇਵ ਸਿੰਘ ਨੇ ਛਪਵਾਇਆ, ਕਾਪੀ ੧੦੦੦" ਵੀ ਵੇਖਣ ਨੂੰ ਮਿਲੀ। ਇਸ ਸਰੂਪ ਵਿਚ

ਪੁਸਤਕ ਦੇ 512 ਪੰਨੇ ਹਨ। ਇਹ ਗ੍ਰੰਥ 'ਬਾਲ ਮੁਕੰਦ ਪ੍ਰੈਸ ਲਾਹੌਰ' ਵਿਚ 'ਪੰਡਿਤ ਰੋਡਾ ਰਾਮ ਗੈਂਦਰ' ਦੇ ਅਧਿਕਾਰ ਨਾਲ ਛਪਿਆ।

ਇਸ ਪੁਸਤਕ ਨੂੰ Sikh Leher Inc., New Jersey (USA) ਨੇ ਭਾਈ ਦਿੱਤ ਸਿੰਘ ਦੀ ਸੌ ਸਾਲਾ ਬਰਸੀ ਤੋਂ ਕੁਝ ਸਮਾਂ ਪਿੱਛੋਂ 2003 ਈ: ਵਿਚ ਮੁੜ ਪ੍ਰਕਾਸ਼ਿਤ ਕੀਤਾ ਹੈ। [ਅੱਗੇ ਟੂਕਾਂ ਇਸੇ ਛਾਪ ਵਿੱਚੋਂ ਹਨ।]

ਇਸ ਪੁਸਤਕ ਵਿਚ ਭਾਈ ਦਿੱਤ ਸਿੰਘ ਦੀ ਅਨੇਕ ਪੱਖੀ ਪ੍ਰਤਿਭਾ ਭਰਪੂਰ ਰੂਪ ਵਿਚ ਪ੍ਰਗਟ ਹੋਈ ਹੈ। ਉਪਰੋਕਤ ਛਾਪ ਵਿਚ ਇਸ ਪੁਸਤਕ ਦਾ ਆਕਾਰ 261 ਪੰਨਿਆਂ ਦਾ ਹੈ। ਇਸ ਵਿਚ ਛੰਦ-ਬੱਧ ਰਚਨਾ ਵੀ ਹੈ ਅਤੇ ਵਾਰਤਕ ਵੀ। ਦੋਹਰਾ, ਸਵੈਯਾ, ਦਵੈਯਾ, ਚੌਪਈ, ਕਬਿੱਤ ਆਦਿ ਛੰਦਾਂ ਤੋਂ ਇਲਾਵਾ ਕਈ ਨਵੇਂ ਛੰਦਾਂ ਜਿਵੇਂ ਤ੍ਰਿਭੰਗੀ ਛੰਦ, ਗੀਆ ਛੰਦ ਨੂੰ ਵੀ ਵਰਤਿਆ ਗਿਆ ਹੈ। ਥਾਂ-ਥਾਂ ਟੂਕਾਂ ਤੇ ਹਵਾਲੇ ਮੂਲ ਰੂਪ ਵਿਚ ਦੇ ਕੇ, ਉਨ੍ਹਾਂ ਦਾ ਸਾਰ ਪਹਿਲਾਂ ਛੰਦ-ਬੱਧ ਰਚਨਾ ਵਿਚ ਦਿੱਤਾ ਹੈ। ਫਿਰ ਭਾਵ-ਵਿਸਤਾਰ ਪ੍ਰਭਾਵਸ਼ਾਲੀ ਵਾਰਤਕ ਵਿਚ ਦਿੱਤਾ ਹੈ।

ਪ੍ਰਸ਼ਨ-ਉੱਤਰ ਵਿਧੀ ਨੂੰ ਵਰਤਦਿਆਂ ਦੋ ਪਾਤਰ ਮੁੱਖ ਤੌਰ 'ਤੇ ਲਏ ਹਨ। ਇਕ ਹੈ ਦੁਰਗਾ ਭਗਤ, ਦੂਜਾ ਤੱਤ ਖਾਲਸਾ। ਦੋਵੇਂ ਪਰਸਪਰ ਬਹਿਸ ਵਿਚ ਇਕ ਦੂਜੇ ਦੇ ਪਰਖੱਚੇ ਉਡਾਉਂਦੇ ਹਨ। ਇਸ ਢੰਗ ਨਾਲ ਵਿਚਾਰ ਅਧੀਨ ਵਿਸ਼ੇ 'ਤੇ ਹਰ ਸੰਭਵ ਨੁਕਤੇ ਤੋਂ ਵਿਸ਼ਲੇਸ਼ਣ ਕੀਤਾ ਗਿਆ ਹੈ।

ਪੁਸਤਕ ਦਾ ਵਸਤੂ ਇਨ੍ਹਾਂ ਤਿੰਨ ਨੁਕਤਿਆਂ ਨਾਲ ਜੁੜਿਆ ਹੈ।

ਪਹਿਲਾ — "ਅਕਾਲ ਪੁਰਖ ਦੇ ਪਿਆਰੇ ਗੁਰੂ ਨੂੰ ਦੁਰਗਾ ਪੂਜ ਬਨਾਯਾ।"

ਦੂਜਾ — "ਲਾਇਆ ਦਾਗ ਇਹੋ ਇਕ ਭਾਰਾ ਚਹੀਏ ਜਿਸੇ ਉਤਾਰਾ।

ਤੀਜਾ — "ਸੱਚ ਆਖਦਿਆਂ ਮੂਲ ਨ ਡਰੀਏ ਹੋਵੇ ਹੋਣੀ ਜੋਈ।"

ਭਾਈ ਦਿੱਤ ਸਿੰਘ ਦੀਆਂ ਉਪਰੋਕਤ ਤਿੰਨੇ ਤੁਕਾਂ ਪੁਸਤਕ ਦੇ ਪਹਿਲੇ ਪੰਨੇ 'ਤੇ ਹਨ। ਅਗਲੇ ਪੰਨੇ (2) ਉੱਤੇ ਉਨ੍ਹਾਂ ਨੇ ਫਿਰ ਆਪਣਾ ਮੱਤ ਸਪਸ਼ਟ ਕੀਤਾ ਹੈ:

> ਯਹ ਝੂਠਕ ਹੈ, ਕਲਗੀਧਰ ਨੇ ਨਹਿੰ ਪੂਜ ਕਰੀ ਭਵ ਮੈਂ ਜਗ ਮਾਈ।

ਫਿਰ ਇਹੋ ਗੱਲ ਵਾਰਤਕ ਵਿਚ ਸਪਸ਼ਟ ਆਖੀ ਹੈ:

> ਗੁਰਬਿਲਾਸਾਂ ਦੇ ਬਨਾਉਨ ਵਾਲੇ ਕਵੀਆਂ ਨੇ ਅਪਨੇ ਅਗਯਾਨ ਨਾਲ ਮਿਲੇ ਹੋਏ ਪ੍ਰੇਮ ਦੇ ਅਧੀਨ ਹੋ ਕੇ ਗੁਰੂ ਮਹਾਰਾਜ ਦੇ ਚਰਿਤਾਂ ਦੀ ਮੂਰਤੀ ਅਪਨੇ ਹੀ ਖਯਾਲ ਦੇ ਅਨੁਸਾਰ ਉਤਾਰੀ ਹੈ, ਕਿੰਤੂ ਉਹ ਗੁਰੂ ਜੀ ਦੇ ਮਤ ਅਨੁਸਾਰ ਨਹੀਂ ਹੈ।

ਗੁਰੂ ਜੀ ਦੁਆਰਾ ਦੁਰਗਾ ਨੂੰ ਪੂਜਣ ਵਾਲੀ ਧਾਰਨਾ ਕਿਵੇਂ ਪ੍ਰਚਲਿਤ ਹੋਈ ? ਭਾਈ ਦਿੱਤ ਸਿੰਘ ਇਸ ਦੀ ਘੋਖ ਸ਼ੁਰੂ ਤੋਂ ਕਰਦੇ ਹਨ:

> ਸਭ ਤੋਂ ਪਹਿਲਾ ਗੁਰਬਿਲਾਸ ਭਾਈ ਸੁੱਖਾ ਸਿੰਘ ਦਾ ਹੀ ਹੈ ਅਰ ਇਹ ਦੇਵੀ ਵਾਲਾ ਕਿੱਸਾ ਭੀ ਪਹਿਲੇ ਓਸੇ ਨੇ ਹੀ ਬਣਾ ਕੇ ਲਿਖਯਾ ਹੈ, ਜਿਸ ਦੇ ਲਿਖਨੇ ਵਿਚ ਉਸ ਦਾ ਇਹ ਤਾਤਪਰਜ ਸਾ ਕਿ ਜਦ ਇਹ ਸਾਬਤ ਕੀਤਾ ਜਾਏਗਾ ਕਿ ਗੁਰੂ ਜੀ ਨੇ ਕਲਯੁਗ ਦੇ ਸਮਯ ਵਿਚ ਜਦ ਕਿਸੇ ਦੀ ਸਮਰੱਥਾ ਨਹੀਂ ਸੀ ਤਦ ਦੇਵੀ ਪ੍ਰਗਟ ਕਰ ਲੀਤੀ ਇਸ ਵਾਸਤੇ ਲੋਗ ਗੁਰੂ ਜੀ ਨੂੰ ਕਰਾਮਾਤੀ ਸਮਝਨਗੇ ਜਿਸ ਤੇ ਉਸ ਨੇ ਜੋ ਜੋ ਅਪਨੇ ਖਿਆਲ ਵਿਚ ਆਇਆ ਸੋਈ ਵਧਾ ਵਧਾ ਕੇ ਲਿਖ ਦਿੱਤਾ।
>
> *(ਪੰਨਾ 49)*

ਗਿਆਨੀ ਸੰਤੋਖ ਸਿੰਘ "ਜਿਨ ਸੂਰਜ ਪ੍ਰਕਾਸ਼ ਬਨਾਇਆ। ਮਹਾਂਭਾਰਤ ਸਿੱਖਾਂ ਦਾ ਗਾਇਆ" (ਪੰਨਾ 50) ਬਾਰੇ ਭਾਈ ਦਿੱਤ ਸਿੰਘ ਲਿਖਦੇ ਹਨ:

> ਭਾਈ ਸੁੱਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਦੀ ਗਵਾਹੀ ਵਿਚ ਪਰਸਪਰ ਵਿਰੋਧ ਹੈ ਜੋ ਸਾਬਤ ਨਹੀਂ ਕਰਦਾ ਕਿ ਸੱਚਾ ਕੌਣ ਹੈ।

ਇਸ ਤਰ੍ਹਾਂ ਭਾਈ ਦਿੱਤ ਸਿੰਘ ਨੇ ਭਾਈ ਸੁੱਖਾ ਸਿੰਘ, ਗਿਆਨੀ ਸੰਤੋਖ ਸਿੰਘ, ਬਾਵਾ ਸੁਮੇਰ ਸਿੰਘ, ਗਿਆਨੀ ਗਯਾਨ ਸਿੰਘ ਆਦਿ ਲੇਖਕਾਂ ਦੁਆਰਾ ਦੁਰਗਾ ਪੂਜਣ ਸੰਬੰਧੀ ਵੇਰਵਿਆਂ ਦਾ ਤੁਲਨਾਤਮਿਕ ਅਧਿਐਨ ਕੀਤਾ ਹੈ। ਕਮਾਲ ਇਹ ਹੈ ਕਿ ਇਨ੍ਹਾਂ ਲੇਖਕਾਂ ਸੰਬੰਧੀ ਸਤਿਕਾਰ ਦਾ ਪ੍ਰਗਟਾਵਾ ਕਰਦਿਆਂ ਤੱਥਾਂ ਦੀ ਪੜਤਾਲ ਸੰਬੰਧੀ ਕੋਈ ਸੰਕੋਚ ਨਹੀਂ ਕੀਤਾ ਗਿਆ। ਗਿਆਨੀ ਗਿਆਨ ਸਿੰਘ ਬਾਰੇ ਉਹ ਲਿਖਦੇ ਹਨ:

> ਗਯਾਨ ਸਿੰਘ ਸਾਧੂ ਵਡ ਗਿਆਨੀ। ਜਿਨ ਕੀ ਸੋਭਾ ਨਾਹੀ ਛਾਨੀ।
> ਵਿੱਦਯਾਵਾਨ ਗ੍ਰੰਥ ਦਾ ਵੇਤਾ। ਪ੍ਰਉਪਕਾਰ ਕਰਤ ਹੈ ਜੇਤਾ।
> ਵਡੇ ਵਡੇ ਜਿਨ ਗ੍ਰੰਥ ਬਨਾਏ। ਜਿਨ ਕੋ ਪਠ ਜਨ ਭਰਮ ਗੁਵਾਏ।
> ਰਚੀ ਖਾਲਸਾ ਜਿਨੇ ਤਾਰੀਖ। ਦੇਤ ਧਰਮ ਦੀ ਜੋ ਵਡ ਸੀਖ।
> ਸਿੰਘਨ ਅਰ ਦਾਸ ਗੁਰ ਕੇ ਹਾਲ। ਤਿਨ ਮਹਿ ਤੇ ਨਰ ਲੇਵਤ ਭਾਲ।
> ਬਹੁਤ ਲਾਭ ਇਸਤੇ ਹੈ ਹੋਯਾ। ਜੋ ਨਹਿ ਜਾਵਤ ਕਬੀ ਲਕੋਯਾ।
> ਹੈ ਪ੍ਰਸਿੱਧ ਆਜ ਜਗ ਮਾਹੀਂ। ਸਭ ਨਰ ਜਾਨਤ ਸੰਸੇ ਨਾਹੀਂ।
> ਤਿਨ ਜੋ ਪੰਥ ਪ੍ਰਕਾਸ਼ ਬਨਾਯਾ। ਸਿੰਘਨ ਮੈਂ ਜਿਸਕਾ ਯਸ਼ ਛਾਯਾ।
> ਕਰੇ ਖਾਲਸਾ ਜੰਗ ਅਪਾਰੇ। ਸੋਈ ਤਿਸ ਮਹਿ ਭਾਖੇ ਸਾਰੇ।
> ਪੁਨ ਗੁਰੂਅਨ ਕੇ ਜੋ ਉਪਕਾਰ। ਸੋ ਭੀ ਕਹੇ ਗਿਆਨੀ ਸਾਰ।
> ਪਰ ਉਸ ਪੰਥ ਪ੍ਰਕਾਸ਼ ਮਝਾਰੀ। ਜਬ ਦੁਰਗਾ ਕੀ ਆਈ ਵਾਰੀ।
> ਤਿਨ ਭੀ ਸਭ ਕੋ ਯਹੀ ਸੁਨਾਯਾ। ਸਾ ਗੁਰ ਜੀ ਦੁਰਗਾ ਨੂੰ ਧਿਆਯਾ।
> ਤੁਰਕੁ ਤੇਜ ਹਤਨੇ ਕੇ ਕਾਜਾ। ਕਰਾ ਚਰਤ ਯਹ ਗਰੀਬ ਨਵਾਜਾ।
> ਜਬ ਐਸਾ ਗਿਆਨੀ ਯਹਿ ਗਾਵੇ। ਤੌ ਕਹੁ ਝੂਠ ਕੌਨ ਠਹਰਾਵੇ।
>
> *(ਪੰਨੇ 134-135)*

ਭਾਈ ਦਿੱਤ ਸਿੰਘ ਵੱਖ-ਵੱਖ ਸੋਮਿਆਂ ਤੋਂ ਮਿਲਦੀ ਜਾਣਕਾਰੀ ਨੂੰ ਖੁੱਲ੍ਹੇ ਮਨ ਨਾਲ ਵੇਖਦੇ ਹਨ। ਉਹ ਪਾਠਕ ਤੋਂ ਵੀ ਆਸ ਕਰਦੇ ਹਨ ਕਿ ਉਹ ਆਪ ਇਨ੍ਹਾਂ ਤੱਥਾਂ ਨੂੰ ਵੇਖ ਗ਼ਲਤ ਠੀਕ ਦਾ ਨਿਰਣਾ ਕਰੇ। ਵੇਖੋ ਦੁਰਗਾ ਭਗਤ ਨੂੰ ਉਨ੍ਹਾਂ ਦਾ ਸੰਬੋਧਨ:

> ਇਨ੍ਹਾਂ ਚਾਰਾਂ ਗ੍ਰੰਥ ਕਰਤਾ ਦਾ ਦੇਵੀ ਪ੍ਰਗਟ ਕਰਨ ਵਾਲਾ ਪ੍ਰਸੰਗ ਅਰ ਇਨ੍ਹਾਂ ਵਿਚ ਜੋ ਪਰਸਪਰ ਵਿਰੋਧ ਹੈ ਜੋ ਇਕ ਦੂਜੇ ਨਾਲ ਨਹੀਂ ਮਿਲਦਾ ਇਸ ਜਗਾ ਕਥਨ ਕਰ ਦਿੱਤਾ ਹੈ ਇਸ ਵਾਸਤੇ ਹੁਣ ਤੂੰ ਭੀ ਇਨ੍ਹਾਂ ਸਾਰਿਆਂ ਦੀਆਂ ਗੁਵਾਹੀਆਂ ਪਰ ਵਿਚਾਰ ਕਰਕੇ ਦੇਖ ਇਨ੍ਹਾਂ ਵਿੱਚ ਸੱਚਾ ਕੌਨ ਹੈ ਅਰ ਉਸ ਦੇ ਸੱਚਾ ਹੋਨ ਪਰ ਕਿਆ ਸਬੂਤ ਹੈ। *(ਪੰਨਾ 146)*

ਭਾਈ ਦਿੱਤ ਸਿੰਘ ਸੱਚੇ ਖੋਜੀ ਵਾਂਗ ਕੁਝ ਵੀ ਅਣਫਰੋਲਿਆ ਨਹੀਂ ਛੱਡਦੇ। ਉਹ ਗਿਆਨੀ ਗਿਆਨ ਸਿੰਘ ਦੇ ਨਵੇਂ *ਪੰਥ ਪ੍ਰਕਾਸ਼* ਵਿਚ ਦੁਰਗਾ ਪੂਜਾ ਸੰਬੰਧੀ ਕੀਤੀ ਗਈ ਤਬਦੀਲੀ ਬਾਰੇ ਵੀ ਦੱਸਦੇ ਹਨ। ਭਾਈ ਮਨੀ ਸਿੰਘ ਵੱਲੋਂ ਬਿਆਨੀ ਕਥਾ ਦਾ ਵੀ ਜ਼ਿਕਰ ਕਰਦੇ ਹਨ। ਨਾਲ ਹੀ ਨਿਸਚਾ ਦੁਹਰਾਉਂਦੇ ਹਨ:

ਗੁਰਮਤ ਤੇ ਵਿਪ੍ਰੀਤ ਜੋ ਤਜੇ ਅਸਰਧਕ ਜਾਨ।
ਜਿਉਂ ਚਾਵਲ ਮਹਿ ਰੋੜ ਕੋ ਤਯਾਗੇ ਜੀਭ ਪਛਾਨ। *(ਪੰਨਾ 161)*

ਭਾਈ ਦਿੱਤ ਸਿੰਘ ਨੇ ਆਪਣੇ ਮੱਤ ਦੇ ਹੱਕ ਵਿਚ 'ਦਸਮ ਗ੍ਰੰਥ', 'ਆਦਿ ਗ੍ਰੰਥ', 'ਭਾਈ ਗੁਰਦਾਸ ਦੀ ਰਚਨਾ', ਇਤਿਹਾਸ ਦੇ ਗ੍ਰੰਥਾਂ ਆਦਿ ਅਨੇਕਾਂ ਸੋਮਿਆਂ ਤੋਂ ਪ੍ਰਮਾਣ ਦਿੱਤੇ ਹਨ। ਪੁਣਛਾਣ ਕਰਨ ਵਿਚ ਕੋਈ ਕਸਰ ਛੱਡੀ ਨਹੀਂ ਦਿੱਸਦੀ।

**ਵੰਨਗੀ**

1. ਜੋ ਲੋਗ ਇਹ ਖਯਾਲ ਕਰਦੇ ਹਨ ਕਿ ਗੁਰੂ ਜੀ ਦਾ ਤੁਰਕੀ ਬਾਦਸ਼ਾਹਤ ਯਾ ਦੀਨ ਇਸਲਾਮ ਨਾਲ ਵਿਰੋਧ ਸੀ ਜਿਸ ਤੇ ਉਸਦੇ ਨਾਸ ਲਈ ਉਨ੍ਹਾਂ ਨੇ ਦੇਵੀ ਦਾ ਸਿਮਰਨ ਕੀਤਾ ਸਾ ਸੋ ਇਹ ਬਿਲਕੁਲ ਝੂਠ ਹੈ ਕਿੰਤੂ ਗੁਰੂ ਜੀ ਦਾ ਕਿਸੇ ਵਕਤ ਦੇ ਬਾਦਸ਼ਾਹ ਯਾ ਕਿਸੇ ਮਜ਼ਹਬ ਨਾਲ ਵਿਰੋਧ ਨਹੀਂ ਸਾ, ਪ੍ਰੰਤੂ ਗੁਰੂ ਜੀ ਦਾ ਵਿਰੋਧ ਪਖੰਡ ਅਤੇ ਜ਼ੁਲਮ ਨਾਲ ਸਾ। *(ਪੰਨਾ 127)*

2. ਜਿਸ ਪ੍ਰਕਾਰ ਪੁਰਖ ਉਨਮਾਦ ਦੇ ਅਧੀਨ ਹੋ ਕੇ ਸ਼ੁਭ ਅਸ਼ੁਭ ਕਈ ਤਰ੍ਹਾਂ ਦੇ ਮਨਭਾਉਂਦੇ ਢੰਗੇ ਲਗਾਉਂਦਾ ਹੈ ਏਸੇ ਤਰ੍ਹਾਂ ਇਨ੍ਹਾਂ ਸਾਡੇ ਕਵੀਆਂ ਨੇ ਭੀ ਅਗਯਾਨ ਦੇ ਉਨਮਾਦ ਦੇ ਵਸ ਹੋ ਕੇ ਇਕ ਦੂਜੇ ਨਾਲੋਂ ਵਧ ੨ ਕੇ ਹੀ ਇਸ ਪ੍ਰਸੰਗ ਨੂੰ ਘੋਟਿਆ ਹੈ ਪਰੰਤੂ ਉਸ ਵੇਲੇ ਨਾ ਉਨ੍ਹਾਂ ਨੇ ਗੁਰੂਆਂ ਦੀ ਬਾਣੀ ਵੱਲ ਖ਼ਿਆਲ ਕੀਤਾ ਅਤੇ ਨਾ ਹੀ ਉਨ੍ਹਾਂ ਦੇ ਜੀਵਨ ਚਰਿਤਰ ਹੀ ਪੜ੍ਹ ਕੇ ਵਿਚਾਰੇ ਸਨ, ਇਸ ਤੇ ਬਿਨਾਂ ਜੇ ਉਨ੍ਹਾਂ ਨੂੰ ਇਤਨਾ ਅਨੁਭਵ ਵੀ ਹੋ ਜਾਂਦਾ ਕਿ ਗਿਆਨਵਾਨ ਪੁਰਖਾਂ ਦਾ ਨਿਸ਼ਚਾ ਕਯਾ ਹੁੰਦਾ ਹੈ ਤਦ ਭੀ ਉਹ ਇਸ ਤਰ੍ਹਾਂ ਪਾਣੀ ਨਾ ਰਿੜਕਦੇ।

   ਇਸੇ ਪ੍ਰਕਾਰ ਜੋ ਉਨ੍ਹਾਂ ਦਾ ਆਪਸ ਵਿਚ ਪਰਸਪਰ ਵਿਰੋਧ ਹੈ ਸੋ ਭੀ ਇਸ ਵਾਸਤੇ ਹੈ ਕਿ ਇਨ੍ਹਾਂ ਸਾਰਿਆਂ ਨੇ ਅਪਨੇ ੨ ਗ੍ਰੰਥ ਗੁਰੂ ਜੀ ਮਹਾਰਾਜ ਦੇ ਜੋਤੀ ਜੋਤ ਸਮਾਉਨ ਦੇ ਸਮਯ ਤੇ ਬਹੁਤ ਦੇਰ ਮਗਰੋਂ ਬਨਾਏ ਹਨ, ਜਿਸ ਤੇ ਇਨ੍ਹਾਂ ਨੇ ਨਾ ਇਹ ਪ੍ਰਸੰਗ ਅੱਖੀਂ ਦੇਖਿਆ ਅਰ ਨਾ ਕਿਸੇ ਗੁਰਬਾਣੀ ਤੋਂ ਲੀਤਾ, ਕੇਵਲ ਸੁੱਖਾ ਸਿੰਘ ਦੀ ਮੱਖੀ ਮਾਰੀ ਪਰ ਮੱਖੀ ਮਾਰਦੇ ਰਹੇ ਹਨ, ਅਰ ਇੱਕ ਦੂਜੇ ਨਾਲੋਂ ਅਪਨੀ ਬੁੱਧਿ ਨੂੰ ਵਿਸ਼ੇਸ਼ ਦੱਸਨ ਲਈ ਪਹਿਲੇ ਨਾਲੋਂ ਕੁਝ ਹੋਰ ਅਪਨੀ ਵਲੋਂ ਜੋੜ ਦੇਂਦੇ ਰਹੇ ਹਨ, ਜਿਸ ਤੇ ਉਨ੍ਹਾਂ ਦੇ ਕਥਨਾਂ ਦਾ ਆਪਸ ਵਿਚ ਬਹੁਤ ਸਾਰਾ ਭੇਦ ਪੈ ਗਿਆ ਹੈ। ਕਿਉਂਕਿ ਦੇਵੀ ਵਾਲਾ ਪ੍ਰਸੰਗ ੧੭੫੫ ਬਿਕ੍ਰਮੀ ਵਿਚ ਹੋਇਆ ਦਸਦੇ ਹਨ, ਅਤੇ ਭਾਈ ਸੁੱਖਾ ਸਿੰਘ ਜੀ ਅਪਨੇ ਗੁਰਬਲਾਸ ਵਿਚ ਉਸ ਬਾਤ ਨੂੰ ੧੮੫੪ ਵਿਚ ਅਰਥਾਤ ੯੯ ਸਾਲ ਮਗਰੋਂ ਲਿਖਦੇ ਹਨ—ਇਸ ਪਰ ਵਿਚਾਰ ਸਕੀਦਾ ਹੈ ਕਿ ੧੦੦ ਸਾਲ ਮਗਰੋਂ ਪੂਰਾ ਹਾਲ ਕਿਸ ਤਰ੍ਹਾਂ ਆਦਮੀ ਲਿਖ ਸਕਦਾ ਹੈ, ਪ੍ਰੰਤੂ ਜੋ ਲਿਖੇਗਾ ਤਾਂ ਉਸ ਵਿਚ ਜ਼ਰੂਰ ਮਨ ਦਾ ਢੰਗ ਤੁਪ ਜੋੜਨਾ ਪਏਗਾ।

   ਇਨ੍ਹਾਂ ਤੇ ਮਗਰੋਂ ਭਾਈ ਸੰਤੋਖ ਸਿੰਘ ਜੀ ਨੇ ਸੰਮਤ ੧੯੦੦ ਬਿਕ੍ਰਮੀ ਵਿਚ ਸੂਰਜ ਪ੍ਰਕਾਸ਼ ਬਨਾਇਆ, ਇਸ ਵਾਸਤੇ ਇਹ ੧੪੫ ਸਾਲ ਮਗਰੋਂ ਰਚਿਆ ਹੈ, ਜਿਸਤੇ ਦੇਖ ਸਕੀਦਾ ਹੈ ਜੋ ਇਤਨੇ ਚਿਰ ਮਗਰੋਂ ਅਰਥਾਤ ਇਕ ਸੌ ਪੰਤਾਲੀ ਸਾਲ ਮਗਰੋਂ ਉਨ੍ਹਾਂ ਨੂੰ ਕਿਆ ਪਤਾ ਲਗ ਸਕਦਾ ਸਾ ਕਿ ਉਸ ਵੇਲੇ ਕਿਆ ਗੱਲ ਸੀ।

   ਇਨ੍ਹਾਂ ਤੋਂ ਮਗਰੋਂ ਗਿਆਨੀ ਗਿਆਨ ਸਿੰਘ ਜੀ ਨੇ ੧੯੩੫ ਬਿਕ੍ਰਮੀ ਵਿਚ ਪੰਥ ਪ੍ਰਕਾਸ਼ ਲਿਖਿਆ ਸੋ ਗੁਰੂ ਜੀ ਮਹਾਰਾਜ ਦੇ ੧੮੦ ਸਾਲ ਮਗਰੋਂ—ਇਹ ਕਥਾ ਲਿਖੀ ਗਈ।

   ਇਸੇ ਤਰ੍ਹਾਂ ਬਾਵਾ ਸੁਮੇਰ ਸਿੰਘ ਜੀ ਨੇ ੧੯੩੯ ਬਿਕ੍ਰਮੀ ਵਿਚ ਅਪਨਾ ਗੁਰਬਲਾਸ ਬਨਾਇਆ ਜਿਸ ਤੇ ਉਨ੍ਹਾਂ ਨੇ ੧੮੪ ਸਾਲ ਮਗਰੋਂ ਏਸੇ ਪ੍ਰਸੰਗ ਨੂੰ ਅਪਨੇ ਖਿਆਲ ਮੂਜਬ ਲਿਖਿਆ।

> ਹੁਣ ਜਦ ਅਸੀਂ ਇਨ੍ਹਾਂ ਕਵੀਆਂ ਦੇ ਪੁਸਤਕਾਂ ਨੂੰ ਉਸ ਦੇਵੀ ਵਾਲੇ ਕਾਰਜ ਥੋਂ ਸਦੀਆਂ ਮਗਰੋਂ ਲਿਖੇ ਦੇਖਦੇ ਹਾਂ ਤਦ ਫਿਰ ਕਿਸ ਤਰ੍ਹਾਂ ਮੰਨ ਲਈਏ ਕਿ ਇਹ ਸਭ ਸੱਚੇ ਸਨ, ਯਾ ਇਨ੍ਹਾਂ ਦਾ ਪਰਸਪਰ ਵਿਰੋਧ ਨਾ ਹੋਵੇ। *(ਪੰਨੇ 249-250)*

ਇਸ ਪੁਸਤਕ ਦੇ ਅੰਤ ਵਿਚ ਦੁਰਗਾ ਭਗਤ ਨਾਉਂ ਦਾ ਪਾਤਰ ਪੂਰੀ ਸਹਿਮਤੀ ਨਾਲ ਤੱਤ ਖ਼ਾਲਸਾ ਬਣ ਜਾਂਦਾ ਹੈ।

ਭਾਈ ਦਿੱਤ ਸਿੰਘ ਦਾ ਅਥਾਹ ਗਿਆਨ, ਪਿੰਗਲ ਵਿਚ ਪ੍ਰਬੀਨਤਾ, ਖੋਜੀ ਬਿਰਤੀ, ਸਮਾਲੋਚਨਾਤਮਿਕ ਦ੍ਰਿਸ਼ਟੀ, ਕਟਾਖ ਤੇ ਵਿਅੰਗ ਦੀ ਸਮਰੱਥਾ, ਅਟੱਕ ਦਲੀਲ ਸ਼ਕਤੀ, ਆਦਿ ਗੁਣ ਇਸ ਪੁਸਤਕ ਵਿਚ ਉਘੜ-ਉਘੜ ਪੈਂਦੇ ਹਨ।

## ਰਾਜ ਪ੍ਰਬੋਧ ਨਾਟਕ

ਭਾਈ ਦਿੱਤ ਸਿੰਘ ਰਚਿਤ ਇਹ ਕਾਵਿ-ਰਚਨਾ ਇਸ ਦੇ ਅੰਤ ਵਿਚ ਦਿੱਤੀ ਜਾਣਕਾਰੀ ਅਨੁਸਾਰ 1889 ਈ: ਦੇ ਅੰਤ ਜਾਂ 1890 ਦੇ ਸ਼ੁਰੂ ਵਿਚ ਮੁਕੰਮਲ ਹੋਈ:

> ਇਤਿ ਸ੍ਰੀ ਰਾਜ ਪ੍ਰਬੋਧ ਗ੍ਰੰਥ ਕ੍ਰਿਤ ਭਾਈ ਦਿੱਤ ਸਿੰਘ ਗਯਾਨੀ ਟੀਚਰ ਉਰਯੰਟਲ ਕਾਲਜ ਭਾਈ ਕਲਾਸ ਲਾਹੌਰ। ਸਮਾਪਤੰ ਸੰਮਤ ਸ੍ਰੀ ਨਾਨਕ ਸ਼ਾਹੀ ੪੨੧ ਸੰ: ਬਿ. ੧੯੧੬ ਵਿਚ ਬਣਿਆ।
> [ਬਿਕ੍ਰਮੀ ਸੰਮਤ ਗ਼ਲਤ ਛਪਿਆ ਜਾਪਦਾ ਹੈ, ਇਹ 1916 ਦੀ ਥਾਂ 1946 ਹੋਣਾ ਹੈ।]

ਆਕਾਰ ਪੱਖੋਂ ਇਹ ਪੁਸਤਕ 157 ਪੰਨਿਆਂ ਦੀ ਹੈ। ਇਸ ਪੁਸਤਕ ਦੀ ਮਾਰਚ 1932 ਵਾਲੀ ਛਾਪ 2000 ਕਾਪੀਆਂ ਦੀ ਸੀ। ਟਾਈਟਲ ਪੰਨੇ ਉੱਤੇ ਪੁਸਤਕ ਬਾਰੇ ਇਹ ਸਤਰ ਵੀ ਛਪੀ ਹੈ:

> ਪੁਰਾਤਨ ਤੇ ਵਰਤਮਾਨ ਹਿੰਦੀ ਰਾਜਿਆਂ ਮਹਾਰਾਜਿਆਂ ਦਾ ਅਸਲੀ ਫੋਟੋ।
> [ਇਥੇ ਫ਼ੋਟੋ ਤੋਂ ਭਾਵ ਕਲਮੀ ਚਿੱਤਰ ਜਾਪਦਾ ਹੈ।]

ਇਹ ਪੁਸਤਕ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 14 ਸਤੰਬਰ, 1889 ਦੇ ਅੰਕ ਵਿਚ ਲੜੀਵਾਰ ਛਪਣੀ ਸ਼ੁਰੂ ਹੋ ਗਈ ਸੀ। 28 ਸਤੰਬਰ, 1889 ਦੇ *ਖ਼ਾਲਸਾ ਅਖ਼ਬਾਰ* ਦੀ ਦੂਜੀ ਖ਼ਬਰ ਹੈ:

> ਰਾਜ ਪ੍ਰਬੋਧ ਨਾਟਕ ਜੋ ਖਾਲਸਾ ਅਖਬਾਰ ਦੇ ਵਿਚਿ ਛਪਿਆ ਹੈ ਅਤੇ ਛਪ ਰਿਹਾ ਹੈ ਅਸੀਂ ਇਸ ਨੂੰ ਪੂਰਾ ਹੋਨੇ ਤੋਂ ਬਾਅਦ ਇਕ ਅਲੱਗ ਪੁਸਤਕ ਦੇ ਤੌਰ ਪਰ ਛਪਾਉਣਾ ਚਾਹੁੰਦੇ ਹਾਂ—ਜੋ ਸਾਹਿਬ ਇਸ ਦੇ ਛਾਪਣ ਦੇ ਵਾਸਤੇ ਰੁਪਏ ਦੀ ਮਦਦ ਦੇਨਗੇ ਅਸੀਂ ਉਨ੍ਹਾਂ ਦਾ ਧੰਨਯਵਾਦ ਕਰਾਂਗੇ—ਦੂਸਰਾ ਇਜੇਹੇ ਪੁਸਤਕ ਦੀ ਅੱਜ ਕੱਲ ਬਹੁਤ ਜ਼ਰੂਰਤ ਹੈ ਜੋ ਰਾਜਕੁਮਾਰਾਂ ਦੇ ਉਪਦੇਸ਼ ਲਈ ਬਣਾਇਆ ਹੈ।

*ਰਾਜ ਪ੍ਰਬੋਧ ਨਾਟਕ* ਦੀ ਪਹਿਲੀ ਛਾਪ ਦੀ ਇਕ ਕਾਪੀ ਸਾਨੂੰ ਵੇਖਣ ਨੂੰ ਮਿਲੀ ਹੈ। ਇਸ ਦੇ ਟਾਈਟਲ ਉੱਤੇ ਇਹ ਇਬਾਰਤ ਅੰਕਿਤ ਹੈ:

> ੧ਓ ਸਤਿਗੁਰ ਪ੍ਰਸਾਦਿ
> ਕ੍ਰਿਤ ਭਾਈ ਦਿੱਤ ਸਿੰਘ ਗਜਾਨੀ ਅਧਜਾਪਕ ਉਰਿਯੰਟਲ ਕਾਲਜ ਲਾਹੌਰ
> ਜਿਸਕੋ ਭਾਈ ਗੁਲਾਬ ਸਿੰਘ ਵਿਦ੍ਵਾਨ ਨੇ ਲਿਖਕਰ ਸੰ. ੪੨੨ ਸ੍ਰੀ ਗੁਰੂ ਨਾਨਕ ਮੇਂ ਲਾਹੌਰ ਐਂਗਲੋ ਸੰਸਕ੍ਰਿਤ ਯੰਤ੍ਰਾਲੈ ਮੇਂ ਛਪਾਯਾ
> (ਪਹਿਲੀ ਵਾਰ ੮੦੦ ਜਿਲਦ ਮੁਲ ੧)

ਟਾਈਟਲ ਦੇ ਅੰਦਰਲੇ ਪੰਨੇ ਉੱਤੇ ਭਾਈ ਦਿੱਤ ਸਿੰਘ ਵੱਲੋਂ ਇਹ ਪੁਸਤਕ ਹੇਠ ਦਿੱਤੇ ਅਨੁਸਾਰ ਸਮਰਪਿਤ ਕੀਤੀ ਗਈ ਹੈ:

> ਰਾਜ ਪ੍ਰਬੋਧ ਨਾਟਕ ਨਾਮੀ ਨੀਤੀ ਗ੍ਰੰਥ ਜੋ ਰਾਜ ਪੁੱਤ੍ਰੋਂ ਕੇ ਪੜ੍ਹਨੇ ਅਰ ਬਿਚਾਰਨੇ ਯੋਗਯ ਹੈ ਬੜੀ ਨਿਮ੍ਰਤਾ ਕੇ ਸਾਥ ਭਾਰਤਵਰਸ਼ ਕੇ ਦੇਸੀ ਰਾਜਾਓਂ ਕੀ ਸੇਵਾ ਮੇਂ ਸਮਰਪਨ ਕੀਆ ਜਾਤਾ ਹੈ
>
> ੧ ਮਾਘ ਸੰ: ੪੨੨ ਸ੍ਰੀ ਨਾਨਕ ਜੀ, ਸੰ: ਈ ੧੮੯੦<br>ਭਾਰਤਵਰਖ ਕੇ ਦੇਸੀ ਰਾਜਾਓਂ ਕਾ ਸ਼ੁਭਚਿੰਤਕ<br>ਭਾਈ ਦਿੱਤ ਸਿੰਘ, ਗਯਾਨੀ<br>ਅਧਯਾਪਕ ਓਰਯੰਟਲ ਕਾਲਜ ਲਾਹੌਰ

ਇਸ ਛਾਪ ਵਿਚ ਪੁਸਤਕ ਦੇ 128 ਪੰਨੇ ਹਨ। ਇਸ ਛਾਪ ਦੀ ਵਿਸ਼ੇਸ਼ ਗੱਲ ਇਹ ਹੈ ਕਿ ਇਸ ਦਾ ਅੰਤਲਾ ਸਵੈਯਾ 'ਕੈਸਰ ਹਿੰਦ ਕੋ ਆਸੀਸ' ਵਿਚ ਲਿਖਿਆ ਹੈ, ਜਿਸ ਦੀ ਅੰਤਿਮ ਸਤਰ ਹੈ:

> ਦਿੱਤ ਹਰਿ ਕੀ ਕਰੁਣਾ ਤੁਮ ਪੈ ਸਾਦ ਹੋ ਵਿਕਟੋਰੀਆ ਰਾਨੀ।

ਪੁਸਤਕ ਦਾ ਅਰੰਭ 'ਗੁਰੂ ਗੋਬਿੰਦ ਸਿੰਘ' ਜੀ ਦੀ ਅਰਾਧਨਾ ਵਿਚ ਲਿਖੇ ਸ੍ਵੈਯਾ ਨਾਲ ਹੋਈ ਹੈ। ਉਸ ਤੇ ਅੱਗੇ ਇਕ ਦੋਹਰਾ ਹੈ, ਜਿਸ ਵਿਚ ਇਸ ਗ੍ਰੰਥ ਦੇ ਮੰਤਵ ਵੱਲ ਸੰਕੇਤ ਹੈ:

> ਰਾਜ ਪ੍ਰਬੋਧ ਗ੍ਰੰਥ ਯਹਿ ਤਾਂਹਿ ਕਰਨਾ ਬਲਧਾਰੁ।<br>ਰਾਜਨ ਕੇ ਸੁਖ ਕਾਰਨੇ ਮੈਂ ਅਬ ਕਰੋਂ ਉਚਾਰ॥ *(ਪੰਨਾ 1)*

ਇਹ ਪੁਸਤਕ ਰਾਜਿਆਂ ਦੇ ਮਾਰਗ ਨਿਰਦੇਸ਼ਨ ਲਈ ਇਕ ਤਰ੍ਹਾਂ ਨੀਤੀ ਸ਼ਾਸਤਰ ਹੈ।

ਪੁਸਤਕ ਦੇ ਅੰਤ ਵਿਚ ਆਏ ਦੋ ਸ੍ਵੈਯੇ, ਇਕ ਕਬਿੱਤ ਅਤੇ ਇਕ ਦੋਹਰਾ ਵੀ ਭਾਈ ਦਿੱਤ ਸਿੰਘ ਦੇ ਪੁਸਤਕ ਦੇ ਲੇਖਨ-ਪ੍ਰਯੋਜਨ ਵੱਲ ਸੰਕੇਤ ਕਰਦੇ ਹਨ, ਜਿਵੇਂ:

> ਭਾਰਤ ਭੂਪ ਪਠੋ ਮਨ ਦੈ ਸੁਖਦਾਇਕ ਨੀਤ ਸੁਰੀਤ ਬਤਾਈ।<br>ਜਾਂਹਿ ਵਿਚਾਰਨ ਤੇ ਤੁਮਰੋ ਸਦ ਰਾਜ ਵਿਭੂਤ ਵਦੇ ਅਧਕਾਈ॥... *(ਪੰਨਾ 156)*
>
> ਯਹਿ ਭਾਰਤ ਦੇਸ ਵਸੈ ਸੁਖ ਸੋਂ ਹਤ ਰਾਜ ਉਪਦ੍ਰੱਵ ਹੋਏ ਸੁਖਾਲ। *(ਪੰਨਾ 156)*

ਅੰਤਲੇ ਕਬਿੱਤ ਦਾ ਸਿਰਲੇਖ 'ਖਾਲਸਾ ਪੰਥ ਕੇ ਰਾਜਯੋਂ ਕੋ ਅਸੀਸ' ਹੈ। ਇਸੇ ਤਰ੍ਹਾਂ ਅੰਤਲੇ ਦੋਹਰੇ ਦਾ ਸਿਰਲੇਖ ਹੈ 'ਅਕਾਲ ਪੁਰਖ ਆਗੇ ਪ੍ਰਾਰਥਨਾ!'

> ਭਾਰਤ ਕੇ ਰਾਜਾ ਸਕਲ ਚਲੇਂ ਸੁਮਾਰਗ ਨਾਥ। *(ਪੰਨਾ 157)*

ਭਾਈ ਦਿੱਤ ਸਿੰਘ ਆਪਣੀ ਸਮਕਾਲੀਨ ਸਥਿਤੀ ਦੇ ਕਾਰਨਾਂ ਨੂੰ ਟਟੋਲਦਿਆਂ ਮਹਾਰਾਜਾ ਰਣਜੀਤ ਸਿੰਘ ਦੇ ਨਾਅਹਿਲ ਵਾਰਸਾਂ ਵੱਲ ਉਂਗਲ ਕਰਦੇ ਹਨ। ਭਾਈ ਦਿੱਤ ਸਿੰਘ ਦੇ ਆਪਣੇ ਸਮੇਂ ਵਿਚ ਵੀ ਸਿੱਖ ਮਹਾਰਾਜੇ ਸਨ, ਜੋ ਇਸ ਪੁਸਤਕ ਦੀ ਪਿੱਠਭੂਮੀ ਬਣੇ ਹਨ। ਇਸ ਤੋਂ ਇਲਾਵਾ ਇਤਿਹਾਸ ਮਿਥਿਹਾਸ ਵਿੱਚੋਂ ਅਨੇਕਾਂ ਯੋਗ ਤੇ ਅਯੋਗ ਰਾਜਿਆਂ ਦਾ ਚਿਤਰਨ ਹੈ। ਇਸ ਪ੍ਰਕਾਰ ਦੀ ਜਾਣਕਾਰੀ ਦੇ ਪ੍ਰਸੰਗ ਵਿਚ ਭਾਈ ਦਿੱਤ ਸਿੰਘ ਦੀ ਇਹ ਰਚਨਾ ਹੈ।

ਇਸ ਰਚਨਾ ਵਿਚ ਪਹਿਲਾਂ ਇਕ ਆਦਰਸ਼ ਰਾਜ ਦਾ ਚਿੱਤਰ ਹੈ। ਫਿਰ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਆਦਰਸ਼ ਨਰੇਸ਼ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਸ ਤਰ੍ਹਾਂ ਇਕ ਪਿਛੋਕੜ ਤਿਆਰ ਕਰਕੇ ਲੇਖਕ ਨੇ ਅਯੋਗ ਰਾਜਿਆਂ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਦੀ ਗਿਰਾਵਟ ਦੇ ਕਾਰਨ ਵੀ ਗਿਣਾਏ ਹਨ।

*ਰਾਜ ਪ੍ਰਬੋਧ ਨਾਟਕ* ਦਾ ਮਹੱਤਵ ਹੋਰ ਗੱਲਾਂ ਤੋਂ ਇਲਾਵਾ ਇਸ ਕਾਰਨ ਵੀ ਹੈ ਕਿ ਭਾਈ ਦਿੱਤ ਸਿੰਘ ਇਕ ਵਿਦਵਾਨ ਦੇ ਤੌਰ 'ਤੇ ਰਾਜੇ-ਮਹਾਰਾਜਿਆਂ ਦੇ ਵੀ ਉਪਦੇਸ਼ਟਾ ਬਣਨ ਦਾ ਅਧਿਕਾਰ ਅਤੇ ਵਿਸ਼ਵਾਸ ਰੱਖਦੇ ਸਨ। ਦੂਜਾ, ਉਹ ਸਧਾਰਨ ਮਨੁੱਖ ਦੀ ਹਾਲਤ ਬਿਹਤਰ ਬਣਨ ਵਿਚ ਰਾਜ-ਸ਼ਕਤੀ ਦੇ ਕਾਰਕ ਦਾ ਮੁੱਲ ਸਮਝਦੇ ਸਨ। ਰਾਜ ਸ਼ਕਤੀ ਲੋਕਾਂ ਦਾ ਦਰਦ ਮਹਿਸੂਸ ਕਰਦੇ ਕੁਸ਼ਲ ਹਾਕਮਾਂ ਜਾਂ ਸ਼ਾਸਕਾਂ ਦੇ ਹੱਥ ਹੋਵੇ ਤਾਂ ਲੋਕਾਂ ਦੇ ਦੁੱਖ ਘਟ ਸਕਦੇ ਹਨ।

ਹੇਠਾਂ ਦਿੱਤੀਆਂ ਤਿੰਨ ਵੰਨਗੀਆਂ ਤੋਂ ਇਹ ਗੱਲ ਹੋਰ ਵੀ ਸਪਸ਼ਟ ਹੋ ਸਕਦੀ ਹੈ:

**ਵੰਨਗੀ**

1. ਜਾਂ ਕੀ ਪਰਜਾ ਸੁਖੀ ਸਭ ਵੱਸ ਹੈ, ਚੋਰ ਧਾੜਵੀ ਦੇਖਤ ਨੱਸ ਹੈ।
   ਰਾਜ ਉੱਪਦ੍ਰਵ ਹੋਤ ਨ ਕੋਈ, ਕਾਹੂੰ ਕੋ ਦੁਖ ਕਿਸੇ ਨ ਹੋਈ।
   ਊਚ ਨੀਚ ਨਿਰਧਨ ਧਨਵਾਨਾ, ਪੁਰਖ ਨਾਰ ਨਿਰਬਲ ਬਲਸਾਨਾ।
   ਬਾਲ ਯੁਵਾ ਬੁੱਢਾ ਜੋ ਹੋਈ, ਕਿਸੇ ਦੁਖਾਵਤ ਜਾਹਿ ਨ ਕੋਈ।
   ਪੱਖਪਾਤ ਬਿਨ ਜਿਹ ਦਰਬਾਰੇ, ਪਾਵਤ ਨਿਯਾਂਇ ਜੁ ਹੋਇ ਸੁਖਾਰੇ।
   ਸੇਰ ਅਜਾ ਮਿਲ ਇਕ ਜਾ ਪਾਨੀ, ਪੀਵਤ ਕਿਸੇ ਨ ਕੋਇ ਹਟਾਨੀ।
   ਧਰਮ ਨੀਤੀ ਕੇ ਵੇਤਾ ਜੇਤੇ, ਕਰੇ ਅਦਾਲਤ ਮਿਲ ਕਰ ਤੇਤੇ।
   ਬਨਜ ਕ੍ਰਿਸਾਣੀ ਕਰਨੇ ਹਾਰੇ। ਰਹੇ ਸੁਖੀ ਜਾ ਕੇ ਅਤਿ ਭਾਰੇ। *(ਪੰਨੇ 4-5)*
   [*ਨੋਟ:* ਆਦਰਸ਼ ਰਾਜ ਦੀ ਹਾਲਤ, ਇਸ ਪ੍ਰਕਾਰ, ਕਾਫ਼ੀ ਵਿਸਥਾਰ ਨਾਲ ਦਿੱਤੀ ਹੈ।]

2. ਮਹਾਰਾਜ ਰਣਜੀਤ ਮ੍ਰਿਗੇਸਾ, ਜਾ ਸਮ ਔਰ ਨ ਹੁਤੋ ਨਰੇਸਾ।
   ਤਾਂਨੇ ਅਪੁਨੇ ਬਲ ਅਨੁਸਾਰੇ, ਕਰੇ ਰਾਜ ਕਾਰਜ ਭਾਰੇ।
   ਪਰ ਤਾਂ ਕੇ ਪਾਛੇ ਤਿਸ ਬੇਟੇ, ਆਪ ਅਪੁਨੇ ਸੁਖ ਮਹਿ ਲੇਟੇ।
   ਛੁਟੇ ਮੰਤ੍ਰੀ ਆਪਸ ਮਾਹੀ, ਕੋਈ ਬਾਤ ਨਾ ਮਾਨਤ ਕਾਹੀ।
   ਅਪੁਨੀ ਅਪੁਨੀ ਓਰਹਿ ਖੈਂਚੇ, ਬਨੇ ਚਹਿਤ ਥੇ ਸਭ ਹੀ ਪੈਂਚੇ।
   ਚਲੀ ਤੇਗ ਤਬ ਹੀ ਦਰਬਾਰ, ਚੁਣ ਚੁਣ ਸਭ ਮਾਰੇ ਸਰਦਾਰ।
   ਜਾਂ ਕਾ ਫਲ ਯਹਿ ਤਾ ਨੇ ਪਾਇਆ, ਰਾਜ ਭਾਗ ਪਲ ਮਾਂਹਿ ਗੁਵਾਇਆ।
   ਗਿਆ ਰਾਜ ਅਪੁਨੀ ਜੜ੍ਹ ਖੋਈ, ਨਾਮ ਨਾ ਤਾਂ ਕੋ ਲੇਵਤ ਕੋਈ।
   ਬਾਦਲ ਧੂੰਮ ਸਮਾਨ ਉਡਾਏ, ਰਹੀ ਕਹਾਣੀ ਆਪ ਮਿਟਾਏ। *(ਪੰਨੇ 9-10)*

3. [ਹੇਠਾਂ ਦਿੱਤੀ ਚੌਪਈ ਵਿਚ ਰਾਜਿਆਂ ਦੀ ਗਿਰਾਵਟ ਦੇ 15 ਕਾਰਨ ਦੱਸੇ ਹਨ:]
   ਭਿੰਨ ਭਿੰਨ ਤਿਨ ਕੇ ਜੋ ਨਾਮਾ, ਭਾਖਤ ਤੂ ਸੁਨੀਏ ਅਭਿਰਾਮਾ।
   ਪ੍ਰਿਥਮ ਆਲਸੀ ਦੂਜੇ ਕਾਇਰਾ, ਤ੍ਰਿਤੀਏ ਵਿਥਯ ਰਹੇ ਅੰਨ ਯਾਇਰਾ।
   ਪੰਚਮ ਹਿਤ ਕੀ ਬਾਤ ਨਾ ਭਾਵੇ, ਛਟੋ ਕੁਮੰਤ ਸੁਨੇ ਸੁਖ ਪਾਵੇ।
   ਸਤਵੇਂ ਪ੍ਰਜਾ ਦੁਖੀ ਜਿਸ ਕੇਰੀ, ਅਸਟਮ ਹਿਤ ਆਹਿਤ ਨਹਿ ਹੇਰੀ।
   ਨਵਮੇਂ ਨਹਿੰ ਪਰਚਾ ਕੀ ਸਾਰਾ, ਦਸਮ ਕੁਮੰਤਰ ਕੋ ਸਹਿਚਾਰਾ।
   ਅਤੇ ਇਕਾਦਸ ਮਨ ਹਠ ਕਰਨਾ, ਬਾਂਧਵ ਦ੍ਰੋਹੀ ਦ੍ਵਾਦਸ ਬਰਨਾ।
   ਨਿਰਉਤਸ਼ਾਹੀ ਤ੍ਰਿਉਦਸ ਜਾਨੋ, ਵਿਦਯਾਹੀਨ ਚਤਰ ਦਸ ਮਾਨੋ।

ਅਪੁਨੋ ਧਰਮ ਤਯਾਗ ਯੇ ਪੰਦਰਾਂ, ਧਰ ਇਨ ਦੋਖ ਪਰੋ ਦੁਖ ਤੰਦਰਾ।
ਅਬ ਇਨ ਸਭ ਕੇ ਰੂਪ ਸੁਨੀਜੇ, ਜਿਸ ਕੇ ਬਲ ਸੁਖ ਸੰਪਤ ਛੀਜੇ। *(ਪੰਨਾ 16)*

## ਪੰਥ ਸੁਧਾਰ ਬਿਨਯ ਪੱਤਰ

ਭਾਈ ਦਿੱਤ ਸਿੰਘ ਦੀ ਇਸ ਰਚਨਾ ਬਾਰੇ 6 ਅਪ੍ਰੈਲ, 1900 ਦੇ *ਖ਼ਾਲਸਾ ਅਖ਼ਬਾਰ,* ਲਾਹੌਰ (ਅੰਕ 49) ਵਿਚ 'ਐਡੀਟੋਰੀਅਲ ਨੋਟ' ਸਿਰਲੇਖ ਹੇਠ ਪਹਿਲੀ ਸੂਚਨਾ ਇਸ ਪ੍ਰਕਾਰ ਛਪੀ ਹੈ :

> ਪਾਠਕਾਂ ਪ੍ਰਤੀ ਵਿੱਦਤ ਹੋਵੇ ਕਿ ਇਕ ਨਵਾਂ ਗੁਟਕਾ ਜਿਸ ਦਾ ਨਾਉਂ 'ਪੰਥ ਸੁਧਾਰ ਬਿਨਯ ਪੱਤਰ' ਹੈ ਛਪ ਕੇ ਤਿਆਰ ਹੋ ਗਿਆ ਹੈ ਇਸ ਵਿਚ ਖਾਲਸਾ ਪੰਥ ਦੀ ਹਾਲਤ ਅਤੇ ਇਸਤਰੀਆਂ ਪਰ ਸੁਧਾਰ ਦੀ ਲੋੜ ਖਾਲਸਾ ਪਰ ਪਰਗਟ ਕੀਤੀ ਹੈ ਜਿਸ ਦਾ ਮੋਖ ਕੇਵਲ ਇਕ ਪੈਸਾ ਹੈ, ਇਸਦੇ ਛੰਦਾਂ ਦੀ ਰਚਨਾ ਬਹੁਤ ਹੀ ਸੁੰਦਰ ਹੈ ਜਿਸ ਪਰ ਆਸ਼ਾ ਪੈਂਦੀ ਹੈ ਕਿ ਸਾਡੇ ਸਿੰਘ ਭਾਈ ਇਸ ਦੀਆਂ ਕੱਠੀਆਂ ਕਾਪੀਆਂ ਮੰਗਾ ਕੇ ਧਰਮ ਦਾ ਪਰਚਾਰ ਕਰਨਗੇ।
> [*ਨੋਟ :* ਸਾਨੂੰ ਇਸ ਰਚਨਾ ਦੀ ਕੋਈ ਕਾਪੀ ਪ੍ਰਾਪਤ ਨਹੀਂ ਹੋ ਸਕੀ।]

## 1.ਅ. ਭਾਈ ਦਿੱਤ ਸਿੰਘ ਦੀਆਂ ਰਚਨਾਵਾਂ ਦੀ ਸੂਚੀ

ਇਨ੍ਹਾਂ ਸਤਰਾਂ ਦਾ ਲੇਖਕ ਇਹ ਜਤਨ ਕਰਦਾ ਰਿਹਾ ਹੈ ਕਿ ਭਾਈ ਦਿੱਤ ਸਿੰਘ ਰਚਿਤ ਸਾਹਿਤ ਨੂੰ ਇਕੇਰਾਂ ਸੂਚੀਬੱਧ ਜ਼ਰੂਰ ਕਰ ਲਿਆ ਜਾਵੇ। ਖੇਦ ਹੈ ਇਸ ਵਿਚ ਸੌ ਪ੍ਰਤੀਸ਼ਤ ਸਫਲਤਾ ਪ੍ਰਾਪਤ ਨਹੀਂ ਹੋਈ। ਫਿਰ ਵੀ ਹੇਠਾਂ ਇਕ ਸੂਚੀ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ :

1. ਸ਼ੀਰੀ ਫ਼ਰਹਾਦ*
2. ਅਬਲਾ ਨਿੰਦ*
3. ਮਨ ਸੰਬੋਧਨ ਗ੍ਰੰਥ* (ਆਤਮ ਸਿੱਧੀ ਤਥਾ ਮਨ ਸੰਬੋਧਨ)
4. ✓ ਸਿੱਖ ਬੱਚੇ ਦੀ ਸ਼ਹੀਦੀ*
5. ✓ ਭਾਈ ਤਾਰਾ ਸਿੰਘ ਵਾਈਏ ਦੀ ਸ਼ਹੀਦੀ*
6. ✓ ਭਾਈ ਬੋਤਾ ਸਿੰਘ ਦੀ ਸ਼ਹੀਦੀ*
7. ✓ ਭਾਈ ਮਤਾਬ ਸਿੰਘ ਮੀਰ ਕੋਟੀਏ ਦੀ ਬਹਾਦਰੀ*
8. ✓ ਭਾਈ ਸੁਬੇਗ ਸਿੰਘ ਦੀ ਸ਼ਹੀਦੀ*
9. ✓ ਭਾਈ ਤਾਰੂ ਸਿੰਘ ਦੀ ਸ਼ਹੀਦੀ*
10. ✓ ਸਿੰਘਣੀਆਂ ਦੇ ਸਿਦਕ*
11. ਜਨਮਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ*
12. ਸ੍ਰੀ ਗੁਰੂ ਨਾਨਕ ਪ੍ਰਬੋਧ*
13. ਸ੍ਰੀ ਗੁਰੂ ਨਾਨਕ ਦਰਸ਼ਨ
14. ਜੀਵਨ ਕਥਾ ਗੁਰੂ ਅੰਗਦ ਦੇਵ ਜੀ*
15. ਜੀਵਨ ਕਥਾ ਗੁਰੂ ਅਮਰਦਾਸ ਜੀ
16. ਸ੍ਰੀ ਗੁਰੂ ਅਮਰ ਪ੍ਰਬੋਧ ਭਾਗ ੧

17. ਸ੍ਰੀ ਗੁਰੂ ਰਾਮਦਾਸ ਪ੍ਰਬੋਧ (੧)
18. ਜੀਵਨ ਕਥਾ ਗੁਰੂ ਅਰਜਨ ਦੇਵ ਜੀ*
19.✓ ਗੁਰੂ ਅਰਜਨ ਚਰਿਤ*
20. ਸ੍ਰੀ ਗੁਰੂ ਅਰਜਨ ਪ੍ਰਬੋਧ*
21. ਜੀਵਨ ਕਥਾ ਹਰਿ ਰਾਇ ਜੀ*
22. ਜੀਵਨ ਕਥਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ
23. ਕਲਗੀਧਰ ਉਪਕਾਰ*
24. ਭਾਰਤ ਮੰਗਲ*
25. ਗੁਰਬਾਨੀ ਪ੍ਰਬੋਧ
26. ਧਰਮ ਦਰਪਨ*
27. ਪ੍ਰਤੱਗਯਾ ਪਾਲਨ*
28. ਗੁਰਮਤ ਆਰਤੀ ਪ੍ਰਬੋਧ*
29. ਨਕਲੀ ਸਿੱਖ ਪ੍ਰਬੋਧ*
30. ਨਵਾਂ ਨਕਲੀ ਸਿੱਖ ਪ੍ਰਬੋਧ
31. ਦੁਰਗਾ ਪ੍ਰਬੋਧ*
32. ਅੰਮ੍ਰਿਤ ਵਧਾਈ
33. ਪੰਥ ਸੁਧਾਰ ਬਿਨਯ ਪੱਤਰ
34. ਖਾਲਸਾ ਪੱਤਰ (ਖਾਲਸਾ ਪੱਤ੍ਰਾ)
35. ਪੰਡਤ ਦਯਾਨੰਦ ਨਾਲ ਮੇਰਾ ਸੰਬਾਦ*
36. ਦੰਭ ਵਿਦਾਰਨ*
37. ਸ੍ਵਪਨ ਨਾਟਕ*
38. ਪੰਮਾ ਪ੍ਰਬੋਧ*
39. ਰਾਜ ਪ੍ਰਬੋਧ ਨਾਟਕ*
40. ਡਰਪੋਕ ਸਿੰਘ ਦਲੇਰ ਸਿੰਘ*
41. ਸੁਲਤਾਨ ਪੁਆੜਾ*
42. ਗੁੱਗਾ ਗਪੌੜਾ*
43. ਮੀਰਾ ਮਨੌਤ ਅਥਵਾ ਸੈਲਾਨੀ ਸਿੰਘ (ਦੋ ਭਾਗ)*
44. ਨੀਤੀ ਗੁਲਦਸਤਾ*
45. ਦਿਤ ਹਰੀ ਉਪਦੇਸ਼ ਮਾਲਾ
46. ਨੀਤੀ ਪ੍ਰਕਾਸ਼*
47. ਸਰਹੱਦ ਤੇ ਪਲਟਨ ਨੰ: 15 ਦੀ ਬਹਾਦਰੀ
48.? ਸਮਸਿਆ ਪੂਰਤੀ
49. ਅਵਤਾਰ ਪ੍ਰਬੋਧ
50.? ਪੰਥ ਪ੍ਰਬੋਧ
51.? ਵੈਦਿਕ ਰਿਸ਼ੀਆਂ ਦੇ ਇਲਮ ਤੇ ਹੁਨਰ

52.? ਬਿਨੰਤੀ

53.? ਖਾਲਸਾ ਧਰਮ ਸੰਸਕਾਰ ਬਿਧੀ

54. ਤਾਲੀਮ ਸਤਯਾਰਥ ਪ੍ਰਕਾਸ਼ ਕਾ ਅਸਲੀ ਫੋਟੋ (ਉਰਦੂ)

*ਨੋਟ:* 1. ਇਸ ਪੁਸਤਕ ਸੂਚੀ ਵਿੱਚੋਂ * ਵਾਲੀਆਂ ਰਚਨਾਵਾਂ ਨੂੰ ਇਨ੍ਹਾਂ ਸਤਰਾਂ ਦੇ ਲੇਖਕ ਨੇ ਆਪ ਵੇਖਿਆ ਹੈ।

2. ਕ੍ਰਮ ਅੰਕ 4 ਤੋਂ 10 ਅਤੇ 19 ਵਾਲੀਆਂ ਰਚਨਾਵਾਂ ਨੂੰ ਭਾਸ਼ਾ ਵਿਭਾਗ, ਪਟਿਆਲਾ ਨੇ *ਭਾਈ ਦਿੱਤ ਸਿੰਘ ਰਚਨਾਵਲੀ* ਪੁਸਤਕ ਵਿਚ ਇਕ ਥਾਂ ਛਾਪਿਆ ਹੈ।

3. ਕ੍ਰਮ ਅੰਕ 13, 15, 16, 17, 22, 25, 45 ਦੇ ਛਪੇ ਹੋਣ ਦਾ ਮਿਲਦੇ ਪ੍ਰਮਾਣਾਂ ਕਰਕੇ ਭਰੋਸਾ ਹੈ, ਬੇਸ਼ੱਕ ਇਨ੍ਹਾਂ ਦੀ ਕੋਈ ਕਾਪੀ ਵੇਖਣ ਨੂੰ ਨਹੀਂ ਮਿਲੀ।

4. ਕ੍ਰਮ ਅੰਕ 50 ਵਾਲੀ ਪੁਸਤਕ *ਪੰਥ ਪ੍ਰਬੋਧ* ਨੂੰ 21 ਦਸੰਬਰ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੇ ਇਕ ਨੋਟ ਅਨੁਸਾਰ 'ਸ੍ਰੀ ਮਤਿ ਸੁਭਾਗਤਾ ਬੀਬੀ ਨੇ ਰਚਿਆ ਹੈ'। ਇਸੇ ਤਰ੍ਹਾਂ ਕ੍ਰਮ ਅੰਕ 52 ਵਾਲੀ ਪੁਸਤਕ *ਬਿਨੰਤੀ* ਸੰਬੰਧੀ 30 ਮਾਰਚ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਕ ਸੂਚਨਾ ਛਪੀ, ਜਿਸ ਅਨੁਸਾਰ *ਬਿਨੰਤੀ* ਗੁਟਕਾ ਇਕ ਸੁਭਾਗ ਬੀਬੀ ਨੇ ਪੰਥ ਨੂੰ ਸਾਵਧਾਨ ਹੋਨੇ ਅਤੇ ਇਸਤ੍ਰੀ ਸੁਧਾਰ ਲਈ ਬੇਨਤੀ ਕੀਤੀ ਹੈ, ਸੋ ਛਪ ਰਿਹਾ ਹੈ।

'ਸੁਭਾਗ ਬੀਬੀ' ਜਾਂ 'ਸ੍ਰੀ ਮਤਿ ਸੁਭਾਗਤਾ ਬੀਬੀ' ਕੌਣ ਸਨ, ਇਹ ਪਤਾ ਨਹੀਂ ਲੱਗ ਸਕਿਆ।

5. ਕ੍ਰਮ ਅੰਕ 53 ਉੱਤੇ ਦਿੱਤੀ ਪੁਸਤਕ *ਖਾਲਸਾ ਧਰਮ ਸੰਸਕਾਰ ਬਿਧੀ* ਨੂੰ ਭਾਈ ਦਿੱਤ ਸਿੰਘ ਦੀਆਂ ਪੁਸਤਕਾਂ ਵਿਚ ਗਿਣਿਆ ਜਾਂਦਾ ਹੈ, ਪਰ 16 ਫ਼ਰਵਰੀ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਸੂਚਨਾ ਹੈ ਕਿ ਇਹ ਪੁਸਤਕ ਭਾਈ ਪ੍ਰਤਾਪ ਸਿੰਘ ਜੀ ਰਾਗੀ ਨੇ ਲਿਖੀ ਹੈ।

6. ਕ੍ਰਮ ਅੰਕ 51 ਉੱਤੇ ਦਿੱਤੀ ਪੁਸਤਕ *ਵੇਦਕ ਰਿਸ਼ੀਆਂ ਦੇ ਇਲਮ ਤੇ ਹੁਨਰ* ਬਾਰੇ ਵੀ ਸ਼ੰਕਾ ਹੈ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਲਾਇਬ੍ਰੇਰੀ ਦੇ ਕੈਟਾਲਾਗ ਵਿਚ ਹੋਰ ਕਈ ਪੁਸਤਕਾਂ ਤੋਂ ਇਲਾਵਾ *ਵੇਦਕ ਰਿਸ਼ੀਆਂ ਦੇ ਇਲਮ ਤੇ ਹੁਨਰ* ਪੁਸਤਕ (294.5 ਦਿ 58 ਵੇ) ਵੀ ਗਿਆਨੀ ਦਿੱਤ ਸਿੰਘ ਨਾਉਂ ਅਧੀਨ ਦਿੱਤੀ ਹੋਈ ਹੈ। ਇਹ ਪੁਸਤਕ 130 ਪੰਨਿਆਂ ਦੀ ਹੈ ਅਤੇ Rare ਪੁਸਤਕ ਮੰਨੀ ਗਈ ਹੈ। ਨਿੱਜੀ ਤੌਰ 'ਤੇ ਪੜਤਾਲ ਕੀਤੀ ਗਈ, ਪਰ ਇਹ ਪੁਸਤਕ ਦੁਰਲੱਭ ਪੁਸਤਕਾਂ ਦੇ ਸੈਕਸ਼ਨ ਵਿਚ ਵੀ ਉਪਲਬਧ ਨਹੀਂ ਹੋਈ, ਭਾਵ ਗੁੰਮ ਹੈ। ਸਬੱਬੀਂ ਇਕ ਹੋਰ ਪੁਸਤਕ *ਵੈਸ਼ਨਵ ਮਤ ਅਰਥਾਤ ਰਾਮਾਇਨ ਅਤੇ ਕ੍ਰਿਸ਼ਨ ਚਰਿਤ੍ਰਾ* ਵੇਖਣ ਨੂੰ ਮਿਲੀ। ਇਸ ਦੇ ਲੇਖਕ ਦੇ ਨਾਂ ਵਾਲੀ ਥਾਂ ਕੇਵਲ ਇਹ ਛਪਿਆ ਸੀ :

ਕ੍ਰਿਤ ਕਰਤਾ

"ਕਿਯਾ ਵੇਦ ਇਲਹਾਮੀ ਹੈ ?, ਵੇਦਕ ਜਾਦੂਗਰੀ, ਨਿਯੋਗ, ਵੇਦਕ ਰੀਤੋ ਰਸਮ ਤੇ ਵੇਦਕ ਰਿਸ਼ੀਆਂ ਦੇ ਇਲਾਮ ਤੇ ਹੁਨਰ ਆਦਿਕ।"

ਇਹ ਦੱਸਣ ਦਾ ਭਾਵ ਇਹ ਹੈ ਕਿ *ਵੇਦਕ ਰਿਸ਼ੀਆਂ ਦੇ ਇਲਮ ਤੇ ਹੁਨਰ* ਪੁਸਤਕ ਦਾ ਨਾਉਂ ਉਪਰੋਕਤ 'ਕ੍ਰਿਤ ਕਰਤਾ' ਦੀਆਂ ਪੁਸਤਕਾਂ ਵਿਚ ਆਉਂਦਾ ਹੈ।

ਇਕ ਹੋਰ ਫਟੇ ਟਾਈਟਲ ਵਾਲੀ ਪੁਸਤਕ ਵੇਖਣ ਨੂੰ ਮਿਲੀ ਹੈ ਜਿਸ ਦੇ ਅੰਤਲੇ ਟਾਈਟਲ ਦੇ ਉੱਤੇ *ਕਯਾ ਵੇਦ ਇਲਹਾਮੀ ਹੈਂ, ਵੇਦਕ ਰਿਖਿਆਂ ਦੇ ਇਲਮ ਤੇ ਹੁਨਰ* ਅਤੇ *ਵੇਦਾਂ ਦੀ ਜਾਦੂਗਰੀ* ਨਾਉਂ ਦੇ ਤਿੰਨ ਰਸਾਲਿਆਂ ਦਾ 'ਵਜ਼ੀਰ ਹਿੰਦ ਪ੍ਰੈੱਸ ਅੰਮ੍ਰਿਤਸਰ' ਤੋਂ ਮਿਲ ਸਕਣ ਦਾ ਜ਼ਿਕਰ ਹੈ ਅਤੇ ਚੌਥੇ ਰਸਾਲੇ *ਵੇਦਕ ਰੀਤਾਂ ਰਸਮਾਂ* (ਹਿੱਸਾ ਪਹਿਲਾ) ਦੇ ਛੇਤੀ ਛਪਣ ਦੀ ਸੂਚਨਾ ਹੈ। *ਵੇਦਕ ਜਾਦੂਗਰੀ* ਪੁਸਤਕ ਨੂੰ ਇਨ੍ਹਾਂ ਸਤਰਾਂ ਦੇ ਲੇਖਕ ਨੇ ਵਾਚਿਆ ਹੈ, ਪਰ ਇਹ ਪੁਸਤਕ ਸ਼ੈਲੀ ਤੇ ਬੋਲੀ ਦੇ ਲਿਹਾਜ਼ ਨਾਲ ਭਾਈ ਦਿੱਤ ਸਿੰਘ ਹੁਰਾਂ ਦੀ ਨਹੀਂ ਲੱਗਦੀ।

ਇਸ ਪ੍ਰਕਾਰ ਕ੍ਰਮ ਅੰਕ 51 ਵਾਲੀ ਉਪਰੋਕਤ ਪੁਸਤਕ ਨੂੰ ਅੱਖੀਂ ਨਾ ਵੇਖ ਸਕਣ ਦੀ ਹਾਲਤ ਵਿਚ ਇਸ ਪੁਸਤਕ ਦੇ ਲਿਖਾਰੀ ਵਜੋਂ ਭਾਈ ਦਿੱਤ ਸਿੰਘ ਦੇ ਨਾਉਂ ਦੀ ਪੁਸ਼ਟੀ ਕਰਨੀ ਕਠਿਨ ਹੈ।

7. 16 ਅਕਤੂਬਰ, 1893 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਤਿੰਨ ਪੁਸਤਕਾਂ ਦੇ ਛਪਣੇ ਦੀ ਸਥਿਤੀ ਬਾਰੇ ਸੂਚਨਾ ਛਪੀ ਸੀ। ਇਕ ਸੀ *ਅਵਤਾਰ ਪ੍ਰਬੋਧ* (ਜੋ ਪਿੱਛੇ ਸੂਚੀ ਵਿਚ ਕ੍ਰਮ ਅੰਕ 49 ਉੱਤੇ ਹੈ) ਜਿਸ ਨੂੰ 'ਥੋੜੇ ਹੀ ਅਰਸੇ ਤਕ ਛਪਣੇ ਵਾਲਾ ਹੈ' ਦੱਸਿਆ ਗਿਆ ਹੈ। ਦੂਜਾ '*ਦੁਰਗਾ ਪ੍ਰਬੋਧ*, ਜਿਸ ਵਿਚ ਦਸਮ ਗੁਰੂ ਜੀ ਦੇ ਦੁਰਗਾ ਪੂਜਨ ਦਾ ਉੱਤਰ ਦਿੱਤਾ ਹੈ, ਸੋ ਛਾਪਨ ਲਈ ਦਿੱਤਾ ਗਿਆ ਹੈ'। ਤੀਜੀ ਪੁਸਤਕ *ਨਕਲੀ ਸਿੱਖ ਪ੍ਰਬੋਧ* ਹੈ, ਜਿਸ ਦੇ ਛਪ ਜਾਣ ਬਾਰੇ ਜਾਣਕਾਰੀ ਹੈ। ਤਿੰਨਾਂ ਵਿੱਚੋਂ ਪਿਛਲੀਆਂ ਦੋ ਪੁਸਤਕਾਂ ਦੇ ਲੇਖਕ ਨਿਰ-ਵਿਵਾਦ ਰੂਪ ਵਿਚ ਭਾਈ ਦਿੱਤ ਸਿੰਘ ਹੀ ਹਨ। *ਅਵਤਾਰ ਪ੍ਰਬੋਧ* ਵੀ ਜਾਪਦਾ ਹੈ ਭਾਈ ਦਿੱਤ ਸਿੰਘ ਰਚਿਤ ਹੈ। ਜੇ ਇਹ ਕਿਸੇ ਹੋਰ ਲੇਖਕ ਦੀ ਰਚਨਾ ਹੁੰਦੀ ਤਾਂ ਉਥੇ ਉਸ ਦਾ ਨਾਉਂ ਦਿੱਤਾ ਹੁੰਦਾ, ਜਿਵੇਂ ਕਈ ਅਨਲੇਖਕਾਂ ਦਾ ਦਿੱਤਾ ਜਾਂਦਾ ਰਿਹਾ ਹੈ।
8. '*ਗੁਰਬਾਨੀ ਪ੍ਰਬੋਧ* ਅਰਥਾਤ ਭਾਵ ਅਰਥਾਂ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੋਣਵੇਂ ਸ਼ਬਦ' ਨਾਉਂ ਦੀ ਪੁਸਤਕ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਲਾਇਬਰੇਰੀ ਦੇ Rare ਸੈਕਸ਼ਨ ਵਿਚ ਦੇਖੀ ਗਈ। ਇਸ ਦੇ ਅਗਲੇ ਅਤੇ ਪਿਛਲੇ ਪੰਨੇ ਨਾਲ ਨਹੀਂ ਸਨ, ਇਸ ਲਈ ਇਹ ਨਿਰਨਾ ਕਰਨਾ ਔਖਾ ਸੀ ਕਿ ਇਹ ਭਾਈ ਦਿੱਤ ਸਿੰਘ ਦੀ ਰਚਨਾ ਹੈ ਜਾਂ ਕਿਸੇ ਹੋਰ ਲੇਖਕ ਦੀ। ਪਰ ਕਿਸੇ ਹੋਰ ਸੋਮੇ ਤੋਂ ਪੁਸ਼ਟੀ ਹੋ ਗਈ ਹੈ ਕਿ 88 ਪੰਨਿਆਂ ਦੀ ਇਹ ਰਚਨਾ ਭਾਈ ਦਿੱਤ ਸਿੰਘ ਦੀ ਹੀ ਹੈ।
9. *ਦਿਤ ਹਰੀ ਉਪਦੇਸ਼ ਮਾਲਾ* ਪੁਸਤਕ ਦੀ ਕੋਈ ਕਾਪੀ ਵੇਖਣ ਲਈ ਪ੍ਰਾਪਤ ਨਹੀਂ ਹੋ ਸਕੀ। ਉਂਜ ਭਾਈ ਦਿੱਤ ਸਿੰਘ ਲੰਮੇ ਸਮੇਂ ਤੱਕ ਆਪਣੀਆਂ ਰਚਨਾਵਾਂ ਵਿਚ ਦਿਤ ਹਰੀ ਨਾਉਂ ਲਿਖਦੇ ਰਹੇ ਹਨ। ਅਨੁਮਾਨ ਹੈ ਕਿ ਕ੍ਰਮ ਅੰਕ 44 ਅਤੇ 46 ਵਾਲੀਆਂ ਪੁਸਤਕਾਂ ਵਾਂਗ ਇਸ ਵਿਚ ਵੀ ਨੀਤੀ ਨਾਲ ਸੰਬੰਧਿਤ ਭਾਈ ਦਿੱਤ ਸਿੰਘ ਦੇ ਦੋਹੇ ਤੇ ਉਨ੍ਹਾਂ ਦੀ ਵਿਆਖਿਆ ਦਿੱਤੀ ਹੋਵੇਗੀ। *ਰਾਜ ਪ੍ਰਬੋਧ ਨਾਟਕ* ਦੇ ਅੰਤਲੇ ਟਾਈਟਲ ਪੰਨੇ ਉੱਤੇ ਦਿਤ ਹਰੀ ਬੁਕ ਡਿਪੋ, ਬਾਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ ਵੱਲੋਂ 'ਸ੍ਰੀ ਮਾਨ ਪੰਥ ਰਤਨ ਗਯਾਨੀ ਦਿੱਤ ਸਿੰਘ ਜੀ ਰਚਿਤ ਛਪ ਚੁੱਕੀਆਂ ਪੁਸਤਕਾਂ' ਸਿਰਲੇਖ ਹੇਠ ਜਿਨ੍ਹਾਂ 10 ਪੁਸਤਕਾਂ ਦਾ ਇਸ਼ਤਿਹਾਰ ਹੈ, ਉਨ੍ਹਾਂ ਵਿਚ ਉਪਰ ਦਿੱਤੀਆਂ ਪੁਸਤਕਾਂ ਵੀ ਹਨ। ਇਸ ਤੋਂ ਇਨ੍ਹਾਂ ਦਾ ਭਾਈ ਦਿੱਤ ਸਿੰਘ ਰਚਿਤ ਹੋਣਾ ਪ੍ਰਮਾਣਿਤ ਹੁੰਦਾ ਹੈ।
10. ਡਾ. ਜਗਜੀਤ ਸਿੰਘ ਤਰਨ ਤਾਰਨ ਨੇ *ਦੁਖ ਨਿਵਾਰਨ* ਦੇ 'ਸਿੰਘ ਸਭਾ ਲਹਿਰ ਨੰਬਰ' ਦੇ ਪੰਨਾ 50 ਅਤੇ 52 ਉੱਤੇ *ਪੰਥ ਪ੍ਰਬੋਧ* ਅਤੇ *ਸਮੱਸਿਆ ਪੂਰਤੀ* ਪੁਸਤਕਾਂ (ਜੋ ਉਪਰੋਕਤ ਸੂਚੀ ਵਿਚ ਕ੍ਰਮ ਅੰਕ 50 ਅਤੇ 48 ਉੱਤੇ ਹਨ) ਨੂੰ ਭਾਈ ਦਿੱਤ ਸਿੰਘ ਦੀਆਂ ਰਚਨਾਵਾਂ ਵਿਚ ਗਿਣਿਆ ਹੈ। ਉਂਜ ਡਾ. ਜਗਜੀਤ ਸਿੰਘ ਨੇ *ਹਮ ਹਿੰਦੂ ਨਹੀਂ* ਰਚਨਾ ਨੂੰ ਵੀ ਇਸੇ ਸੂਚੀ ਵਿਚ ਸ਼ਾਮਲ ਕੀਤਾ ਹੈ, ਜਿਸ ਦੇ ਭਾਈ ਦਿੱਤ ਸਿੰਘ ਦੁਆਰਾ ਲਿਖੇ ਹੋਣ ਬਾਰੇ ਸ਼ੰਕਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਿਤੀ 6 ਅਕਤੂਬਰ, 1906 ਨੂੰ ਭਾਈ ਤਖ਼ਤ ਸਿੰਘ ਦੇ ਨਾਮ ਜੋ ਇਕ ਪੱਤਰ ਲਿਖਿਆ ਸੀ, ਉਸ ਵਿਚ ਇਹ ਸੂਚਨਾ ਵੀ ਹੈ: "ਮੈਂ *ਹਮ ਹਿੰਦੂ ਨਹੀਂ* ਪੁਸਤਕ ਛਪਵਾਯੀ ਸੀ ਉਸ ਵੇਲੇ ਕਈ ਅਖ਼ਬਾਰਾਂ ਵਿਚ ਰੌਲਾ ਪਿਆ ਸੀ ਔਰ ਭਾਈ ਦਿੱਤ ਸਿੰਘ ਸਾਹਿਬ ਨੇ ਅਖ਼ਬਾਰਾਂ ਵਿਚ ਯੋਗ ਉਤਰ ਦਿੱਤੇ ਸੀ...।" ਸੰਭਵ ਹੈ ਕਿ ਇਸੇ ਕਾਰਨ ਕਈਆਂ ਨੂੰ ਭੁਲੇਖਾ ਪਿਆ ਹੋਵੇ ਕਿ *ਹਮ ਹਿੰਦੂ ਨਹੀਂ* ਪੁਸਤਕ ਭਾਈ ਦਿੱਤ ਸਿੰਘ ਦੀ ਹੀ ਲਿਖੀ ਹੋਵੇ। ਕ੍ਰਮ ਅੰਕ 48 ਵਿਚ ਦਰਸਾਈ ਪੁਸਤਕ *ਸਮੱਸਿਆ ਪੂਰਤੀ* ਨੂੰ ਅਬਨਾਸ਼ੀ ਸਿੰਘ ਨੇ *ਪੰਜਾਬੀ ਟ੍ਰਿਬਿਊਨ*, 14 ਨਵੰਬਰ, 2004 ਵਿਚ ਛਪੇ ਆਪਣੇ ਲੇਖ 'ਰੌਸ਼ਨੀ ਦੇ ਮੀਨਾਰ ਭਾਈ ਕਾਨ੍ਹ ਸਿੰਘ ਨਾਭਾ' ਵਿਚ ਭਾਈ ਕਾਨ੍ਹ ਸਿੰਘ ਨਾਭਾ ਦੀ ਰਚਨਾ ਦਰਸਾਇਆ ਹੈ। ਇਸ ਕਾਰਨ ਇਸ ਪੁਸਤਕ ਬਾਰੇ ਸਹੀ ਸਥਿਤੀ ਅਸਪਸ਼ਟ ਹੈ।

   ਉਪਰੋਕਤ ਕਾਰਨਾਂ ਕਰਕੇ ਅਸੀਂ 48 ਅਤੇ 50 ਤੋਂ 53 ਕ੍ਰਮ ਅੰਕ ਵਾਲੀਆਂ ਪੁਸਤਕਾਂ ਦੇ ਨਾਵਾਂ ਅੱਗੇ ਪ੍ਰਸ਼ਨ-ਚਿੰਨ੍ਹ ਅੰਕਿਤ ਕੀਤਾ ਹੈ।

ਕੀ ਪਿੱਛੇ ਦਿੱਤੀ ਸੂਚੀ ਵਿਚ ਭਾਈ ਦਿੱਤ ਸਿੰਘ ਦੀਆਂ ਸਾਰੀਆਂ ਰਚਨਾਵਾਂ ਆ ਗਈਆਂ ਹਨ ? ਬਿਲਕੁਲ ਨਹੀਂ। ਕਾਰਨ ਹੇਠਾਂ ਦਿੱਤੇ ਹਨ :

1. *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ 'ਖ਼ਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁੱਖ ਪਾਉਣੇ' ਸਿਰਲੇਖ ਹੇਠ ਮਹਾਰਾਜਾ ਰਣਜੀਤ ਸਿੰਘ ਦੁਆਰਾ ਨਿਰਮਿਤ ਰਾਜ ਦੇ ਢਹਿ ਢੇਰੀ ਹੋ ਜਾਣ ਬਾਰੇ ਪ੍ਰਭਾਵਸ਼ਾਲੀ ਵਾਰਤਕ-ਰਚਨਾ ਲੜੀਵਾਰ ਛਪੀ ਹੈ। ਇਸ ਦੇ ਪੁਸਤਕ ਰੂਪ ਵਿਚ ਛਪਣ ਦੀ ਕੋਈ ਜਾਣਕਾਰੀ ਨਹੀਂ। ਉਂਜ ਇਹ ਲਿਖਤ ਪੁਸਤਕ ਰੂਪ ਵਿਚ ਆਉਣ ਦੇ ਯੋਗ ਹੈ।
2. *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਕਈ ਅੰਕਾਂ ਵਿਚ 'ਦਸਵੇਂ ਗੁਰੂ ਚਰਿਤ' ਸਿਰਲੇਖ ਹੇਠ ਛੰਦ ਬੱਧ ਰਚਨਾ ਦੇ ਕੁਝ ਹਿੱਸੇ ਛਪੇ ਹਨ। ਉਸ ਦੇ ਪੁਸਤਕ ਰੂਪ ਵਿਚ ਆਉਣ ਬਾਰੇ ਵੀ ਕਿਤੇ ਪੜ੍ਹਨ ਨੂੰ ਨਹੀਂ ਮਿਲਿਆ।
3. 'ਖਾਲਸਾ ਪੰਥ' ਸਿਰਲੇਖ ਅਧੀਨ ਵੀ ਇਕ ਰਚਨਾ ਲੜੀਵਾਰ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੀ ਰਹੀ ਹੈ। ਇਸ ਦੇ ਪੁਸਤਕ ਰੂਪ ਵਿਚ ਆਉਣ ਬਾਰੇ ਕੋਈ ਜਾਣਕਾਰੀ ਨਹੀਂ ਹੈ। ਇਵੇਂ ਹੀ ਭਾਈ ਸਾਹਿਬ ਦਾ ਸਫ਼ਰਨਾਮਾ ਵੀ ਕਿਸ਼ਤਵਾਰ ਛਪਦਾ ਰਿਹਾ ਹੈ। ਉਹ ਵੀ ਜਾਪਦਾ ਹੈ ਪੁਸਤਕ ਰੂਪ ਵਿਚ ਨਹੀਂ ਆਇਆ।
4. 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼' ਸਿਰਲੇਖ ਹੇਠ ਗੁਰਬਾਣੀ ਵਿਆਖਿਆ ਲੰਮੇ ਸਮੇਂ ਤੱਕ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕਾਂ ਵਿਚ ਲੜੀਵਾਰ ਦਿੱਤੀ ਜਾਂਦੀ ਰਹੀ ਹੈ, ਪਰ ਇਹ ਪੂਰੀ ਦੀ ਪੂਰੀ ਪੁਸਤਕ ਰੂਪ ਵਿਚ ਆਈ ਹੋਵੇ, ਇਸ ਬਾਰੇ ਸ਼ੰਕੇ ਹਨ।

ਉਪਰੋਕਤ ਤੋਂ ਇਲਾਵਾ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਭਾਈ ਦਿੱਤ ਸਿੰਘ ਹੁਰਾਂ ਦੇ ਲਿਖੇ ਲੇਖ ਵੀ ਛਪਦੇ ਰਹੇ। ਇਨ੍ਹਾਂ ਵਿੱਚੋਂ ਕਾਫ਼ੀ ਗਿਣਤੀ ਵਿਚ ਲੇਖ ਸਾਹਿਤਕ ਮੁੱਲ ਵਾਲੇ ਵੀ ਹਨ। ਇੱਕਾ-ਦੁੱਕਾ ਪੁਸਤਕਾਂ ਵਿਚ ਇਨ੍ਹਾਂ ਦੀਆਂ ਕੁਝ ਟੁਕੜੀਆਂ ਹਵਾਲੇ ਵਜੋਂ ਬੇਸ਼ੱਕ ਛਪੀਆਂ ਹਨ, ਪਰ ਇਹ ਵਡਮੁੱਲੇ ਲੇਖ ਪੁਸਤਕ ਰੂਪ ਵਿਚ ਅਜੇ ਕਿਸੇ ਪੁਸਤਕ ਵਿਚ ਨਹੀਂ ਛਪੇ।

## 2. ਕਲਮ ਜੁ ਚੱਲੀ (ਭਾਗ 2)

### 2.ੳ. ਭਾਈ ਦਿੱਤ ਸਿੰਘ ਦੇ ਚੋਣਵੇਂ ਲੇਖ

ਭਾਈ ਦਿੱਤ ਸਿੰਘ ਦੀਆਂ ਲਿਖਤਾਂ ਦੇ ਦੂਜੇ ਭਾਗ ਵਿਚ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕਾਂ ਵਿਚ ਪ੍ਰਕਾਸ਼ਿਤ ਲੇਖ ਆਉਂਦੇ ਹਨ। ਇਨ੍ਹਾਂ ਵਿਚੋਂ ਕੁਝ ਲੇਖ ਅਸੀਂ ਇਨ੍ਹਾਂ ਨੂੰ ਸਾਂਭਣ ਦੇ ਲਾਲਚ ਨਾਲ ਇਸ ਪੁਸਤਕ ਲਈ ਚੁਣੇ ਹਨ। ਦੋ ਕਾਰਨਾਂ ਕਰਕੇ ਸਾਰੇ ਲੇਖ ਨਹੀਂ ਰੱਖੇ ਗਏ। ਇਕ ਤਾਂ *ਖ਼ਾਲਸਾ ਅਖ਼ਬਾਰ*, ਲਾਹੌਰ ਦੀਆਂ ਸਾਰੀਆਂ ਫ਼ਾਈਲਾਂ ਪ੍ਰਾਪਤ ਨਹੀਂ ਸਨ। ਦੂਜਾ, ਇਸ ਪੁਸਤਕ ਦਾ ਆਕਾਰ ਵੱਡਾ ਹੋ ਜਾਣਾ ਸੀ।

ਬੇਸ਼ੱਕ, ਇਨ੍ਹਾਂ ਲੇਖਾਂ ਦੇ ਨਾਲ ਭਾਈ ਦਿੱਤ ਸਿੰਘ ਦਾ ਨਾਉਂ ਨਹੀਂ ਸੀ, ਪਰ ਸਾਨੂੰ ਇਨ੍ਹਾਂ ਦੀ ਪਛਾਣ ਕਰਨ ਵਿਚ ਕੋਈ ਮੁਸ਼ਕਲ ਨਹੀਂ ਆਈ। ਕਿਹੜੇ ਮਾਪ-ਦੰਡ

ਅਸੀਂ ਇਨ੍ਹਾਂ ਲੇਖਾਂ ਦੇ ਰਚਨਹਾਰ ਨੂੰ ਪਛਾਣਨ ਲਈ ਅਪਣਾਏ ਹਨ, ਉਨ੍ਹਾਂ ਬਾਰੇ ਅਸੀਂ ਅੱਗੇ ਪੰਨਾ 241 ਉੱਤੇ ਵਿਚਾਰ ਕੀਤੀ ਹੈ। ਇਥੇ ਅਸੀਂ ਇਨ੍ਹਾਂ ਲੇਖਾਂ ਨੂੰ ਇਨ੍ਹਾਂ ਦੀ ਛਪਣ ਦੀ ਤਾਰੀਖ਼ ਅਨੁਸਾਰ ਰੱਖਿਆ ਹੈ।

ਇਨ੍ਹਾਂ ਲੇਖਾਂ ਦੇ ਪਾਠ ਤੋਂ ਅਚੰਭਾ ਹੁੰਦਾ ਹੈ ਕਿ ਪੰਜਾਬੀ ਵਿਚ ਸੌ-ਸਵਾ ਸੌ ਸਾਲ ਪਹਿਲਾਂ ਉੱਚ-ਪੱਧਰ ਦੇ ਲੇਖ ਲਿਖੇ ਗਏ ਸਨ। ਇਨ੍ਹਾਂ ਲੇਖਾਂ ਦੀ ਵਿਸ਼ੇਸ਼ਤਾ ਇਨ੍ਹਾਂ ਦਾ ਵਿਸ਼ਾ-ਵਸਤੂ ਤੇ ਨਿਰਾਲੀ ਸ਼ੈਲੀ ਹੈ।

ਚੁਣੇ ਗਏ ਲੇਖ ਇਹ ਹਨ:

1. ਸੱਚੀ ਸੂਰਬੀਰਤਾ
2. ਸੱਚਾ ਉਤਸ਼ਾਹ
3. ਸੁਰ ਅਤੇ ਅਸੁਰ ਦਾ ਜੰਗ
4. ਸਿੱਖ ਕੌਮ ਦੀ ਖੱਤੇ ਵੰਡ ਕਾਠ ਵੰਡ ਯਾਂ ਦਿੱਲੀ ਦੀ ਲੁੱਟ
5. ਸੰਸਾਰ ਦੇ ਉਪਦੇਸ਼ਕਾਂ ਦੇ ਮੁਕਾਬਲੇ
6. ਬਾਈਬਲ ਦੀ ਕਹਾਣੀ ਦਾ ਦ੍ਰਿਸ਼ਟਾਂਤ
7. ਸਿੰਧ ਦੀ ਯਾਤਰਾ (ੳ, ਅ)
8. ਸੱਚਾ ਗਿਯਾਨ
9. ਪਿੰਡਾਂ ਦੇ ਸਿੱਖਾਂ ਦਾ ਹਾਲ
10. ਸ਼ਬਦ ਅਤੇ ਉਸ ਦੀ ਸਮਰੱਥਾ
11. ਜਨਮਸਾਖੀ ਗੁਰੂ ਨਾਨਕ ਜੀ
12. ਧਰਮ ਪ੍ਰਚਾਰ ਅਤੇ ਦੁੱਖਾਂ ਦਾ ਬੁਝਾੜ (ਬੁਛਾੜ)
13. ਧਰਮ ਅਤੇ ਭਾਈਚਾਰਾ
14. ਪਰਉਪਕਾਰ ਅਤੇ ਬਦਲ ਦੀ (ਦੀਆਂ) ਬੂੰਦਾਂ
15. ਸੁਤੰਤਰਤਾ
16. ਜਾਨਵਰਾਂ ਅਤੇ ਰੁੱਖਾਂ ਤੋਂ ਆਪਣੇ ਬਚਨ ਦੀ ਸਿੱਖਯਾ
17. ਸਾਡਾ ਦੁਨੀਆ ਪਰ ਫੈਲਨ ਦਾ ਉਪਾਉ
18. ਇਤਫ਼ਾਕ ਕਯਾ ਵਸਤੂ ਹੈ
19. ਖਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁਖ ਪਾਉਣੇ (1)
20. ਖਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁਖ ਪਾਉਣੇ (2)
21. ਬੀਮਾਰ ਅਤੇ ਉਸਦਾ ਇਲਾਜ

## 1. ਸੱਚੀ ਸੂਰਬੀਰਤਾ

[ਇਸ ਲੇਖ ਵਿਚ ਭਾਈ ਦਿੱਤ ਸਿੰਘ ਨੇ ਸੱਚੇ ਪੁਰਖਾਂ ਦੇ ਉਪਦੇਸ਼ਾਂ ਨਾਲ ਮਨ ਦੀ ਜਿੱਤ ਨੂੰ ਸੱਚੀ ਸੂਰਬੀਰਤਾ ਦੱਸਿਆ ਹੈ। ਇਸ ਤੋਂ ਪਹਿਲਾਂ ਭਾਈ ਸਾਹਿਬ ਨੇ ਸੂਰਬੀਰਤਾ ਦੇ ਆਮ ਸਮਝੇ ਜਾਂਦੇ ਅਰਥਾਂ ਦੀ ਗੱਲ ਕੀਤੀ ਹੈ। ਫਿਰ ਪੜਾਅ ਦਰ ਪੜਾਅ ਸੱਚੀ ਸੂਰਬੀਰਤਾ ਦਾ ਸੰਕਲਪ ਸਪਸ਼ਟ ਕੀਤਾ ਹੈ। ਇਹ ਲੇਖ 14 ਮਈ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ ਨੰ: 49 ਵਿਚ ਛਪਿਆ।]

ਖਾਲਸਾ ਅਖਬਾਰ ਦਾ ਉਪਦੇਸ਼ ਕੌਮੀ ਬੁਰਿਆਈਆਂ ਦੇ ਦੂਰ ਕਰਨ ਲਈ ਹੈ ਹੋਰ ਕਿਸੇ ਮਾਨ ਵਡਿਆਈ ਯਾ ਲਾਲਚ ਪਰ ਇਸਦਾ ਨਿਰਭਰ ਨਹੀਂ ਹੈ ਭਾਵੇਂ ਇਸਦੇ

ਉਪਦੇਸ ਕਿਸੀ ਪ੍ਰਕਾਰ ਖਰਭੇ ਅਤੇ ਸਖਤ ਬੀ ਪ੍ਰੀਤ ਹੁੰਦੇ ਹਨ ਪਰ ਤਾਂ ਬੀ ਉਹੁ ਕਿਸੇ ਨਾ ਕਿਸੇ ਲਾਭ ਤੇ ਖਾਲੀ ਨਹੀਂ ਹਨ ਜਿਸ ਪ੍ਰਕਾਰ ਸਮੁੰਦ੍ਰ ਭਾਂਵੇਂ ਖਾਰਾ ਅਤੇ ਉਸਦਾ ਜਲ ਪਾਨ ਕਰਨੇ ਕਰਕੇ ਮਨੁੱਖ ਰੋਗੀ ਹੋ ਜਾਂਦਾ ਹੈ ਪਰ ਤਾਂ ਬੀ ਉਸ ਵਿਚੋਂ ਅਮੁਲ ਮੋਤੀਆਂ ਦੇ ਜੋੜੇ ਅਤੇ ਮੂੰਗਾ ਆਦਿਕ ਪਦਾਰਥ ਨਿਕਲਦੇ ਹਨ ਅਰ ਜਿਸ ਗੁਲਾਬ ਦੀ ਡਾਲੀ ਨੂੰ ਹਜਾਰਾਂ ਕੰਡਿਆਂ ਨਾਲ ਭਰੀ ਹੋਈ ਦੇਖੀਦਾ ਹੈ ਫੇਰ ਉਸੇ ਵਿਚੋਂ ਇਕ ਸੁੰਦ੍ਰ ਸੁਗੰਧੀ ਵਾਲਾ ਫੁੱਲ ਨਿਕਲਦਾ ਹੈ ਜਿਸ ਨੂੰ ਦੇਖ ਕਰਕੇ ਉਸਦੇ ਤੀਖਨ ਕੰਡੇ ਭੁਲ ਜਾਂਦੇ ਹਨ ਇਸੀ ਪ੍ਰਕਾਰ ਅਸੀਂ ਖਾਲਸਾ ਅਖਬਾਰ ਦੇ ਪ੍ਰੇਮੀਆਂ ਅੱਗੇ ਬੀ ਪ੍ਰਾਰਥਨਾ ਕਰਦੇ ਹਾਂ ਜੋ ਇਸ ਬਚਨ ਨੂੰ ਯਾਦ ਕਰਕੇ ਇਸ ਅਖਬਾਰ ਦੀ ਪ੍ਰਾਰਥਨਾ ਨੂੰ ਧਿਆਨ ਦੇ ਕੇ ਸੁਨਣ :

> ਹੈ ਗੁਣ ਔਗੁਣ ਸਭ ਵਿਖੇ ਇਨ ਬਿਨ ਜੰਤ ਨ ਕੋਇ,
> ਮ੍ਰਿਗ ਸੁਗੰਧ ਸੁੰਦ੍ਰ ਕਵਲ ਪਰ ਕੰਟਕ ਭੀ ਹੋਇ॥

ਸੂਰਬੀਰਤਾ ਇਕ ਅਜੇਹਾ ਗੁਣ ਹੈ ਜਿਸ ਨੂੰ ਸਾਰੇ ਦੇਹਿ ਧਾਰੀ ਚਾਹੁੰਦੇ ਹਨ ਅਤੇ ਇਸਤੇ ਮੁਲਕ ਅਤੇ ਕੌਮ ਦੀ ਰਖਿਆ ਹੋ ਸਕਦੀ ਹੈ—ਸੰਸਾਰ ਵਿਚਿ ਉਸ ਆਦਮੀ ਦਾ ਨਾਉਂ ਸੂਰਜ ਦੀ ਤਰਹਿ ਪ੍ਰਕਾਸ਼ਮਾਨ ਹੋ ਸਕਦਾ ਹੈ—ਤਾਰੀਖ ਵਿਚਿ ਯਾਦਗਾਰ ਸਦੀਆਂ ਤੱਕ ਰਹਿ ਸਕਦੀ ਹੈ ਅਜੇਹੇ ਉਤਮ ਗੁਣ ਨੂੰ ਕੌਣ ਪ੍ਰਾਣੀਮਾਨ ਹੈ ਜੋ ਨਹੀਂ ਚਾਹੁੰਦਾ ਅਰਥਾਤ ਸਭ ਚਾਹੁੰਦੇ ਹਨ।

ਪ੍ਰੰਤੂ ਹੁਣ ਸਾਨੂੰ ਸੋਚਣਾਂ ਚਾਹੀਦਾ ਹੈ ਕਿ ਸੱਚੀ ਸੂਰਬੀਰਤਾ ਕਿਯਾ ਹੈ ਜਿਸਨੂੰ ਪਾ ਕਰਕੇ ਆਦਮੀ ਸੂਰਬੀਰ ਅਖਾ ਸਕੇ ਸਾਡੇ ਖਿਆਲ ਵਿਚ ਤਾਂ ਲੜਾਈ ਵਿਚਿ ਜਾਕੇ ਵਡੇ ਵਡੇ ਸਤ੍ਰੂਆਂ ਦੇ ਸੀਸ ਤੋੜਨੇਂ ਤੇ ਉਨਹਾਂ ਦਾ ਪ੍ਰਾਜਯ ਕਰਨਾ ਕੋਈ ਸੂਰਬੀਰਤਾ ਨਹੀਂ ਹੈ—ਅਤੇ ਸਮੁੰਦ੍ਰਾਂ ਦੇ ਪਾਰ ਜਾ ਕੇ ਦੇਸ ਬਿਦੇਸ ਦਾ ਸੈਰ ਕਰਨਾਂ ਕੋਈ ਸੂਰਬੀਰਤਾ ਨਹੀਂ ਹੈ ਵਡੇ ੨ ਬਿਕਟ ਪਹਾੜਾਂ ਪਰ ਜਾ ਕਰਕੇ ਗਮਨ ਕਰਨਾ ਸੂਰਤਾ ਨਹੀਂ ਹੈ ਕਿਸੇ ਹਸ੍ਤੀ ਯਾ ਸ਼ੇਰ ਦਾ ਸਾਮਨਾਂ ਕਰਨਾਂ ਸੱਚੀ ਸੂਰਤਾ ਨਹੀਂ ਹੈ ਦੂਸਰੀ ਵਲ, ਜਪ, ਤਪ, ਸੰਜਮ ਅਤੇ ਗਿਯਾਨ ਧਿਯਾਂਨ ਦਾ ਕਰਨਾਂ ਕੋਈ ਵੱਡੀ ਬਾਤ ਨਹੀਂ ਹੈ—ਪੰਜ ਅਗਣੀ ਤਾਪਣਾਂ ਯਾਂ ਜਲਾਂ ਵਿਚ ਖੜੇ ਹੋਣਾ ਸੂਰਬੀਰਤਾ ਨਹੀਂ ਹੈ ਪ੍ਰੰਤੂ ਇਸ ਚੰਚਲ ਮਨ ਦਾ ਜਿਤਨਾਂ ਯਾ ਇਸਨੂੰ ਆਪਣੇ ਵੱਸ ਵਿਚਿ ਕਰਨਾ ਏਹੋ ਸੱਚੀ ਸੂਰਬੀਰਤਾ ਹੈ ਜਿਸ ਮਨੁੱਖਯ ਨੈ ਇਸ ਦੁਸਮਨ ਨੂੰ ਫਤੇ ਕੀਤਾ ਉਸਨੇ ਸਭ ਸਤ੍ਰੂਆਂ ਨੂੰ ਫਤੇ ਕਰ ਲੀਤਾ ਹੈ ਤੇ ਜਿਸਨੇ ਇਸ ਨੂੰ ਆਪਣੇ ਵੱਸ ਨਹੀਂ ਕੀਤਾ ਉਸ ਨੈ ਸੰਸਾਰ ਵਿਚ ਆ ਕੇ ਇਕ ਕੀੜੀ ਨੂੰ ਆਪਣੇ ਅਧੀਨ ਨਹੀਂ ਕੀਤਾ ਜੈਸਾ ਕਿ ਭਰਥਰੀ ਜੀ ਲਿਖਦੇ ਹਨ :

> ਮਨਰਿਪ ਜੀਤਾ ਸਭਰਿਪ ਜੀਤੇ॥
> ਮਨਰਿਪ ਜੀਤਾ ਸਭਰਿਪ ਜੀਤੈ ॥

ਅਰਥਾਤ ਜਿਸਦਾ ਮਨ ਵੈਰੀ ਜੀਉਂਦਾ ਹੈ ਉਸ ਦੇ ਸਾਰੇ ਵੈਰੀ ਜੀਉਂਦੇ ਹਨ ਅਤੇ ਜਿਸਨੇ ਮਨ ਨੂੰ ਜਿੱਤਿਆ ਹੈ ਉਸ ਨੇ ਸਾਰੇ ਸ਼ਤ੍ਰੂ ਜਿਤੇ ਹਨ ਸਾਰੇ ਪ੍ਰਾਣੀ ਮਾਤ੍ਰ ਇਸ ਮਨ ਦੇ ਨਚਾਏ ਇਸ ਪ੍ਰਕਾਰ ਨੱਚ ਰਹੇ ਹਨ ਜਿਸ ਪ੍ਰਕਾਰ ਕਲੰਦ੍ਰ ਦਾ ਨਚਾਇਆ ਬਾਂਦਰ ਨਚਦਾ ਹੈ ਊਚ, ਨੀਚ, ਰਾਜਾ, ਕੰਗਾਲ ਸਾਧੂ ਅਤੇ ਚੋਰ ਇਸ ਮਨ ਦੇ ਅਧੀਨ

ਹੋ ਰਿਹਾ ਹੈ ਪਰ ਇਹਿ ਕਿਸੇ ਦੇ ਅਧੀਨ ਨਹੀਂ ਹੁੰਦਾ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਿ ਭੀ ਇਸਦੀ ਬ੍ਰਿਥਾ ਦਾ ਕਥਨ ਹੈ:

**ਰਾਗੁ ਦੇਵਗੰਧਾਰੀ ਮਹਲਾ ੯ ॥**
**ਯਹ ਮਨੁ ਨੈਕ ਨ ਕਹਿਓ ਕਰੈ ॥**
**ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ਰਹਾਉ॥**
**ਮਦ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥**
**ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥**
**ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥**
**ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ॥**

ਗੁਰੂ ਮਹਾਰਾਜ ਜੀ ਦੇ ਇਸ ਪਵਿਤ੍ਰ ਉਪਦੇਸ੍ਰੇ ਇਸ ਮਨ ਦੀ ਚੰਚਲਤਾ ਦਾ ਗਿਆਨ ਅੱਛੀ ਪ੍ਰਕਾਰ ਹੋ ਜਾਂਦਾ ਹੈ ਇਸ ਪਰ ਹੋਰ ਮਹਾਤਮਾਂ ਜਨਾਂ ਦੇ ਭੀ ਬਹੁਤ ਵਾਕ ਹਨ ਜੈਸਾ ਕਿ ਇਕ ਪੁਸ੍ਤਕ ਵਿਚਿ ਲਿਖਿਆ ਹੈ: "ਦੋਹਰਾ॥ ਚਲ ਦਲ ਪਤ੍ਰ ਪਤਾਕ ਪਟ ਦਾਮਨ ਕਛੱਪ ਮਾਥ॥ ਭੂਤ ਦੀਪ ਦੀਪਕ ਸਿਖਾਯੋ ਮਨ ਬੀਤ ਅਨਾਥ॥" ਅਰਥਾਤ ਕਿ ਮੇਰਾ ਮਨ ਇਸ ਪ੍ਰਕਾਰ ਚੰਚਲ ਹੈ ਜਿਸ ਪ੍ਰਕਾਰ ਪਾਦਿਸਾਹਿ ਦੀ ਸੈਨਾ ਪਿਪਲ ਦੇ ਪੱਤ੍ਰ ਝੰਡੇ ਦਾ ਫੱਰਰਾ ਬਦਲ ਵਿਚਿ ਬਿਜਲੀ—ਕੱਛੂ ਦਾ ਸਿਰਿ—ਭੂਤਾਂ ਦੀ ਅੱਗ ਅਤੇ ਦੀਪਕ ਦੀ ਸਿਖਾ ਇਸ ਕਥਨ ਤੇ ਬੀ ਮਨ ਦੀ ਚੰਚਲਤਾ ਅਤੇ ਸ੍ਵਾਧੀਨਤਾ ਸਿਧਿ ਹੁੰਦੀ ਹੈ ਏਸੇ ਲਈ ਇਸ ਦੇ ਜਿਤਣ ਲਈ ਮਹਾਤਮਾ ਜਨਾਂ ਨੇ ਨਾਨਾ ਪ੍ਰਕਾਰ ਦੇ ਉਪਾਇ ਸੋਚੇ ਹਨ ਜੈਸਾ ਕਿ ਜੋਗੀ ਜਨਾਂ ਨੈ ਪ੍ਰਾਣਾਂ ਦੇ ਰੋਕਨੇ ਤੇ ਹੀ ਮਨ ਦਾ ਰੋਕਣਾਂ ਅੰਗੀਕਾਰ ਕੀਤਾ ਹੈ ਇਸ ਲਈ ਪ੍ਰਾਣਾਯਾਮ ਕਰਕੇ ਦੇਹ ਨੂੰ ਨਾਨਾਂ ਪ੍ਰਕਾਰ ਦੇ ਦੁੱਖ ਦਿੰਦੇ ਹਨ ਅਤੇ ਕਿਤਨੇ ਮਹਾਤਮਾ ਈਸ੍ਵਰ ਉਪਾਸਨਾਂ ਵਿਚਿ ਲਗਾਉਣੇਂ ਤੇ ਹੀ ਇਸ ਦਾ ਪ੍ਰਾਜੈ ਸਮਝਦੇ ਹਨ—ਪ੍ਰੰਤੂ ਇਹ ਮਨ ਇਜੇਹਾ ਡਾਢਾ ਹੈ ਜੋ ਕਿਸੀ ਪ੍ਰਕਾਰ ਬੀ ਕਾਬੂ ਵਿਚਿ ਨਹੀਂ ਆਉਂਦਾ ਪ੍ਰੰਤੂ ਜਿਨਾਂ ਮਹਾਤਮਾ ਜਨਾਂ ਪਰ ਪ੍ਰਮੇਸ੍ਵਰ ਦੀ ਕਿਰਪਾ ਹੋਵੇ ਉਨ੍ਹਾਂ ਦੇ ਇਹਿ ਮਨ ਬੀ ਵੱਸ ਆਂਉਂਦਾ ਹੈ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਿ ਕਥਨ ਹੈ: "ਮਨ ਵਸ ਆਵੇ ਨਾਨਕਾ" ਜਾਂ "ਪੂਰਣ ਕਿਰਪਾ ਹੋਇ"॥ ਹੇ ਮਹਾਤਮਾਂ ਜਨੋ ਆਪਦਾ ਮੁਖ ਪੁਰਖਾਰਥ ਏਹੋ ਹੈ ਜੋ ਇਸ ਮਨ ਦੇ ਮਗਰ ਨਾਂ ਲੱਗੋ ਇਸ ਨੂੰ ਆਪਣੇ ਮਗਰ ਲਾਓ ਜਦ ਤੁਆਨੂੰ ਇਹਿ ਕਿਸੇ ਬੁਰਿਆਈ ਵੱਲ ਪ੍ਰੇਰੇ ਤਦ ਤੁਸੀਂ ਉਸ ਦੇ ਫਲ ਨੂੰ ਚਿੰਤਨ ਕਰੋ ਜਿਸ ਕਾਰਜ ਦਾ ਫਲ ਕ੍ਰੂਰ ਦੇਖੋ ਉਸੀ ਸਮਯੇ ਉਸ ਦੇ ਸੰਕਲਪ ਨੂੰ ਦੂਰ ਕਰ ਦੇਵੋ ਜਦ ਸੰਕਲਪ ਦੂਰ ਹੋਇਆ ਤਦ ਮਨ ਦਾ ਬੀ ਨਿਰਾਦਰ ਹੋ ਜਾਵੇਗਾ—ਕਿਉਂਕਿ ਸੰਕਲਪ ਬ੍ਰਿਤੀ ਦਾ ਨਾਉਂ ਹੀ ਮਨ ਹੈ—ਇਸ ਅਮੋੜ ਬੈਲ ਦੇ ਮੋੜਨ ਲਈ ਸਤਿ ਪੁਰਖਾਂ ਦੇ ਬਚਨ ਰੂਪੀ ਡੰਡਾ ਹੱਥ ਰੱਖੋ ਜਿਸ ਦੇ ਭੈ ਕਰਕੇ ਇਹਿ ਤੁਆਡੇ ਅਧੀਨ ਰਹੇ—ਜੈਸਾ ਕਿ ਸ੍ਰੀ ਨੌਮੀ ਪਾਤਿਸ਼ਾਹੀ ਜੀ ਦਾ ਵਾਕ ਹੈ:

**ਮਨ ਲੋਚੈ ਬੁਰਿਆਈਆਂ ਗੁਰ ਸਬਦੀ ਏਹ ਮਨ ਹੋੜੀਏ॥**

ਇਸ ਦੇ ਰੋਕਨ ਲਈ ਕਿਸੇ ਹੋਰ ਸਾਧਨ ਦੀ ਲੋੜ ਨਹੀਂ ਹੈ ਕਿਉਂਕਿ ਅੱਖੀਆਂ ਮੀਟਣੀਆਂ ਅਤੇ ਸਿਰਾਂ ਵਿਚਿ ਸੁਆਹਿ ਪਾਉਣੀ ਆਦਿਕ ਜੋ ਬਾਹਰਲੇ ਕਰਮ ਹਨ ਇਨਾਂ ਤੇ ਅੰਦ੍ਰ ਜੋ ਮਨ ਹੈ ਉਸ ਨੂੰ ਕੋਈ ਦੁੱਖ ਨਹੀਂ ਪਹੁੰਚਦਾ—ਜੈਸਾ ਕਿ ਸ੍ਰੀ ਗੁਰੂ ਮਹਾਰਾਜ

ਜੀ ਦਾ ਕਥਨ ਹੈ: "ਬਰਮੀ ਮਾਰੇ ਸਾਪ ਨ ਮਰੇ" ਇਸ ਤੇ ਸਿਧਿ ਹੋਇਆ ਜੋ ਮਨ ਦੇ ਮਾਰਨ ਦਾ ਸਾਧਨ ਸਤੱਯ ਪੁਰਖਾਂ ਦੇ ਉਪਦੇਸ਼ ਹੀ ਉੱਤਮ ਸਾਧਨ ਹੈ।

## 2. ਸੱਚਾ ਉਤਸ਼ਾਹ

[ਇਸ ਮਜ਼ਮੂਨ ਵਿਚ ਭਾਈ ਦਿੱਤ ਸਿੰਘ ਨੇ *ਖ਼ਾਲਸਾ ਅਖ਼ਬਾਰ*, ਲਾਹੌਰ ਨੂੰ ਪੇਸ਼ ਆਉਂਦੀਆਂ ਔਕੜਾਂ ਦੇ ਸਨਮੁਖ ਸਲਗਨ ਰਹਿਣ ਲਈ ਸੱਚਾ ਉਤਸ਼ਾਹ ਅਰਥਾਤ ਆਪਣੀ ਪ੍ਰੇਰਨਾ ਬਾਰੇ ਦੱਸਿਆ ਹੈ। ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 50ਵੇਂ ਅੰਕ ਵਿਚ 21 ਮਈ, 1887 ਨੂੰ ਛਪਿਆ।]

ਪਿਆਰੇ ਪਾਠਕ ਗਣੋਂ ਆਪਨੈ ਇਸ ਖਾਲਸਾ ਅਖਬਾਰ ਨੂੰ ਉਤਪਤ ਹੋਨ ਦੇ ਦਿਨ ਤੋਂ ਲੈ ਕਰਕੇ ਅੱਜ ਤੱਕ ਦੇਖਿਆ ਹੋਵੇਗਾ ਕਿ ਇਸ ਨੈਂ ਆਪਣੇ ਉੱਦਮ ਨੂੰ ਕਿਸੇ ਦੁਨਯਾਵੀ ਕੰਮ ਵਲ ਨਹੀਂ ਖਰਚ ਕੀਤਾ—ਪ੍ਰੰਤੂ ਆਪਣੀ ਖਾਲਸਾ ਕੌਮ ਜੋ ਧਰਮ ਵਿਚਿ ਅਤਯੰਤ ਗਿਰੀ ਹੋਈ ਹੈ ਇਸ ਨੂੰ ਆਪਣੇਂ ਸਤਿਗੁਰਾਂ ਦੇ ਉਪਦੇਸ਼ਾਂ ਪਰ ਚਲਣ ਲਈ ਪੁਕਾਰ ਕਰਦਾ ਰਿਹਾ ਹੈ ਅਤੇ ਜੋ ਜੋ ਬਾਤਾਂ ਕੌਮ ਉਨਤੀ ਲਈ ਪ੍ਰਤਿਬੰਦਕ ਹਨ ਉਨ੍ਹਾਂ ਦੇ ਦੂਰੁ ਕਰਨ ਲਈ ਇਸ ਦਾ ਸਾਰਾ ਪੁਰਖਾਰਥ ਰਿਹਾ ਹੈ—ਪਰ ਕੇਹੀ ਅਫਸੋਸ ਦੀ ਗੱਲ ਹੈ ਕਿ ਇਸ ਪੱਤ੍ਰ ਨੈ ਜਿਸ ਕੌਮ ਦੀ ਉਨਤੀ ਪਰ ਕਮਰ ਬੰਨੀ ਹੈ ਓਸੇ ਕੌਮ ਦੇ ਸ੍ਵਾਰਥਪਤੀ (ਅਰਥਾਤ ਖੁਦਗਰਜ) ਲੋਗ ਇਸ ਪੱਤ੍ਰ ਨੂੰ ਬੁਰਾ ਭਲਾ ਆਖਦੇ ਹਨ ਤੇ ਦਿਲ ਵਿਚਿ ਹਰ ਵਕਤ ਏਹੋ ਕਾਮਨਾ ਰਖਦੇ ਹਨ ਕਿ ਇਸ ਪੱਤ੍ਰ ਨੂੰ ਕਿਸੇ ਪ੍ਰਕਾਰ ਦੁੱਖ ਪਹੁੰਚੇ—ਪਰ ਖਾਲਸਾ ਅਖਬਾਰ ਉਨਾਂ ਭਾਈਆਂ ਦੇ ਇਸ ਖਿਜਾਲ ਪਰ ਬਿਲਕੁਲ ਧਿਆਨ ਨਹੀਂ ਦਿੰਦਾ ਇਸ ਦਾ ਆਪਣੀ ਸੱਚੀ ਖੈਰਖ੍ਵਾਹੀ ਵਲ ਧਿਆਨ ਹੈ ਪਰ ਉਨਾਂ ਭਾਈਆਂ ਨੂੰ ਜੋ ਇਸ ਦਾ ਬੁਰਾ ਚਿਤਮਦੇ ਹਨ ਉਸ ਬੀਮਾਰ ਦੀ ਤਰਹਿ ਜਾਣਦਾ ਹੈ ਜੋ ਬਿਲਕੁੱਲ ਅਨਜਾਨ ਹਨ—ਜਿਸ ਪ੍ਰਕਾਰ ਹਸਪਤਾਲ ਵਿਚਿ ਬਹੁਤ ਬੀਮਾਰ ਡਾਕਟਰ ਦੇ ਹੱਥ ਵਿਚਿ ਛੁਰੀ ਕਟਾਰੀ ਦੇਖ ਕੇ ਡਰਦੇ ਅਤੇ ਰੌਲਾ ਪਾਉਂਦੇ ਹਨ ਕਿ ਇਹਿ ਸਾਨੂੰ ਇਨਾ ਨਾਲ ਵੱਡ ਕੇ ਮਾਰ ਸਿਟੇਗਾ ਪਰ ਡਾਕਟਰ ਉਨ੍ਹਾਂ ਦੀ ਇਸ ਪੁਕਾਰ ਪਰ ਬਿਲਕੁਲ ਧਿਯਾਨ ਨਹੀਂ ਦਿੰਦਾ ਅਤੇ ਉਨ੍ਹਾਂ ਦੇ ਨਾਲ ਦਿਲੋਂ ਪ੍ਰੀਤੀ ਕਰਦਾ ਹੈ—ਅਰ ਜਾਣਦਾ ਹੈ ਕਿ ਇਹਿ ਲੋਕ ਮੇਰੇ ਤਾਤਪਰਜ ਨੂੰ ਨਹੀਂ ਸਮਝਦੇ—ਏਹੋ ਹਾਲ ਸਾਡੇ ਭਾਈਆਂ ਦਾ ਹੈ—ਪਰ ਖਾਲਸਾ ਅਖਬਾਰ ਉਨ੍ਹਾਂ ਭਾਈਆਂ ਦਾ ਸੱਚਾ ਪਿਯਾਰਾ ਹੈ ਅਤੇ ਆਸ਼ਾ ਰਖਦਾ ਹੈ ਕਿ ਜਦ ਉਹੁ ਭਾਈ ਅਗਿਯਾਨ ਦੀ ਬੀਮਾਰੀ ਤੋਂ ਤੰਦਰੁਸਤ ਹੋਣਗੇ—ਤਦ ਇਸ ਪੱਤ੍ਰ ਨੂੰ ਅਸੀਸਾਂ ਦੇਣਗੇ—ਪਰ ਜਿਸ ਪ੍ਰਕਾਰ ਰੋਂਦਿਆਂ ਚਿਰਲਾਂਦਿਆਂ ਬਚਿਆਂ ਦਾ ਮਾਤਾ ਪਕੜ ਕੇ ਸਿਰਿ ਧੋ ਦਿੰਦੀ ਹੈ ਇਸੀ ਪ੍ਰਕਾਰ ਇਨਾਂ ਭਾਈਆਂ ਦੇ ਬੁਰਾ ਭਲਾ ਆਖਦਿਯਾਂ ਹੀ ਇਹ ਖਾਲਸਾ ਅਖਬਾਰ ਉਨਹਾਂ ਨੂੰ ਸਤ ਦਾ ਉਪਦੇਸ਼ ਕਰ ਰਿਹਾ ਹੈ ਅਤੇ ਇਸਦੇ ਸੱਚੇ ਉਪਦੇਸ਼ਾਂ ਨੂੰ ਦੇਖ ਕੇ ਇਹਿ ਗਲ ਬੀ ਦੂਰੁ ਨਹੀਂ ਹੈ ਜੋ ਬਹੁਤ ਕੁਰੀਤੀਆਂ ਖਾਲਸਾ ਕੋਮ ਵਿਚੋਂ ਦੂਰੁ ਹੋ ਜਾਣਗੀਆਂ ਅਤੇ ਨਾਲ ਹੀ ਇਹਿ ਗੱਲ ਬੀ ਦੂਰੁ ਨਹੀ ਜੋ ਬਹੁਤ ਭਾਈ ਇਸਦੇ ਤਾਤਪਰਜ ਨੂੰ ਨਹੀ ਸਮਝਦੇ—ਇਸਨੂੰ ਦੁਖੁ ਦੇਣਾਂ ਬੀ ਚਾਹੁਣਗੇ ਜਿਸ ਪ੍ਰਕਾਰ ਸੰਸਕ੍ਰਿਤਿ ਵਿਚਿ ਇਕ ਸਲੋਕ ਹੈ ਜਿਸ ਦਾ ਇਹਿ ਤਾਤਪਰਜ ਹੈ (ਕਾਇਰ ਮਨੁੱਖ ਜੈਸਾ ਚਾਹੇ ਕਰ ਸਕਦਾ ਹੈ ਜਿਤੇਂਦ੍ਰੇ ਜਿਸ ਵਿਖਜ ਨੂੰ ਚਾਹੇ ਛੋਡ ਸਕਦਾ ਹੈ ਅਤੇ ਸਾਧੂ ਚਾਹੇ ਜਿਸ ਦੁਸਹ ਬਾਤ ਨੂੰ ਸਹ

ਸਕਦਾ ਹੈ) ਪਰ ਕਿਯਾ ਇਨਾਂ ਦੁੱਖਾਂ ਤੇ ਡਰਕੇ ਖਾਲਸਾ ਅਖਬਾਰ ਆਪਣੀ ਕੌਮੀ ਭਲਾਈ ਨੂੰ ਛਡ ਦੇਵੇਗਾ ਕਦੇ ਨਹੀ—ਕਿਯਾ ਇਹਿ ਨਾ ਉਮੈਦ ਹੋ ਜਾਵੇਗਾ ਕਿ ਖਾਲਸਾ ਕੌਮ ਦੀ ਉੱਨਤੀ ਮੈਥੋਂ ਹੋਣੀ ਮੁਸ਼ਕਲ ਹੈ ਕਦੇ ਨਹੀਂ—ਜਿਨਾਂ ਭਾਈਆਂ ਨੇ ਭੋਜ ਪ੍ਰਬੰਧ ਪੜਿਆ ਹੋਵੇਗਾ ਉਨਾਂ ਨੂੰ ਯਾਦ ਹੋਵੇਗਾ ਕਿ ਰਾਜਾ ਭੋਜ ਨੇਂ ਉਸ ਸਮੇਯ ਪਰ ਜਦ ਬਾਲ ਅਵਸਥਾ ਵਿਚਿ ਉਸਦੇ ਮਾਰਨ ਲਈ ਵਤਸਰਾਜ ਮੰਤ੍ਰੀ ਜੰਗਲ ਵਿਚਿ ਲੈ ਗਿਯਾ ਸੀ ਕਿਯਾ ਸਲੋਕ ਆਖਿਆ ਸੀ ਕਿ ਜਿਸ ਪ੍ਰਮੇਸ੍ਵਰ ਨੇ ਮੇਰੀ ਗਰਭ ਵਿਚਿ ਰਖਿਯਾ ਕਰੀ ਥੀ ਕਿਯਾ ਉਹੁ ਜਗਦੀਸ੍ਵਰ ਹੁਣ ਮਰ ਗਿਯਾ ਹੈ—ਕਿਯਾ ਹੁਣ ਮੇਰੀ ਰਖਿਯਾ ਨਹੀਂ ਕਰੇਗਾ ਜਦ ਮੈ ਜਾਣਦਾ ਹਾਂ ਕਿ ਉਹੁ ਰਛਕ ਮੇਰੇ ਨਾਲ ਹੈ ਤਦ ਮੈ ਆਪਣੇ ਸਤਯ ਪੁਰਖਾਰਥ ਨੂੰ ਕਦ ਤਿਯਾਗ ਕਰਾਂਗਾ—ਭੋਜ ਦੇ ਇਸ ਸੂਰਬੀਰਤਾ ਦੇ ਬਚਨ ਨੂੰ ਸੁਣ ਕੇ ਬਤਸਰਾਜ ਨੈ ਕੀ ਆਖਿਆ ਸੀ ਕਿ ਉਪਾਇ ਸਾਹਿਸ ਧੀਰਜ ਬਲ ਬੁੱਧਿ ਪ੍ਰਾਕ੍ਰਮ ਇਹਿ ਛੇ ਚੀਜ਼ਾਂ ਜਿਸ ਮਨੁੱਖ ਵਿਚਿ ਹਨ ਉਸ੍ਤੇ ਈਸ੍ਵਰ ਬੀ ਭੈ ਕਰਦਾ ਹੈ ਇਨਾਂ ਦ੍ਰਿਸ੍ਟਾਂਤਾਂ ਨੂੰ ਖਾਲਸਾ ਅਖਬਾਰ ਨੈ ਲਿਖ ਕਰਕੇ ਆਪਣੇ ਕੰਠ ਨਾਲ ਬੰਨਿਆਂ ਹੋਇਆ ਹੈ ਏਸੇ ਲਈ ਇਹਿ ਆਪਣੀ ਕੌਮ ਦੀ ਸੱਚੀ ਪ੍ਰੀਤ ਪਰ ਸਨੱਧ ਬਨਧ ਹੋ ਰਿਹਾ ਹੈ—ਜਿਸ ਵਿਚਿ ਇਹਿ ਥੋੜੇ ਹੀ ਕਾਲ ਨੂੰ ਕਾਮਯਾਬ ਹੋਵੇਗਾ ਜੈਸਾ ਕਿ ਗਿਰਧਰ ਜੀ ਦਾ ਵਾਕ ਹੈ:

ਬਾਂਧੀ ਕਸਕਰ ਕਮਰ ਜਿਹਿ ਜਿਸ ਕਾਰਜ ਕੇ ਹੇਤ।
ਆਲਸ ਤਜ ਤਤਪਰ ਭਯੋ ਸੋਈ ਸਿਧਿ ਕਰ ਲੇਤ।
ਸੋਈ ਸਿਧਿ ਕਰ ਲੇਤ ਦੇਰ ਨਹਿ ਲਾਗੇ ਤਤ ਛਿਨ,
ਜਿਉਂ ਟਿਟੱਪ ਲੀਨੋਂ ਅੰਡ ਸਿੰਧ ਸੋਂਕੀਓਂ ਪ੍ਰਨ ਜਬ।
ਕਹ ਗਿਰਧਰ ਕਵਿ ਗਾਇ ਚਿਤਿ ਬ੍ਰਿਤਿ ਜਿਸਨੇ ਸਾਧੀ।
ਤਿਸਕੋ ਸਭ ਕੁਛ ਸੁਲੁਭ ਕਮਰ ਜਿਹਿ ਕਸ ਕਰ ਬਾਂਧੀ।

## 3. ਸੁਰ ਅਤੇ ਅਸੁਰ ਦਾ ਜੰਗ

[ਅਨੇਕਾਂ ਹਵਾਲਿਆਂ ਨਾਲ ਭਰਪੂਰ ਇਸ ਲੇਖ ਰਾਹੀਂ ਭਾਈ ਦਿੱਤ ਸਿੰਘ ਨੇ ਚੰਗਿਆਈ ਅਤੇ ਬੁਰਿਆਈ ਦੇ ਨਿਰੰਤਰ ਚੱਲਦੇ ਸੰਘਰਸ਼ ਦੀ ਗੱਲ ਆਖੀ ਹੈ। ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 1 ਜੁਲਾਈ, 1887, ਅੰਕ 4 ਵਿਚ ਛਪਿਆ ਸੀ।]

ਪੁਰਾਣਾਂ ਦੇ ਪੜਨੇਂ ਤੇ ਇਸ ਪਰਸੰਗ ਦਾ ਚੰਗੀ ਤਰਹਿ ਪਤਾ ਲੱਗ ਜਾਂਦਾ ਹੈ ਕਿ ਸੁਰ ਅਤੇ ਅਸੁਰ ਦਾ ਜੰਗ ਕਿਸ ਪ੍ਰਕਾਰ ਹੁੰਦਾ ਹੈ—ਪ੍ਰੰਤੂ ਉਸਦਾ ਸੰਖੇਪ ਮਾਤ੍ਰ ਅਸੀਂ ਦ੍ਰਿਸ੍ਟਾਂਤ ਦੇ ਢੰਗ ਪਰ ਏਥੇ ਲਿਖਦੇ ਹਾਂ—ਸੁਰ ਨਾਮ ਦੇਵਤਿਆਂ ਦਾ ਹੈ—ਅਤੇ ਅਸੁਰ ਨਾਮ ਰਾਖਸ਼ਾਂ ਦਾ ਹੈ ਇਨਾਂ ਦੋਨਾਂ ਦਾ ਆਪਸ ਵਿਚਿ ਉਲਟ ਸੁਭਾਵ ਹੈ ਏਸੇ ਲਈ ਇਨਾਂ ਦਾ ਸਦਾ ਹੀ ਜੰਗ ਹੁੰਦਾ ਰਹਿੰਦਾ ਹੈ ਇਸ ਜੰਗ ਵਿਚਿ ਕਈ ਬਾਰ ਰਾਕਸਾਂ ਦੇ ਦੇਵਤਿਯਾਂ ਨੂੰ ਲੱਤਾਂ ਦੀ ਮਾਰ ਕੀਤੀ ਅਤੇ ਉਨਾਂ ਦੇ ਤਖਤ ਖੋਹ ਲੀਤੇ ਉਨਾਂ ਦੇ ਰਹਿਣੇ ਦੇ ਮੰਦ੍ਰਾਂ ਵਿਚੋਂ ਉਨਾਂ ਨੂੰ ਕੱਢ ਦਿੱਤਾ—ਅਰੁ ਉਨਾਂ ਦੇ ਬਿਵਾਨ ਖੋਹ ਲੀਤੇ ਉਨਾਂ ਦੀਯਾਂ ਸੁੰਦ੍ਰ ਅਤੇ ਪਿਯਾਰੀ ਇਸਤ੍ਰੀਆਂ ਨੂੰ ਆਪਣੇ ਅਧੀਨ ਕਰ ਲੀਤਾ ਉਨਾਂ ਦੇ ਦੁੱਖ ਤੇ ਦੁਖੀ ਹੋਏ ਹੋਏ ਦੇਵਤੇ ਬ੍ਰਿਲਾਪ ਕਰਦੇ ਇਧਰ ਉਧਰ ਭਟਕਦੇ ਫਿਰੇ ਅਰ ਹਜ਼ਾਰਾਂ ਕਲੇਸ਼ ਸਹਾਰਦੇ ਰਹੇ—ਅਰ ਕਦੇ ਫੇਰ ਉਨਾਂ ਨੈਂ ਬਿਸ੍ਨ ਆਦਿਕਾਂ ਦੀ ਸਹਾਇਤਾ

ਲੈ ਕਰਕੇ ਉਨਾਂ ਦੇ ਨਾਲ ਮੁੜ ਜੰਗ ਕੀਤੇ ਜਿਨਾਂ ਨੂੰ ਵੱਡੇ ਬਲ ਨਾਲ ਜਿਤ ਕਰਕੇ ਆਪਣੇ ਘਰ ਬਾਰ ਅਤੇ ਇਸਤ੍ਰੀਆਂ ਪੁੱਤ੍ਰ ਆਦਿਕ ਵਿਭੂਤੀ ਨੂੰ ਉਨਾਂ ਤੇ ਫੇਰ ਮੋੜ ਲੀਤਾ ਅਤੇ ਅਟੰਕ ਰਾਜ ਕਰਨ ਲੱਗੇ ਇਸ ਜੰਗ ਦੇ ਪੜਨੇ ਤੇ ਅੰਤ ਨੂੰ ਏਹੋ ਸਿਧਿ ਹੁੰਦਾ ਹੈ ਕਿ ਓੜਕ ਨੂੰ ਦੇਵਤੇ ਹੀ ਫਤੇ ਪਾਉਂਦੇ ਹਨ ਅਤੇ ਰਾਕਸ ਹਾਰ ਜਾਂਦੇ ਹਨ—

ਇਸ ਦ੍ਰਿਸ੍ਰਾਂਤ ਤੇ ਸਾਨੂੰ ਇਤਨਾ ਲਾਭ ਹੁੰਦਾ ਹੈ ਕਿ ਦੇਵਤੇ ਹੋਰ ਕੋਈ ਨਹੀਂ ਕੇਵਲ ਸਤਵਾਦੀ ਮਹਾਤਮਾਂ ਪੁਰਖ ਹੀ ਦੇਵਤੇ ਹਨ—ਅਰ ਰਾਕਸ਼ ਹੋਰ ਕੋਈ ਨਹੀਂ ਹਨ ਕੇਵਲ ਦੁਰਾਚਾਰੀ ਸੰਸਾਰਕ ਸੁਖਾਂ ਦੇ ਭੁੱਖੇ ਮਾਨ ਮਦ ਰੂਪੀ ਪ੍ਰੇਤ ਦੇ ਗ੍ਰਸੇ ਹੋਏ ਆਦਮੀ ਹਨ ਸੋ ਇਨਾਂ ਦਾ ਸਦਾ ਹੀ ਜੰਗ ਹੁੰਦਾ ਰਹਿੰਦਾ ਹੈ ਪੁਰਾਣੇ ਪੁਸਤਕਾਂ ਦੇ ਪੜਨੇ ਤੇ ਪ੍ਰਤੀਤ ਹੋ ਜਾਂਦਾ ਹੈ ਕਿ ਇਨਾਂ ਸੰਸਾਰ ਦੇ ਪਦਾਰਥਾਂ ਦੇ ਲੋਭੀਆਂ ਦੇ ਹੱਥੋਂ ਕਿਤਨੇਂ ਕਿ ਸਤ ਵਾਦੀ ਧਰਮਾਤਮਾਂ ਲੋਗ ਦੁਖਾਏ ਗਏ ਹਨ ਅਤੇ ਉਨਾਂ ਦੇ ਕੀ ਕੀ ਹਾਲ ਹੋਏ ਹਨ—ਕਿਯਾ ਮਾਇਆ ਦੇ ਲੋਭੀ ਦੁਰਜੋਧਨ ਦੇ ਹੱਥੋਂ—ਧਰਮਪੁਤ੍ਰ ਰਾਜਾ ਯੁਧਿਸ੍ਰਰ ਨੂੰ ਕੋਈ ਥੋੜਾ ਦੁੱਖ ਮਿਲਿਆ ਸੀ ਜਿਸਦਾ ਰਾਜ ਭਾਗ ਖੋਹ ਕਰਕੇ ਬਾਰਾਂ ਬਰਸਾਂ ਦਾ ਬਨੂੰਬਾਸ ਦਿਤਾ ਅਤੇ ਉਸਦੀ ਸੀਲਵੰਤੀ ਇਸਤ੍ਰੀ ਦ੍ਰੋਪਤੀ ਨੂੰ ਦੁਸਾਸਨ ਨੇ ਦੁਸ੍ਰ ਦੇ ਹੱਥੋਂ ਕੇਸਾਂ ਤੇ ਪਕੜ ਕੇ ਸਭਾ ਵਿਚਿ ਖੜੀ ਕੀਤਾ ਅਤੇ ਉਸ ਦੇ ਬਸਤ੍ਰ ਲਾਹ ਕੇ ਨੰਗੀ ਕਰਨਾ ਚਾਹਿਆ—ਕਿਯਾ ਇਹਿ ਕਥਾ ਜਦ ਉਸ ਸਮੇਯ ਨੂੰ ਨੇਤ੍ਰਾਂ ਅੱਗੇ ਰੱਖ ਕੇ ਦੇਖੀਏ ਤਦ ਰੋਮ ਨਹੀਂ ਕੰਬਦੇ—ਬੇਸ਼ੱਕ ਨੇਤ੍ਰ ਜਲ ਨਾਲ ਭਰ ਆਉਂਦੇ ਹਨ—ਪਰ ਇਨਾਂ ਸਾਰੇ ਦੁਖਾਂ ਦੇ ਸਹਾਰਨ ਦਾ ਅੰਤ ਨੂੰ ਕੀ ਫਲ ਹੋਇਆ ਜੋ ਪਾਂਡਵਾਂ ਅਤੇ ਦ੍ਰੋਪਤੀ ਨੂੰ ਲੋਕ ਅੱਜ ਕੱਲ ਅੱਛੇ ਨਾਮ ਨਾਲ ਯਾਦ ਕਰਦੇ ਹਨ ਅਤੇ ਦਰਜੋਧਨ ਨੂੰ ਦੁਸ੍ਰ ਅਤੇ ਨੀਚ ਕਰਕੇ ਪੁਕਾਰਦੇ ਹਨ—

ਹੋਰ ਪਹਿਲਾਦ ਭਗਤ ਨਾਲ ਜੋ ਉਸਦੇ ਪਿਤਾ ਨੇ ਦੁਰਾਚਾਰ ਕਰਮ ਕੀਤੇ ਉਹ ਹਿੰਦੁਸ੍ਰਾਨ ਦੇ ਇਸਤ੍ਰੀ ਪੁਰਖ ਸਭ ਜਾਣਦੇ ਹਨ ਫੇਰ ਇਸਦਾ ਫਲ ਭੀ ਏਹੋ ਹੋਇਆ ਜੋ ਉਸ ਬਾਲਕ ਨੂੰ ਭਗਤ ਅਤੇ ਉਸ ਦੇ ਪਿਤਾ ਨੂੰ ਹਰਨਾਂਕਸ ਕਰਕੇ ਪੁਕਾਰਦੇ ਹਨ—

ਮਥਰਾ ਦੇ ਕੰਸ ਰਾਜਾ ਨੈਂ ਸ੍ਰੀ ਕ੍ਰਿਸ਼ਨ ਮਹਾਰਾਜ ਨੂੰ ਮਾਰਨ ਲਈ ਕਿਤਨੇ ਕਿ ਉਪਾਇ ਕੀਤੇ ਅਰੁ ਤਨ ਮਨ ਅਤੇ ਧਨ ਤੇ ਉਨਾਂ ਦਾ ਨਾਸ ਕਰਨਾ ਚਾਹਿਆ ਪਰ ਅੰਤ ਨੂੰ ਕਿਯਾ ਹੋਇਆ ਜੋ ਕੰਸ ਨੂੰ ਰਾਕਸ ਅਤੇ ਸ੍ਰੀ ਕ੍ਰਿਸ਼ਨ ਜੀ ਨੂੰ ਅਵਿਤਾਰ ਦਾ ਖਿਤਾਬ ਪ੍ਰਾਪਤ ਹੋਇਆ—ਇਸੀ ਪ੍ਰਕਾਰ ਜਦ ਮਨਸੂਰ ਨੂੰ ਜਿਸ ਪਾਦਿਸਾਹ ਨੈਂ ਸੂਲੀ ਦਿਤਾ ਸੀ ਉਸਦਾ ਅਜ ਕੋਈ ਨਾਮ ਬੀ ਨਹੀਂ ਜਾਨਦਾ ਕਿ ਉਹੁ ਕੌਣ ਸੀ ਪਰ ਮਨਸੂਰ ਨੂੰ ਬਾਲ ਅਤੇ ਬ੍ਰਿਧ ਸਭ ਜਾਣਦੇ ਹਨ ਬਲਕੇ ਹਠ ਅਤੇ ਸਿਦਕ ਵਿਚਿ ਉਸਦੇ ਨਾਮ ਦਾ ਆਸਰਾ ਲੈਂਦੇ ਹਨ—

ਉਸੀ ਪ੍ਰਕਾਰ ਸ਼ੈਮਸ ਤਬਰੇਜ਼ ਦੀ ਖੱਲ ਲਹਾਉਣੇਂ ਵਾਲੇ ਦਾ ਨਾਉਂ ਕੋਈ ਨਹੀਂ ਜਾਨਦਾ ਅਰੁ ਉਸ ਗਰੀਬ ਫਕੀਰ ਨੂੰ ਸਭ ਕੋਈ ਜਾਣਦਾ ਹੈ—

ਇਸੀ ਪ੍ਰਕਾਰ ਜਿਸ ਸੂਬੇ ਨੇ ਸ੍ਰੀ ਗੁਰੂ ਦਸਮੇਂ ਪਾਤਿਸਾਹਿ ਜੀ ਦੇ ਸਾਹਿਬਜ਼ਾਦੇ ਬੇਤਰਸੀ ਨਾਲ ਆਪਣੇ ਸਾਮਣੇਂ ਨੀਹਾਂ ਹੇਠਾਂ ਦਿਤੇ ਸੇ ਉਸ ਦਾ ਨਾਮ ਪੁਛੋ ਤਾਂ ਕੋਈ ਨਹੀਂ ਦਸੇਗਾ ਪਰ ਉਨਾਂ ਸਾਹਿਬਜ਼ਾਦਿਆਂ ਦੀ ਕਥਾ ਪੁਛੋ ਤਾਂ ਬੱਚੇ ਭੀ ਦਿਲੋਂ ਹਾਹ ਭਰਕੇ ਸੁਣਾ ਦੇਣਗੇ—ਹੋਰ ਹਕੀਕਤ ਰਾਇ ਜੋ ਇਕ ਬਾਰਾਂ ਬਰਸ ਦਾ ਬੱਚਾ ਕਾਜ਼ੀ

ਦੇ ਫਤਵਾ ਦੇਣ ਪਰ ਸੂਬੇ ਨੈਂ ਲਾਹੌਰ ਵਿਚਿ ਕਤਲ ਕੀਤਾ ਸੀ ਉਸ ਬਾਲਕ ਦੀ ਸਮਾਧ ਪਰ ਮੇਲਾ ਭਰਦਾ ਹੈ ਅਤੇ ਉਸ ਕਾਜ਼ੀ ਅਤੇ ਸੂਬੇ ਦੀ ਕਬਰ ਦਾ ਕਿਤੇ ਨਾਮ ਨਿਸ਼ਾਨ ਭੀ ਨਹੀਂ ਹੈ—ਅਜੇਹੇ ਦ੍ਰਿਸ਼੍ਟਾਂਤ ਇਕ ਯਾ ਦੋ ਨਹੀ ਹਨ ਪ੍ਰੰਤੂ ਇਨਾਂ ਦ੍ਰਿਸ਼੍ਟਾਂਤਾਂ ਦੀ ਸ੍ਰਿਸ਼੍ਟੀ ਰੂਪੀ ਪੁਸ੍ਤਕ ਲਿਖੀ ਪਈ ਹੈ ਜਿਸ ਵਿਚੋਂ ਕੁਛ ਕੁਛ ਲੈ ਕਰਕੇ ਮਹਾਤਮਾਂ ਲੋਕਾਂ ਨੇ ਕਾਗਦਾਂ ਪਰ ਸਿਯਾਹੀ ਨਾਲ ਲਿਖੇ ਹਨ ਅਤੇ ਇਸੇ ਦਾ ਨਾਮ ਸੁਰ ਅਤੇ ਅਸੁਰ ਦਾ ਜੰਗ ਹੈ—

ਐ ਮਹਾਤਮਾਂ ਜਨੋ ਆਪ ਨੂੰ ਬੀ ਚਾਹੀਦਾ ਹੈ ਜੋ ਇਸ ਜੰਗ ਲਈ ਸਦਾ ਹੀ ਤਿਯਾਰ ਰਹੋ—ਇਹ ਉਹੁ ਜੰਗ ਨਹੀ ਹੈ ਜੋ ਦਸ ਯਾਂ ਬੀਸ ਰੁਪਏ ਦੇ ਲਾਲਚ ਪਿੱਛੇ ਨ੍ਰਿਪ ਪਸ਼ੂ ਹੋ ਕੇ ਕਿਸੇ ਰਾਜਾ ਅੱਗੇ ਜਾਕੇ ਜਾਨ ਦੇਣੀ—ਪ੍ਰੰਤੂ ਇਹ ਉਹੁ ਜੰਗ ਹੈ ਜੋ ਅਕਾਲਪੁਰਖ ਦੇ ਰਾਜ ਦੇ ਸਿਧਿ ਕਰਨ ਲਈ ਖੋਟੇ ਭਾਵ ਅਤੇ ਕੁਬਾਸਨਾਂ ਨਾਲ ਲੜਨਾ ਹੈ—ਜਿਨਾਂ ਦੇ ਮਾਰਨ ਲਈ ਸਤ ਸੰਤੋਖ ਧੀਰਜ ਖਿਮਾਂ ਅਤੇ ਸਹਿਨਸੀਲਤਾ ਦੇ ਸਸਤ੍ਰ ਪਹਿਨਨੇਂ ਪੈਂਦੇ ਹਨ ਅਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਸਾਮਨਾਂ ਕਰਨਾਂ ਪੈਂਦਾ ਹੈ ਇਨਾਂ ਦੁਸ੍ਰਾਂ ਦੇ ਨਾਲ ਜੰਗ ਕਰਨਾ ਕੋਈ ਹਾਸੀ ਖੇਲ ਨਹੀਂ ਹੈ ਇਸ ਲਈ ਆਪ ਨੂੰ ਇਸ ਜੰਗ ਦੀ ਖਾਤ੍ਰ ਵੱਡੀ ਭਾਰੀ ਤਿਯਾਰੀ ਕਰਨੀ ਪਵੇਗੀ ਕਈ ਦੁਖਾਂ ਦੇ ਪਹਾੜਾਂ ਨਾਲ ਆਪਦਾ ਸਾਮਨਾਂ ਹੋਵੇਗਾ ਜਿਨਾਂ ਨੂੰ ਆਪਨੈ ਨੈਪੋਲੀਅਨ ਬੂਨਾਂਪਾਰਟ ਦੀ ਤਰਹਿ ਉਡਾਵਨਾ ਹੋਵੇਗਾ ਅਰ ਕਿਤਨੇ ਸੋਕ ਰੂਪੀ ਦੁਸਤਰ ਦਰਯਾਓ ਆਪਦੇ ਡੋਬਣ ਲਈ ਠਾਠਾਂ ਮਾਰਨਗੇ ਜਿਨਾਂ ਨੂੰ ਅਕਾਲ ਪੁਰਖ ਦੀ ਸੱਚੀ ਪ੍ਰੀਤੀ ਰੂਪੀ ਬੇੜੀ ਪਰ ਚੜ੍ਹਕੇ ਆਪਨੂੰ ਪਾਰ ਹੋਣਾਂ ਪਵੇਗਾ—ਅਰੁ ਕਈ ਬਰਾਦਰੀ ਯਾ ਕੁਟੰਬ ਦੀ ਬੁਰੀ ਕੁਰੀਤੀਆਂ ਦਾ ਜੰਗਲ ਆਪਦੇ ਸਨਮੁਖ ਕਾਲੀ ਘਟਾ ਵਾਂਗ ਦਖਾਈ ਦੇਵੇਗਾ ਜਿਸ ਨੂੰ ਗੁਰਾਂ ਦੇ ਉਪਦੇਸ਼ ਰੂਪੀ ਕੁਹਾੜੀਆਂ ਨਾਲ ਕੱਟਣਾ ਹੋਵੇਗਾ—ਐ ਖਾਲਸਾ ਪੰਥ ਦੇ ਸੱਚੇ ਪ੍ਰੇਮੀਓ ਉਸ ਦਿਨ ਆਪ ਸੱਚੇ ਸਿੰਘ ਹੋਵੋਗੇ ਜਿਸ ਦਿਨ ਇਸ ਸੂਰਬੀਰਤਾ ਨੂੰ ਧਾਰਨ ਕਰੋਗੇ ਅਤੇ ਇਨਾਂ ਦੁਖਾਂ ਨੂੰ ਰਾਜਨੀਤੀ ਦੇ ਇਸ ਬਚਨਾਨੁਸਾਰ ਸਿਰ ਪਰ ਝਲੋਂਗੇ—

ਸ੍ਵੈਯਾ ॥
ਕਰਕੇ ਪਰਹਾਰ ਭਏ ਜਿੰਮ ਕੁੰਦਕ ਭੂਮ ਗਿਰੇ ਫਿਰ ਊਰਧ ਹੋਈ ॥
ਬਿਤ ਔ ਬ੍ਰਿਤਿ ਉਤਮ ਸੰਤਨ ਕੀ ਪਰ ਹੋਵਹ ਨਾਸ ਜਬੈ ਯਹ ਦੋਈ ॥
ਅਪਦਾ ਅਤਿ ਪ੍ਰਾਪਤ ਹੋਹ ਜਬੈ ਨਹਿ ਤਦੱਪ ਬਿਯਾਕੁਲ ਹੋਵਤ ਸੋਈ ॥
ਸਮ ਮੇਰ ਰਹੇ ਬ੍ਰਿਤ ਸੰਤ ਸਦਾ ਆਪਦਾ ਸਭ ਗੇਦ ਸਮਾਂਨ ਸਜੋਈ ॥

ਇਸ ਬਚਨ ਦਾ ਏਹੋ ਭਾਵ ਹੈ ਕਿ ਮਹਾਤਮਾਂ ਲੋਕਾਂ ਦੀ ਭਾਵੇਂ ਸਰਬੰਸ ਭੀ ਨਸ੍ਰ ਕਿਉਂ ਨਾ ਹੋ ਜਾਵੇ ਪਰ ਤਾਂ ਬੀ ਉਹੁ ਸਮੇਰ ਦੇ ਸਮਾਨ ਅਚਲ ਰਹਿੰਦੇ ਹਨ ਆਪਣੇਂ ਚਿਤ ਦੀ ਧੀਰਜ ਨੂੰ ਦੂਰ ਨਹੀ ਕਰਦੇ ਕਿਉਂਕਿ ਉਹੁ ਜਾਣਦੇ ਹਨ ਕਿ ਸੰਸਾਰ ਵਿਚ ਉਹੁ ਕੋਈ ਪ੍ਰਾਣੀ ਨਹੀਂ ਹੈ ਜਿਸਨੇ ਸੰਸਾਰ ਵਿਚਿ ਆ ਕਰਕੇ ਦੁੱਖ ਰੂਪੀ ਬ੍ਰਿਖ ਦੀ ਛਾਇਆ ਨਹੀ ਡਿਠੀ ਜੈਸਾ ਕਿ ਭਾਵਰਸਾਮ੍ਰਿਤ ਵਿਚਿ ਕਥਨ ਕੀਤਾ ਹੈ:

ਸ੍ਵੈਯਾ
ਜਿਹਿ ਨਾਮ ਲਏ ਅਘ ਬ੍ਰਿੰਧ ਟਰੈ ਸੋਈ ਰਾਮ ਗਏ ਪਦ ਸੋ ਬਨ ਮਾਹੀਂ ॥
ਮਥਰਾ ਤਜ ਕਾਨ ਬਨੀ ਬਿਪਦਾ ਮੁਚ ਕੰਦ ਹਰੀ ਤਿਨ ਕੀ ਬਨ ਮਾਹੀਂ ॥

ਰਘਬੀਰ ਪਿਤਾ ਬਲਬੀਰ ਪਿਤਾ ਜਗ ਲੋਗ ਸਮਾਨ ਲਏ ਦੁੱਖ ਤਾਹੀ॥
ਕਹਿਰੇ ਮਨ ਕੌਣ ਸੁਖੀ ਜਗ ਮੈਂ ਤਨ ਧਾਰ ਕੇ ਜੋ ਦੁਖ ਪਾਵਤ ਨਾਹੀ॥

ਇਸ ਬਚਨ ਦਾ ਭਾਵ ਬੀ ਏਹੋ ਹੈ ਕਿ ਇਸ ਸੰਸਾਰ ਵਿਚਿ ਆ ਕੇ ਉਹ ਕੌਣ ਪ੍ਰਾਣੀ ਹੈ ਜਿਸਨੇ ਦੁੱਖ ਨਹੀ ਪਾਇਆ ਪਰ ਮਹਾਤਮਾ ਲੋਗਾਂ ਦੇ ਸਾਰੇ ਦੁੱਖ ਪਰ ਪੁਰਖਾਰਥ ਵਾਸਤੇ ਹੁੰਦੇ ਹਨ—

## 4. ਸਿੱਖ ਕੌਮ ਦੀ ਖੱਤੇ ਵੰਡ ਕਾਠੀ ਵੰਡ ਯਾ ਦਿੱਲੀ ਦੀ ਲੁੱਟ

['ਸਿੱਖ ਕੌਮ ਦੀ ਖੱਤੇ ਵੰਡ ਕਾਠੀ ਵੰਡ ਯਾ ਦਿੱਲੀ ਦੀ ਲੁੱਟ' ਨਾਉਂ ਦਾ ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 7 ਅਪ੍ਰੈਲ, 1888 ਦੇ ਅੰਕ 13 ਵਿਚ ਛਪਿਆ। ਇਸ ਵਿਚ ਭਾਈ ਦਿੱਤ ਸਿੰਘ ਉਨ੍ਹਾਂ ਸਵਾਰਥੀ ਤੱਤਾਂ ਉੱਤੇ ਖ਼ੂਬ ਬਰਸੇ ਹਨ, ਜੋ ਧਰਮ ਦੇ ਭੇਖ ਵਿਚ ਭੋਲੇ-ਭਾਲੇ ਲੋਕਾਂ ਨੂੰ ਲੁੱਟਦੇ ਹਨ।]

ਇਸ ਉਪਰਲੇ ਲਿਖੇ ਹੋਏ ਅਨਵਾਦ ਨੂੰ ਦੇਖਕੇ ਸਾਡੇ ਪਾਠਕ ਗਣ ਵੱਡੇ ਹੈਰਾਨ ਹੋਨਗੇ ਕਿ ਐਡੀਟਰ ਨੇ ਇਹਿ ਕਿਯਾ ਬਿਯਰਥ ਪਦ ਲਿਖੇ ਹਨ ਪਰ ਜਦ ਇਸ ਦੀ ਸਾਰੀ ਵਿਯਾਖਯਾ ਨੂੰ ਪੜਨਗੇਂ ਤਾਂ ਜ਼ਰੂਰ ਆਖਨਗੇ ਕਿ ਇਹਿ ਜੋ ਕੁਛ ਲਿਖਯਾ ਗਿਯਾ ਹੈ ਸੋ ਸਭੁ ਸੱਚ ਹੈ ਜਿਸ ਪ੍ਰਕਾਰ ਕੋਈ ਪੱਧਰ ਜ਼ਮੀਨ ਹੁੰਦੀ ਹੈ ਤਦ ਉਸ ਨੂੰ ਪਿੰਡ ਦੇ ਜਟ ਉਠ ਕਰਕੇ ਆਪਸ ਵਿਚ ਵੰਡ ਲੈਂਦੇ ਹਨ ਅਰੁ ਉਸਦੇ ਵਿਚਿ ਜੁਦੇ ਜੁਦੇ ਕਿਯਾਰੇ ਬਨਾ ਕੇ ਆਪੋ ਆਪਣੀ ਮਾਲਕੀ ਕਰ ਲੈਂਦੇ ਹਨ ਆਪੁਣੀ ਇਛਿਆ ਅਨੁਸਾਰ ਉਸ ਵਿਚਿ ਖੇਤੀ ਬੀਜ ਲੈਂਦੇ ਹਨ ਜਦੋਂ ਉਹ ਛੇ ਮਹੀਨੇਂ ਦੇ ਪਿੱਛੋਂ ਪਕ ਜਾਂਦੀ ਹੈ ਸੋ ਦਾਤੀ ਨਾਲ ਵੱਡ ਕਰਕੇ ਆਪੁਨੇ ਘਰ ਲੈ ਆਉਂਦੇ ਹਨ ਜਿਸ੍ਰੇ ਉਸ ਅਨਾਜ ਦੇ ਨਾਲ ਆਪੁਨੇ ਬਾਲ ਬੱਚੇ ਦੀ ਪਰਵਰਸ਼ ਕਰਦੇ ਹਨ ਅਰੁ ਇਕ ਦੂਜੇ ਦੀ ਪੈਲੀ ਨੂੰ ਨਹੀ ਛੇੜਦੇ ਜੇ ਕੋਈ ਕਿਸੇ ਦੇ ਖੇਤ ਵਿਚੋਂ ਛੱਲੀ ਭੰਨ ਲੇਵੇ ਤਦ ਆਪਸ ਦੇ ਵਿਚਿ ਲੜਦੇ ਹਨ ਇਹ ਖੱਤੇ ਵੰਡ ਦਾ ਤਾਤਪਰਜ ਹੈ—

ਕਾਠੀ ਵੰਡ ਦਾ ਤਾਤਪਰਜ ਇਹਿ ਹੈ ਕਿ ਜਦ ਚੁਗੱਤਿਆ ਦਾ ਰਾਜ ਨਿਰਮੂਲੁ ਹੋ ਗਿਯਾ ਸੀ ਤਦ ਸਿੰਘਾਂ ਦੀਆਂ ਫੌਜਾਂ ਪੰਜਾਬ ਵਿਚਿ ਸਾਵਨ ਦੇ ਹੜ ਵਾਂਗ ਪਈਆਂ ਫਿਰਦੀਯਾਂ ਸੀ ਤਦ ਜਿਸ ਨਗਰ ਵਿਚ ਦੀ ਜਿਸ ਸਰਦਾਰ ਦਾ ਘੋੜਾ ਲੰਗਿਆ ਅਰੁ ਉਸਨੇ ਆਪੁਨੀ ਛਟੀ ਯਾ ਕੋਟੜਾ ਯਾ ਕੋਈ ਦੁਪੱਟਾ ਉਸ ਨਗਰ ਵਿਚਿ ਸਿੱਟ ਕਰਕੇ ਅੱਗੇ ਚਲਿਆ ਗਿਆ ਤਦ ਉਹੁ ਪਿੰਡ ਉਸੀ ਦਾ ਹੋ ਗਿਆ ਇਸੀ ਤਰਹਿ ਕਿਸੇ ਦੋ ਕਿਸੇ ਨੇ ਤਿੰਨ ਕਿਸੇ ਨੇ ਪੰਜ ਕਿਸੇ ਨੇ ਦਸ ਪਿੰਡ ਮੱਲ ਲਏ—ਜਿਨਾਂਹਾ ਦਾ ਹਾਲਾ ਉਗਰਾਹ ਕੇ ਆਪਣਾ ਉਹ ਗੁਜ਼ਾਰਾ ਕਰਦੇ ਸੇ—

ਤੀਸਰਾ ਦਿੱਲੀ ਦੀ ਲੁੱਟ ਇਸ ਪ੍ਰਕਾਰ ਹੋਈ ਸੀ ਕਿ ਜਦ ਸੰਨ ਸਤਾਵਨ ਦਾ ਗਦਰ ਹੋਇਆ ਸੀ ਤਦ ਫੌਜ ਨੇ ਦਿਲੀ ਨੂੰ ਲੁੱਟਿਆ ਸੀ ਉਸ ਸਮੇਯ ਜੋ ਚੀਜ਼ ਜਿਸ ਦੇ ਹੱਥ ਵਿਚਿ ਆਈ ਤਦ ਉਹ ਓਸੇ ਦੀ ਹੋ ਗਈ ਜਿਸ ਨੂੰ ਵੇਚ ਵੱਟਕੇ ਉਹ ਸਿਪਾਹੀ ਆਪਣਾ ਨਿਰਬਾਹ ਕਰਦੇ ਸਨ—

ਇਸੀ ਪ੍ਰਕਾਰ ਦਸਮ ਗੁਰੂ ਦਾ ਪੰਥ ਭੀ ਇਕ ਸਾਫ ਜਮੀਨ ਯਾਂ ਪੰਜਾਬ ਦੇਸ ਯਾ ਦਿੱਲੀ ਸ਼ਹਿਰ ਦੀ ਨਿਆਂਈ ਸਮਝਨਾਂ ਚਾਹੀਏ ਇਸ ਨੂੰ ਭੀ ਅੱਜ ਕਲ ਬਹੁਤੇ

ਬਨਾਉਟੀ ਗੁਰੂਆਂ ਨੇ ਆਪਸ ਵਿਚਿ ਦੀ ਵੰਡ ਲੀਤਾ ਹੈ ਕਿਸੇ ਨੇਂ ਦਸ ਆਦਮੀਆਂ ਨੂੰ ਪੈਰ ਧੋਇ ਕਰਕੇ ਪਲਾਏ, ਕਿਸੇ ਨੇ ਬੀਹਾਂ ਨੂੰ, ਕਿਸੇ ਨੇ ਤੀਹਾਂ ਨੂੰ, ਕਿਸੇ ਨੇ ਸੌ ਦੋ ਸੌ ਨੂੰ ਕਿਸੇ ਨੇ ਹਜ਼ਾਰ ਦੋ ਹਜ਼ਾਰ ਨੂੰ—ਅਰ ਕਿਸੇ ਨੇਂ ਦੇਸ ਦੇ ਹਿੱਸੇ ਨੂੰ ਹੀ ਹੱਥ ਪਾ ਲੀਤਾ ਹੈ ਜਿਨਾਂ ਨੇ ਚਰਨ ਘਾਲਾਂ ਦੇ ਦੇਕਰ ਉਨਾਂ ਦੇ ਆਤਮਾਂ ਨੂੰ ਆਪੁਨੀ ਵਲ ਢਾਲ ਲੀਤਾ ਹੈ—ਅਰੁ ਉਹੁ ਬਿਚਾਰੇ ਭੋਲੇ ਭਾਲੇ ਸਿੱਖ ਨਹੀਂ ਜਾਨਦੇ ਕਿ ਗੁਰੂ ਦੇ ਕੀ ਲੱਖਨ ਹੁੰਦੇ ਹਨ ਅਰ ਦਸਮ ਗੁਰੂ ਦੀ ਕਿਯਾ ਰੀਤੀ ਹੈ—ਕੇਵਲ ਗੱਲੇ ਦੇ ਊਠਾਂ ਵਾਂਗ ਨਕੇਲ ਪਾਈ ਹੋਈ ਕਤਾਰੇ ਬੰਨੀ ਬੰਧੇ ਵਗੇ ਚਲਦੇ ਹਨ ਅਰੁ ਇਹ ਬਨਾਉਟੀ ਗੁਰੂ ਉਨਾਂ ਲੋਕਾਂ ਪਰ ਕੋਈ ਭੀ ਉਪਕਾਰ ਨਹੀਂ ਕਰਦੇ ਸਿਰਫ ਹਾੜੀ ਸਾਉਣੀ ਦੇ ਦਿਨਾਂ ਵਿਚ ਜਦ ਜਾਨਦੇ ਹਨ ਕਿ ਸਿਖਾਂ ਦੇ ਘਰਾਂ ਵਿਚ ਦਾਣੇ ਆ ਗਏ ਹੋਨਗੇ ਤਦ ਘਰੋਂ ਉਠ ਕਰਕੇ ਤੁਰੁ ਪੈਂਦੇ ਹਨ ਅਰੁ ਆਪੁਨੀ ਸਿਖੀ ਸੇਵਕੀ ਨੂੰ ਉਗਰਾਹੁਣ ਲੱਗ ਜਾਂਦੇ ਹਨ—ਜਾ ਕੇ ਆਖਦੇ ਹਨ ਕਿ ਸਿੱਖਾ ਨਾਮੁ ਚਿਤਿ ਆਵੇ—ਲੜਕੇ ਲੜਕੀਆਂ ਰਾਜੀ ਰੈਹਨ—ਗੋਰਾ ਬੈਲ ਕਿਥੇ ਹੈ—ਲੜਕੀ ਦੀ ਅੱਖ ਰਾਜੀ ਹੋਈ ਹੈ ਕਿ ਨਹੀ—ਜਦੋਂ ਅਸੀ ਅੱਗੇ ਆਏ ਸੇ ਤਦੋਂ ਤੇਰੇ ਸਰੀਰ ਨੂੰ ਭੀ ਕੁਝ ਖੇਦ ਸੀ—ਹੁਣ ਤਾ ਅਛਾ ਹੈਨਾ—ਤਦ ਸਿਖ ਆ ਕੇ ਚਰਨਾਂ ਪਰ ਮੱਥਾ ਟੇਕਦਾ ਹੈ ਅਰੁ ਆਖਦਾ ਹੈ ਕਿ ਹਾਂ ਮਹਾਰਾਜ ਸਭ ਸੁੱਖ ਹੈ—ਗੋਰੂ ਬੈਲ ਬੇਚ ਛੱਡਿਆ ਹੈ—ਕਾਕੀ ਦੀਯਾਂ ਅੱਖਾਂ ਨੂੰ ਹੁਣ ਆਰਾਮ ਹੈ ਅਤੇ ਮੈਂ ਭੀ ਅੱਗੇ ਨਾਲੋਂ ਅਛਾ ਹਾਂ—ਇਤਨੀ ਗਲ ਸੁਣਦਿਆਂ ਹੀ ਆਖਦੇ ਹਨ ਕਿ ਅਸੀ ਇਸੇ ਵਾਸ੍ਤੇ ਤਾਂ ਸਿਖਾਂ ਦੇ ਘਰਾਂ ਵਿਚਿ ਚਰਨਾਂ ਪਾਉਂਦੇ ਹਾਂ ਜੋ ਉਨਾਂ ਦੇ ਦੁਖ ਦਾਰਿਦ੍ਰ ਦੂਰ ਹੋ ਜਾਣ—ਅਗੋਂ ਸਿਖ ਬੋਲਦਾ ਹੈ—ਧੰਨ ਭਾਗ ਬਲਿਹਾਰ—ਤਦ ਚੰਗੇ ਭੋਜਨ ਦਾ ਥਾਲ ਅੱਗੇ ਰੱਖਦਾ ਹੈ ਉਹ ਕਰਮਾਤੀ ਖ਼ੂਬ ਗੱਫੇ ਲਾਉਂਦਾ ਹੈ—ਜਦ ਤੁਰਨ ਲਗਦਾ ਹੈ ਤਦ ਸਿੱਖ ਥਾਨ ਰੁਪਯਾ ਰਖਕੇ ਮੱਥਾ ਟੇਕਦਾ ਹੈ—ਅਗੋਂ ਦੇਖਕੇ ਗੁਰੂ ਜੀ ਨੂੰ ਗੁੱਸਾ ਆ ਜਾਂਦਾ ਹੈ—ਅਰੁ ਆਖਦਾ ਹੈ ਕਿ ਤੈਂ ਬੈਲ ਬੇਚਿਆ, ਕੁੜੀ ਦੀ ਅੱਖ ਰਾਜੀ ਹੋਈ—ਆਪ ਤੰਦਰੁਸ੍ਤ ਹੋਇਓਂ ਕਿਯਾ ਸਾਡੀ ਵੰਡ ਦੇ ਵਿਚਿ ਇਤਨਿਆਂ ਕੰਮਾਂ ਦਾ ਮੁੱਲ ਇਕੋ ਰੁਪਯਾ ਆਇਆ—ਲਿਆਉ ਕੁਛ ਹੋਰ ਦੇਹ—ਸਾਨੂੰ ਤਾਂ ਬੜੀ ਐਮੇਦ ਸੀ—ਇਸੀ ਤਰਹਿ ਝਗੜ ਝਗੜ ਕੇ ਦੋ ਤਿੰਨ ਮਹੀਨੇ ਦੇ ਚੱਕ੍ਰ ਵਿਚ ਹਜ਼ਾਰ ਦੋ ਹਜ਼ਾਰ ਰੁਪਯਾ ਮਾਰਕੇ ਘਰ ਆਇ ਜਾਂਦੇ ਹਨ—ਹਿੰਦੁਸਤਾਨ ਦੇ ਵਿਚ ਇਸੀ ਤਰਹ ਦੇ ਗੁਰੂਆਂ ਨੇ ਦਸਮ ਗੁਰੂ ਜੀ ਦੇ ਪੰਥ ਨੂੰ ਵੰਡ ਪਾਈ ਹੋਈ ਹੈ ਜਿਸ੍ਤੇ ਪੰਥ ਦੇ ਧਾਰਮਕ ਕੰਮ ਬਹੁਤ ਦੂਰੁ ਹੋ ਗਏ ਹਨ—

ਖਾਲਸਾ ਅਖਬਾਰ ਆਪੁਣੇ ਖਾਲਸਾ ਪੰਥ ਦੇ ਅੱਗੇ ਪ੍ਰਾਰਥਨਾਂ ਕਰਦਾ ਹੈ ਕਿ ਕਿਆ ਆਪੁ ਸੱਚੇ ਗੁਰੂ ਦੀ ਸਰਨ ਨੂੰ ਛੱਡ ਕਰਕੇ ਕਲਪਤ ਗੁਰੂਆਂ ਦੇ ਗੁਲਾਮ ਰਹਿਣਾ ਪਸਿੰਦ ਕਰਦੇ ਹੋ—

ਆਸ਼ਾ ਹੈ ਜੋ ਜਰੂਰ ਇਸ ਛੱਟੀ ਨੂੰ ਉਤਾਰਨ ਲਈ ਯਤਨ ਕਰੋਗੇ ਅਰ ਅਕਾਲ ਪੁਰਖ ਦੀ ਪ੍ਰਾਰਥਨਾ ਅਤੇ ਦਸਮ ਗੁਰੂ ਜੀ ਦੀ ਰੀਤੀ ਨੂੰ ਧਾਰਨ ਕਰੋਗੇ—ਹੇ ਅਕਾਲ ਪੁਰਖ ਆਪ ਸਾਰੇ ਪੰਥ ਨੂੰ ਆਪਨੀ ਸਰਨ ਦੇ ਵਿਚਿ ਲਿਆਓ।

## 5. ਸੰਸਾਰ ਦੇ ਉਪਦੇਸ਼ਕਾਂ ਦੇ ਮੁਕਾਬਲੇ

['ਸੰਸਾਰ ਦੇ ਉਪਦੇਸ਼ਕਾਂ ਦੇ ਮੁਕਾਬਲੇ' ਨਾਉਂ ਦਾ ਇਹ ਵਿਚਾਰ-ਪ੍ਰਧਾਨ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 28 ਅਪ੍ਰੈਲ, 1888 (ਅੰਕ 16) ਵਿਚ ਛਪਿਆ।]

ਇਕ ਮਹਾਤਮਾਂ ਦਾ ਕਥਨ ਹੈ ਕਿ ਜਿਸ ਪ੍ਰਕਾਰ ਸਾਉਣ ਦੇ ਮਹੀਨੇ ਬਰਖਾ ਦੇ ਬਰਖਨੇਂ ਕਰਕੇ ਸਾਰੀ ਬਨਾਸਪਤੀ ਦੇ ਬੀਜ ਜੋ ਧਰਤੀ ਵਿਚਿ ਪਏ ਹਨ ਸੋ ਇਕ ਬਾਰਗੀ ਹਰੇ ਹੋ ਪੈਂਦੇ ਹਨ ਕਈ ਤਰਾਂ ਦੇ ਬੇਲ ਬੂਟੇ ਅਤੇ ਘਾਸ ਇਸ ਪ੍ਰਕਾਰ ਇਕ ਦੂਜੇ ਨਾਲੋਂ ਵਧ ਵਧ ਕੇ ਦਿਖ਼ਾਉਂਦੇ ਹਨ ਕਿ ਮਾਨੋਂ ਸਭ ਕੋਈ ਏਹੋ ਇਰਾਦਾ ਦਿਖਾਉਂਦਾ ਹੈ ਕਿ ਮੈ ਹੀ ਅਸਮਾਨ ਤੱਕ ਪਹੁੰਚ ਕੇ ਸਾਰੀ ਪ੍ਰਿਥਵੀ ਨੂੰ ਛਾ ਲੈਣਾਂ ਹੈ—ਬੋੜ—ਪਿਪਲਾਂ—ਆਦਿਕ ਦੇ ਬੂਟਿਆਂ ਨੂੰ ਭੀ ਪਿਛੇ ਛੱਡ ਛੱਡ ਕੇ ਸਰੂ ਝਾਹੂ ਅਤੇ ਸਾਉਕ ਆਦਿਕ ਦੀ ਚਮਕ ਦਮਕ ਅਤੇ ਹਰਆਈ ਐਸੀ ਹੁੰਦੀ ਹੈ ਜੋ ਸਾਰੀ ਪ੍ਰਿਥਵੀ ਇਸ ਪ੍ਰਕਾਰ ਸਰ ਸਬਜ਼ ਦਿਸਦੀ ਹੈ ਮਾਨੋਂ ਇਕ ਰੰਗ ਦੀ ਹਰੀ ਚਾਦਰ ਬਿਛਾਈ ਹੋਈ ਹੈ ਨਿਕੀ ਨਿਕੀ ਵੇਲਾਂ ਇਕ ਇਕ ਰਾਤ ਦੇ ਵਿਚਿ ਹੱਥ ਹੱਥ ਵਧਕੇ ਵਡੇ-੨ ਦਰਖਤਾਂ ਨੂੰ ਜਾ ਕੇ ਦਬਾ ਲੈਂਦੀਆਂ ਹਨ ਅਰੁ ਏਹੋ ਮਾਲੂੰਮ ਹੁੰਦਾ ਹੈ ਕਿ ਇਨਾਂ ਨੇ ਇਸ ਬ੍ਰਿਛ ਨੂੰ ਬਿਲਕੁਲ ਸੁਕਾ ਦੇਨਾ ਹੈ ਪਰ ਇਸ ਸਾਰੀ ਬਨਾਸਪਤੀ ਦੀ ਪਰੀਖਯਾ ਕਦ ਹੁੰਦੀ ਹੈ ਜਦ ਦਸ ਦਿਨ ਦੀ ਔੜ ਲਗ ਜਾਂਦੀ ਹੈ ਥੋੜੀ ਜੇਹੀ ਧੁੱਪ ਦੇ ਪੈਣੇ ਕਰਕੇ ਉਹੁ ਸਾਰਾ ਘਾਸ ਫੂਸ ਸੁਕ ਕੇ ਜਮੀਨ ਨਾਲ ਹੀ ਮਿਲ ਜਾਂਦਾ ਹੈ ਅਰ ਅਜੇਹਾ ਮਾਲੂੰਮ ਹੁੰਦਾ ਹੈ ਕਿ ਇਹ ਮਾਨੋਂ ਕਦੇ ਉਤਪਤਿ ਨਹੀ ਹੋਏ ਸਨ—ਪ੍ਰੰਤੂ ਜੋ ਉਨਾਂ ਵਿਚੋਂ ਰਹਿ ਜਾਂਦੇ ਹਨ ਉਹੁ ਬੋਹੜ ਪਿੱਪਲ ਅਤੇ ਅੰਬ ਆਦਿਕਾਂ ਦੇ ਦਰਖਤ ਹੁੰਦੇ ਹਨ—ਉਹੁ ਉਸ ਤੇਜ ਅਤੇ ਤਿਖੀ ਔੜ ਦੀ ਕੌੜੀ ਧੁੱਪ ਨੂੰ ਆਪਣੇ ਸਿਰ ਪਰ ਸਹਾਰ ਕਰਕੇ ਵਧਦੇ ਚਲੇ ਜਾਂਦੇ ਹਨ ਜੋ ਹੌਲੀ ਹੌਲੀ ਇਹ ਇਤਨੇ ਵਡੇ ਦਰਖਤ ਹੋ ਜਾਂਦੇ ਹਨ ਜਿਨਾਂ ਦੇ ਸਾਏ ਹੇਠ ਹਜ਼ਾਰਾਂ ਪਸੂ ਪੰਛੀ ਅਤੇ ਮਨੁਖ ਅਸਰਾਮ ਕਰਦੇ ਹਨ—ਏਹੋ ਦ੍ਰਿਸ੍ਟਾਂਤ ਹਰ ਇਕ ਸਭਾ ਯਾ ਸਮਾਜ ਪਰ ਪੂਰਾ ਪੂਰਾ ਘਟ ਸਕਦਾ ਹੈ—ਪਹਲੋ ਪਹਲ ਜਦ ਕਿਸੇ ਮਹਾਤਮਾਂ ਦੇ ਉਪਦੇਸ਼ ਯਾ ਪੁਰਖਾਰਥ ਰੂਪੀ ਬਰਖਾ ਇਨਾਂ ਆਦਮੀਆਂ ਦੇ ਦਿਲਾਂ ਪਰ ਆ ਕੇ ਬਰਸਦੇ ਹਨ ਤਦ ਇਕ ਵਾਰ ਨਿਕਾ ਵਡਾ ਭਲਾ ਬੁਰਾ ਭੇਡ ਚਾਲ ਵਾਂਗ ਉਸਦੇ ਮਗਰ ਲਗ ਜਾਂਦੇ ਹਨ ਅਰ ਉਨਾਂ ਦੇ ਹੌਸਲੇ ਅਰੁ ਉਨਾਂ ਦੇ ਪਰਸਪਰ ਮਿਲਾਪ ਅਰ ਉਨਾਂ ਦੀ ਰਹਿਣੀ ਤੇ ਕਹਿਣੀ ਏਹੋ ਜੇਹੀ ਪ੍ਰਤੀਤ ਹੁੰਦੀ ਹੈ ਮਾਨੋ ਇਨਾਂ ਨੇ ਦੇਸ ਯਾ ਕੌਮ ਦੇ ਸੁਧਾਰਨ ਦਾ ਬੀੜਾ ਪੂਰਾ ਪੂਰਾ ਉਠਾ ਲੀਤਾ ਹੈ ਅਰ ਹਰ ਇਕ ਆਦਮੀ ਦੂਜੇ ਦੇ ਨਾਲੋ ਵਧ ਵਧ ਕੇ ਕੌਮੀ ਹਮਦਰਦੀ ਦਾ ਦਮ ਭਰਦਾ ਹੈ ਜਿਤਨਾਂ ਚਿਰਿ ਅਮਨ ਅਮਾਨ ਰਹਿੰਦਾ ਹੈ ਉਤਨਾ ਚਿਰਿ ਤਾਂ ਸਬ ਸੱਚੇ ਹਿਤਿਕਾਰੀ ਅਰੁ ਪ੍ਰੇਮੀ ਬਣੇ ਰਹਿੰਦੇ ਹਨ—ਅਰ ਜਦ ਉਸ ਸਭਾ ਯਾ ਸੁਸਾਇਟੀ ਪਰ ਕੋਈ ਮੁਸੀਬਤ ਅਰੁਥਾਤ ਬਿਪਤਾ ਆ ਜਾਂਦੀ ਹੈ ਜੋ ਭਾਦੋ ਦੀ ਔੜ ਸਮਾਨ ਤਿਖੀ ਹੁੰਦੀ ਹੈ ਤਦ ਉਸੀ ਵਕਤ ਉਹੁ ਸਾਰੇ ਪ੍ਰੇਮੀ ਤਿੜ੍ਹ ਬਿੜ੍ਹ ਹੋ ਜਾਂਦੇ ਹਨ ਅਤੇ ਅਜੇਹੀਆਂ ਸਕਲਾਂ ਬਣਾਂ ਲੈਂਦੇ ਹਨ ਮਾਨੋ ਉਹ ਕਦੀ ਕੌਮੀ ਹਮਦਰਦੀ ਦੇ ਸਾਥੀਆਂ ਦੇ ਸਾਥੀ ਹੋਏ ਹੀ ਨਹੀਂ ਸਨ—ਪ੍ਰੰਤੂ ਜੋ ਲੋਗ ਪੱਕੇ ਇਰਾਦਿਆਂ ਵਾਲੇ ਹੁੰਦੇ ਹਨ ਅਰੁ ਜਿਨਾਂ ਦਾ ਇਹ ਖਿਯਾਲ ਹੁੰਦਾ ਹੈ ਕਿ ਅਸੀਂ ਕਈ ਪ੍ਰਕਾਰ ਦੇ ਕਲੇਸ਼ ਸਹਾਰ ਕਰਕੇ ਭੀ ਬੁਰਾਈਆਂ ਦਾ ਨਾਸ ਕਰਾਂਗੇ

ਉਹ ਆਪਨੀ ਤਰੱਕੀ ਨੂੰ ਬੰਦ ਨਹੀ ਕਰਦੇ ਬਲਕੇ ਉਸੀ ਪ੍ਰਕਾਰ ਜਾਰੀ ਰੱਖਦੇ ਹਨ ਅਰੁ ਆਪਣੇ ਉਤਸ਼ਾਹ ਨੂੰ ਜਰਾ ਭੀ ਕਮ ਨਹੀਂ ਕਰਦੇ—ਸਮਾਂ ਪਾ ਕੇ ਉਨਾਂ ਹੀ ਆਦਮੀਆਂ ਦੇ ਕੰਮ ਹੁੰਦੇ ਹਨ ਜਿਨਾਂ ਤੇ ਮੁਲਕ ਯਾ ਕੌਮ ਸੁਧਰ ਜਾਂਦੇ ਹਨ ਅਰੁ ਜਿਨਾਂ ਦੇ ਕੰਮਾਂ ਤੇ ਹਜ਼ਾਰਾਂ ਆਦਮੀਆਂ ਨੂੰ ਲਾਭ ਪਹੁੰਚਦੇ ਹਨ ਅਰੁ ਉਨਾਂ ਦੇ ਨਾਮ ਜਗਤ ਵਿਚ ਮੁਮਾਰਿਕ ਗਿਣੇ ਜਾਂਦੇ ਹਨ—ਐ ਪਾਠਕ ਗਣੋਂ ਆਪ ਆਪਣੇ ਨਾਮ ਨੂੰ ਕਿਨਾਂ ਦੇ ਰਜਿਸ੍ਰ ਵਿਚਿ ਦਰਜ ਕਰਨਾਂ ਚਾਹੁੰਦੇ ਹੋ ਕਿਯਾ ਉਨਾਂ ਦੇ ਵਿਚ ਜੋ ਘਾਸ ਫੂਸ ਦੀ ਨਿਯਾਂਈ ਬੁਰਿਆਈਆਂ ਦੀ ਤਾਬ ਨਹੀ ਲਿਯਾ ਸਕਦੇ ਯਾ ਉਨਾਂ ਪੋਦਿਆਂ ਦੀ ਤਰਹਿ ਜੋ ਧੁੱਪ ਦੇ ਵਿਚਿ ਭੀ ਆਪੁਣੀ ਚਾਲ ਨਹੀ ਰੋਕਦੇ ਸੋ ਬੁਰਿਆਈਆਂ ਦੇ ਡਰ ਦੇ ਪਿਛੇ ਪੈਰ ਨਹੀ ਰੱਖਦੇ—ਆਓ ਨਿਤ੍ਰੋ ਕਿਸ ਵਲ ਨਿਤ੍ਰੋਗੇ ਹਮੇਸ਼ਾਂ ਹੀ ਜ਼ਿੰਦਗੀ ਅਤੇ ਹਮੇਸ਼ਾ ਦੀ ਮੌਤ ਦਾ ਸੌਦਾ ਹੋ ਰਿਹਾ ਹੈ ਜੋ ਚਾਹੋ ਸੋ ਖਰੀਦ ਸਕਦੇ ਹੋ—

## 6. ਬਾਇਬਲ ਦੀ ਕਹਾਣੀ ਦਾ ਦ੍ਰਿਸ਼੍ਟਾਂਤ

[ਇਸ ਲੇਖ ਦੀ ਖ਼ੂਬਸੂਰਤ ਗੱਲ ਇਹ ਹੈ ਕਿ ਭਾਈ ਦਿੱਤ ਸਿੰਘ ਨੇ ਬਾਈਬਲ ਦੀ ਇਸ ਕਹਾਣੀ ਰਾਹੀਂ ਆਪਣੇ ਸਮੇਂ ਦੀ ਧਾਰਮਿਕ ਤੇ ਸਮਾਜਿਕ ਅਵਸਥਾ ਨੂੰ ਸਪਸ਼ਟ ਕੀਤਾ ਹੈ। ਭਾਈ ਦਿੱਤ ਸਿੰਘ ਦਾ ਅਨ-ਧਰਮਾਂ ਦਾ ਡੂੰਘਾ ਗਿਆਨ ਵੀ ਇਸ ਤੋਂ ਪ੍ਰਗਟ ਹੁੰਦਾ ਹੈ। ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 18 ਅਗਸਤ, 1888 ਦੇ ਅੰਕ 32 ਵਿਚ ਛਪਿਆ ਸੀ।]

ਬਾਇਬਲ ਵਿਚਿ ਇਕ ਕਹਾਣੀ ਹੈ ਕਿ ਮਿਸਰੀ ਲੋਕਾਂ ਨੇ ਮਿਲ ਕੇ ਸਲਾਹ ਕੀਤੀ ਕਿ ਅਸੀਂ ਸਾਰੇ ਦੇਸ ਦੇ ਆਦਮੀ ਮਿਲਕੇ ਇਕਿ ਅਜੇਹਾ ਮੀਨਾਰੁ ਬਨਾਈਏ ਜੋ ਇਤਨਾ ਊਚਾ ਹੋਵੇ ਕਿ ਜਿਥੇ ਖੁਦਾ ਦਾ ਤਖਤ ਹੈ ਉਥੇ ਤੱਕ ਪਹੁੰਚ ਜਾਵੇ—ਇਹਿ ਸਲਾਹ ਕਰਕੇ ਸਾਰੇ ਮੁਲਕ ਦੇ ਆਦਮੀ ਰਲਕੇ ਉਸੁ ਬੁਰਜ ਨੂੰ ਉਸਾਰਨ ਲਗ ਪਏ—ਕੋਈ ਗਾਰਾ ਲਿਆਵੇ ਕੋਈ ਇੱਟਾਂ—ਕੋਈ ਚੂਨਾ ਕੋਈ ਪਾਣੀ—ਤਾਤਪ੍ਰਜ ਇਹਿ ਜੋ ਸਾਰੇ ਦੇਸ ਦੇ ਇਸਤ੍ਰੀ ਪੁਰਸ਼ ਅਪਨੇਂ ਤਨ ਮਨ ਅਤੇ ਧਨ ਕਰਕੇ ਉਸ ਕੰਮ ਦੇ ਵਿਚਿ ਇਸ ਪ੍ਰਕਾਰ ਪ੍ਰਵਿਰਤ ਹੋ ਗਏ ਜਿਸ ਪ੍ਰਕਾਰ ਕੀੜੇ ਮਿਲ ਕਰਕੇ ਚੀਨਾ ਢੋਣ ਲੱਗ ਜਾਂਦੇ ਹਨ—ਜਿਸਦਾ ਫਲੁ ਇਹਿ ਹੋਇਆ ਜੋ ਥੋੜੇ ਹੀ ਚਿਰਿ ਦੇ ਵਿਚਿ ਉਹ ਬੁਰਜ ਬਹੁਤ ਉਚਾ ਹੋ ਗਿਆ ਅਰ ਜਿਯੋਂ ਜਿਯੋਂ ਉਹੁ ਬੁਰਜ ਉਚਾ ਹੋਵੇ ਤਿਯੋਂ ਤਿਯੋਂ ਉਹ ਲੋਕ ਹੌਸਲੇ ਵਿਚਿ ਆ ਕੇ ਜਿਆਦਾ ਪੁਰੁਖਾਰਥ ਕਰਨ ਜਦ ਉਨਾਂ ਦੀ ਇਹਿ ਹਿੰਮਤ ਦੇਖੀ ਤਦ, ਲਿਖਯਾ ਹੈ ਕਿ ਖੁਦਾ ਨੈਂ ਵਿਚਾਰੁ ਕੀਤੀ ਕਿ ਜੇ ਇਨਾਂ ਲੋਕਾਂ ਦਾ ਇਹਿ ਇਤਫਾਕ ਅਤੇ ਪੁਰਖਾਰਥ ਰਿਹਾ ਤਾਂ ਜ਼ਰੂਰ ਇਹਿ ਮੇਰੇ ਤਖਤ ਦੇ ਬਰਾਬਰ ਆਪਨੇਂ ਮੀਨਾਰੁ ਨੂੰ ਲੈ ਆਉਨਗੇ ਅਰੁ ਮੇਰੀ ਬ੍ਰਾਬ੍ਰੀ ਕਰਨਗੇ ਮਾਨੋ ਮੇਰੇ ਸ਼ਰੀਕ ਹੋ ਕੇ ਮੇਰੇ ਨਾਲ ਵਾਦ ਵਿਵਾਦ ਕਰਨਗੇ—ਤਾਂ ਤੇ ਇਨਾਂ ਦਾ ਕੋਈ ਬੰਦੋਬਸਤ ਕਰਨਾਂ ਚਾਹੀਏ—ਤਦ ਖੁਦਾਇ ਨੇਂ ਇਹਿ ਉਪਾਇ ਕੀਤਾ ਜੋ ਉਨਾਂ ਸਭਨਾਂ ਦੀਯਾਂ ਜ਼ੁਬਾਨਾਂ ਅਲਗ ਅਲਗ ਕਰ ਦਿੱਤੀਆਂ ਜਿਸ੍ਤੇ ਇਕ ਦੂਜੇ ਦੀ ਬੋਲੀ ਨਾਂ ਸਮਝਣ—ਜਦ ਉਨਾਂ ਦਾ ਇਹਿ ਹਾਲ ਹੋਇਆ ਜੋ ਆਪਸ ਦੇ ਵਿਚਿ ਇਕ ਦੂਜੇ ਦੀ ਕੋਈ ਭਾਸ਼ਾ ਨਾ ਸਮਝੇ—ਇਕ ਗਾਰਾ ਮੰਗੇ ਤਾਂ ਦੂਜਾ ਪਾਣੀ ਦੇਵੇ ਜੋ ਕੋਈ ਪਾਣੀ ਮੰਗੇ ਤਾਂ ਉਸ ਨੂੰ ਇਟਾਂ ਪਕੜਾਵੇ—ਜੇ ਇਟਾਂ ਮੰਗੇ ਤਾਂ ਗਾਰਾ ਚੂਨਾਂ ਦੇਵੇ—ਏਸ ਤਰਹਿ ਸਾਰੇ ਆਪਸ ਵਿਚਿ ਉਲਟ ਵਿਹਾਰ ਕਰਨ ਲਗ ਪਏ ਜਿਸਤੇ ਉਨਾਂ ਦੇ ਵਿਚਿ ਫਸਾਦ ਹੋ ਗਿਆ—ਜਿਸਦਾ ਫਲੁ ਇਹਿ

ਹੋਇਆ ਕਿ ਆਪਸ ਵਿਚਿ ਲੜ ਭਿੜ ਕੇ ਸਭ ਅਡੋ ਅਡੀ ਹੋ ਗਏ ਜਿਸ ਵਲ ਜਿਸਦਾ ਮੂੰਹੁ ਹੋਇਆ ਉਸੀ ਤਰਫ ਨੂੰ ਚਲੇ ਗਏ—ਇਸ ਵਾਸਤੇ ਅਜਕਲ ਜੋ ਹਰ ਇਕ ਦੇਸ ਦੇ ਆਦਮੀਆਂ ਦੀ ਜੁਬਾਨ ਅਲਗ ਅਲਗ ਹੈ ਸੋ ਉਸੀ ਦਿਨ ਤੇ ਹੋਈ ਹੈ—ਜਿਸ ਤੇ ਕੋਈ ਕਿਸੀ ਦੇ ਨਾਲ ਜੁਬਾਨ ਦੇ ਭੇਦ ਹੋਣੇ ਕਰਕੇ ਪੂਰਾ ਪੂਰਾ ਨਹੀਂ ਮਿਲਦਾ— ਇਹਿ ਕਹਾਣੀ ਇਕ ਰੂਪਕ ਅਲੰਕਾਰ ਦੇ ਢੰਗ ਪਰ ਬਹੁਤ ਉਮਦਾ ਤਾਤਪ੍ਰਜ ਰਖਦੀ ਹੈ ਜਿਸਦਾ ਥੋੜਾ ਜੇਹਾ ਨਿਰੂਪਨ ਅਸੀਂ ਹੇਠਾਂ ਕਰਦੇ ਹਾਂ—

ਜਿਸ ਤਰਹਿ ਉਸ ਦੇਸ ਦੇ ਆਦਮੀਆਂ ਨੇ ਇਕ ਉਚਾ ਮਕਾਨ ਖੁਦਾ ਦੇ ਬ੍ਰਾਬ੍ਰ ਤੱਕ ਬਨਾਉਨ ਦਾ ਅਰੰਭ ਕੀਤਾ ਸੀ—ਇਸੀ ਤਰਹਿ ਜੋ ਲੋਕ ਆਪਣੀ ਕੌਮ ਯਾ ਦੇਸ ਦੀ ਸ਼ਾਇਸਤਗੀ ਯਾ ਉਨਤੀ ਦੇ ਬੁਰਜ ਨੂੰ ਐਥੋਂ ਤੱਕ ਵਧਾਉਣੇਂ ਦਾ ਸੰਕਲਪ ਕਰਦੇ ਹਨ ਕਿ ਜਿਸ ਪ੍ਰਕਾਰ ਅਕਾਲਪੁਰਖ ਸਰਬ ਸ਼ਕਤੀਮਾਨ ਹੈ ਇਸੀ ਤਰਹਿ ਸਾਡੀ ਕੌਮ ਭੀ ਸਾਮਰਥ ਵਾਲੀ ਹੋ ਜਾਵੇ ਜੋ ਦੀਨ ਦੁਨੀਆਂ ਦੇ ਪਦਾਰਥ ਹਨ ਉਨਾਂ ਨੂੰ ਆਪਣੇ ਆਰਾਮ ਲਈ ਪੈਦਾ ਕਰ ਸਕੇ ਤੇ ਕਿਸੇ ਪ੍ਰਕਾਰ ਦਾ ਇਸਨੂੰ ਕੋਈ ਦੁਖ ਨਾ ਬਿਯਾਪੇ— ਜਦ ਇਹਿ ਸੱਚੇ ਦਿਲ ਨਾਲ ਅਰਾਦਾ ਕਰਕੇ ਆਪਸ ਦੇ ਵਿਚਿ ਮਿਲ ਕਰਕੇ ਬੈਠਦੇ ਹਨ ਅਰੁ ਦੇਸ ਯਾ ਕੌਮ ਦੀ ਉਨਤੀ ਲਈ ਤਨੁ ਮਨੁ ਧਨ ਕਰਕੇ ਪੁਰਖਾਰਥ ਕਰਦੇ ਹਨ—ਅਰੁ ਆਪਣੀਆਂ ਜ਼ਰੂਰਤਾਂ ਨੂੰ ਸਮਝਦੇ ਹਨ—ਜਿਸ ਜਿਸ ਖਿਦਮਤ ਕਰਨ ਦੀ ਕੋਈ ਸਾਮਰਥਾ ਰਖਦਾ ਹੈ ਉਹੋ ਕਰਕੇ ਇਕ ਦੂਜੇ ਨੂੰ ਸਹਾਇਤਾ ਦਿੰਦਾ ਹੈ—ਤਦ ਇਸਦਾ ਫਲੁ ਇਹਿ ਹੁੰਦਾ ਹੈ ਕਿ ਕੌਮੀ ਉਨਤੀ ਦਾ ਬੁਰਜ ਬੁਲੰਦ ਹੋ ਜਾਂਦਾ ਹੈ ਅਰੁ ਉਹੁ ਕੌਮ ਭੀ ਦੁਨੀਆਂ ਦੇ ਕਿਸੇ ਹਿਸੇ ਵਿਚਿ ਗਿਣਤੀ ਦੇ ਵਿਚਿ ਆਇ ਜਾਂਦੀ ਹੈ—

ਜਦ ਉਸ ਪੰਥ ਯਾ ਕੌਮ ਦੇ ਵਿਚਿ ਇਸ ਪ੍ਰਕਾਰ ਦੀ ਉਨਤੀ ਹੁੰਦੀ ਹੈ ਤਦ ਉਸ ਦੇ ਵਿਚਿ ਨਾਲ ਹੀ ਅਕਾਲ ਪੁਰਖ ਦੀ ਪ੍ਰੀਤੀ ਦਾ ਅਭਾਵ ਹੋ ਜਾਂਦਾ ਹੈ ਅਤੇ ਵਿਖਯ ਲੰਪਟਤਾ ਅਤੇ ਸੁਆਰਥਪ੍ਰਤਾ ਮਾਨ ਵਡਿਆਈ ਦੀ ਲਾਲਸਾ ਉਨਾਂ ਦੇ ਵਿਚਿ ਨਿਵਾਸ ਕਰ ਜਾਂਦੀ ਹੈ—ਜਿਸ ਵਿਚਿ ਸਭ ਕੋਈ ਆਪ ਹੀ ਖੁਦ ਮੁਖਤਾਰ ਹੋ ਕਰ ਘਮੰਡੀ ਹੋ ਜਾਂਦਾ ਹੈ—ਤਦ ਉਸ ਪਰ ਅਕਾਲ ਪੁਰਖ ਦਾ ਕੋਪ ਉਪਜਦਾ ਹੈ—ਜਿਸ ਪ੍ਰਕਾਰ ਖੁਦਾ ਨੈਂ ਉਨਾਂ ਦੀਆਂ ਜੁਬਾਨਾਂ ਅੱਡੋ ਅੱਡੀ ਕਰ ਦਿਤੀਆਂ ਸਨ—ਇਸੀ ਪ੍ਰਕਾਰ ਉਸ ਉਨਤੀ ਦੇ ਖਿਯਾਲ ਕਰਨ ਵਾਲਿਆਂ ਆਦਮੀਆਂ ਦੀ ਜੋ ਇਕ ਰਾਇ ਹੈ ਅਕਾਲ ਪੁਰਖੁ ਉਸਨੂੰ ਵਖੋ ਵਖਰੀ ਕਰ ਦਿੰਦਾ ਹੈ—ਜਿਸ੍ਰੋ ਇਕ ਦੂਸਰੇ ਦੀ ਬਾਤ ਨੂੰ ਨਾਂ ਸਮਝਕੇ ਆਪੋ ਆਪਨੀ ਰਾਇ ਦੇਨ ਲੱਗ ਜਾਂਦੇ ਹਨ—ਕੋਈ ਕੁਝ ਆਖਦਾ ਹੈ ਦੂਜਾ ਉਸ ਦੇ ਜੁਵਾਬ ਵਿਚਿ ਕੁਝ ਬੋਲਦਾ ਹੈ—ਤੀਜਾ ਹੋਰ ਹੀ ਚੱਕੀ ਝੋ ਦੇਂਦਾ ਹੈ—ਚੌਥਾ ਹੋਰ ਹੀ ਰਾਮ ਕਹਾਣੀ ਛੇੜ ਦਿੰਦਾ ਹੈ—ਇਸੀ ਪ੍ਰਕਾਰ ਗੜ ਵੜ ਮਿਚ ਜਾਂਦੀ ਹੈ—ਜਿਸ ਦਾ ਫਲ ਇਹਿ ਹੁੰਦਾ ਹੈ ਜੋ ਸਾਰੇ ਆਪਸ ਵਿਚਿ ਝਗੜ ਰਗੜ ਕੇ ਅਡੋ ਅਡੀ ਹੋ ਜਾਂਦੇ ਹਨ—ਅਤੇ ਜਿਸ ਤਰਫ ਜਿਸਦੀ ਇਛਯਾ ਹੁੰਦੀ ਹੈ ਉਸੀ ਤਰਫ ਮੂੰਹ ਕਰ ਲੈਂਦੇ ਹਨ ਤੇ ਗਿਰਧਰ ਜੀ ਦੇ ਇਸ ਬਚਨ ਪਰ ਅਮਲ ਕਰਦੇ ਹਨ:

ਆਪੋ ਅਪਨੀ ਰਾਗਨੀ ਆਪੋ ਅਪਨੇ ਸਾਜ।<br>
ਕਿਨੇ ਬਜਾਈ ਛਾਨਣੀ ਕਿਨੇ ਬਜਾਏ ਛਾਜ।

ਜਿਸ ਦਾ ਫਲ ਇਹਿ ਹੁੰਦਾ ਹੈ ਕਿ ਕੌਮ ਯਾ ਦੇਸੋਨਤੀ ਦਾ ਜੋ ਬੁਰਜ ਹੈ ਸੋ ਉਥੇ ਹੀ

ਉਸਰਨਾਂ ਬੰਦ ਹੋ ਜਾਂਦਾ ਹੈ—ਅਰੁ ਉਹੁ ਆਪੋ ਆਪਣੇ ਸੋਹਿਲੇ ਗਾਉਂਦੇ ਵਖੋ ਵੱਖੀ ਝੁੱਗੀਆਂ ਪਾਇ ਬੈਠਦੇ ਹਨ—ਜਿਨਾਂ ਤੇ ਕੁਝ ਭੀ ਲਾਭ ਨਹੀ ਹੁੰਦਾ—ਜੈਸਾ ਦਸਮ ਗ੍ਰੰਥ ਵਿਚਿ ਕਥਨ ਹੈ :

ਘਰ ਘਰ ਹੋਇ ਬਹੇਂਗੇ ਰਾਮਾ॥
ਤਿਨ ਤੇ ਕੋਇਨ ਸਰਹੈ ਕਾਮਾ॥

ਇਸ ਦੁਨੀਆਂ ਦੇ ਵਿਚਿ ਕਈ ਅਜੇਹੀਆਂ ਕੌਮਾਂ ਹੋ ਗੁਜਰੀਆਂ ਹਨ ਜਿਨਾਂ ਦੇ ਉਨਤੀ ਦੇ ਮੀਨਾਰੁ ਉਸਰ ਕੇ ਫੇਰੁ ਧਰਤੀ ਨਾਲ ਮਿਲ ਗਏ ਹਨ—ਅਤੇ ਬਹੁਤ ਉਹ ਹਨ ਜਿਨਾਂ ਦੇ ਉਸੀ ਜਗਹਿ ਉਸਰਨੋ ਰਹਿ ਗਏ ਹਨ ਅਤੇ ਬਹੁਤ ਉਹੁ ਹਨ ਜੋ ਮਨੇਰਿਯੋਂ ਇਟਾਂ ਗਿਰਨੇ ਲੱਗ ਪਈਆਂ ਹਨ ਜਿਸ੍ਰੇ ਕਿਸੇ ਦਿਨ ਨੂੰ ਡਿਗਕੇ ਧਰਨੀ ਨਾਲ ਮਿਲ ਜਾਨਗੇ—ਐ ਖਾਲਸਾ ਕੌਮ ਦਿਯੋ ਪਿਯਾਰਯੋ ਤੁਸੀਂ ਸੋਚਕੇ ਦਸੋ ਜੋ ਆਪਦਾ ਮੀਨਾਰ ਜੋ ਖਾਲਸਾ ਪੰਥ ਹੈ ਇਸ ਦਾ ਕੀ ਹਾਲ ਹੈ ਇਸਦੀ ਉਨਤੀ ਹੋ ਰਹੀ ਹੈ ਯਾ ਹੋਏਗੀ—ਯਾ ਉਨਤੀ ਬਦਲੇ ਅਉਨਤੀ ਹੋ ਰਹੀ ਹੈ—ਜੇ ਤੁਸੀਂ ਇਹਿ ਜਾਨਦੇ ਹੋ ਕਿ ਉਨਤੀ ਨਹੀਂ ਹੁੰਦੀ ਤਾਂ ਕਿਯਾ ਆਪਦੇ ਚਿਤਿ ਵਿਚਿ ਇਤਨੀ ਇਛਯਾ ਨਹੀਂ ਹੈ ਕਿ ਜਿਸ ਘਰ ਦੇ ਵਿਚਿ ਸਾਡੇ ਬਾਪ ਦਾਦੇ ਵਸਦੇ ਰਹੇ ਤੇ ਅਸੀਂ ਭੀ ਪਰਵਰਸ਼ ਪਾਈ ਹੈ—ਉਸਨੋ ਮੀਹਾਂ ਦੇ ਪਾਣੀਆਂ ਤੋਂ ਬਚਾਈਏ ਅਰੁ ਚੋਰਾਂ ਤੇ ਰੱਖਿਯਾ ਕਰੀਏ—ਆਸ਼ਾ ਹੈ ਜੋ ਸਾਡੇ ਭਾਈ ਜ਼ਰੂਰ ਇਸ ਬਾਤ ਪਰ ਕੁਝ ਨਾ ਕੁਝ ਸੋਚਣਗੇ—

## 7. ਸਿੰਧ ਦੀ ਯਾਤਰਾ—(ੳ)

[ਭਾਈ ਦਿੱਤ ਸਿੰਘ ਦੀ ਕਲਮ ਤੋਂ ਇਹ ਯਾਤਰਾ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 1 ਜਨਵਰੀ, 1889, ਦੇ ਅੰਕ 1 ਵਿਚ ਛਪਿਆ। ਇਸ ਪਿੱਛੋਂ ਇਹ ਸਫ਼ਰਨਾਮਾ ਕਈ ਅੰਕਾਂ ਵਿਚ ਲੜੀਵਾਰ ਛਪਿਆ। ਇਸ ਤੋਂ ਪ੍ਰਮਾਣਿਤ ਹੁੰਦਾ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਜੋ ਪੰਜਾਬੀ ਸਫ਼ਰਨਾਮੇ ਦੇ ਪਹਿਲੂਏ ਮੰਨੇ ਜਾਂਦੇ ਹਨ, ਤੋਂ ਵੀ ਪਹਿਲਾਂ ਭਾਈ ਦਿੱਤ ਸਿੰਘ ਨੇ ਪੰਜਾਬੀ ਵਿਚ ਸਫ਼ਰ ਦਾ ਹਾਲ ਲਿਖਣ ਦੀ ਪਿਰਤ ਪਾ ਦਿੱਤੀ ਸੀ। ਇਸ ਯਾਤਰਾ ਲੇਖ ਵਿਚ ਭਾਈ ਦਿੱਤ ਸਿੰਘ ਨੇ ਭਾਈ ਜਵਾਹਰ ਸਿੰਘ ਦੇ ਨਾਲ ਸਿੰਧ ਦੀ ਕੀਤੀ ਯਾਤਰਾ ਦਾ ਵਰਨਣ ਕੀਤਾ ਹੈ। ਅਸੀਂ ਇਸ ਯਾਤਰਾ-ਅੰਸ਼ ਨੂੰ 'ਸਿੰਧ ਦੀ ਯਾਤਰਾ' ਸਿਰਲੇਖ ਹੇਠ ਸ਼ਾਮਲ ਕਰ ਰਹੇ ਹਾਂ। ਮੂਲ ਰੂਪ ਵਿਚ ਇਸ ਯਾਤਰਾ-ਲੇਖ ਦਾ ਸਿਰਲੇਖ ਇਹ ਸੀ : 'ਵਡੇ ਦਿਨਾਂ ਵਿਚ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਐਡੀਟਰ ਅਤੇ ਭਾਈ ਜਵਾਹਰ ਸਿੰਘ ਸਾਹਿਬ ਵਾਇਸ ਪ੍ਰੈਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦਾ ਸਿੰਧ ਦਾ ਦੌਰਾ।]

ਇਸ ਸਫਰ ਦਾ ਹਾਲ ਸਾਰਾ ਇਕ ਅਖਬਾਰ ਦੇ ਪਰਚੇ ਵਿਚ ਆਉਣਾ ਵਡਾ ਕਠਿਨ ਹੈ ਇਸ ਲਈ ਅਸੀਂ ਨੰਬ੍ਰਵਾਰ ਅਗਲੇ ਪਰਚਿਆਂ ਵਿਚ ਨਿਕਾਲਦੇ ਚਲਾਂਗੇ ਜਿਸਦੇ ਪੜਨੇ ਤੇ ਸਾਡੇ ਪਾਠਕਾਂ ਨੂੰ ਇਸ ਬਾਤ ਦਾ ਬੋਧ ਚੰਗੀ ਤਰਹਿ ਹੋ ਜਾਏਗਾ ਕਿ ਸਿੰਧ ਦੇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪ੍ਰਤਾਪ ਕਿਸ ਪ੍ਰਕਾਰ ਛਾ ਰਿਹਾ ਹੈ—

ਪਹਿਲੇ ਦਿਨ ਅਸੀਂ ਲਾਹੌਰੋਂ ਤੁਰਕੇ ਮੁਲਤਾਨ ਪਹੁੰਚੇ ਉਥੇ ਦੋ ਸਿੰਘਾਂ ਦਾ ਦਰਸ਼ਨ ਕੀਤਾ ਜਿਨਾਂ ਦੇ ਦਰਸ਼ਨ ਤੇ ਅਤਿਯੰਤ ਹੀ ਆਨੰਦ ਪ੍ਰਾਪਤਿ ਹੋਇਆ—

ਪਹਿਲੇ ਭਾਈ ਗੁਰਦਿੱਤ ਸਿੰਘ ਸਾਹਿਬ ਸੌਦਾਗਰ ਜੋ ਛਾਉਨੀ ਵਿਚ ਠੇਕੇਦਾਰ ਹਨ ਉਨਾਂ ਦੇ ਮਕਾਨ ਪੁਰ ਗਏ ਉਨਾਂ ਦੇ ਵਡੀ ਪ੍ਰੀਤੀ ਨਾਲ ਆਪੁਨੇ ਸਥਾਨ ਪਰ ਡੇਰਾ ਕਰਾਇਆ—ਇਹ ਭਾਈ ਸਾਹਿਬ ਭਗਤੀ ਦੀ ਮੂਰਤ ਹਨ ਸਦਾ ਹੀ ਪ੍ਰੇਮ ਦੇ

ਵਿਚ ਮਗਨ ਰਹਿੰਦੇ ਹਨ—ਅਕਾਲ ਪੁਰਖ ਦਾ ਗੁਣਾਨਵਾਦ ਗਾਇਨ ਕਰਨਾ ਯਸਵ੍ਰਨਨ ਕਰਨਾਂ ਇਨਾਂ ਦਾ ਕੰਮ ਹੈ ਅਤੇ ਇਨਾਂ ਦੇ ਕਾਰਖਾਨੇਂ ਵਿਚ ਕਈ ਮਸ਼ੀਨਾਂ ਚੱਲ ਰਹੀਯਾਂ ਹਨ ਜੋ ਰੁਈਂ ਅਤੇ ਲਕੜੀ ਦਾ ਕੰਮ ਕਰ ਰਹੀਆਂ ਹਨ ਇਨਾਂ ਦਾ ਵਿਵਹਾਰ ਲੱਖਾਂ ਰੁਪਯਾਂ ਦਾ ਹੈ ਪਰ ਇਨਾਂ ਦੀ ਮੂਰਤੀ ਭੋਲੀ ਭਾਲੀ ਅਤੇ ਸਿਧੀ ਸਾਦੀ ਹੈ ਸਾਰੇ ਬਿਵਹਾਰਾਂ ਵਿਚ ਇਹ ਇਸ ਪ੍ਰਕਾਰ ਉਪਰਾਮ ਰਹਿੰਦੇ ਹਨ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਥਨ ਹੈ: "ਜੈਸੇ ਜਲਮਹਿ ਕਵਲ ਨਿਰਲਮ ਮੁਰਗਾਈ ਨੀਸਾਣੈ ॥" (ਸ਼ੁਧ ਰੂਪ ਵਿਚ ਤੁਕ ਇਸ ਪ੍ਰਕਾਰ ਹੈ: "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥")

ਇਨਾਂ ਨਾਲ ਬਹੁਤ ਪ੍ਰਮਾਰਥ ਸਬੰਧੀ ਬਾਤਾਂ ਹੁੰਦੀਆਂ ਰਹੀਆਂ ਅਤੇ ਇਨਾਂ ਨੈ ਅਪੁਨੇਂ ਕਾਰਖਾਨੇਂ ਦਿਖਾਏ ਅਤੇ ਦੋਨੋਂ ਵਕਤ ਛਕਾਇਆ ਅਤੇ ਅਤਯੰਤ ਪ੍ਰੀਤੀ ਪ੍ਰਗਟ ਕੀਤੀ ਇਹ ਸਾਹਿਬ ਦਰਸਨ ਦੇ ਯੋਗ ਹਨ ਉਨਾਂ ਦੇ ਪਾਸੋਂ ਮੁਲਤਾਨ ਸਹਿਰ ਦੀ ਸੈਰ ਕਰਕੇ ਸ਼ੰਮਸਤਬਰੇਜ ਦਾ ਮਕਬਰਾ ਅਤੇ ਪ੍ਰਹਿਲਾਦ ਪੁਰੀ ਆਦਿਕ ਸਥਾਨਾਂ ਦਾ ਦਰਸਨ ਕਰਕੇ ਸਰਦਾਰ ਸਾਹਿਬ ਸ੍ਰਦਾਰ ਗੁਰਦਿਆਲ ਸਿੰਘ ਸਾਹਿਬ ਜੋ ਮੁਜਫੱਰਗੜ ਦੇ ਵਿਚ ਡਿਪਟੀ ਕਮਿਸ਼ਨਰ ਲੱਗੇ ਹੋਏ ਸਨ ਅਤੇ ਅੱਜ ਕੱਲ ਮੁਲਤਾਨ ਦੇ ਵਿਚ ਡਿਸਟਰਿਕ ਜੱਜ ਹਨ ਉਨਾਂ ਦੇ ਦਰਸਨ ਲਈ ਗਏ ਜਦ ਉਨਾਂ ਦੇ ਮਕਾਨ ਪਰ ਪਹੁੰਚੇ ਸ੍ਰਦਾਰ ਸਾਹਿਬ ਅੱਗੇ ਬੰਦੂਕ ਦੇ ਨਿਸ਼ਾਨੇ ਕਰ ਰਹੇ ਸਨ ਜਦ ਅਸੀਂ ਜਾ ਕੇ ਫਤੇ ਗਜਾਈ ਤਦ ਵਡੇ ਪ੍ਰੇਮ ਦੇ ਨਾਲ ਮਿਲੇ ਅਤੇ ਨਿਸ਼ਾਨੇ ਫੁੰਡ ਕੇ ਦਿਖਾਉਂਦੇ ਰਹੇ ਭਾਈ ਜਵਾਹਰ ਸਿੰਘ ਜੀ ਨੈਂ ਭੀ ਸਰਦਾਰ ਸਾਹਿਬ ਜੀ ਤੇ ਬੰਦੂਕ ਲੈ ਕਰਕੇ ਨਿਸ਼ਾਨਾ ਕੀਤਾ ਪਰ ਖੁਸ਼ੀ ਦੀ ਬਾਤ ਇਹ ਹੈ ਜੋ ਪਹਿਲਾ ਹੀ ਨਿਸ਼ਾਨਾ ਠੀਕ ਲਗਿਯਾ ਜਿਸ ਪਰ ਸ੍ਰਦਾਰ ਸਾਹਿਬ ਜੀ ਸਮੇਤ ਸਭ ਆਨੰਦ ਹੋਏ ਇਸਤੇ ਪਿਛੇ ਅੰਦ੍ਰ ਕੋਠੀ ਵਿਚ ਗਏ ਅਤੇ ਸਭ ਭਾਈ ਕੁਰਸੀਆਂ ਪਰ ਬੈਠ ਗਏ ਪਰ ਉਸ ਕਮਰੇ ਦੇ ਵਿਚ ਸਿਵਾਇ ਪੁਸ੍ਤਕਾਂ ਦੇ ਹੋਰ ਕੋਈ ਚੀਜ਼ ਨਹੀਂ ਸੀ—ਸ੍ਰਦਾਰ ਸਾਹਿਬ ਜੀ ਦੀ ਸੰਸਕ੍ਰਿਤ ਅਤੇ ਫਾਰਸੀ ਗੁਰਮੁਖੀ ਵਿਚ ਲਿਯਾਕਤ ਦੇਖ ਕਰਕੇ ਅਸੀ ਲੋਕ ਬਹੁਤ ਹੀ ਪ੍ਰਸੰਨ ਹੋਏ ਅਤੇ ਅੰਗ੍ਰੇਜ਼ੀ ਵਿਚ ਤਾਂ ਸਮੁੰਦ੍ਰ ਹਨ—ਸ੍ਰਦਾਰ ਸਾਹਿਬ ਨੇਂ ਇਕ ਜਪੁਜੀ ਦਾ ਟੀਕਾ ਕੀਤਾ ਹੈ ਜਿਸਦੀ ਮ੍ਰਯਾਦਾ ਉਨਾਂ ਨੇ ਅਲੋਕਿਕ ਰੱਖੀ ਹੈ ਤੇ ਕਈ ਪ੍ਰਕਾਰ ਦੇ ਟੀਕੇ ਉਨਾਂ ਦੇ ਪਾਸ ਹਨ ਜਿਨਾਂ ਦੇ ਇਖਤਿਲਾਫ ਪਰ ਬਹੁਤ ਵਾਕ ਬਿਲਾਸ ਹੁੰਦੇ ਰਹੇ ਅੰਤ ਨੂੰ ਜਦ ਸ੍ਰਦਾਰ ਸਾਹਿਬ ਤੇ ਚਲਨੇ ਦੀ ਆਗਿਆ ਚਾਹੀ ਤਦ ਕੋਠੀ ਦੇ ਅੰਦ੍ਰ ਬੰਦੂਕਾਂ ਨਜ਼ਰ ਆਈਆਂ ਜਿਨਾਂ ਦੇ ਦਿਖਾਉਨ ਲਈ ਸਭਨਾ ਨੂੰ ਦੂਸਰੇ ਕਮਰੇ ਵਿਚ ਲੈ ਗਏ ਸਨ ਓਥੇ ਕਈ ਪ੍ਰਕਾਰ ਦੀਯਾਂ ਬੰਦੂਕਾਂ ਜੋ ਅਪੁਨੀ ੨ ਜੁਦੀ ੨ ਸਿਫਤ ਰਖਦੀ ਸੀ ਦਿਖਾਈ ਪਰ ਇਕ ਬੰਦੂਕ ਇਤਨੀ ਭਾਰੀ ਸੀ ਜਿਸ ਨੂੰ ਅਸੀਂ ਉਠਾ ਨਹੀਂ ਸਕਦੇ ਸੇ ਅਰ ਸ੍ਰਦਾਰ ਸਾਹਿਬ ਉਸ ਨੂੰ ਆਮ ਬੰਦੂਕਾਂ ਦੀ ਤਰਹਿ ਉਠਾ ਲੈਂਦੇ ਸਨ—ਉਸ ਕਮਰੇ ਤੇ ਜਦ ਤੀਸਰੇ ਕਮਰੇ ਵਿਚ ਗਏ ਉਸ ਵਿਚ ਕੋਈ ਤਸਵੀਰ ਯਾ ਸਜਾਵਟ ਵਾਲੀ ਚੀਜ਼ ਨਹੀਂ ਸੀ ਕੇਵਲ ਚਿੱਟਾ ਫਰਸ ਅਤੇ ਇਕ ਅੰਗ੍ਰੇਜ਼ੀ ਬਾਜਾ ਪਇਆ ਸੀ ਅਰੁ ਇਕ ਪਾਸੇ ਮੇਜ਼ ਪਰ ਸੁੰਦ੍ਰ ੨ ਗਿਲਾਸ ਪਏ ਸਨ ਪਰ ਉਸ ਕਮਰੇ ਦੇ ਵਿਚ ਸਾਰੀ ਸਜਾਵਟ ਕ਼ਮਾਨਾਂ ਅਤੇ ਤੀਰਾਂ ਦੀ ਸੀ ਜੋ ਕਈ ਕਿਸਮ ਦੀਯਾਂ ਕਮਾਨਾਂ ਤੇ ਕਈ ਪ੍ਰਕਾਰ ਦੇ ਤੀਰ ਸਨ—

ਸ੍ਰਦਾਰ ਸਾਹਿਬ ਨੇ ਇਕ ਕਮਾਨ ਲੈ ਕਰਕੇ ਸਾਨੂੰ ਲੋਕਾਂ ਨੂੰ ਦਿਤੀ ਅਰ ਆਖਿਆ ਕਿ ਇਸ ਨੂੰ ਖਿਚੋ ਤਦ ਅਸਾਂ ਲੋਕਾਂ ਤੇ ਉਸ ਦੀ ਚਾਰ ਉਂਗਲ ਭੀ ਤੰਦੀ ਨਹੀ ਖਿਚੀ ਗਈ ਸੀ ਪਰ ਸ੍ਰਦਾਰ ਸਾਹਿਬ ਉਸਨੂੰ ਬਿਨਾਂ ਯਤਨ ਹੀ ਚੜ੍ਹਾ ਦਿੰਦੇ ਸਨ। ਇਕ ਲੋਹੇ ਦਾ ਟੁਕੜਾ ਜੋ ਹੱਥ ਭਰ ਚੌੜਾ ਅਤੇ ਸਵਾ ਹੱਥ ਭਰ ਲੰਬਾ ਸੀ ਸਾਨੂੰ ਦਿਖਾਇਆ ਜਿਸਦੇ ਵਿਚ ਛਾਨਣੀ ਵਾਂਗ ਛੇਕ ਸਨ ਜਿਸਨੂੰ ਸ੍ਰਦਾਰ ਸਾਹਿਬ ਦੇ ਤੀਰਾਂ ਨੇ ਹੀ ਛਾਨਨੀ ਕੀਤਾ ਸੀ—

ਇਤਨੇ ਵਿਚ ਇਕ ਕਮਾਨ ਤੇ ਤੀਰ ਲੈ ਕੇ ਬਾਹਰ ਨੂੰ ਆਏ ਜਦ ਰਸ੍ਰੇ ਦੇ ਕਮਰੇ ਵਿਚ ਪਹੁੰਚੇ ਤਦ ਸੁਫੈਦ ਮੂੜੇ ਅਤੇ ਕੌਚਾ ਨਾਲ ਪਰ ਰਿਹਾ ਸੀ ਅਤੇ ਦੀਵਾਰ ਪਰ ਨੰਗੀਆਂ ਤਲਵਾਰਾਂ ਅਜਾਇਬ ਘਰ ਦੀ ਤਰਹਿ ਸੁਭਾਇਮਾਨ ਹੋ ਰਹੀਆਂ ਸਨ ਜਿਨਾਂ ਨੂੰ ਦੇਖ ਕਰਕੇ ਸਾਡੇ ਚਿਤ ਵਡੇ ਆਨੰਦ ਨੂੰ ਪ੍ਰਾਪਤ ਹੁੰਦੇ ਸਨ ਬਾਹਰ ਜਾ ਕੇ ਸ੍ਰਦਾਰ ਸਾਹਿਬ ਜੀ ਨੇਂ ਕਮਾਨ ਪਕੜ ਕੇ ਤੀਰ ਚਲਾਏ ਜਿਨਾਂ ਨੂੰ ਦੇਖਕੇ ਸਾਨੂੰ ਰਾਮ ਲਛਮਨ ਅਰਜਨ ਅਤੇ ਦਸਮ ਗੁਰੂ ਜੀ ਦੇ ਤੀਰ ਯਾਦ ਆ ਗਏ ਕਿ ਬੇਸ਼ਕ ਓਹ ਤੀਰਾਂ ਦੇ ਨਾਲ ਮਹਾਨ ਸ਼ਤਰੂਆਂ ਨੂੰ ਜਿਤਦੇ ਸੇ—

ਇਸਤੇ ਮਗਰੋਂ ਸਾਡੀ ਦਰਖਾਸਤ ਦੇ ਕਾਰਨ ਸ੍ਰਦਾਰ ਸਾਹਿਬ ਨੇ ਉਹ ਬੰਦੂਕ ਜੋ ਭਾਰੀ ਸੀ ਚਲਾਈ ਪਰ ਸਭ ਤੇ ਖੂਬੀ ਦੀ ਬਾਤ ਇਹ ਹੈ ਜੋ ਬੈਠਕੇ ਚਲਾਈ ਸੀ ਅਰ ਪਹਿਲਾ ਹੀ ਨਿਸ਼ਾਨਾ ਸਾਫ ਕੀਤਾ ਸੀ ਜਿਸਦਾ ਸਬਦ ਭੋਪ ਤੇ ਕਮ ਨਹੀ ਸੀ— ਅਸੀਂ ਸਭ ਭਾਈ ਆਨੰਦ ਹੋਏ—

ਉਸਤੇ ਪਿੱਛੇ ਸ੍ਰਦਾਰ ਸਾਹਿਬ ਜੀ ਦੇ ਸਾਹਿਬਜਾਦੇ ਜਿਨਾਂ ਦੀ ਉਮਰ ਅਜੇ ਅੱਠ ਨੌਂ ਸਾਲ ਦੀ ਹੋਵੇਗੀ ਉਨਾਂ ਨੂੰ ਸ੍ਰਦਾਰ ਸਾਹਿਬ ਜੀ ਨੇ ਬੰਦੂਕ ਚਲਾਉਨ ਦੀ ਆਗਿਆ ਦਿਤੀ ਅਪਨੇਂ ਪਿਤਾ ਦੀ ਆਗਿਆ ਪਾ ਕੇ ਇਕ ਛੋਟੇ ਜੇਹੇ ਬਾਲਕ ਨੇ ਅਜੇਹੀ ਬੰਦੂਕ ਚਲਾਈ ਜੋ ਪਹਿਲੀ ਹੀ ਗੋਲੀ ਨਿਸ਼ਾਨੇ ਦੇ ਵਿਚ ਵਜੀ ਜਿਸਤੇ ਸਭ ਦੇ ਮੂੰਹ ਤੇ ਵਾਹ ਵਾਹ ਦਾ ਸਬਦ ਨਿਕਲਿਯਾ ਬਾਤ ਇਹ ਹੈ ਕਿ ਸ੍ਰਦਾਰ ਸਾਹਿਬ ਦੀ ਵਿਦਿਯਾ ਅਰੁ ਸੂਰਬੀਰਤਾ ਦਸ ਰਹੀ ਹੈ ਕਿ ਖਾਲਸਾ ਕੌਮ ਭੀ ਅਜੇਹੇ ਰਤਨ ਰਖਦੀ ਹੈ ਜੋ ਅਮੁਲ ਹਨ ਅਤੇ ਸ੍ਰਕਾਰ ਦੌਲਤ ਮਦਾਰ ਭੀ ਜੋ ਕਿਸੇ ਨੂੰ ਦਿੰਦੀ ਹੈ ਸੋ ਉਸ ਦੀ ਲਿਯਾਕਤ ਅਨੁਸਾਰ ਹੀ ਦਿੰਦੀ ਹੈ—

## 7. ਸਿੰਧ ਦੀ ਯਾਤਰਾ—(ਅ)

[ਭਾਈ ਦਿੱਤ ਸਿੰਘ ਦੇ ਸਫ਼ਰਨਾਮੇ ਦੇ ਇਥੇ ਦਿੱਤੇ ਅੰਸ਼ ਦੀ ਵਡਿਆਈ (1) ਇਸ ਵਿਚ ਆਏ ਦ੍ਰਿਸ਼ ਚਿਤਰਨ, (2) ਸਿੰਘ ਸਭਾ ਦੇ ਆਸ਼ਿਆਂ ਦੇ ਪ੍ਰਚਾਰ ਲਈ ਕੀਤੇ ਜਾਂਦੇ ਅਣਥੱਕ ਜਤਨਾਂ ਦੀ ਝਲਕ ਮਿਲਣ, (3) ਭਾਈ ਦਿੱਤ ਸਿੰਘ ਦੇ ਧੁਰ ਅੰਦਰ ਵਿਦਮਾਨ ਸੈਕੂਲਰ ਬਿਰਤੀ ਦੇ ਦਰਸ਼ਨ ਹੋਣ, ਆਦਿ ਕਈ ਕਾਰਨਾਂ ਕਰਕੇ ਹੈ। ਸਫ਼ਰਨਾਮੇ ਦਾ ਇਹ ਅੰਸ਼ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਮਾਘ ੯ ਸੰਨ ਨਾ. ੪੨੦, ਨੰਬ੍ਰ ੨ ਜਿਲਦ ੪ ਅਰਥਾਤ 12 ਜਨਵਰੀ, 1889 ਵਿਚ ਛਪਿਆ।]

"ਮੁਲਤਾਨ ਤੇ ਰੇਲਗਡੀ ਪਰ ਰਾਤ ਨੂੰ ਸੁਵਾਰ ਹੋਏ ਅਗਲੇ ਭਲਕ ਦਿਨ ਨੂੰ ਸਖਰ ਪਹੁੰਚੇ ਸਖਰ ਦੇ ਹੇਠਾਂ ਸਿੰਧ ਦਰੀਯਾ ਵਗ ਰਿਹਾ ਹੈ ਜੋ ਇਕ ਵਡਾ ਭਾਰੀ ਦਰਿਯਾਉ ਹੈ ਸਟੀਮਰ ਅਰੁਥਾਤ ਇੰਦਣ ਵਾਲੀ ਕਿਸ੍ਤੀ ਪਰ ਚੜ ਕਰਕੇ ਲੋਕ ਉਸ ਦੇ ਪਾਰ ਜਾਂਦੇ ਹਨ ਜਦ ਅਸੀਂ ਪਾਰ ਹੋਕੇ ਸਹਰ ਵਿਚ ਗਏ ਤਦ ਸਹਰ ਦਾ ਸੈਰ ਕੀਤਾ—

ਸਖਰ ਸਹਰ ਕੱਚਾ ਹੈ ਅਤੇ ਅਜੇਹਾ ਕੋਈ ਸੁੰਦ੍ਰ ਸਹਰ ਨਹੀਂ ਹੈ ਉਸ ਦੇ ਵਿਚ ਸੁੰਦ੍ਰਤਾ ਕੇਵਲ ਦਰੀਯਾਉ ਦੀ ਹੈ ਹੋਰ ਮਕਾਨ ਕਚੇ ਅਤੇ ਦੋ ਦੋ ਤਿੰਨ ਤਿੰਨ ਮੰਜ਼ਲਾਂ ਉਚੇ ਹਨ ਉਸ ਜਗਹਿ ਸ੍ਰੀ ਗੁਰੂ ਸਿੰਘ ਸਭਾ ਦਾ ਮਕਾਨ ਅਸੀਂ ਪੁਛਿਆ ਤਦ ਲੋਕਾਂ ਨੇ ਸਾਨੂੰ ਦੱਸਿਆ ਕਿ ਉਹ ਨਵੇਂ ਗ੍ਰਾਮ ਵਿਚ ਲਗਦੀ ਹੈ ਨਵਾਂ ਗ੍ਰਾਮ ਸਹਰ ਦੇ ਨਾਲ ਹੀ ਹੈ ਪਰ ਸੱਖਰ ਦੀ ਸ੍ਰੀ ਗੁਰੂ ਸਿੰਘ ਸਭਾ ਇਤਨੀ ਮਸ਼ਹੂਰ ਹੈ ਕਿ ਸਹਿਰ ਦੇ ਕਿਸੇ ਆਦਮੀ ਤੇ ਪੁਛੋ ਕਿ ਸਭਾ ਕਿਥੇ ਲਗਦੀ ਹੈ ਤਦ ਉਹ ਝਟਪਟ ਦਸ ਦਿੰਦੇ ਹਨ ਕਿ ਨਮੇਂ ਗਾਉਂ ਵਿਚ ਹੈ ਅਤੇ ਜਿਸ ਸਿੰਘ ਨੂੰ ਅਸੀਂ ਆਖਿਆ ਕਿ ਖਾਲਸਾ ਜੀ ਆਪ ਸਭਾ ਦੇ ਵਿਚ ਜਾਇਆ ਕਰੋ ਤਦ ਉਸ ਨੇ ਸਾਨੂੰ ਇਹ ਜੁਬਾਬ ਦਿਤਾ ਕਿ ਅਸੀਂ ਤਾਂ ਸਭਾ ਦੇ ਜੋੜਮੇਲ ਪਰ ਜਾਂਦੇ ਹਾਂ ਇਸ ਬਾਤ ਨੂੰ ਸੁਨ ਕਰਕੇ ਸਾਡੇ ਚਿਤ ਬਹੁਤ ਆਨੰਦ ਨੂੰ ਪ੍ਰਾਪਤ ਹੁੰਦੇ ਸਨ ਜਦ ਅਸੀਂ ਸਭਾ ਦੇ ਮਕਾਨ ਪਰ ਪਹੁੰਚੇ ਤਦ ਕਿਯਾ ਦੇਖਿਆ ਜੋ ਧਰਮਸਾਲਾ ਦੇ ਅਗੇ ਨਿਸ਼ਾਨ ਸਾਹਿਬ ਖੜਾ ਹੈ ਅਤੇ ਅੰਦਰ ਇਕ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਰਿਹਾ ਹੈ—ਅਸੀਂ ਜਾਕੇ ਫਤੇ ਗਜਾਈ ਜਿਸ ਤੇ ਉਹ ਸਿੰਘ ਵਡੀ ਪ੍ਰੇਮ ਭਾਵਨਾ ਨਾਲ ਮਿਲਿਯਾ ਅਤੇ ਪੁਛਨ ਤੇ ਮਾਲੂੰਮ ਹੋਇਆ ਜੋ ਉਹ ਸਿੰਘ ਸਭਾ ਦਾ ਗ੍ਰੰਥੀ ਹੈ—ਕਈ ਪ੍ਰਕਾਰ ਦੇ ਬਚਨ ਬਿਲਾਸ ਸਭਾ ਦੇ ਬਾਰੇ ਵਿਚ ਹੋਏ ਅਰ ਧਰਮ ਸਬੰਧੀ ਹੋਰ ਬਾਤਚੀਤ ਹੋਈ ਅਤੇ ਉਸ ਸਿੰਘ ਨੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੀ ਹਿੰਮਤ ਅਤੇ ਧਰਮ ਸਬੰਧੀ ਕਾਰਜਾਂ ਪਰ ਕਈ ਪ੍ਰਕਾਰ ਦੇ ਦੁਖ ਸਹਾਰਨ ਪਰ ਧੰਨਵਾਦ ਕੀਤਾ ਇਸ ਸਭਾ ਨੇ ਇਕ ਧਰਮਸਾਲਾ ਦੇ ਅੰਦਰ ਸਭਾ ਵਲੋਂ ਗੁਰਮੁਖੀ ਦਾ ਸਕੂਲ ਭੀ ਖੋਲਿਆ ਹੋਇਯਾ ਹੈ—ਇਸ ਜਗਾ ਤੇ ਫੇਰ ਅਸੀਂ ਸਾਧ ਬੇਲੇ ਨੂੰ ਦੇਖਨ ਗਏ—ਸਾਧ ਬੇਲਾ ਇਕ ਸਾਧੂਆਂ ਦਾ ਸਥਾਨ ਹੈ ਪਰ ਉਸ ਦੇ ਵਿਚ ਸਭ ਤੇ ਵਧਕੇ ਸੁੰਦ੍ਰਤਾ ਇਹਿ ਹੈ ਜੋ ਉਹ ਸਿੰਧ ਦਰੀਯਾ ਦੇ ਵਿਚਕਾਰ ਹੈ ਕਿਸ਼ਤੀ ਦੇ ਵਿਚਿ ਬੈਠਕੇ ਉਥੇ ਜਾਈਦਾ ਹੈ ਜਦ ਅਸੀਂ ਉਸ ਸਥਾਨ ਪਰ ਪਹੁੰਚੇ ਤਦ ਸਾਰੇ ਸਥਾਨਾਂ ਦਾ ਦਰਸ਼ਨ ਕੀਤਾ ਜਿਸ ਸਥਾਨ ਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਹੁੰਦਾ ਹੈ ਉਹ ਮਕਾਨ ਇਕ ਅਦਭੁਤ ਸੀਸ ਮਹੱਲ ਹੈ ਜਿਸ ਨੂੰ ਦੇਖ ਕਰਕੇ ਚਿਤਿ ਪ੍ਰਸੰਨ ਹੋ ਜਾਂਦਾ ਹੈ—ਇਸ ਸਥਾਨ ਦੇ ਮਹੰਤ ਸੰਤ ਜੈ ਰਾਮ ਦਾਸ ਜੀ ਹਨ ਇਸ ਸਾਧੂ ਬਹੁਤ ਮਹਾਤਮਾਂ ਹਨ ਇਸ ਡੇਰੇ ਵਿਚ ਇਹ ਖੂਬੀ ਹੈ ਕਿ ਭਾਵੇਂ ਕਿਸੇ ਫਿਰਕੇ ਦਾ ਸਾਧੂ ਇਸ ਡੇਰੇ ਦੇ ਵਿਚ ਆ ਜਾਵੇ ਸੋ ਪ੍ਰਸਾਦਿ ਛਕੇ ਅਰ ਸ਼ਾਸਤ੍ਰ ਦਾ ਵਿਚਾਰੁ ਕਰੇ—ਸਾਨੂੰ ਭੀ ਉਸ ਜਗਹਿ ਦੇ ਮੁਖੀ ਮਹਾਤਮਾਂ ਨੇਂ ਪ੍ਰਸਾਦਿ ਨੂੰ ਆਖਿਯਾ ਜਿਸ ਪਰ ਅਸੀਂ ਇਨਕਾਰ ਕੀਤਾ ਪਰ ਉਨਾਂ ਨੇ ਆਖਿਯਾ ਕਿ ਥੋੜਾ ਬਹੁਤ ਪ੍ਰਸਾਦਿ ਦੇ ਤੌਰ ਪਰ ਜਰੂਰ ਲੈਨਾਂ ਚਾਹੀਏ ਜਿਸ੍ਰੇ ਪਤਲਾਂ ਪਰ ਪਾਕੇ ਕੜਾਹ ਪ੍ਰਸ਼ਾਦਿ ਦਾਲ ਫੁਲਕਾ ਸਾਗਭਾਜੀ ਆਦਿਕ ਸਭਨਾ ਦੇ ਹੱਥ ਫੜਾਇਆ—ਇਹ ਸਥਾਨ ਅਜੇਹਾ ਸੁਅੱਛ ਹੈ ਜੋ ਸਫ ਯਾ ਆਸਨ ਦੀ ਕੋਈ ਲੋੜ ਨਹੀਂ ਹੈ ਕੇਵਲ ਪ੍ਰਿਥ੍ਵੀ ਹੀ ਆਸਨ ਹੈ ਜਿਸ ਤੇ ਮਗਰੋਂ ਅਸੀਂ ਸਾਧੂਆਂ ਦੀਆਂ ਕੁਟੀਆਂ ਦੇਖੀਆਂ ਜਿਨਾਂ ਵਿਚ ਇਕ ੨ ਦੋ ੨ ਚਾਰ ੨ ਸਾਧੂ ਬੈਠੇ ਪੜਦੇ ਹਨ ਕੋਈ ਗੁਰੂ ਗ੍ਰੰਥ ਸਾਹਿਬ ਜੀ ਪੜਦੇ ਸੇ ਕੋਈ ਤੁਲਸੀ ਰਮਾਇਣ ਕੋਈ ਰੂਪ ਦੀਪ ਪਿੰਗਲ ਕੋਈ ਸਾਰੁਕਤਾਵਲੀ ਕੋਈ ਭਾਵਰਸਾਸਤ ਕੋਈ ਭਰਥਰੀ ਵੈਰਾਗ੍ਯ ਸਤਕ ਪੜਦੇ ਸਨ ਇਸੀ ਪ੍ਰਕਾਰ ਅਪਨੇ ੨ ਸਥਾਨਾਂ ਪਰ ਬੈਠੇ ਪੁਸ੍ਤਕ ਪੜਦੇ ਸਨ ਅਸੀਂ ਉਸ ਜਗਹਿ

ਇਹ ਸੁਣਿਆ ਹੈ ਕਿ ਏਥੇ ਤੁਲਸੀ ਰਮਾਇਣ ਦੀ ਕਥਾ ਹੁੰਦੀ ਹੈ ਜਿਸ ਪਰ ਅਸਾਂ ਇਹਿ ਆਖਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਹੋਵੇ ਤਾਂ ਬਹੁਤ ਲਾਭ ਪਹੁੰਚ ਸਕਦਾ ਹੈ ਜਿਸ ਪਰ ਉਨਾਂ ਮਹਾਤਮਾਂ ਨੇ ਇਸ ਬਾਤ ਨੂੰ ਸ੍ਵੀਕਾਰ ਕੀਤਾ ਇਸ ਜਗਹਿ ਪਰ ਸਾਧੂ ਭਾਵੇਂ ਕਿਤਨਾਂ ਹੀ ਚਿਰਿ ਬੈਠਾ ਰਹੇ ਪਰ ਉਸਨੂੰ ਤਕਲੀਫ ਨਹੀਂ ਹੁੰਦੀ—ਅੰਨਪਾਣੀ ਅਤੇ ਬਸਤ੍ਰਾਦਿਕ ਦੀ ਖਬਰ ਉਸ ਸਥਾਨ ਦੇ ਮਹੰਤ ਸਾਹਿਬ ਰਖਦੇ ਹਨ—ਇਸ ਸਥਾਨ ਪਰ ਅਤੇ ਹੋਰ ਸਹਰ ਦੇ ਟਿਕਾਣਿਆਂ ਪਰ ਅਸੀਂ ਇਸ ਬਾਤ ਨੂੰ ਦੇਖਕੇ ਬਹੁਤ ਆਨੰਦ ਹੋਏ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਚਾਰ ਅਤੇ ਗੁਰੂ ਨਾਨਕ ਦੇਵ ਜੀ ਪਰ ਲੋਕਾਂ ਦਾ ਨਿਸਚਾ ਸਭ ਤੇ ਵਧ ਕਰਕੇ ਹੈ ਅਤੇ ਹੋਰ ਸਭ ਪੂਜਾ ਪਾਠ ਪਿਛੇ ਹਨ ਪਰ ਪਹਿਲੇ ਸੁਖਮਨੀ ਸਾਹਿਬ ਜੀ ਅਤੇ ਜਪੁ ਸਾਹਿਬ ਦਾ ਪਾਠ ਹੈ—

ਇਸ ਸਹਰ ਦੇ ਸੈਲ ਤੇ ਅਸੀਂ ਇਤਨਾ ਨਤੀਜਾ ਨਿਕਾਲ ਸਕਦੇ ਹਾਂ ਕਿ ਜਿਤਨੀ ਗੁਰੂ ਗ੍ਰੰਥ ਸਾਹਿਬ ਜੀ ਪਰ ਅਤੇ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਪਰ ਇਨਾਂ ਲੋਕਾਂ ਦਾ ਨਿਸਚਾ ਅਤੇ ਵਿਸ੍ਵਾਸ ਹੈ ਉਤਨਾਂ ਹੋਰ ਮਤਾਂ ਪਰ ਬਹੁਤ ਘੱਟ ਹੈ ਪਰ ਸ਼ੋਕ ਹੈ ਸਾਡੇ ਦੇਸ ਨਿਵਾਸੀਆਂ ਪਰ ਜੋ ਇਹ ਦਿਨੋਂ ਦਿਨ ਸੁਸਤ ਹੁੰਦੇ ਜਾਂਦੇ ਹਨ—"

## 8. ਸੱਚਾ ਗਿਯਾਨ

[ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 30 ਮਾਰਚ, 1889 ਦੇ ਅੰਕ 13 ਵਿਚ ਛਪਿਆ।]

ਗਿਯਾਨ ਸਬਦ ਦਾ ਅਰਥ ਜਾਨਨਾਂ ਹੈ ਇਸ ਲਈ ਗਿਯਾਨ ਨਾਨਾ ਪ੍ਰਕਾਰ ਦਾ ਹੋ ਸਕਦਾ ਹੈ ਜਿਸ ਤਰਾਂ ਘਟ ਦਾ ਗਿਯਾਨ-ਪਟ ਦਾ ਗਿਯਾਨ ਹਸ੍ਤੀ ਦਾ ਗਿਯਾਨ ਘੋੜੇ ਦਾ ਗਿਯਾਨ ਆਦਿਕ, ਦਾ ਗਿਯਾਨ ਭਿੰਨ ੨ ਗਿਯਾਨ ਹੈ ਇਸ ਸੰਸਾਰ ਦੇ ਅਨੰਤ ਪਦਾਰਥ ਹੋਨੇਂ ਕਰਕੇ ਗਿਯਾਨ ਭੀ ਅਨੰਤ ਹਨ—ਪ੍ਰੰਤੂ ਜਿਸ ਪ੍ਰਕਾਰ ਅਨੰਤ ਪਦਾਰਥਾਂ ਦੇ ਗਯਾਨ ਤੇ ਨਾਨਾਂ ਗਿਯਾਨ ਹਨ ਇਸੀ ਪ੍ਰਕਾਰ ਨਾਨਾਂ ਵਸਤੂਆਂ ਦੇ ਅਗਿਯਾਨ ਤੇ ਅਗਿਯਾਨ ਭੀ ਨਾਨਾਂ ਹੋ ਸਕਦੇ ਹਨ—ਕਿਉਂਕਿ ਕਿਸੇ ਨੂੰ ਕਿਸੇ ਦੇਸ ਦਾ ਅਗਿਯਾਨ ਹੈ ਕਿਸੇ ਨੂੰ ਘਟ ਦਾ ਅਗਿਯਾਨ ਹੈ ਕਿਸੇ ਨੂੰ ਪਟ ਦਾ ਅਗਿਯਾਨ ਹੈ—ਤਾਤਪਰਜ ਇਹ ਹੈ ਕਿ ਇਸ ਸੰਸਾਰ ਵਿਚ ਅਜੇਹਾ ਕੋਈ ਭੀ ਪੁਰਸ ਨਹੀਂ ਹੈ ਜਿਸਨੂੰ ਸਾਰੀਯਾਂ ਵਸਤੂਆਂ ਦਾ ਗਿਯਾਨ ਹੋਵੇ—ਇਸ ਤਰਾਂ ਸਾਰੇ ਸੰਸਾਰ ਦੇ ਪ੍ਰਾਣੀ ਗਿਯਾਨੀ ਅਤੇ ਅਗਿਯਾਨੀ ਹਨ—ਇਕੋ ਪੁਰਖ ਇਕ ਪਦਾਰਥ ਦੇ ਗਿਯਾਨ ਕਰਕੇ ਗਿਯਾਨੀ ਅਤੇ ਦੂਜੇ ਪਦਾਰਥ ਦੇ ਅਗਿਯਾਨ ਕਰਕੇ ਅਗਿਯਾਨੀ ਹੋ ਸਕਦਾ ਹੈ ਜਿਸਦਾ ਫਲੁ ਇਹੁ ਨਿਕਲਦਾ ਹੈ ਕਿ ਸੰਸਾਰ ਪਰ ਨਾ ਕੋਈ ਗਿਯਾਨੀ ਅਤੇ ਨਾ ਕੋਈ ਅਗਿਯਾਨੀ ਆਖਿਆ ਜਾਵੇਗਾ—ਅਰਥਾਤ ਸਾਰੇ ਹੀ ਗਿਯਾਨੀ ਅਤੇ ਸਾਰੇ ਹੀ ਅਗਿਯਾਨੀ ਆਖਣੇਂ ਚਾਹੀਏ—ਭਾਵੇਂ ਪ੍ਰਤੱਖ ਦ੍ਰਿਸ਼੍ਟੀ ਦੁਆਰੇ ਤਾਂ ਇਹ ਬਾਰਤਾ ਸਿੱਧ ਹੁੰਦੀ ਹੈ ਪਰ ਵਾਸਤਵ ਵਿਚ ਵਿਚਾਰ ਕਰਨੇਂ ਤੇ ਇਹ ਬਾਰਤਾ ਠੀਕ ਨਹੀਂ ਹੈ ਕਿਉਂਕਿ ਸੱਚਾ ਗਿਯਾਨ ਇਹ ਹੈ ਜੋ ਜੀਵ ਨੂੰ ਇਹ ਗਿਯਾਨ ਹੋਵੇ ਕਿ ਮੈ ਕਿਯਾ ਵਸਤੂ ਹਾਂ ਅਤੇ ਕਿਥੋਂ ਆਇਆਂ ਹਾਂ ਅਤੇ ਕਿਥੇ ਜਾਨਾ ਹੈ ਅਤੇ ਸੰਸਾਰ ਕਿਯਾ ਪਦਾਰਥ ਹੈ ਅਤੇ ਇਸ ਦਾ ਕਰਤਾ ਕਿਯਾ ਪਦਾਰਥ ਹੈ ਇਸ ਵਸਤੂ ਦੇ ਗਿਯਾਨ ਨੂੰ ਹੀ ਸੱਚਾ ਗਿਯਾਨ ਆਖਦੇ ਹਨ ਅਤੇ ਇਸੇ ਗਿਯਾਨ ਤੇ ਜਨਮ ਮਰਨ ਦੁਖ ਦੂਰ ਹੋ ਕਰਕੇ ਮੁਕਤੀ ਪ੍ਰਾਪਤਿ ਹੁੰਦੀ ਹੈ

ਜਿਸਨੂੰ ਸੁਰਤੀ ਨੇਂ ਇਹ ਕਥਨ ਕੀਤਾ ਹੈ ਕਿ (ਰਿਤੇ ਗਿਯਾਨਾਨ ਮੁਕਤੀ) ਅਰਥਾਤ ਗਿਯਾਨ ਤੇ ਬਿਨਾਂ ਮੁਕਤੀ ਨਹੀ ਹੈ—

ਦੂਸਰੇ ਕਿਸੇ ਵਿਸ਼ੇਸ਼ ਪਦਾਰਥ ਦਾ ਅਗਿਯਾਨ ਆਗਿਯਾਨ ਨਹੀ ਹੈ ਸੱਚਾ ਅਗਿਯਾਨ ਭੀ ਇਸੇ ਨੂੰ ਆਖਿਯਾ ਜਾਂਦਾ ਹੈ ਜੋ ਅਪੁਨੇਂ ਸਰੂਪ ਦਾ ਅਗਿਯਾਨ ਹੈ ਇਸ ਪਰ ਵਸਿਸ੍ਰ ਮੁਨੀ ਨੇਂ ਭੀ ਸ੍ਰੀ ਰਾਮ ਚੰਦ੍ਰ ਜੀ ਨੂੰ ਏਹੋ ਉਪਦੇਸ਼ ਕੀਤਾ ਹੈ ਕਿ ਹੇ ਰਾਮ ਜੀ ਇਹ ਗਿਯਾਨ ਅਗਿਯਾਨ ਨਹੀਂ ਹੈ ਜੋ ਕਿਸੇ ਪਦਾਰਥ ਦਾ ਗਿਯਾਨ ਹੈ ਸੱਚਾ ਗਿਯਾਨ ਉਹੋ ਹੈ ਜੋ ਅਪੁਨੇ ਸਰੂਪ ਦਾ ਗਿਯਾਨ ਹੈ ਅਤੇ ਇਹ ਅਗਿਯਾਨ ਅਗਿਯਾਨ ਨਹੀ ਹੈ ਜੋ ਕਿਸੇ ਪਦਾਰਥ ਦਾ ਅਗਿਯਾਨ ਹੈ ਸੱਚਾ ਅਗਿਯਾਨ ਉਹੋ ਹੈ ਜੋ ਆਪਣੇ ਆਤਮਾ ਦਾ ਅਗਿਯਾਨ ਹੈ—ਇਸ ਲਈ ਸਪੂਰਣ ਸੰਸਾਰ ਦੇ ਪ੍ਰਾਣੀਆਂ ਦਾ ਇਹ ਮੁੱਖਯ ਪ੍ਰਯੋਜਨ ਹੈ ਜੋ ਸਚੇ ਗਿਯਾਨ ਦੇ ਪ੍ਰਾਪਤ ਕਰਨ ਦਾ ਸਾਧਨ ਹਾਸਲ ਕਰਨ ਅਤੇ ਅਗਿਯਾਨ ਦੇ ਦੂਰ ਕਰਨ ਲਈ ਯਤਨ ਕਰਨ—ਇਸ ਗਿਯਾਨ ਦੀ ਪ੍ਰਾਪਤੀ ਕਿਸੇ ਬਾਹਰ ਮੁਖੀ ਸਾਧਨ ਕਰਕੇ ਅਰਥਾਤ ਪੰਚ ਅਗਨੀ ਤਾਪਨ ਯਾ ਰੋੜਾਂ ਪਰ ਸਾਉਣ ਕਰਨੇ ਕਰਕੇ ਨਹੀਂ ਹੁੰਦੀ ਕੇਵਲ ਸਤਵਾਦੀ ਮਹਾਤਮਾਂ ਦੇ ਉਪਦੇਸ ਦੇ ਕਰਨੇਂ ਕਰਕੇ ਪ੍ਰਾਪਤਿ ਹੁੰਦੀ ਹੈ ਤਾਂਤੇ ਸਪੂਰਨ ਸੱਜਣ ਇਸ ਗਿਯਾਨ ਨੂੰ ਹਾਸਲ ਕਰਨ।

## 9. ਪਿੰਡਾਂ ਦੇ ਸਿੱਖਾਂ ਦਾ ਹਾਲ

[ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 28 ਸਤੰਬਰ, 1889 ਦੇ ਅੰਕ 39 ਵਿਚ ਛਪਿਆ।]

ਸਭ ਤੇ ਵੱਧ ਕਰਕੇ ਸਿੱਖਾਂ ਦਾ ਵੱਡਾ ਭਾਰੀ ਹਿੱਸਾ ਉਹੁ ਹੈ ਜੋ ਪਿੰਡਾਂ ਦੇ ਵਿਚ ਰਹਿੰਦਾ ਹੈ ਅਰ ਉਸੇ ਦਾ ਨਾਮ ਖਾਲਸਾ ਕੌਮ ਆਖਦੇ ਹਨ—ਕਿਯੋਂਕਿ ਇਕ ਦਾਨਾਇ ਆਦਮੀ ਦਾ ਕਥਨ ਹੈ ਕਿ ਕੌਮ ਉਹ ਹੈ ਜੋ ਬਾਹਰ ਝੋਪੜੀਆਂ ਵਿਚ ਵਸਦੀ ਹੈ— ਇਸ ਵਾਸਤੇ ਸਿੱਖ ਕੌਮ ਨਾਉਂ ਇਨਾਂ ਦਾ ਨਹੀ ਜੋ ਸ਼ਹਿਰਾਂ ਦੇ ਵਿਚ ਲਿਖੇ ਪੜੇ ਆਦਮੀ ਚਿੱਟੇ ਕਪੜੇ ਪਾਏ ਹੋਏ ਪਗੜੀਆਂ ਸਾਫੇ ਸਿਰਾਂ ਨੂੰ ਬੰਨੀ ਫਿਰਦੇ ਹਨ—ਪ੍ਰੰਤੂ ਅਸਲੀ ਸਿਖ ਉਹ ਹਨ ਜਿਨਾਂ ਦੇ ਹੱਥਾਂ ਵਿਚਿ ਦਾਤਰੀਆਂ ਅਤੇ ਮੋਢਿਆਂ ਪਰ ਹੱਲ ਪੰਜਾਲੀ ਰੱਖੀ ਹੋਈ ਹੈ ਯਾ ਬੈਲ ਅੱਗੇ ਲਾਏ ਹੋਏ ਹਨ—ਹਲ ਯਾ ਖੂਹ ਨੂੰ ਜੋਤ ਰਹੇ ਹਨ— ਜਦ ਸਾਨੂੰ ਬਾਹਰ ਜਾਨ ਦਾ ਅਵਿਕਾਸ ਮਿਲਿਆ ਹੈ ਤਦ ਅਸੀਂ ਉਨਾਂ ਭਾਈਆਂ ਦਾ ਭੀ ਜਾ ਕੇ ਪਿੰਡਾਂ ਵਿਚਿ ਦਰਸਨ ਕਰਿਆ—ਅਰ ਉਨਾਂ ਦੀ ਸਰੀਰਕ ਅਤੇ ਧਾਰਮਕ ਹਾਲਤ ਪਰ ਦੇਖ ਕੇ ਵਿਚਾਰਿ ਕੀਤਾ ਜਿਸਦਾ ਫਲੁ ਇਹੁ ਦੇਖਿਆ ਜੋ ਇਨਾਂ ਦੇ ਦੀਨ ਦੁਨੀਆਂ ਵਾਲੇ ਸੁਖ ਸਾਰੇ ਗਏ ਹੋਏ ਹਨ—ਦੁਨੀਆਂ ਦੇ ਸੁਖ ਤਾਂ ਇਸ ਤਰਹਿ ਗਏ ਹੋਏ ਹਨ ਜੋ ਇਨਾਂ ਦੇ ਨਾ ਤਾਂ ਪੈਰਾਂ ਨੂੰ ਕੋਈ ਜੁੱਤੀ ਜੁੜਦੀ ਹੈ ਅਰੁ ਨਾਂ ਸਿਰ ਨੂੰ ਪੱਗ ਅਰ ਨਾਂ ਤੇੜ ਨੂੰ ਕੱਛ ਨਾ ਗਲ ਨੂੰ ਕੁੜਤਾ ਹੈ ਸਿਰਫ ਤਿੰਨ ਚਾਰ ਗਜ਼ ਦਾ ਖੱਦਰ ਸਿਰ ਨੂੰ ਢਾਈ ਗਜ਼ ਦਾ ਸਾਫਾ ਤੇੜ ਨੂੰ—ਹਥ ਵਿਚਿ ਘਮਾਣੀ ਪਕੜੀ ਮਨੇ ਉਤੇ ਖੜੇ ਕਾਉਂ ਉਡਾਉਂਦੇ ਹਨ ਅਰੁ ਉਚੀ ਉਚੀ ਬੋਲਦੇ ਹਨ (ਹਾਰਿਆ ੨ ਓਏ ਮਾਰਿਆ ਓਏ ਕਾਣਿਆ ਏ ਲੈ ਆਇਆ ਈ ਹਾਂ) ਇਸ ਤਰਹਿ ਬੋਲ ਬੋਲਕੇ ਸਾਰਾ ਦਿਨ ਕਾਵਾਂ ਦੇ ਨਾਲ ਪਏ ਖਪਦੇ ਹਨ ਅਤੇ ਪਹਿਰ

ਦੀ ਰਾਤੋਂ ਉਠਕੇ ਹਲ ਜੋਤਦੇ ਹਨ ਜੋ ਬੈਲਾਂ ਨਾਲ ਇਸ ਤਰਹਿ ਗੱਲਾਂ ਕਰਦੇ ਹਨ (ਤੱਤੈ ਤੱਤੈ—ਪਰ ਪਰ-ਹਾ ਹਾ—ਉਰ ਮਰਜਾਇ ਤੇਰਾ ਬੇਚਦਾ ਮਰੇ ਉਇ ਗੋਰਿਆ) ਬਸ ਪਹਿਰ ਦਿਨ ਤੱਕ ਇਹ ਕੰਮ—ਉਸ ਤੇ ਬਾਦ ਰਾਖੀ—ਅਰੁ ਵਾਢੀ ਕਰਨੀ ਅਰ ਘਾ ਖੋਤਨਾ—ਇਨਾਂ ਦਾ ਕੰਮ ਹੈ—ਰਾਤ ਨੂੰ ਗਿਦੜਾਂ ਝੋਟਿਆਂ ਤੇ ਅਤੇ ਚੋਰਾਂ ਤੇ ਖੇਤਾਂ ਨੂੰ ਬਚਾਉਂਦੇ ਹਨ ਅਰੁ ਖੂਹ ਜੋਤਕੇ ਰੌਣੀਆਂ ਅਤੇ ਕਮਾਦਾਂ ਦੀ ਸੇਂਜ ਕਰਦੇ ਹਨ—ਇਹ ਤਾਂ ਇਨਾਂ ਦੇ ਕੰਮ ਹਨ—ਖਾਣੇ ਇਨਾਂ ਦੇ ਇਹ ਹਨ ਮਿੱਸੀਆਂ ਰੋਟੀਆਂ ਉਪਰ ਨਿਮਕ ਯਾ ਗੰਡਾ ਪਾਣੀ ਨਾਲ ਘੁੱਟਾ ਵੱਟੀ ਖਾ ਜਾਂਦੇ ਹਨ—ਨਾ ਨਾਉਂਦੇ ਹਨ ਤੇ ਨਾ ਹੱਥ ਹੀ ਧੋਂਦੇ ਹਨ—ਅਰ ਜੇ ਕੋਈ ਘਰੋ ਰਾਜ਼ੀ ਹੋਇਆ ਤਾਂ ਉਹੁ ਕੋਈ ਨ ਕੋਈ ਲਵੇਰਾ ਰਖਦਾ ਹੈ ਤਦ ਉਸ ਨੂੰ ਲੱਸੀ ਦਾ ਛੰਨਾਂ ਭੀ ਨਾਲ ਮਿਲ ਜਾਂਦਾ ਹੈ ਪਰ ਘੀ ਸਾਰਾ ਇਕੱਠਾ ਕਰਦੇ ਰਹਿੰਦੇ ਹਨ—ਜੋ ਬੇਚ ਕੇ ਹਾਲਾ ਮਲਵਾ ਦਿੰਦੇ ਹਨ—ਇਹ ਆਮ ਸਿਖਾਂ ਦੀ ਹਾਲਤ ਹੈ—ਪਰ ਇਹ ਗੱਲ ਜੁਦੀ ਹੈ ਜੋ ਕੋਈ ਅਮੀਰ ਘਰ ਘੋੜੀ ਭੀ ਰਖਦਾ ਹੋਵੇ ਹੁਣ ਇਨਾਂ ਦੀ ਧਾਰਮਕ ਹਾਲਤ ਦਾ ਇਹ ਹਾਲ ਹੈ—ਜੋ ਇਹ ਨਹੀਂ ਜਾਣਦੇ ਕਿ ਗੁਰੂ ਕੌਣ ਹੋਏ ਹਨ ਅਰ ਉਨਾਂ ਨੇ ਸਾਡੇ ਉਪਰ ਕੀ ਕੀ ਪਰਉਪਕਾਰ ਕੀਤੇ ਸਨ—ਅਰ ਸਾਡਾ ਕੀ ਧਰਮ ਹੈ—ਸਾਨੂੰ ਕੀ ਕਰਨਾ ਚਾਹੀਦਾ ਹੈ ਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਿ ਕੀ ਕੁਝ ਉਪਦੇਸ ਹੈ ਅਰ ਪਰਮੇਸ੍ਵਰ ਦੇ ਗਯਾਨ ਦਾ ਕੀ ਉਪਾਇ ਹੈ ਅਰ ਮਨੁੱਖ ਦਾ ਕੀ ਧਰਮ ਹੈ ਗੱਲ ਕਾਹਦੀ ਇਨਾਂ ਗੱਲਾਂ ਵਿਚੋਂ ਉਹ ਕਿਸੇ ਵਸਤੂ ਨੂੰ ਨਹੀਂ ਜਾਨਦੇ ਅਠ ੨ ਦਸ ੨ ਸਾਲ ਦੇ ਮੁੰਡੇ ਸਿਰੋਂ ਰੋਡੇ ਫਿਰਦੇ ਹਨ—ਅਰ ਮਾਈ ਬਾਪ ਖੁਦ ਆਖਦੇ ਹਨ ਕਿ (ਆਈਂ ਉਇ ਨਾਈਆ ਮੁੰਡੇ ਦੇ ਜੂੰਆਂ ਪੈ ਗਈਆਂ ਹਨ ਇਸਦਾ ਸਿਰਿ ਮੁੰਨ ਜਾਈ—ਅਰ ਮੁਨਾ ਲੈ ਸਹੁਰੇ ਦੇ—ਸਹੁਰਿਆਂ ਜੂੰਆਂ ਤੇ ਛੁੱਟ ਜਾਏਂਗਾ) ਇਹ ਉਨਾਂ ਦੇ ਉਲਾਦ ਨੂੰ ਉਪਦੇਸ ਹਨ—ਅਰੁ ਜੇ ਕਿਸੇ ਨੂੰ ਆਖਿਆ ਜਾਵੇ ਕਿ ਤੁਸੀਂ ਇਨਾਂ ਨੂੰ ਵਿਦਯਾ ਪੜਾਓ ਤਾਂ ਕਿਯਾ ਉਤ੍ਰ ਦਿੰਦੇ ਹਨ ਕਿ (ਜੀ ਕਿਯਾ ਪੜਾਉਨਾ ਹੈ ਸਾਲ ਪੜ ਕਰਕੇ ਸਾਨੂੰ ਹੀ ਮਖੌਲ ਕਰੂਗਾ—ਏਵੇਂ ਹੀ ਚੰਗਾ ਹੈ—ਡੰਗਰ ਚਾਰ ਲਿਆਉਂਦਾ ਹੈ ਪੜਕੇ ਕੇਹੜਾ ਸਿੰਗ ਲਗ ਜਾਣੇਂ ਹਨ) ਇਹ ਉਨਾਂ ਦੇ ਅੰਦਰੂਨੀ ਕੰਮ ਹਨ ਜਿਸਦਾ ਸਾਰਾ ਫਲੁ ਇਹ ਨਿਕਲਦਾ ਹੈ ਜੋ ਉਨ੍ਹਾਂ ਦੀ ਕੋਈ ਹਾਲਤ ਭੀ ਅੱਛੀ ਨਹੀਂ ਹੈ—ਅਰ ਨਾ ਉਨਾ ਨੂੰ ਕੋਈ ਸੁਖ ਹੀ ਹੈ ਪਰ ਜਿਸ ਪ੍ਰਕਾਰ ਜੇਹਲਖਾਨੇਂ ਦੇ ਕੈਦੀ ਉਥੇ ਹੀ ਆਨੰਦ ਹੁੰਦੇ ਹਨ—ਏਹੋ ਉਨਾਂ ਦਾ ਭੀ ਹਾਲ ਹੈ—ਰਹਿਨੇ ਵਾਸਤੇ ਘਰ ਇਜੇਹੇ ਹਨ ਜਿਨਾਂ ਨੂੰ ਸਵਾ ਬੂਹੇ ਤੇ ਕਿਸੇ ਪਾਸੇ ਨੂੰ ਭੀ ਲੰਘਨ ਲਈ ਯਾ ਹਵਾ ਦੇ ਆਉਨ ਲਈ ਰਸਤਾ ਨਹੀਂ ਹੈ ਜੋ ਭਾਦੋਂ ਦੇ ਮਹੀਨੇ ਦੀਆਂ ਗਰਮੀਆਂ ਅੰਦ੍ਰ ਹੀ ਕਟਦੇ ਹਨ—ਅਰ ਉਥੇ ਹੀ ਡੰਗਰ ਰਹਿੰਦੇ ਹਨ—ਜਿਨਾਂ ਦੇ ਗੋਹੇ ਅਤੇ ਮੂਤਰ ਦੀ ਬਦਬੋ ਹੁੰਦੀ ਹੈ—ਐ ਲਿਖੇ ਪੜੇ ਹੋਏ ਸਿੰਘ ਭਾਈਓ ਕਿਯਾ ਆਪ ਅਪਨੇ ਹੀ ਆਨੰਦ ਵਿਚਿ ਆਨੰਦ ਰਹਿੰਦੇ ਹੋ—ਕਦੇ ਉਨਾਂ ਵਿਚਾਰਿਆ ਵੱਲ ਭੀ ਧਿਯਾਨ ਦੇਵੋ ਅਰੁ ਉਨਾਂ ਦੇ ਸੁਖ ਦੇ ਉਪਾਉ ਭੀ ਸੋਚੋ ਜੋ ਕਿਸ ਤਰਹਿ ਹੋ ਸਕਦੇ ਹਨ—ਅਰ ਉਨਾਂ ਦੀ ਧਾਰਮਕ ਹਾਲਤ ਦੇ ਵੱਲ ਭੀ ਨਿਗਾਹ ਕਰੋ ਜੋ ਕਿਸ ਤਰਹਿ ਸੁਧਰ ਸਕਦੀ ਹੈ—ਜੇ ਆਪ ਖਿਯਾਲ ਨਹੀ ਕਰੋਗੇ ਤਾਂ ਖਾਲਸਾ ਕੌਮ ਨੂੰ ਜ਼ਰੂਰ ਘਾਟਾ ਆਵੇਗਾ।

## 10. ਸ਼ਬਦ ਅਤੇ ਉਸਦੀ ਸਮਰਥਾ

['ਸ਼ਬਦ ਅਤੇ ਉਸਦੀ ਸਮਰਥਾ' ਨਾਉਂ ਦਾ ਲੰਮਾ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 8 ਮਈ, 1893 ਦੇ ਅੰਕ ਵਿਚ ਛਪਿਆ। ਹੋਰ ਖ਼ੂਬੀਆਂ ਤੋਂ ਇਲਾਵਾ ਇਸ ਲੇਖ ਵਿਚ ਭਾਈ ਦਿੱਤ ਸਿੰਘ ਦਾ ਚਿੰਤਕ ਤੇ ਸੁਹਜ ਸ਼ਾਸਤਰੀ ਸਰੂਪ ਉਜਾਗਰ ਹੋਇਆ ਹੈ। ਭਾਈ ਦਿੱਤ ਸਿੰਘ ਨੇ ਸ਼ਬਦ ਦੀ ਤਾਕਤ ਨੂੰ ਖ਼ੂਬ ਉਘਾੜਿਆ ਹੈ।]

ਹਰ ਇਕ ਦਮਾਗ ਨਹੀ ਜੋ ਇਸ ਬਾਤ ਨੂੰ ਸੋਚ ਸੱਕੇ ਹਰ ਇਕ ਅਕਲ ਨਹੀ ਜੋ ਇਸ ਨੂੰ ਸਮਝ ਸਕੇ ਪਰੰਤੂ ਵਡੇ ੨ ਮਹਾਤਮਾਂ ਜਿਨਾਂ ਨੈ ਦੁਨੀਆਂ ਦੀ ਤਾਰੀਖਾਂ ਦੇਖੀਆਂ ਹਨ ਅਤੇ ਜਿਨਾਂ ਨੈ ਹਰ ਇਕ ਮਜ਼ਹਬ ਦੇ ਪੁਸਤਕ ਪੜ੍ਹੇ ਹਨ ਹਾਂ ਪੜ੍ਹੇ ਹੀ ਨਹੀ ਕਿੰਤੂ ਪੜਕੇ ਵਿਚਾਰੇ ਹਨ। ਉਹ ਪੁਰਖ ਜਾਣਦੇ ਹਨ ਜੋ ਇਸ ਸ਼ਬਦ ਨੇ ਅਪਨਾ ਬਲ ਕਿਥੋਂ ਤੋੜੀ ਵਿਖਾਇਆ ਹੈ ਅਤੇ ਸ਼ਬਦ ਨੇ ਕਿਸ ੨ ਤਰ੍ਹਾਂ ਜਮਾਨੇ ਵਿਚ ਅਦਲ ਬਦਲੀਆਂ ਕੀਤੀਆਂ ਹਨ। ਵਡੇ ੨ ਫਿਰਕੇ ਜੋ ਹਰ ਇਕ ਦੇਸ ਵਿਚ ਸਾਧਾਂ ਸੰਤਾਂ ਦੇ ਬਣੇ ਹੋਏ ਹਨ ਜੋ ਇਕ ਦੂਜੇ ਦੇ ਸਤ੍ਰੂ ਹੋਏ ਹੋਏ ਹਨ ਜੈਸਾ ਕਿ ਸੰਨਯਾਸੀ ਅਤੇ ਵੈਰਾਗੀਆਂ ਦੇ ਟੋਲੇ ਆਪਸ ਵਿਚ ਅਤਯੰਤ ਵਿਰੋਧ ਰੱਖਦੇ ਹਨ। ਇਸੀ ਪ੍ਰਕਾਰ ਹਰ ਇਕ ਫਿਰਕਾ ਜੋ ਇਕ ਦੂਜੇ ਨਾਲੋਂ ਦਿਨ ਰਾਤ ਦਾ ਫਰਕ ਰੱਖਦਾ ਸੀ ਅਤੇ ਅੱਜਕੱਲ ਰੱਖ ਰਿਹਾ ਹੈ ਸੋ ਸਾਰਾ ਸ਼ਬਦ ਦਾ ਹੀ ਪ੍ਰਤਾਪ ਹੈ। ਹਰ ਇਕ ਧਰਮ ਦੇ ਬਾਨੀ ਮਹਾਤਮਾਂ ਨੇ ਅਪਨੇ ਸ਼ਬਦ ਦੀ ਬਰਖਾ ਇਸ ਭੂਗੋਲ ਪਰ ਕੀਤੀ ਜਿਸਦੀ ਕ੍ਰਿਪਾ ਤੇ ਲੱਖਾਂ ਮਨੁੱਖਾਂ ਰੂਪੀ ਪੌਦੇ ਪੈਦਾ ਹੋ ਗਏ ਹਨ। ਜੈਨ ਮਤ ਦੇ ਪ੍ਰਚਾਰਕ ਮਹਾਤਮਾਂ ਜੈਨ ਨੈ ਅਪਨੇ ਸ਼ਬਦ ਦਾ ਐਥੋਂ ਤਕ ਪ੍ਰਚਾਰ ਕੀਤਾ ਜੋ ਉਸ ਸਮਯ ਵਿਚ ਭਾਰਤ ਭੂਮੀ ਪਰ ਸਵਾਇ ਜੈਨੀਆਂ ਦੇ ਹੋਰ ਕੋਈ ਬਲਵਾਨ ਨਹੀ ਦਿਖਦਾ ਸੀ ਇਨਾਂ ਦੇ ਅਸੂਲ ਵਿਚ ਜੀਵ ਰਖਸ਼ਾ ਹੀ ਪਰਮ ਧਰਮ ਸਮਝੀਦੀ ਸੀ—ਜਿਸ ਫਿਰਕੇ ਦੇ ਵਿਚ ਵਡੇ ੨ ਰਾਜੇ ਅਤੇ ਮਹਾਰਾਜੇ ਪੈਦਾ ਹੋ ਗਏ ਅਰ ਉਨਾਂ ਨੇ ਜੈਨ ਧਰਮ ਦੀ ਉੱਨਤੀ ਲਈ ਕਈ ਕਮੇਟੀਆਂ ਕੀਤੀਆਂ ਅਤੇ ਹਜਾਰਾਂ ਰਿਖੀ ਅਰਥਾਤ ਪੂਜ ਲੋਕ ਉਪਦੇਸ਼ਕ ਆਪਨੇ ਮਤ ਦੇ ਪ੍ਰਚਾਰ ਲਈ ਛੱਡੇ ਜਿਨਾਂ ਨੇ ਦੇਸ ਬਿਦੇਸ ਵਿਚ ਅਟਨ ਕਰਕੇ ਅਜੇਹਾ ਸ਼ਬਦ ਦਾ ਪ੍ਰਚਾਰ ਕੀਤਾ ਜੋ ਅੱਜ ਤੱਕ ਭੀ ਇਨਾਂ ਦਾ ਫਿਰਕਾ ਅਪਨੇ ਧਰਮ ਕਰਮ ਵਿਚ ਪੱਕਾ ਹੈ ਭਾਵੇਂ ਹੋਰ ਲੋਗ ਉਨਾਂ ਨੂੰ ਅਛਾ ਨਹੀ ਸਮਝਦੇ ਪਰ ਉਹ ਆਪਣੇ ਆਪ ਨੂੰ ਰਿਖੀ ਅਖਾਉਂਦੇ ਹਨ ਆਪ ਦੇਖ ਸਕਦੇ ਹੋ ਜੋ ਇਹ ਕਿਸ ਵਸਤੂ ਦੀ ਸਮਰੱਥਾ ਹੈ ਕੇਵਲ ਇਕ ਸ਼ਬਦ ਦੀ ਹੈ।

ਇਸ ਤੇ ਮਗਰੋਂ ਸ੍ਰੀ ਸ਼ੰਕਰ ਸ੍ਵਾਮੀ ਨੈ ਇਸੀ ਸ਼ਬਦ ਦੀ ਸਮਰੱਥਾ ਨਾਲ ਅਜੇਹਾ ਕੰਮ ਕੀਤਾ ਜੋ ਜੈਨ ਮਤ ਦੇ ਗ੍ਰਹ ਨੂੰ ਇਸ ਪ੍ਰਕਾਰ ਉਲਟਾ ਦਿੱਤਾ ਜਿਸ ਪ੍ਰਕਾਰ ਸਮੁੰਦਰ ਵਿਚ ਜਾਂਦੇ ਜਹਾਜ ਨੂੰ ਕੋਈ ਵੱਡਾ ਭਾਰੀ ਮਗਰਮੱਛ ਉਲਟਾ ਕੇ ਪੁੱਠਾ ਕਰ ਦੇਂਦਾ ਹੈ। ਅਰਥਾਤ ਉਨਾਂ ਹੀ ਜੈਨ ਮਤ ਦੇ ਰਾਜਿਆਂ ਪਰ ਅਪਨੇ ਸ਼ਬਦ ਦੀ ਅੰਧੇਰੀ ਵਗਾਈ ਜਿਸ ਨੈ ਜੈਨ ਮਤ ਦੇ ਧਰਮ ਨੂੰ ਕੇਲਜਾਂ ਵਾਂਗ ਤੋੜ ਸਿਟਿਆ ਅਰਥਾਤ ਉਨਾਂ ਦੇ ਜਹਾਜ਼ ਭਰ ੨ ਕੇ ਸਮੁੰਦਰ ਵਿਚ ਡੁਬਾਏ ਅਤੇ ਕਿਤਨੇ ਤਲਵਾਰਾਂ ਨਾਲ ਖਪਾਏ। ਅਰ ਇਸੀ ਭਾਰਤ ਭੂਮੀ ਪਰ ਸੰਨਯਾਸ ਧਰਮ ਦਾ ਪ੍ਰਚਾਰ ਕੀਤਾ ਜਿਸਦਾ ਨਮੂਨਾ ਅੱਜ ਤਕ ਸਾਨੂੰ ਮਿਲਦਾ ਹੈ, ਜੋ ਹਜ਼ਾਰਾਂ ਸੰਨਯਾਸੀਆਂ ਦੇ ਝੁੰਡ ਭਾਰਤ ਭੂਮੀ ਪਰ ਇਸ ਪ੍ਰਕਾਰ ਵਿਚਰ ਰਹੇ ਹਨ ਜਿਸ ਪ੍ਰਕਾਰ ਮ੍ਰਿਗਾਂ ਦੀਆਂ ਡਾਰਾਂ ਖੇਤਾਂ ਵਿਚ

ਵਿਚਰਦੀਆਂ ਹਨ ਆਪ ਦੇਖ ਸਕਦੇ ਹੋ ਜੋ ਇਹ ਕਿਸ ਬਾਤ ਦਾ ਨਤੀਜਾ ਹੈ ਬੇਸਕ ਇਸੀ ਸ਼ਬਦ ਦਾ॥

ਇਸ ਸ਼ਬਦ ਦੇ ਪ੍ਰਤਾਪ ਤੇ ਹਜਾਰਾਂ ਪੁਰਖ ਘਰਬਾਰ ਨੂੰ ਛੱਡ ਕੇ ਜੰਗਲ ਪਹਾੜਾਂ ਅਤੇ ਨਦੀਆਂ ਪਰ ਜਾ ਬੈਠਦੇ ਹਨ ਅਰ ਕਈ ਪੰਜ ਅਗਨੀ ਤਾਪਦੇ ਹਨ ਕਈ ਪੁੱਠੇ ਲਟਕਦੇ ਹਨ ਕਈ ਤੀਰਥਾਂ ਪਰ ਭ੍ਰਮਨ ਕਰਦੇ ਹਨ ਕਈ ਰੋੜਾਂ ਪਰ ਸੌਂਦੇ ਹਨ ਕਈ ਪੁੰਨ ਦਾਨ ਕਰਦੇ ਹਨ ਹੋਰ ਕਈ ਜਪ ਤਪ ਕਰਦੇ ਹਨ। ਇਹ ਸਾਰਾ ਚੱਕ੍ਰ ਸ਼ਬਦ ਦਾ ਹੀ ਦਿੱਤਾ ਹੋਇਆ ਹੈ। ਸਬਦ ਦੇ ਹੀ ਪ੍ਰੇਰੇ ਹੋਏ ਜਹਾਜਾਂ ਪਰ ਅਸਵਾਰ ਹੋ ਕੇ ਮੱਕੇ ਦਾ ਹੱਜ ਕਰਨ ਜਾਂਦੇ ਹਨ। ਨਰਕ ਸੁਰਗ ਲੋਕ ਪਰਲੋਕ ਗਜਾਨ ਅਤੇ ਮੋਖ ਆਦਿਕ ਜਿਤਨੇ ਖਯਾਲ ਹਨ ਅਤੇ ਜਿਤਨਾ ਇਨਾਂ ਨੂੰ ਧਾਰਨ ਅਤੇ ਪੂਰਾ ਕਰਨ ਲਈ ਪੁਰਖਾਰਥ ਹੈ ਸੋ ਸਾਰਾ ਸਬਦ ਦਾ ਪ੍ਰਭਾਵ ਹੈ। ਅਦਾਲਤ ਦੇ ਸਾਮਨੇ ਇਕ ਗੁਨਾਹੀ ਹੱਥ ਜੋੜ ਕੇ ਖੜਾ ਹੈ ਤੇ ਉਥੇ ਭ਼ੀ ਸ਼ਬਦ ਅਪਨੀ ਕਯਾ ਸਮਰੱਥਾ ਦਖਾ ਰਿਹਾ ਹੈ। ਜੋ ਇਕ ਵੱਡਾ ਭਾਰੀ ਵਕੀਲ ਜੱਜ ਦੇ ਸਾਮਨੇ ਖੜਾ ਹੋ ਕੇ ਅਪਨੇ ਸ਼ਬਦ ਦੇ ਬਾਂਣ ਚਲਾ ਰਿਹਾ ਹੈ, ਜਿਨਾਂ ਨਾਲ ਅਦਾਲਤ ਪਰ ਬੈਠੇ ਹਾਕਮ ਦੇ ਦਿਲ ਨੂੰ ਬੇਧ ਰਿਹਾ ਹੈ। ਦੂਸਰੀ ਓਰ ਜੱਜ ਸਾਹਿਬ ਆਪਨੇ ਖਜਾਲ ਨੂੰ ਇਕ ਸ਼ਬਦ ਰੂਪ ਕਰਕੇ ਪ੍ਰਗਟ ਕਰਦਾ ਹੈ ਕਿ ਮੁਜਰਮ ਬਰੀ ਕੀਤਾ ਜਾਂਦਾ ਹੈ, ਦੇਖੋ ਇਸ (ਬਰੀ) ਸ਼ਬਦ ਦੀ ਕਿਤਨੀ ਸਮਰੱਥਾ ਹੈ, ਜੋ ਵਧਾਏ ੨ ਦੀ ਆਵਾਜ਼ ਇੱਧਰ ਉਧਰ ਤੇ ਕੰਨਾਂ ਵਿਚ ਪੈਣ ਲੱਗ ਪੈਂਦੀ ਹੈ, ਪੁੰਨ ਦਾਨ ਕੀਤੇ ਜਾਂਦੇ ਹਨ, ਦੇਵੀ ਦੇਵਤੇ ਮਨਾਏ ਜਾਂਦੇ ਹਨ॥

ਦੂਸਰੀ ਵੱਲ ਜੇਕਰ ਉਸ ਜੱਜ ਦੇ ਮੁੱਖ ਤੇ ਇਹ ਸਬਦ ਨਿਕਲੇ ਕਿ ਮੁਜਰਮ ਨੂੰ ਉਮਰ ਕੈਦ, ਇਸ ਸਬਦ ਤੇ ਬਿਚਾਰੇ ਦੇ ਹੱਥਾਂ ਵਿਚ ਹੱਥਕੜੀਆਂ ਪੈਰਾਂ ਵਿਚ ਬੇੜੀਆਂ ਪੈ ਜਾਂਦੀਆਂ ਹਨ, ਉਹ ਸਕੇ ਸਬੰਧੀਆਂ ਨਾਲ ਗੱਲ ਕਰਨਾ ਭੀ ਨਹੀਂ ਪਾਉਂਦਾ। ਆਪ ਦੇਖਦੇ ਹੋ ਜੋ ਇਹ ਕਿਸ ਵਸਤੂ ਦੀ ਸਮਰੱਥਾ ਹੈ, ਕੇਵਲ ਇਕ ਸ਼ਬਦ ਦੀ॥

ਕੋਈ ਜਾਲਮ ਬਾਦਸ਼ਾਹ ਜੁਲਮ ਉਸ ਦੀ ਪ੍ਰਜਾ ਦੇ ਮੁਖੋਂ ਹਹਾਕਾਰ ਦਾ ਸ਼ਬਦ ਨਿਕਲਨਾ ਅਰੰਭ ਹੁੰਦਾ ਹੈ, ਜਿਸ ਦਾ ਫਲ ਅਮਨ ਅਦਲ ਯਾ ਉਸ ਜਾਲਮ ਦਾ ਨਾਸ਼ ਹੋ ਜਾਂਦਾ ਹੈ, ਇਹ ਸਾਰਾ ਸ਼ਬਦ ਦਾ ਹੀ ਪ੍ਰਤਾਪ ਹੈ। ਲਖਾਂ ਸੂਰਬੀਰਾਂ ਦੀ ਫੌਜ ਜੋ ਜੰਗ ਦੇ ਮੈਦਾਨ ਵਿਚ ਖੜੀ ਹੈ, ਜਿਸ ਦੇ ਸਾਮਣੇ ਵੜਾ ਭਾਰੀ ਸ਼ਤ੍ਰੂ ਬਦਲ ਦੀ ਬੂੰਦਾਂ ਸਮਾਨ ਗੋਲੀਆਂ ਵਰਸਾ ਰਿਹਾ ਹੈ, ਅਤੇ ਸੂਰਬੀਰਾਂ ਦੇ ਸੀਨਜਾਂ ਨੂੰ ਭੰਨ ਕੇ ਗੋਲੀਆਂ ਦੁਸਾਰ ਹੋ ਜਾਂਦੀਆਂ ਹਨ। ਪਰ ਕੋਈ ਸਪਾਹੀ ਉਸ ਸਾਥੀ ਦੇ ਘਾਇਲ ਹੋਣ ਪਰ ਅਪਨੇ ਦਿਲ ਨੂੰ ਨਹੀਂ ਡਰਾਉਂਦਾ ਅਤੇ ਨਾ ਉਸ ਡਿੱਗਦੇ ਤੋਂ ਬਚਾਉਂਦਾ ਹੈ। ਉਹ ਕਿਆ ਕਰਦਾ ਹੈ ਉਨਾਂ ਗੋਲੀਆਂ ਦੇ ਵੱਲ ਹੀ ਸਿੱਧਾ ਚਲਿਆ ਜਾਂਦਾ ਹੈ, ਤੁਸੀਂ ਦੇਖਦੇ ਹੋ ਜੋ ਇਹ ਕਿਸ ਦਾ ਫਲ ਹੈ। ਸੋ ਕੇਵਲ ਉਸ ਫੌਜ ਦੇ ਕਮਾਂਡਰਨ ਚੀਫ ਅਰਥਾਤ ਜੰਗੀ ਲਾਟ ਦੇ ਸ਼ਬਦ ਦਾ ਜੋ ਉਸਨੇ ਸਭ ਨੂੰ ਸੁਣਾਇਆ ਹੋਇਆ ਹੈ ਕਿ ਦੁਸ਼ਮਨਾਂ ਦੇ ਸਸਤ੍ਰਾਂ ਤੇ ਕਦੀ ਨਾ ਡਰੋ—ਅੱਗੇ ਹੋ ਕੇ ਮਾਰੋ ਪਿਛੇ ਪੈਰ ਨਾ ਧਰੋ, ਇਸ ਸ਼ਬਦ ਦੇ ਬੰਨੇ ਹੋਏ ਸਿਰ ਕਟਵਾਇ ਰਹੇ ਹਨ, ਪਰ ਪਿਛਾਂ ਪੈਰ ਨਹੀਂ ਧਰਦੇ, ਕਿਆ ਸ਼ਬਦ ਦੀ ਸਕਤੀ ਇਸ ਤੋ ਵਧ ਕੇ ਕੋਈ ਹੋਰ ਭੀ ਹੋ ਸਕਦੀ ਹੈ॥

ਈਸਾਈ ਕੌਮ ਜੋ ਦੁਨੀਆਂ ਪਰ ਛਾ ਰਹੀ ਹੈ ਜਿਸ ਤਰ੍ਹਾਂ ਸਾਉਣ ਦੀਆਂ ਘਟਾਂ

ਅਕਾਸ਼ ਵਿਚ ਛਾਈਆਂ ਹੁੰਦੀਆਂ ਹਨ ਸੋ ਇਹ ਕਿਸ ਬਾਤ ਦਾ ਫਲ ਹੈ। ਵਿਚਾਰ ਕੇ ਦੇਖੋ ਜੋ ਕੇਵਲ ਇਕ ਮਸੀਹ ਦੇ ਉਸ ਸ਼ਬਦ ਦਾ ਨਤੀਜਾ ਹੈ, ਜੋ ਉਸਨੇ ਜਗਾ ਜਗਾ ਭ੍ਰਮਨ ਕਰਕੇ ਲੋਗਾਂ ਪਰ ਪ੍ਰਗਟ ਕੀਤਾ ਸੀ। ਉਸਤੇ ਮਗਰੋ ਉਸ ਦੇ ਸੇਵਕਾਂ ਨੇ ਉਸੀ ਸ਼ਬਦ ਨੂੰ ਸੰਸਾਰ ਵਿਚ ਪ੍ਰਚਤ ਕੀਤਾ ਸੀ ਜਿਸ ਦਾ ਫਲ ਅੱਜ ਕੱਲ ਦਾ ਪ੍ਰਤਾਪ ਗਵਾਹੀ ਦੇ ਰਿਹਾ ਹੈ।

ਮੁਸਲਮਾਨ ਕੌਮ ਜੋ ਅਰਬ ਦੇ ਵਿਚੋਂ ਨਿਕਲ ਕੇ ਦੁਨੀਆਂ ਦੇ ਵਡੇ ੨ ਹਿਸਯਾਂ ਵਿਚ ਜਾ ਕੇ ਬਿਰਾਜਮਾਨ ਹੋਈ ਅਤੇ ਤਲਵਾਰ ਅਰ ਉਪਦੇਸ਼ਾਂ ਦੇ ਜੋਰ ਨਾਲ ਸ਼ਾਹੀ ਅਤੇ ਦੀਨੀ ਹਕੂਕ ਲੈ ਕੇ ਦੁਪਹਿਰ ਦੇ ਸੂਰਜ ਸਮਾਨ ਚਮਕ ਰਹੀ ਹੈ। ਇਸਦਾ ਕਾਰਨ ਭੀ ਸ੍ਰੀ ਯੁਤ ਮਹੰਮਦ ਸਾਹਿਬ ਦਾ ਸ਼ਬਦ ਹੀ ਹੈ, ਜੋ ਉਨਾਂ ਨੇ ਲੋਗਾਂ ਪਰ ਪ੍ਰਗਟ ਕੀਤਾ। ਜਿਨਾਂ ਤੇ ਮਗਰੋਂ ਚਾਰ ਯਾਰਾਂ ਨੇ ਉਸਦਾ ਪ੍ਰਚਾਰ ਵਡੇ ੨ ਉਤਸ਼ਾਹਾਂ ਨਾਲ ਕੀਤਾ ਅਤੇ ਕਰਾਇਆ॥

ਹਿੰਦੂ ਧਰਮ ਜੋ ਭਾਰਤ ਪਰ ਅਜ ਤੱਕ ਬਚਿਆ ਰਿਹਾ ਹੈ ਜਿਸ ਨੂੰ ਨਾਸ ਕਰਨ ਲਈ ਵਡੇ ੨ ਯਤਨ ਕੀਤੇ ਗਏ, ਅਤੇ ਹਜਾਰਾਂ ਜੁਲਮ ਇਸ ਪਰ ਹੋਏ, ਪਰੰਤੂ ਇਸ ਦੀ ਰਖਯਾ ਕਰਨੇ ਹਾਰਾ ਇਕ ਸ਼ਬਦ ਹੀ ਹੈ ਜੋ ਆਖਿਆ ਜਾਂਦਾ ਹੈ ਕਿ ਸੰਸਾਰ ਦੇ ਸਭ ਧਰਮਾਂ ਤੇ ਉਤਮ ਧਰਮ ਹਿੰਦੂ ਧਰਮ ਹੈ॥

ਖਾਲਸਾ ਕੌਮ ਜੋ ਇਕ ਵਡੀ ਬਹਾਦਰ ਕੌਮ ਅੱਜ ਕੱਲ ਸਮਝੀ ਜਾਂਦੀ ਹੈ। ਜਿਸ ਕੌਮ ਨੇ ਪੰਜਾਬ ਦੀ ਸੂਰਤ ਨੂੰ ਇਸ ਤਰ੍ਹਾਂ ਪਲਟ ਦਿਤਾ ਜਿਸ ਤਰਾਂ ਕੋਈ ਕ੍ਰਿਸਾਂਨ ਖੇਤ ਦੀ ਸੂਰਤ ਨੂੰ ਪਲਟ ਦਿੰਦਾ ਹੈ। ਜਿਸ ਕੌਮ ਦੇ ਹੋਨ ਦਾ ਕਾਰਣ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਓਹ ਸ਼ਬਦ ਸੀ ਜੋ ਉਨਾਂ ਨੇ ਦੇਸ਼ ਬਦੇਸ਼ ਭਰਮਨ ਕਰਕੇ ਸਭ ਕੌਮਾਂ ਦੇ ਆਦਮੀਆਂ ਨੂੰ ਜਾਤ ਪਾਤ ਦੇ ਲਿਹਾਜ ਨੂੰ ਛੱਡ ਕੇ ਸੁਣਾਇਆ। ਅਤੇ ਮਗਰੋਂ ਨਵਾਂ ਗੁਰਾਂ ਨੇ ਉਸ ਨੂੰ ਫੈਲਾਇਆ ਅਤੇ ਫਤਹ ਦਾ ਡੰਕਾ ਜਗਤ ਵਿਖੇ ਵਜਾਇਆ। ਇਸ ਸਾਰੇ ਪ੍ਰਸੰਗ ਤੇ ਇਹ ਸਿੱਧ ਹੁੰਦਾ ਹੈ ਕਿ ਸਮਯ ਨੂੰ ਪਲਟਾ ਦੇਣ ਵਾਲਾ ਅਮਨ ਅਤੇ ਫਸਾਦ ਦੇ ਕਾਇਮ ਕਰਨੇ ਵਾਲਾ ਧਰਮ ਅਤੇ ਅਧਰਮ ਦਾ ਜੁੱਧ ਕਰਾਉਣੇ ਵਾਲਾ ਦੀਨ ਅਤੇ ਦੁਨੀਆਂ ਦੇ ਕਾਰਖਾਨੇ ਚਲਾਉਨੇ ਵਾਲਾ ਹੋਰ ਕੋਈ ਨਹੀ ਹੈ ਜੇਕਰ ਕੋਈ ਹੋ ਸਕਦਾ ਹੈ ਤਾਂ ਸ਼ਬਦ ਹੀ ਹੈ। ਅਸਲ ਵਿਚੋਂ ਸ਼ਬਦ ਦਾ ਬੀਜ ਇਰਾਦਾ ਹੈ, ਜਦ ਇਰਾਦਾ ਕੀਤਾ ਜਾਂਦਾ ਹੈ ਤਦ ਓਹ ਸ਼ਬਦ ਰੂਪ ਹੋ ਕੇ ਬਾਹਰ ਆਉਂਦਾ ਹੈ, ਜਦ ਬਾਹਰ ਆਉਂਦਾ ਹੈ ਤਦ ਆਪਣਾ ਪ੍ਰਤਾਪ ਦਿਖਾਉਂਦਾ ਹੈ॥

ਜੇ ਵਿਚਾਰ ਕੇ ਦੇਖਿਆ ਜਾਵੇ ਤਾਂ ਸਿੱਧ ਹੁੰਦਾ ਹੈ ਕਿ ਸਾਰੇ ਸੰਸਾਰ ਦਾ ਆਦ ਕਾਰਣ ਅਤੇ ਲੈ ਕਰਨੇ ਦਾ ਕਾਰਨ ਕੇਵਲ ਸ਼ਬਦ ਹੀ ਹੈ। ਬਹੁਤ ਮਹਾਤਮਾ ਦੇ ਕਥਨ ਦ੍ਵਾਰਾ ਪ੍ਰਮੇਸ੍ਵਰ ਜਿਸ ਨੂੰ ਆਖਦੇ ਹਨ ਉਹ ਸ਼ਬਦ ਰੀ ਹੈ, ਅਤੇ ਸਾਰੀ ਸ੍ਰਿਸ੍ਰੀ ਦਾ ਕਰਤਾ ਇਸੇ ਨੂੰ ਮੰਨਜਾ ਹੈ॥

ਇਸ ਪਰ ਅਸੀਂ ਸਾਰੇ ਮਜਹਬਾਂ ਦੇ ਧਰਮ ਪੁਸਤਕਾਂ ਦੀ ਗਵਾਹੀ ਦੇਂਦੇ ਹਾਂ ਜੋ ਵਿਚਾਰਨੇ ਦੇ ਜੋਗ ਹੈ॥

ਅੰਜੀਲ ਮੁਕਦਸ ਵਿੱਚ ਲਿਖਿਆ ਹੈ ਕਿ (ਪਹਿਲੇ ਪਹਿਲ ਸ਼ਬਦ ਥ਼ਾ ਅਤੇ ਸ਼ਬਦ ਪ੍ਰਮੇਸ੍ਵਰ ਦੇ ਨਾਲ ਥਾ ਅਰ ਸ਼ਬਦ ਹੀ ਪ੍ਰਮੇਸ੍ਵਰ ਥਾ) ਸੋ ਅੰਜੀਲ ਦੀ ਇਸ ਆਇਤ

ਤੇ ਸਾਬਤ ਹੋ ਗਿਆ ਕਿ ਸਾਰੀ ਸ੍ਰਿਸ਼ਟੀ ਤੇ ਪਹਿਲੇ ਸ਼ਬਦ ਸੀ ਅਤੇ ਸ਼ਬਦ ਹੀ ਅਕਾਲ-ਪੁਰਖ ਸੀ ਅਤੇ ਇਸੀ ਤੇ ਸਾਰੀ ਸ੍ਰਿਸ਼ਟੀ ਹੋਈ ਹੈ॥

ਦੂਸਰਾ ਕੁਰਾਨ ਸਰੀਫ ਜੋ ਮੁਸਲਮਾਨਾਂ ਦੀ ਇਲਹਾਮੀ ਕਤਾਬ ਹੈ ਉਸ ਵਿਚ ਲਿਖਿਆ ਹੈ ਕਿ (ਸਿਵਾਇ ਇਸ ਕੇ ਨਹੀਂ ਕਿ ਜਬ ਹਮ ਕਿਸੀ ਬਾਤ ਕਾ ਇਰਾਦਾ ਕਰਤੇ ਹੈ ਹੋ ਜਾ ਬੱਸ ਹੋ ਜਾਤੀ ਹੈ) ਕੁਰਾਨ ਸਰੀਫ ਦੀ ਇਸ ਆਇਤ ਤੇ ਭੀ ਸਾਫ ਪ੍ਰਗਟ ਹੋ ਗਿਆ ਕਿ ਸੰਕਲਪ ਹੀ ਸ਼ਬਦ ਰੂਪ ਹੋਇਆ ਅਗੇ ਉਸ ਤੇ ਸਭ ਕੁਛ ਪ੍ਰਗਟ ਹੋਇਆ॥

ਤੀਸਰਾ ਹਿੰਦੂ ਮਤ ਦੇ ਪਵਿੱਤ੍ਰ ਸਾਸਤ੍ਰ ਭੀ ਇਹੋ ਕਥਨ ਕਰਦੇ ਹਨ। (ਸ੍ਰੁਤੀ)

(ਸਬਦ ਬ੍ਰਹਮਈ ਕੇਵਲਮ) ਅਰਥਾਤ ਸਿਰਫ ਸ਼ਬਦ ਹੀ ਬ੍ਰਹਮ ਹੈ, ਸ਼ਬਦ ਤੇ ਬਿਨਾ ਹੋਰ ਬ੍ਰਹਮ ਕੋਈ ਨਹੀਂ (ਸਿੰਮ੍ਰਿਤੀ) (ਏਕਹ: ਸਬਦ: ਸੰਮੱਗਜਾਤਾ ਸੁਕ੍ਰਯੁਕਤਾ ਸ੍ਵਰਗੇ ਲੋਕੇ ਕਾਮਲਗ ਭਵਤੀ) ਅਰਥਾਤ ਇਕ ਸ਼ਬਦ ਹੀ ਸਭ ਦਾ ਗਜਾਤਾ ਅੱਛੀ ਤਰਹ ਸ੍ਵਰਗ ਅਤੇ ਲੋਕ ਦੇ ਕੰਮ ਨੂੰ ਅਤੇ ਸਾਰੀ ਕਾਮਨਾ ਨੂੰ ਪੂਰਾ ਕਰਨੇ ਹਾਰਾ ਹੈ।

(ਬਯਾਕਰਣ) (ਸਬਦੋ ਨਿਤਯਾ) ਇਸ ਦਾ ਅਰਥ ਕਿ ਸ਼ਬਦ ਹੀ ਨਿਤ ਹੈ, ਅਰਥਾਤ ਪ੍ਰਮੇਸ਼੍ਵਰ, ਜਿਸ ਦਾ ਨਿਤਯ ਵਿਸੇਸਨ ਹੈ। ਸੋ ਸਬਦ ਹੀ ਹੈ, ਇਸ ਤੇ ਬਿਨਾਂ ਹੋਰ ਪ੍ਰਮੇਸ੍ਵਰ ਨਹੀ ਹੈ॥

ਇਸ ਸ੍ਰੁਤੀ ਸਿੰਮ੍ਰਿਤੀ ਅਤੇ ਬਯਾਕਰਣ ਦੀ ਰੀਤੀ ਨਾਲ ਸਿੱਧ ਹੋ ਗਿਆ ਜੋ ਸਭ ਕੁਛ ਸਿੱਧ ਕਾਰਕ ਸ਼ਬਦ ਹੀ ਹੈ।

ਚੌਥਾ ਗੁਰੂ ਗ੍ਰੰਥ ਸਾਹਿਬ ਜੋ ਖਾਲਸਾ ਕੌਮ ਦਾ ਧਰਮ ਪੁਸਤਕ ਹੈ। ਭਾਵੇਂ ਇਹ ਆਖਣਾ ਭੁੱਲ ਹੈ ਕਿ ਖਾਲਸਾ ਕੌਮ ਦਾ ਧਰਮ ਪੁਸਤਕ ਹੈ। ਕਿਉਂਕਿ ਗੁਰੂ ਗ੍ਰੰਥ ਸਾਹਿਬ ਸਭ ਦਾ ਧਰਮ ਪੁਸਤਕ ਹੈ ਜਿਸ ਤੇ ਉਸ ਵਿਚ ਸਭ ਨੂੰ ਉਪਦੇਸ਼ ਕੀਤੇ ਹੋਏ ਹਨ। ਪਰੰਤੂ ਸਥੂਲ ਦ੍ਰਿਸ਼ਟੀ ਨਾਲ ਇਸ ਬਾਤ ਨੂੰ ਮੰਨ ਕੇ ਸਾਬਤ ਇਹ ਕਰਨਾ ਹੈ (ਗ੍ਰੰਥ ਸਾਹਿਬ) ("ਕੀਤਾ ਪਸਾਉ ਏਕੋ ਕਵਾਉ ਤਿਸ ਤੇ ਹੋਏ ਲਖ ਦਰੀਆਉ") ਅਰਥਾਤ ਜਿਤਨਾ ਪਸਾਰਾ ਹੈ ਸੋ ਇਕ ਸੰਕਲਪ ਦਾ ਰਚਿਆ ਹੋਇਆ ਹੈ ਲਖਾਂ ਜਲ ਦੀ ਨਦੀਆਂ ਦਾ ਕਾਰਣ ਭੀ ਏਹੋ ਹੈ। ਇਸੀ ਤੇ ਵੇਦਾਂਤੀ ਭੀ ਆਖਦੇ ਹਨ ਕਿ ਸੰਸਾਰ ਸੰਕਲਪ ਮਾਤ੍ਰ ਹੈ। ਫੇਰ ਗੁਰੂ ਜੀ ਨੇ ਹੋਰ ਥਾਂ ਕਥਨ ਕੀਤਾ ਹੈ:

**ਸਬਦੋ ਧਰਤੀ ਸਬਦ ਅਕਾਸ਼॥**
**ਸਬਦੋ ਸਬਦ ਹੋਇਆ ਪਰਗਾਸ॥**
**ਸਗਲੀ ਸ੍ਰਿਸਟ ਸਬਦ ਕੇ ਪਾਛੇ॥**
**ਨਾਨਕ ਸਬਦ ਘਟੇ ਘਟ ਆਛੇ॥**

ਇਸ ਸਬਦ ਤੇ ਭੀ ਏਹੋ ਸਿੱਧ ਹੋਇਆ ਕਿ ਪ੍ਰਿਥ੍ਵੀ ਤੇ ਲੈ ਕੇ ਅਕਾਸ਼ ਤਕ ਸਾਰਾ ਸ਼ਬਦ ਦਾ ਹੀ ਪਸਾਰਾ ਹੈ, ਅਤੇ ਸਾਰੀ ਸ੍ਰਿਸ਼ਟੀ ਸ਼ਬਦ ਦੇ ਅਧੀਨ ਹੈ, ਅਤੇ ਸ਼ਬਦ ਹੀ ਘਟ ੨ ਵਿਚ ਬਯਾਪਕ ਹੈ॥

ਇਸ ਵਾਸਤੇ ਜੋ ਕੁਛ ਅਸੀਂ ਕਰਨਾ ਚਾਹੁੰਦੇ ਹਾਂ ਉਸ ਦੇ ਪ੍ਰਚਾਰ ਲਈ ਕਿਸੇ ਸਸਤ੍ਰ ਦੇ ਚਲਾਉਣ ਦੀ ਲੋੜ ਨਹੀ ਹੈ, ਯਾ ਕਿਸੇ ਸਰੀਰਕ ਬਲ ਦੀ ਲੋੜ ਨਹੀ ਹੈ ਕੋਈ ਹਠ ਧਰਮੀ ਦੀ ਚਾਹ ਨਹੀ ਹੈ। ਕੇਵਲ ਸ਼ਬਦ ਦੀ ਲੋੜ ਹੈ, ਸ਼ਬਦ ਦੇ ਬੀਜ

ਨੂੰ ਪੁਰਖਾਂ ਦੇ ਰਿਦੇ ਰੂਪੀ ਭੂਮੀ ਪਰ ਬੀਜ ਦੇਵੋ ਉਥੋਂ ਉਹ ਹਰਿਆ ਹੋ ਕਰ ਆਪੇ ਹੀ ਅਛੇ ੨ ਫਲ ਲਯਾਏਗਾ ਤੇਗ ਤੋਪ ਸਸਤ੍ਰ ਆਦਿਕ ਨਾਲ ਦਸ ਬੀਸ ਸ਼ਤ੍ਰੂਆਂ ਨੂੰ ਮਾਰ ਸਕੀਦਾ ਹੈ। ਪਰੰਤੂ ਸ਼ਬਦ ਦੀ ਤੋਪ ਅੱਗੇ ਕਈ ਕੁਰੀਤੀਆਂ ਦੇ ਕਿਲੇ ਗਿਰਾ ਸਕੀਦੇ ਹਨ, ਸਰੀਰਕ ਬਲ ਨਾਲ ਦੋ ਚਾਰ ਪਰ ਬਲ ਹੋ ਸਕੀਦਾ ਹੈ। ਪਰੰਤੂ ਸ਼ਬਦ ਦੀ ਸਮਰਥਾ ਨਾਲ ਸਭ ਸੰਸਾਰ ਨੂੰ ਅਧੀਨ ਕਰ ਸਕੀਦਾ ਹੈ। ਇਸ ਵਾਸਤੇ ਸਭ ਕਾਰਜਾਂ ਦੇ ਸਿੱਧ ਕਰਨੇ ਵਾਲਾ ਸ਼ਬਦ ਨੂੰ ਜਾਨ ਕੇ ਇਸਦਾ ਪ੍ਰਚਾਰ ਕਰੋ ਇਸ ਦਾ ਅਸਰ ਅੱਗੇ ਆਉਣ ਵਾਲੀ ਨਸਲਾਂ ਪਰ ਇਸ ਪ੍ਰਕਾਰ ਪਏਗਾ ਜਿਸ ਪ੍ਰਕਾਰ ਸਰਦੀ ਦੇ ਮੌਸਮ ਵਿਚ ਪਹਾੜਾਂ ਦੀ ਉੱਚੀ ਚੋਟੀਆਂ ਪਰ ਬਰਫ ਆਨ ਕੇ ਆਪੇ ਹੀ ਗਿਰਦੀ ਹੈ।

## 11. ਜਨਮ ਸਾਖੀ ਗੁਰੂ ਨਾਨਕ ਜੀ

[ਭਾਈ ਦਿੱਤ ਸਿੰਘ ਦਾ ਇਹ ਲੇਖ 8 ਮਈ, 1893 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 2 ਵਿਚ ਛਪਿਆ। ਇਸ ਪੁਸਤਕ ਲਈ ਇਸ ਲੇਖ ਦੀ ਚੋਣ ਇਸ ਲਈ ਕੀਤੀ ਹੈ ਕਿ ਇਸ ਵਿਚ ਭਾਈ ਦਿੱਤ ਸਿੰਘ ਹੁਰੀਂ ਜਨਮਸਾਖੀਆਂ ਵਿਚ ਆਏ ਗਲਪ-ਤੱਤਾਂ ਦੀ ਵਿਆਖਿਆ ਸੁੰਦਰ ਢੰਗ ਨਾਲ ਕਰਦੇ ਹਨ।]

ਜਿਸ ਪੁਰਾਣੇ ਰਾਜਾ ਮਹਾਰਾਜਾ ਸ਼ਾਹ ਬਾਦਸ਼ਾਹ, ਪੀਰ ਫਕੀਰ ਨਬੀ ਅਤੇ ਅਵਤਾਰ ਦੇ ਹਾਲਾਤ ਅਸੀ ਮਾਲੂਮ ਕਰਨੇ ਚਾਹੁੰਦੇ ਹਾਂ ਤਦ ਉਨਾਂ ਦੀ ਜਨਮ-ਸਾਖੀ ਜਿਸ ਨੂੰ ਲੋਕ ਤਾਰੀਖ ਆਖਦੇ ਹਨ, ਉਨਾਂ ਤੇ ਜਾਨ ਸਕਦੇ ਹਾਂ ਭਾਵੇਂ ਉਹ ਜਨਮ ਸਾਖੀਆਂ ਸਚੀਆਂ ਹੋਣ ਭਾਵੇਂ ਝੂਠ, ਭਾਵੇਂ ਘਟਾ ਕੇ ਲਿਖੀਆਂ ਜਾਣ ਭਾਵੇਂ ਵਧਾ ਕੇ। ਸਾਡੇ ਪਾਸ ਸਵਾਇ ਉਨਾਂ ਤੇ ਹੋਰ ਕੋਈ ਵਿਸ੍ਵਾਸ ਕਰਨ ਦੀ ਵਸਤੂ ਨਹੀਂ ਹੁੰਦੀ। ਹਰ ਇਕ ਮਹਾਤਮਾ ਦੇ ਜੀਵਨ ਚਰਿਤ ਵਿਚ ਕੋਈ ਨ ਕੋਈ ਅਜੇਹੀ ਬਾਤ ਜ਼ਰੂਰ ਹੁੰਦੀ ਹੈ, ਜੋ ਪੜ੍ਹਨ ਵਾਲਿਆਂ ਨੂੰ ਗੱਪ ਮਾਲੂਮ ਹੁੰਦੀ ਹੈ। ਜੈਸਾ ਕਿ ਕ੍ਰਿਸਨ ਜੀ ਮਹਾਰਾਜ ਦੇ ਜੀਵਨ ਚਰਿਤ ਵਿਚ ਹੈ ਕਿ ਜਦ ਮਾਤ ਯਸੋਧਾਂ ਜੀ ਉਨਾਂ ਨੂੰ ਮੱਖਣ ਦੇ ਚੁਰਾਉਣੇ ਪਿਛੇ ਮਾਰਨ ਲੱਗੀ ਤਦ ਉਨਾਂ ਨੇ ਹੱਸ ਕੇ ਤ੍ਰਿਲੋਕੀ ਅਪਨੇ ਮੁਖ ਵਿੱਚ ਦਿਖਾਈ। ਭਾਵੇ ਲੋਗ ਇਸ ਬਾਤ ਨੂੰ ਗੱਪ ਸਮਝਦੇ ਹਨ ਪਰ ਅਸੀ ਇਸ ਨੂੰ ਸੱਚੀ ਜਾਣਦੇ ਹਾਂ। ਇਸ ਦਾ ਕਾਰਨ ਏਹ ਹੈ ਕਿ ਸ੍ਰੀ ਕ੍ਰਿਸ੍ਨ ਜੀ ਨੇ ਅਪਨੀ ਮਾਤਾ ਯਸੋਧਾਂ ਜੀ ਨੂੰ ਅਪਨੇ ਮੁਖ ਦ੍ਵਾਰਾ ਤ੍ਰਿਲੋਕੀ ਦਾ ਉਪਦੇਸ਼ ਕੀਤਾ। ਮੁਖ ਪਸਾਰਨ ਦਾ ਭਾਵ ਇਹ ਹੈ ਕਿ ਬੋਲਣਾ ਅਰੰਭ ਕੀਤਾ। ਇਹ ਅੱਜ ਕੱਲ ਭੀ ਲੋਕ ਆਖਦੇ ਹਨ ਕਿ ਫਲਾਨਾ ਤਾਂ ਮੂੰਹ ਫਟਾ ਆਦਮੀ ਹੈ। ਇਸ ਦਾ ਭਾਵ ਇਹ ਹੈ ਕਿ ਉਹ ਜੋ ਦਿਲ ਆਵੇ ਉਹ ਮੂੰਹ ਤੇ ਆਖ ਦੇਂਦਾ ਹੈ। ਇਸ ਤਰ੍ਹਾਂ ਸ੍ਰੀ ਕ੍ਰਿਸ੍ਨ ਦੇਵ ਜੀ ਨੇ ਅਪਨੀ ਮਾਤ ਨੂੰ ਤ੍ਰਿਲੋਕੀ ਦਾ ਗਯਾਨ ਆਪਣੇ ਮੁਖ ਦ੍ਵਾਰੇ ਉਚਾਰਨ ਕੀਤਾ। ਪ੍ਰੰਤੂ ਲੋਕਾਂ ਨੇ ਇਸ ਭਾਵ ਨੂੰ ਨਾ ਸਮਝ ਕੇ ਇਸ ਦਾ ਅਰਥ ਓਹ ਕੀਤਾ ਜੋ ਅਕਲ ਨਹੀਂ ਮੰਨਦੀ।

ਇਸੀ ਪ੍ਰਕਾਰ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਭੀ ਕਈ ਬਾਤਾਂ ਅਜੇਹੀਆਂ ਹਨ ਜੋ ਅਕਲ ਨਹੀ ਮੰਨਦੀ, ਪਰ ਲੋਕਾਂ ਨੇ ਉਨਾਂ ਨੂੰ ਕਰਾਮਾਤਾਂ ਕਰਕੇ ਸਿੱਧ ਕੀਤਾ ਹੈ, ਜੈਸਾ ਕਿ ਗੁਰੂ ਜੀ ਨੈ ਮੱਕਾ ਫੇਰਿਆ ਜਿਧਰ ਕਾਜੀ ਉਨਾਂ ਦੇ ਚਰਨ ਫੇਰਦਾ ਸੀ ਉੱਧਰੇ ਮੱਕਾ ਫਿਰਦਾ ਸੀ। ਇਸ ਸਾਖੀ ਨੂੰ ਦੂਸਰੇ ਮਜਹਬਾਂ ਵਾਲੇ ਤਾਂ ਗੱਪ ਮੰਨਦੇ ਹਨ ਅਤੇ ਸ਼ਰਧਾਲੂ ਸਿੱਖ ਉਨਾਂ ਦੀ ਕਰਾਮਾਤ ਗਿਣਦੇ ਹਨ। ਪਰੰਤੂ ਵਿਚਾਰ

ਕੇ ਦੇਖਣ ਤੇ ਇਹ ਸਭ ਕੁਛ ਸੱਚ ਲਿਖਿਆ ਗਿਆ ਹੈ, ਇਸ ਵਿਚ ਰੰਚਕ ਮਾਤ੍ਰ ਭੀ ਝੂਠ ਨਹੀ ਹੈ।

ਮੱਕਾ ਇਕ ਨਗਰ ਦਾ ਨਾਉਂ ਹੈ, ਜਿਥੇ ਮੁਸਲਮਾਨਾਂ ਦਾ ਪੂਜਨੀਯ ਸਥਾਨ ਕਾਹਬਾ ਹੈ। ਸੋ ਗੁਰੂ ਨਾਨਕ ਜੀ ਜਦ ਉਥੇ ਗਏ, ਤਦ ਉਨ੍ਹਾਂ ਨੇ ਅਪਨੇ ਸੁਲਾ ਕੁਲ ਉਪਦੇਸ਼ ਕਰਨੇ ਅਰੰਭ ਕੀਤੇ, ਜਦ ਉਹ ਉਪਦੇਸ਼ ਸ਼ਰਾ ਤੇ ਕਿਸੀ ਕਦਰ ਉਲਟ ਦੇਖੇ, ਤਦ ਕਾਜੀ ਨੇ ਗੁਰੂ ਨੂੰ ਕਹਿਆ ਕਿ ਮੱਕੇ ਤੇ ਚਲਿਆ ਜਾਹ, ਉਨਾਂ ਦੇ ਪੈਰ ਦੂਸਰੇ ਪਾਸੇ ਕਰਨ ਦਾ ਇਹ ਭਾਵ ਸੀ ਜੋ ਉਸ ਨੈ ਉਨਾਂ ਨੂੰ ਦੂਸਰੇ ਰਸਤੇ ਪਾ ਦਿੱਤਾ। ਮੱਕਾ ਫਿਰਨ ਦਾ ਇਹ ਤਾਤਪਰਜ ਹੈ ਕਿ ਸਹਿਰ ਦੇ ਨਿਵਾਸੀ ਲੋਗ ਉਸੀ ਤਰਫ ਗੁਰੂ ਜੀ ਦੇ ਨਾਲ ਹੀ ਫਿਰ ਗਏ। ਜਦ ਕਾਜੀ ਨੇ ਦੇਖਿਆ ਕਿ ਮੱਕਾ ਸ਼ਹਿਰ ਭੀ ਇਸ ਦੇ ਨਾਲ ਹੈ, ਅਰਥਾਤ ਕਦਮ ਬਕਦਮ ਹੈ ਤਦ ਉਨਾਂ ਨੂੰ ਦੂਜੀ ਵੱਲ ਤੋਰ ਦਿਤਾ ਪਰੰਤੂ ਲੋਕਾਂ ਨੂੰ ਉਨਾਂ ਦੇ ਸਬਦ ਅਜੇਹੇ ਪਜਾਰੇ ਸਨ ਜੋ ਉਹ ਭੀ ਗੁਰੂ ਜੀ ਦੇ ਨਾਲ ਹੀ ਉਲਟ ਗਏ। ਇਸ ਵਾਸਤੇ ਜਨਮ ਸਾਖੀ ਵਿਚ ਲਿਖਿਆ ਹੈ ਜੋ ਗੁਰੂ ਜੀ ਨੈ ਮੱਕਾ ਫੇਰ ਦਿੱਤਾ। ਇਹ ਮੁਹਾਵਰਾ ਅੱਜਕੱਲ ਭੀ ਬੋਲਣ ਵਿਚ ਆਉਂਦਾ ਹੈ, ਜਿਥੇ ਕਿਤੇ ਮੇਲੇ ਪਰ ਅੰਮ੍ਰਿਤਸਰ ਦੇ ਲੋਗ ਜਜਾਦਾ ਹੁੰਦੇ ਹਨ ਉਥੇ ਲੋਗ ਆਖ਼ਦੇ ਹਨ ਕਿ ਐਥੇ ਤਾਂ ਅੰਮ੍ਰਿਤਸਰ ਆ ਗਿਆ। ਅਰ ਜਿਥੇ ਲਾਹੌਰ ਦੇ ਹੁੰਦੇ ਹਨ, ਉਥੇ ਆਖਦੇ ਹਨ ਕਿ ਐਥੇ ਤਾਂ ਲਾਹੌਰ ਹੈ, ਇਸੀ ਤਰ੍ਹਾਂ ਉਥੇ ਭੀ ਗੁਰੂ ਜੀ ਦੇ ਨਾਲ ਮੱਕੇ ਦੇ ਨਿਵਾਸੀ ਫਿਰਦੇ ਸੇ। ਬੋਲਣ ਵਿਚ ਆਉਂਦਾ ਸੀ ਕਿ ਮੱਕਾ ਫਿਰਦਾ ਹੈ, ਸੋ ਕੋਈ ਗੱਪ ਯਾ ਝੂਠ ਨਹੀ, ਏਹ ਸਭ ਸੱਚ ਹੈ॥

ਇਸੀ ਤਰਾਂ ਇਕ ਸਾਖੀ ਵਿੱਚ ਲਿਖਯਾ ਹੋਇਆ ਹੈ ਕਿ ਗੁਰੂ ਜੀ ਕੀੜੀਆਂ ਦੇ ਦੇਸ ਗਏ। ਉਥੇ ਕੀੜੀਆਂ ਦੇ ਬਾਦਸ਼ਾਹ ਨੇ ਗੁਰੂ ਜੀ ਨੂੰ ਨਿੰਵਦਾ ਦਿੱਤਾ, ਅਰ ਮਠਾਈ ਖੁਲਾਈ। ਗੁਰੂ ਜੀ ਨੂੰ ਮਰਦਾਨੇ ਨੈ ਹਾਲ ਪੁਛਿਆ ਤਾਂ ਗੁਰੂ ਜੀ ਨੈ ਕਿਸੇ ਰਾਜੇ ਦੀ ਕਥਾ ਸੁਣਾਈ॥

ਇਸ ਬਾਤ ਪਰ ਤਾਰੀਖ ਅਤੇ ਜੁਗਰਫੀਆ ਪੜ੍ਹੇ ਹੋਏ ਲੋਗ ਬਹੁਤ ਮਖੌਲ ਕਰ ਸਕਦੇ ਹਨ ਕਿ ਅੱਜ ਤਕ ਕਿਸੀ ਤਾਰੀਖ ਵਿਚ ਕੀੜੀਆਂ ਦਾ ਦੇਸ ਨਹੀਂ ਸੁਣਿਆ, ਅਤੇ ਨਾ ਕਿਤੇ ਜੁਗ੍ਰਾਫੀਏ ਵਿਚ ਉਸਦਾ ਪਤਾ ਹੀ ਮਿਲਦਾ ਹੈ। ਬੇਸ਼ਕ ਅਜੇਹਾ ਦੇਸ਼ ਕੋਈ ਨਹੀ ਹੈ। ਪਰੰਤੂ ਕਈ ਦੇਸ਼ਾਂ ਦੇ ਨਾਮ ਅਜੇਹੇ ਹਨ ਜੋ ਪਲਟਾ ਖਾ ਕੇ ਹੋਰ ਦੇ ਹੋਰ ਹੋ ਜਾਂਦੇ ਹਨ, ਅਤੇ ਲੋਕ ਉਨਾਂ ਦੀ ਹਕੀਕਤ ਨੂੰ ਨਾ ਜਾਣ ਕੇ ਅਪਨੇ ਮਨ ਭਾਏ ਨਾਮ ਬਣਾ ਲੈਂਦੇ ਹਨ। ਇਸੀ ਪ੍ਰਕਾਰ ਦੱਖਣ ਦੇਸ਼ ਵਿਚ ਇਕ ਟੁਕੜਾ ਜਮੀਨ ਦਾ ਸੀ, ਜਿਸ ਦਾ ਨਾਉਂ ਕੀਟਭ ਥਾ। ਉਸਦਾ ਪਤਾ ਸਾਨੂੰ ਪੁਰਾਣੇ ਪੁਸਤਕਾਂ ਤੇ ਮਿਲਦਾ ਹੈ। ਜੈਸਾ ਕਿ ਪ੍ਰਬੋਧ ਚੰਦ੍ਰ ਨਾਟਕ ਵਿਚ ਹੈ (ਕੀਟਭ) ਦੇਸ ਬਸਤ ਹੈ ਪਯਾਰੇ ਅਰਥਾਤ ਮਾਨ ਅਤੇ ਮਦ ਆਦਕ ਕੀਟਭ ਦੇਸ ਵਿਚ ਵੱਸਦੇ ਹਨ, ਪੁਸਤਕ ਦੀ ਗਵਾਹੀ ਨਾਲ ਅਸੀਂ ਜਾਨ ਸਕਦੇ ਹਾਂ ਕਿ ਜਿਸ ਤਰ੍ਹਾਂ ਪੰਜਾਬ ਵਿਚ ਨਕਾ, ਤਪਾ, ਮਾਝਾ ਆਦਕ ਦੇਸ਼ ਹਨ। ਇਸੀ ਪ੍ਰਕਾਰ ਉਸ ਦੇਸ਼ ਵਿਚ ਕੀਟਕ ਦੇਸ ਥਾ ਉਸੀ ਨੂੰ ਬਿਨਾ ਸਮਝੇ ਲੋਕਾਂ ਨੇ ਕੀੜੀਆਂ ਦਾ ਦੇਸ਼ ਬਣਾ ਦਿੱਤਾ। ਇਸ ਸਾਰੇ ਪ੍ਰਸੰਗ ਦਾ ਤ਼ਾਤਪਰਜ ਏਹ ਹੈ ਕਿ ਬਹੁਤ ਭਾਈ ਇਹ ਆਖਦੇ ਹਨ, ਕਿ ਗੁਰੂ ਜੀ ਦੇ ਸਫਰ ਕਰਨ ਵਿਚ ਬਹੁਤ

ਸਾਰੀਆਂ ਗੱਪਾਂ ਮਾਰੀਆਂ ਹੋਈਆਂ ਹਨ ਸੋ ਇਹ ਉਨਾਂ ਦਾ ਖ਼ਯਾਲ ਠੀਕ ਨਹੀ ਹੈ। ਪਰੰਤੂ ਇਤਨਾ ਜ਼ਰੂਰ ਆਖ ਸੱਕੀਦਾ ਹੈ, ਜੋ ਉਸ ਸਫਰਨਾਮੇ ਦੇ ਲਿਖਣੇ ਵਾਲੇ ਨੇ ਗਲਤੀ ਖਾਧੀ ਹੋਵੇਗੀ। ਪਰ ਉਨਾਂ ਦੇ ਭਰਮਨ ਕਰਨ ਵਿਚ ਕੋਈ ਝੂਠ ਨਹੀ ਹੋ ਸਕਦਾ।

## 12. ਧਰਮ ਪ੍ਰਚਾਰ ਅਤੇ ਦੁੱਖਾਂ ਦਾ ਬੁਝਾੜ (ਬੁਛਾੜ)

[*ਖ਼ਾਲਸਾ ਅਖ਼ਬਾਰ*, ਲਾਹੌਰ ਦੇ 13 ਨਵੰਬਰ, 1893 ਦੇ ਅੰਕ 29 ਵਿਚ ਇਹ ਲੇਖ ਛਪਿਆ। ਇਸ ਦਾ ਤਾਤਪਰਜ ਇਹ ਹੈ ਕਿ ਚੰਗਿਆਈ ਦੇ ਰਾਹ ਚੱਲਦਿਆਂ ਸ਼ੁਰੂ ਵਿਚ ਔਕੜਾਂ ਆਉਂਦੀਆਂ ਹਨ ਪਰ ਪਿੱਛੋਂ ਇਸ ਦਾ ਫਲ ਸੁਖਦਾਈ ਹੋਵੇਗਾ।]

ਸੰਸਾਰ ਦੀ ਕੋਈ ਕੌਮ ਨਹੀ ਹੈ ਜਿਸ ਨੈ ਅਪਨੀ ਉੱਨਤੀ ਯੱਸ ਅਤੇ ਸੁਖ ਨਾਲ ਕੀਤੀ ਹੋਵੇ, ਜਦ ਕਿਸੇ ਕੌਮ ਦੇ ਸੁਧਾਰਕ ਨੈ ਆਪਣੇ ਦੇਸ਼ ਯਾ ਕੌਮ ਦੀ ਬਿਗੜੀ ਹੋਈ ਹਾਲਤ ਨੂੰ ਸੁਧਾਣਾ ਚਾਹਿਆ, ਅਤੇ ਧਰਮ ਦਾ ਬੀਜ ਪੁਰਖਾਂ ਦੇ ਹਿਰਦੇ ਵਿਚ ਬੀਜਨ ਦਾ ਪੁਰਖਾਰਥ ਕੀਤਾ, ਤਦ ਉਸਨੂੰ ਇਨਾਂ ਸੰਸਾਰੀ ਲੋਗਾਂ ਕਈ ਪ੍ਰਕਾਰ ਦੇ ਦੁੱਖ ਦਿਤੇ, ਜਿਸਤੇ ਉਸ ਦੀ ਕਾਰਰਵਾਈ ਨੂੰ ਰੋਕਣਾ ਚਾਹਿਆ, ਪ੍ਰੰਤੂ ਉਨ੍ਹਾਂ ਸਚਿਆਈ ਦੇ ਪਿਆਰਿਆਂ ਨੇ ਇਨ੍ਹਾਂ ਹਜ਼ਾਰਾਂ ਦੁਖਾਂ ਨੂੰ ਸਹਾਰ ਕੇ ਆਪਣੇ ਧਰਮ ਕਾਰਜ ਨੂੰ ਦਿਲੋਂ ਜਾਨ ਤੇ ਕੀਤਾ ਜਿਸ ਦਾ ਫਲ ਏਹ ਹੋਇਆ ਜੋ ਉਨ੍ਹਾਂ ਦੇ ਦੁਸ਼ਮਨ ਹੀ ਉਨ੍ਹਾਂ ਦੇ ਸੇਵਕ ਹੋਏ, ਅਤੇ ਆਪਣੇ ਕੀਤੇ ਹੋਏ ਪਾਪ ਪਰ ਪਛਤਾ ਕੇ ਰੋਏ ਅਤੇ ਆਪਣੇ ਸਾਰੇ ਬੁਰੇ ਭਾਵ ਦਿਲਾਂ ਤੇ ਖੋਏ॥

ਈਸਾਈ ਕੌਮ ਦੇ ਕਰਤਾ ਸ੍ਰੀ ਯੁਤ ਮਸੀਹ ਦਾ ਹਾਲ ਪੜ੍ਹਨੇ ਤੇ ਸਾਨੂੰ ਮਲੂਮ ਹੋ ਜਾਂਦਾ ਹੈ ਜੋ ਉਨ੍ਹਾਂ ਦੇ ਨਾਲ ਇਨ੍ਹਾਂ ਬੁਰਿਆਈ ਦੇ ਪਿਆਰਿਆਂ ਨੈ ਕਿਆ ੨ ਬੁਰੇ ਵਰਤਾਉ ਕੀਤੇ, ਜਿਨ੍ਹਾਂ ਦੇ ਹੱਥਾਂ, ਪੈਰਾਂ ਅਤੇ ਅੱਖਾਂ ਵਿਚ ਲੋਹੇ ਦੇ ਕਿੱਲ ਠੋਕੇ, ਅਤੇ ਚੋਬ ਨਾਲ ਸੂਲੀ ਦਿੱਤੇ, ਅਤੇ ਉਨ੍ਹਾਂ ਦੇ ਮਗਰੋਂ ਹਜ਼ਰਤ ਪਾਲੂਸ ਦੇ ਹਾਲਾਤ ਪੜ੍ਹਨੇ ਤੇ ਤੁਸੀ ਦੇਖਦੇ ਹੋ ਜੋ ਉਸ ਨੇ ਧਰਮ ਕਾਰਜ ਵਿਚ ਕੇਹਾ ਪੁਰਖਾਰਥ ਕੀਤਾ ਅਤੇ ਉਸ ਨਾਲ ਉਸ ਸਮਯ ਦੇ ਬਾਦਸ਼ਾਹ ਨੇ ਕਯਾ ਸਲੂਕ ਕੀਤਾ ਅਤੇ ਉਸਦਾ ਕੀ ਫਲ ਹੋਇਆ॥

ਬਾਇਬਲ ਵਿਚ ਕਹਾਣੀ ਹੈ ਕਿ ਜਦ ਪਾਲੂਸ ਈਸਾਈ ਧਰਮ ਦਾ ਉਪਦੇਸ਼ ਕਰਣ ਲਈ ਫਿਲਪੀ ਸਹਿਰ ਵਿਚ ਗਿਆ, ਤਦ ਉਥੋਂ ਦੇ ਬਾਦਸ਼ਾਹ ਨੇ ਉਸ ਨੂੰ ਪਕੜ ਕੇ ਲੋਹੇ ਦੇ ਪਿੰਜਰੇ ਵਿਚ ਕੈਦ ਕੀਤਾ, ਜਿਸਤੇ ਉਸ ਦੇ ਹੱਥ, ਪੈਰ, ਮੱਥੇ ਅਤੇ ਪਿੱਠ ਆਦਿ ਅੰਗਾਂ ਪਰ ਲੋਹੇ ਦੇ ਘਾਉ ਹੋਏ ਅਤੇ ਲੋਹੂ ਦੀਆਂ ਧਾਰਾਂ ਉਸ ਦੇ ਪਿੰਡਿਓਂ ਵਗਣ ਲੱਗੀਆਂ। ਪਰ ਦੇਖੋ ਪਾਲੂਸ ਉਸ ਦੁਖ ਨੂੰ ਸਹਾਰ ਕੇ ਭੀ ਓਹੋ ਉਪਦੇਸ਼ ਪਿੰਜਰੇ ਵਿਚ ਕਰਦਾ ਰਿਹਾ। ਜਿਸਦਾ ਕਾਰਣ ਏਹ ਹੋਇਆ ਜੋ ਬਾਦਸ਼ਾਹ, ਪਾਲੂਸ ਦੇ ਪੈਰੀਂ ਪਿਆ ਅਤੇ ਉਸੀ ਵੇਲੇ ਈਸਾਈ ਹੋ ਗਿਆ॥

ਇਸੀ ਤਰ੍ਹਾਂ ਜਦ ਉਥੋਂ ਚਲਿਆ ਤਾਂ ਇਕ ਹੋਰ ਸ਼ਹਿਰ ਵਿਚ ਗਿਆ ਜਿਥੋਂ ਦੇ ਹਾਕਮ ਨੇ ਉਸ ਦੇ ਉਪਦੇਸ਼ਾਂ ਤੇ ਤੰਗ ਆ ਕੇ ਉਸ ਦੇ ਹੱਥਾਂ ਵਿਚ ਹਥਕੜੀ ਮਾਰੀ ਅਤੇ ਸਪਾਹੀ ਨੂੰ ਆਖਿਆ ਇਸ ਨੂੰ ਦੇਸੋਂ ਬਾਹਰ ਕੱਢ ਆਉ, ਜਦ ਸ੍ਪਾਹੀ ਜੰਜੀਰ ਪਕੜੀ ਜਾਂਦਾ ਸੀ, ਤਦ ਪਾਲੂਸ ਆਪਣਾ ਉਪਦੇਸ਼ ਕਰਦਾ ਕੈਦੀਆਂ ਦੀ ਤਰ੍ਹਾਂ ਨਗਰਾਂ

ਵਿਚ ਜਾ ਰਿਹਾ ਸੀ, ਜਿਸ ਦਾ ਫਲ ਏਹ ਹੋਇਆ ਜੋ ਉਹ ਸਪਾਹੀ ਉਸ ਦੇ ਉਪਦੇਸ਼ਾਂ ਨੂੰ ਸੁਣਦਾ ਸੁਣਦਾ ਈਸਾਈ ਹੋ ਗਿਆ॥

ਐ ਖਾਲਸਾ ਪੰਥ ਦੀ ਉੱਨਤੀ ਚਾਹੁਣ ਵਾਲੇ ਭਾਈਯੋ ਤੁਸੀਂ ਇਨਾਂ ਮਹਾਤਮਾਂ ਦੀ ਜਿੰਦਗੀਆਂ ਦੇ ਨਮੂਨੇ ਦੇਖ ਕੇ ਆਪਣੇ ਆਪ ਨੂੰ ਸਾਵਧਾਨ ਕਰੋ, ਜੋ ਲੋਗ ਤੁਸਾਨੂੰ ਨੀਚ ਅਤੇ ਦੁਸ਼ਟ ਪੁਕਾਰਦੇ ਹਨ ਤੁਸੀ ਉਨਾਂ ਦੇ ਵਾਸਤੇ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰੋ, ਜੋ ਉਨਾਂ ਦੇ ਰਿਦਿਆਂ ਨੂੰ ਸੁਧ ਕਰੇ, ਜੋ ਲੋਗ ਤੁਸਾਨੂੰ ਧੱਕੇ ਦਿੰਦੇ ਹਨ, ਅਤੇ ਇੱਟਾਂ ਪੱਥਰ ਮਾਰਦੇ ਹਨ, ਤੁਸੀ ਉਨਾਂ ਦੇ ਵਾਸਤੇ ਪਿਆਰ ਕਰੋ, ਅਤੇ ਉਨਾਂ ਦੇ ਦਿਤੇ ਹੋਏ ਦੁਖਾਂ ਨੂੰ ਸੁਖ ਜਾਣ ਕੇ ਸਹਾਰੋ। ਆਪਣੇ ਦਸਮੇ ਗੁਰੂ ਜੀ ਦੇ ਜੀਵਨ ਚਰਿਤ ਅਤੇ ਉਨਾਂ ਦੇ ਸਿਦਕੀ ਸਿੰਘਾਂ ਦੇ ਦੁਖਾਂ ਨੂੰ ਮਨ ਵਿਚ ਵਿਚਾਰੋ, ਜਿਸ ਤੇ ਤੁਸੀ ਦੇਖੋਗੇ ਜੋ ਏਹ ਤੁਹਾਨੂੰ ਦੁੱਖ ਦੇਣ ਵਾਲੇ ਲੋਗ ਹੀ ਸੁਖਦਾਈ ਹੋ ਜਾਣਗੇ, ਅਤੇ ਇਨਾਂ ਦੁਖਾਂ ਦਾ ਫਲ ਕਦੇ ਤੁਹਾਨੂੰ ਸੁਖ ਹੋ ਕੇ ਦਖਾਈ ਦੇਵੇਗਾ, ਸਵਾਧਾਨ ਰਹੋ, ਅਤੇ ਕਦੇ ਨਾ ਡਰੋ ਬੁਰੇ ਲੋਗਾਂ ਦੀ ਬੁਰਿਆਈ ਕੋਲੋਂ, ਕਿਉਂਕਿ ਤੁਸੀ ਭਲੇ ਹੋ ਕੇ ਭਲਿਆਈ ਕਰਦੇ ਹੋ॥

## 13. ਧਰਮ ਅਤੇ ਭਾਈਚਾਰਾ

['ਧਰਮ ਅਤੇ ਭਾਈਚਾਰਾ' ਵਿਸ਼ੇ ਉੱਤੇ ਡੂੰਘੀ ਵਿਚਾਰ ਨੂੰ ਸਮਾਉਂਦਾ ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 25 ਸਤੰਬਰ, 1893 ਦੇ ਅੰਕ 22 ਵਿਚ ਛਪਿਆ।]

ਪਿਛਲੇ ਸਮਯਾਂ ਦੇ ਮਹਾਤਮਾ ਜਿਨਾਂ ਦੇ ਨਾਮ ਸੰਸਾਰ ਪਰ ਦੁਪਹਿਰ ਦੇ ਸੂਰਜ ਦੀ ਤਰ੍ਹਾਂ ਪ੍ਰਕਾਸ਼ ਰਹੇ ਹਨ, ਅਤੇ ਅੱਜ ਕੱਲ ਦੇ ਧਰਮਾਤਮਾ ਜਿਨਾਂ ਦੇ ਨਾਮ ਆਤਸ਼ਬਾਜ਼ੀ ਦੀ ਮਤਾਬੀ ਦੀ ਤਰ੍ਹਾਂ ਚਮਕ ਦਿਖਾ ਕੇ ਧੂੰਆਂ ਤੇ ਸੁਆਹ ਹੋ ਜਾਣ ਦੀ ਵਾਂਗ ਪਾਪੀ ਅਤੇ ਪਖੰਡੀ ਕਰਕੇ ਪੁਕਾਰੇ ਜਾਂਦੇ ਹਨ, ਇਸ ਵਿਚ ਕਯਾ ਭੇਦ ਹੈ।

ਉਨ੍ਹਾਂ ਮਹਾਤਮਾ ਨੇ ਨਾ ਕਿਸੇ ਸਮਾਜ ਯਾ ਸਭਾ ਦੀ ਪ੍ਰੇਜੀਡੰਟੀ ਯਾ ਸਕੱਤ੍ਰਪਨਾ ਹੀ ਅਖਤਯਾਰ ਕੀਤਾ ਸੀ ਅਤੇ ਨਾ ਕਿਸੇ ਸਭਾ ਦੇ ਰਸਿਜਟਰ ਵਿਚ ਆਪਣਾ ਨਾਮ ਹੀ ਲਿਖਾਇਆ ਸੀ, ਉਨਾਂ ਦੇ ਕੰਮਾਂ ਦੀ ਖਬਰ ਨਾ ਕਿਸੇ ਅਖਬਾਰ ਵਿਚ ਨਿਕਲਦੀ ਸੀ ਅਤੇ ਨਾ ਕਿਸੇ ਇਸ਼ਤਿਹਾਰ ਨਾਲ ਪ੍ਰਗਟ ਕੀਤੀ ਜਾਂਦੀ ਸੀ, ਪ੍ਰੰਤੂ ਉਨ੍ਹਾਂ ਦੀਆਂ ਅਖਬਾਰਾਂ ਯਾ ਇਸ਼ਤਿਹਾਰ ਹਰ ਇਕ ਆਦਮੀ ਦਾ ਦਿਲ, ਅਤੇ ਜਬਾਨ ਹੁੰਦੀ ਸੀ ਕਿਉਂਕਿ ਉਨਾਂ ਦੀ ਕਾਰਰਵਾਈ ਦਾ ਡੰਕਾ ਹਰ ਇਕ ਪੁਰਖ ਇਸ੍ਰੀ ਬੁੱਢੇ ਅਤੇ ਜੁਆਨ ਦੇ ਦਿਲ ਰੂਪੀ ਨਗਾਰੇ ਪਰ ਚੋਟ ਮਾਰਦਾ ਸੀ ਜਿਸ ਤੇ ਉਸ ਦੀ ਅਵਾਜ਼ ਦੁਨੀਆਂ ਦੇ ਇਸ ਸਿਰੇ ਤੋਂ ਲੈ ਕੇ ਦੂਸਰੇ ਤਕ ਪਹੁੰਚ ਦੀ ਸੀ, ਜਿਸ ਦਾ ਸਬੂਤ ਸਾਡੇ ਸਾਹਮਣੇ ਮਿਲਦਾ ਹੈ, ਜੋ ਉਨਾਂ ਦੇ ਨਾਮ ਪਰ ਬਣੀਆਂ ਹੋਈਆਂ ਕੌਮਾਂ ਉਨਾਂ ਦੇ ਨਾਮ ਪਰ ਹੀ ਕੁਰਬਾਨ ਹਨ। ਇਸ ਦਾ ਕਾਰਣ ਏਹੋ ਸੀ ਜੋ ਉਨ੍ਹਾਂ ਨੈ ਆਪਣੇ ਜੀਵਨ ਨੂੰ ਧਰਮ ਪੁਰ ਕੁਰਬਾਨ ਕੀਤਾ ਅਤੇ ਅਪਣੇ ਤਨ ਮਨ ਅਤੇ ਧਨ ਨੂੰ ਉਸੀ ਉਪਰ ਨਸਾਰ ਕੀਤਾ ਸੀ॥

ਜਗਤ ਦੇ ਲੋਗ ਉਨ੍ਹਾਂ ਨੂੰ ਕਾਫਰ, ਕੁਰਾਹੀਆ ਅਤੇ ਪਾਗਲ ਕਰਕੇ ਪੁਕਾਰਦੇ ਸੇ, ਪ੍ਰੰਤੂ ਓਹ ਸਭ ਦੀ ਸੁਣ ਕਰਕੇ ਭੀ ਬੋਲੇ ਹੋਏ ਰਹਿੰਦੇ ਸੇ, ਉਨ੍ਹਾਂ ਦੇ ਪ੍ਯਾਰੇ ਮਿੱਤ੍ਰ ਉਨ੍ਹਾਂ ਦੇ ਕੁਟੰਬੀ ਲੋਗ, ਮਿਤ੍ਰਤਾ ਅਤੇ ਸਬੰਧਾਂ ਨੂੰ ਛੱਡ ਕੇ ਇਸ ਤਰ੍ਹਾਂ ਕਨਾਰਾ ਕਰ

ਗਏ ਸੇ, ਜਿਸ ਤਰ੍ਹਾਂ ਫਲ ਹੀਨ ਦਰਖਤ ਨੂੰ ਪੰਛੀ ਛੱਡ ਜਾਂਦੇ ਹਨ ਅਤੇ ਉਸ ਸਮਜ ਦੇ ਰਾਜੇ ਮਹਾਰਾਜਿਆਂ ਦੇ ਹੱਥੋਂ ਭੀ ਓਹ ਸਤਾਏ ਜਾਂਦੇ ਸੀ ਕੈਦਾਂ ਅਤੇ ਕਸ੍ਰ ਦਿੱਤੇ ਜਾਂਦੇ ਸੀ, ਪਰ ਤਾਂ ਭੀ ਓਹ ਉਨ੍ਹਾਂ ਨੂੰ ਅਕਾਲ ਪੁਰਖ ਦਾ ਭਾਣਾ ਜਾਣ ਕੇ ਸਿਰ ਪਰ ਸਹਿੰਦੇ ਸੇ, ਅਤੇ ਆਪਣੇ ਧਰਮ ਨੂੰ ਉਨ੍ਹਾਂ ਦੁੱਖਾਂ ਦੇ ਮਿਲਣੇ ਕਰਕੇ ਭੀ ਨਹੀ ਹਾਰਦੇ ਸੇ, ਅਤੇ ਇਸ ਸੰਸਾਰਕ ਮਾਨ ਵਡਿਆਈ ਨੂੰ ਲਾਨਤ ਦਾ ਤਬਕ ਜਾਣ ਦੇ ਗਲ ਵਿਚ ਨਹੀਂ ਪਾਉਂਦੇ ਸੇ॥

ਏਹੋ ਕਾਰਣ ਹੈ ਜੋ ਅੱਜ ਕੱਲ ਉਨ੍ਹਾਂ ਦੇ ਨਾਮ ਅਵਤਾਰ ਪੈਗਿੰਬਰ, ਯਾ ਗੁਰੂ ਕਰਕੇ ਪੁਕਾਰੇ ਜਾਂਦੇ ਹਨ ਅਤੇ ਉਹ ਨਿਆਸਰਿਆਂ ਦਾ ਆਸਰਾ, ਨਥਾਵਿਆਂ ਦਾ ਥਾਉਂ ਅਤੇ ਨਿਮਾਣਿਆਂ ਦਾ ਮਾਣ ਸਮਝੇ ਜਾਂਦੇ ਹਨ, ਉਨਾਂ ਦੇ ਨਾਮ ਦੇ ਪ੍ਰਤਾਪ ਕਈ ਰਾਜੇ ਰਾਜ ਕਰਦੇ ਹਨ, ਕਈ ਦਾਤੇ ਦਾਨ ਦੇ ਰਹੇ ਹਨ, ਕਈ ਸਾਧੂ ਸਾਧਨਾ ਕਰ ਰਹੇ ਹਨ, ਕਈ ਵਿਦ੍ਵਾਨ ਵਿਦਯਾ ਦਾਨ ਦੇ ਰਹੇ ਹਨ ਕਈ ਸੂਰਬੀਰ ਸੂਰਬੀਰਤਾ ਦੇ ਦਮ ਭਰ ਰਹੇ ਹਨ। ਪ੍ਰੰਤੂ ਏਹ ਸਾਰੇ ਗੁਣਾਂ ਵਾਲੇ ਲੋਗ ਉਨਾਂ ਦੇ ਬਿਨਾ ਦੰਮਾਂ ਤੋਂ ਗੁਲਾਮ ਅਤੇ ਉਨਾਂ ਦੇ ਬਰਦੇ ਬਣੇ ਹੋਏ ਹਨ॥

ਅੱਜ ਕੱਲ ਦੇ ਧਰਮਾਤਮਾ ਇਕ ਯਾ ਦੋ ਨਹੀ ਬਲਕਿ ਹਰ ਇਕ ਸਭਾ ਯਾ ਸਮਾਜ ਦੀ ਮੈਂਬਰੀ ਤਾਂ ਕਜਾ ਬਲਕੇ ਪ੍ਰੇਜੀਡੰਟੀ ਯਾ ਸਕੱਤ੍ਰਪਨਾ ਹੀ ਲੈਣ ਦੇ ਅਧਕਾਰੀ ਹੁੰਦੇ ਹਨ ਅਤੇ ਆਪਣਾ ਨਾਮ ਸਭ ਤੇ ਉਪਰ ਦੇਖਕੇ ਪ੍ਰਸੰਨ ਹੁੰਦੇ ਹਨ, ਅਖਬਾਰਾਂ ਅਤੇ ਇਸ਼ਤਿਹਾਰਾਂ ਦੁਆਰੇ ਆਪਨੇ ਨਾਂਮ ਅਤੇ ਆਪਣੇ ਕੰਮ ਨੂੰ ਲੋਕਾਂ ਪਰ ਪ੍ਰਗਟ ਕਰਦੇ ਹਨ, ਪ੍ਰੰਤੂ ਇਨਾਂ ਸਾਰੇ ਕੰਮਾਂ ਦੇ ਹੋਣ ਕਰਕੇ ਭੀ ਉਨ੍ਹਾਂ ਦਾ ਨਾਮ ਧਰਮਾਤਮਾ ਦੀ ਜਗਾਂ ਅਧਰਮੀ ਅਤੇ ਲਾਲਚੀ ਕਰਕੇ ਪੁਕਾਰਿਆ ਜਾਂਦਾ ਹੈ, ਇਸ ਦਾ ਕਾਰਣ ਏਹੋ ਹੈ ਜੋ ਇਨਾਂ ਦੇ ਚਿੱਤਾਂ ਵਿਚ ਧਰਮ ਦਾ ਭਾਉ ਨਹੀ ਹੈ, ਅਤੇ ਇਨ੍ਹਾਂ ਦੀ ਸਾਰੀ ਕਾਰਵਾਈ ਪ੍ਰਮੇਸ੍ਵਰ ਅਰਥ ਨਹੀ ਹੈ, ਕਿੰਤੂ ਸਾਰੇ ਲੋਕਾਂ ਦੇ ਦਿਖਾਵੇ ਲਈ ਕੀਤੀ ਜਾਂਦੀ ਹੈ॥

ਵਡੇ ਵਡੇ ਅਤੇ ਸਮਾਜਾਂ ਦੇ ਪ੍ਰਧਾਨ ਹੋ ਕੇ ਭੀ ਅਤੇ ਜਿਨਾਂ ਬਾਤਾਂ ਦਾ ਹਜਾਰਾਂ ਆਦਮੀਆਂ ਦੇ ਸਾਹਮਣੇ ਖੰਡਨ ਕਰਦੇ ਹਨ, ਪਰ ਸਮਜ ਪਰ ਆ ਕੇ ਉਸੀ ਦੇ ਗੁਲਾਮ ਹੋ ਜਾਂਦੇ ਹਨ, ਜਿਸ ਕ੍ਰਿਯਾ ਕਰਮ ਮੜੀ ਮਸਾਣੀ ਨੂੰ ਕਰਨਾ ਯਾ ਪੂਜਨਾ ਬੁਰਾ ਸਮਝਦੇ ਹਨ, ਪਰ ਸਮਜ ਪਰ ਬਰਾਦਰੀ ਦੇ ਡਰ ਨਾਲ ਉਸੀ ਦੇ ਬੰਦੇ ਹੋ ਜਾਂਦੇ ਹਨ ਅਤੇ ਦਿਲ ਵਿਚ ਏਹ ਖਯਾਲ ਹੈ ਕਿ ਅਸੀ ਇਹ ਕਾਰਜ ਨਾ ਕੀਤਾ ਤਾਂ ਲੜਕੇ ਦੀ ਕੁੜਮਾਈ ਨਹੀ ਹੋਵੇਗੀ, ਅਤੇ ਭਾਈਚਾਰਾ ਸਾਡੇ ਨਾਲ ਨਹੀ ਵਰਤੇਗਾ। ਦੇਖੋ ਇਨਾਂ ਧਰਮਾਤਮਾਂ ਨੈ ਧਰਮ ਦਾ ਖ਼ੂੰਨ ਇਕ ਮੁੰਡੇ ਦੀ ਕੁੜਮਾਈ ਦੇ ਪਿਛੇ ਕਰ ਦਿੱਤਾ, ਅਤੇ ਉਹ ਮੁੰਡਾ ਖਬਰ ਨਹੀ ਕੇਹੋ ਜੇਹਾ ਜੁਆਰੀਆ, ਅਤੇ ਸ਼ਰਾਬੀ, ਕਬਾਬੀ ਨਿਕਲਣਾ ਹੈ, ਯਾ ਉਹ ਲੜਕੀ ਜਿਸ ਦੇ ਲਾਲਚ ਪਿਛੇ ਧਰਮ ਨੂੰ ਧੱਕਾ ਦਿਤਾ ਹੈ, ਕੇਹੋ ਜਿਹੇ ਸੁਭਾਵ ਵਾਲੀ ਹੋਣੀ ਹੈ, ਪਰ ਇਸ ਮਹਾਤਮਾ ਨੈ ਧਰਮ ਨੂੰ ਛੱਡ ਕੇ ਉਸ ਲਾਲਚ ਦਾ ਪੱਲਾ ਪਕੜਿਆ ਹੈ, ਜਿਸ ਨੂੰ ਗੁਰੂ ਜੀ ਕਥਨ ਕਰਦੇ ਹਨ:

**ਯਥਾ॥**
**ਏਹੁ ਕੁਟੰਬ ਤੂੰ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲ ਕਿਉਂ ਚਿਤੁ ਲਾਈਐ॥**

ਤੁਕਾਂ ਦਾ ਸ਼ੁਧ ਰੂਪ ਇਸ ਪ੍ਰਕਾਰ ਹੈ:

**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥**

ਅਰਥਾਤ ਇਸ ਕੁਟੰਬ ਨੇ ਤੇਰੇ ਨਾਲ ਨਹੀ ਜਾਣਾ, ਸੋ ਜਿਸ ਨੇ ਏਥੇ ਹੀ ਰਹਿ ਜਾਣਾ ਹੈ ਉਸ ਨਾਲ ਬ੍ਰਿਥਾ ਚਿੱਤ ਕਿਸ ਵਾਸਤੇ ਲਗਾਉਂਦਾ ਹੈ, ਇਸ ਤੇ ਸਾਬਤ ਹੈ ਕਿ ਧਰਮ ਸਦਾ ਲਈ ਅੱਗੇ ਜਾਏਗਾ, ਅਤੇ ਸਹਾਈ ਹੋਵੇਗਾ, ਪ੍ਰੰਤੂ ਤਾਂ ਭੀ ਉਸ ਨੂੰ ਦੂਰ ਕੀਤਾ ਜਾਂਦਾ ਹੈ ਅਤੇ ਬਰਾਦਰੀ ਦੀ ਝੂਠੀ ਰਸਮ ਦਾ ਸੰਗਲ ਗਲ ਵਿਚ ਪਾਇਆ ਜਾਂਦਾ ਹੈ, ਫੇਰ ਤੁਸੀਂ ਦੇਖ ਸਕਦੇ ਹੋ ਕਿ ਇਹ ਲੋਗ ਕਿਥੋਂ ਤਕ ਧਰਮਾਤਮਾ ਹੋ ਸਕਦੇ ਹਨ। ਇਸ ਵਾਸਤੇ ਜੋ ਲੋਗ ਦੇਸ਼ ਨੂੰ ਸੁਧਾਰਨਾ ਚਾਹੁੰਦੇ ਹਨ ਸੋ ਪਹਿਲੇ ਆਪ ਦਾ ਸੁਧਾਰ ਕਰਣ॥

## 14. ਪਰਉਪਕਾਰ ਅਤੇ ਬੱਦਲ ਦੀ ਬੂੰਦਾਂ

[15 ਜਨਵਰੀ, 1894 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 38 ਵਿਚ ਇਹ ਖ਼ੂਬਸੂਰਤ ਲੇਖ ਛਪਿਆ। ਭਾਈ ਸਾਹਿਬ ਨੇ ਮਜ਼ਮੂਨ ਦੇ ਅੰਤ ਵਿਚ ਇਹ ਖ਼ਿਆਲ ਪੇਸ਼ ਕੀਤਾ ਕਿ ਧਾਰਮਿਕ ਕੁਰੀਤੀਆਂ ਦੇ ਵਿਰੁੱਧ ਡਟਣ ਲਈ ਕਿਸੇ ਨੂੰ ਤਾਂ ਪਹਿਲ ਕਰਨੀ ਪਏਗੀ। ਭਾਈ ਦਿੱਤ ਸਿੰਘ ਆਪ ਵੀ ਉਸ ਪਹਿਲ ਕਰਨ ਵਾਲੀ ਬੂੰਦ ਵਾਂਗ ਹੀ ਸਨ। ਇਸ ਮਜ਼ਮੂਨ ਦੀ ਖ਼ੂਬਸੂਰਤੀ ਪ੍ਰਕਿਰਤੀ ਦੇ ਪਿਆਰੇ ਚਿਤ੍ਰਣ ਕਰਕੇ ਵੀ ਹੈ। ਦੂਜਾ ਭਾਈ ਸਾਹਿਬ ਨੇ ਇਹ ਗੱਲ ਐਨੀ ਸਹਿਜ ਨਾਲ ਉਭਾਰੀ ਹੈ ਕਿ ਉਨ੍ਹਾਂ ਦੇ ਮਨੋਰਥ ਦਾ ਭਰਪੂਰ ਪ੍ਰਗਟਾਵਾ ਹੋ ਜਾਂਦਾ ਹੈ।]

ਜਦ ਇਸ ਪ੍ਰਿਥ੍ਵੀ ਪਰ ਸੂਰਜ ਦੀਆਂ ਕਿਰਣਾ ਸਾਰੀਆਂ ਜਗ੍ਹਾ ਤੇ ਜਲ ਨੂੰ ਸੋਖ ਲੈਂਦੀਆਂ ਹਨ ਅਤੇ ਚਾਰੇ ਪਾਸਿਓਂ ਗਰਦ ਗੁਬਾਰ ਹੀ ਦਿਸ ਆਉਂਦਾ ਹੈ, ਜਦ ਥੋੜੀ ਜੇਹੀ ਪੌਣ ਵੱਗਦੀ ਹੈ ਤਦ ਧਰਤੀ ਪਰ ਦੀ ਧੂੜ ਉੱਠਕੇ ਅੱਛੇ ੨ ਪੁਰਖਾਂ ਦੇ ਚਿੱਟੇ ਬਸਤ੍ਰਾਂ ਨੂੰ ਖਰਾਬ ਕਰਦੀ ਹੈ, ਅਤੇ ਸਾਰੇ ਲੋਕਾਂ ਦੇ ਸਿਰ ਮੂੰਹ ਨੂੰ ਭਰ ਕੇ ਉਨ੍ਹਾਂ ਦੀ ਸੁੰਦਰਤਾ ਨੂੰ ਦੂਰ ਕਰ ਦਿੰਦੀ ਹੈ, ਬਾਗਾਂ ਅਤੇ ਖੇਤਾਂ ਦੇ ਛੋਟੇ ੨ ਪੌਦੇ ਖੁਸ਼ਕੀ ਅਤੇ ਧੁੱਪ ਦੇ ਮਾਰੇ ਹੋਏ ਮੁਰਝਾ ਕੇ ਡਿੱਗ ਪੈਂਦੇ ਹਨ। ਪਸ਼ੂ ਅਤੇ ਪੰਖੀਆਂ ਦੀਆਂ ਪਜਾਸ ਨਾਲ ਜੀਭਾਂ ਬਾਹਰ ਨਿਕਲ ਆਉਂਦੀਆਂ ਹਨ, ਰਾਹੀ ਅਤੇ ਪਾਂਧੀਆਂ ਦੇ ਚਿਹਰੇ ਧੁੱਪ ਦੇ ਅੱਗੇ ਕੁਮਲਾ ਜਾਂਦੇ ਹਨ, ਗੱਲ ਕਾਹਦੀ ਜੋ ਸਾਰੀ ਪ੍ਰਿਥ੍ਵੀ ਪਰ ਤ੍ਰਾਹਿ ੨ ਹੋਣ ਲੱਗ ਜਾਂਦੀ ਹੈ। ਪ੍ਰੰਤੂ ਮਹਾਤਮਾ ਪੁਰਖਾਂ ਦਾ ਕਥਨ ਹੈ ਕਿ ਜਦ ਕੋਈ ਵਸਤੂ ਅਤਯੰਤ ਹੀ ਵਧ ਜਾਂਦੀ ਹੈ ਤਦ ਉਸ ਦੇ ਘਟਣ ਦੀ ਵਾਰੀ ਭੀ ਆ ਜਾਂਦੀ ਹੈ। ਜੈਸਾ ਕਿ ਫਾਰਸੀ ਵਿਚ ਭੀ ਨਿੱਕਾ ਜੇਹਾ ਸ਼ਬਦ ਹੈ ਕਿ (ਹਰਕਮਾਲੇ ਰਾਜਵਾਲੇ) ਜਿਸ ਦਾ ਭਾਵ ਏਹ ਹੈ ਕਿ ਹਰ ਇਕ ਵਸਤੂ ਜਦ ਅਪਣੇ ਕਮਾਲ ਨੂੰ ਪਹੁੰਚ ਜਾਂਦੀ ਹੈ ਤਦ ਉਸ ਦਾ ਘਟਣਾ ਅਰੰਭ ਹੋ ਜਾਂਦਾ ਹੈ, ਇਸੀ ਪ੍ਰਕਾਰ ਜਦ ਅਜੇਹੀ ਗਰਮੀ, ਅਤੇ ਅੰਧੇਰੀ ਦੀ ਬਹੁਲਤਾ ਹੋ ਜਾਂਦੀ ਹੈ ਤਦ ਅਕਾਲ ਪੁਰਖ ਦੀ ਇੱਛਾ ਨਾਲ ਉਸਦੀ ਨਿਵਿਰਤੀ ਦਾ ਭੀ ਸਮਜ ਆਉਂਦਾ ਹੈ, ਉਸ ਸਮਜ ਇਕ ਸਜਾਂਮ ਰੰਗ ਦੀ ਘਟਾ ਚੜ੍ਹ ਕੇ ਲੋਕਾਂ ਦੇ ਦਿਲਾਂ ਨੂੰ ਸਾਂਤਿ ਕਰਦੀ ਹੈ, ਸੁੱਕੀਆਂ ਹੋਈਆਂ ਪੈਲੀਆਂ, ਅਤੇ ਕੁਮਲਾਏ ਹੋਏ ਬਾਗ, ਉਸਦੀ ਛਾਇਆ, ਅਰ ਉਸ ਦੀ ਅਵਾਜ ਸੁਣ ਕੇ ਬਾਗ ੨ ਹੋ ਜਾਂਦੇ ਹਨ। ਓਹ ਤਪਤ ਹਟ ਕੇ ਇਕ ਛਾਇਆ ਦੀ ਸਾਂਤਿ ਛਾਇ ਜਾਂਦੀ ਹੈ, ਪਰ ਉਸ ਸਮਜ

ਪਰ ਬਦਲਾਂ ਦੀਆਂ ਨਿੱਕੀਆਂ ੨ ਬੂੰਦਾਂ ਪ੍ਰਿਥ੍ਵੀ ਦੇ ਪੁਰਖਾਂ ਪਸ਼ੂਆਂ, ਅਤੇ ਬਨਸਪਤੀ ਦੇ ਹਾਲ ਨੂੰ ਦੇਖ ਕੇ ਚਾਹੁੰਦੀਆਂ ਹਨ ਕਿ ਇਨਾਂ ਦੇ ਦੁੱਖ ਨੂੰ ਦੂਰ ਕੀਤਾ ਜਾਏ, ਪਰ ਹਰ ਇਕ ਨੂੰ ਏਹ ਖਯਾਲ ਹੁੰਦਾ ਹੈ ਕਿ ਮੈ ਇਕ ਛੋਟੀ ਜੇਹੀ ਬੂੰਦ ਹਾਂ ਜੋ ਇਤਨੀ ਵਡੀ ਧਰਤੀ ਦੇ ਮੋਠ ਜਿਤਨੇ ਸਥਾਨ ਨੂੰ ਭੀ ਨਹੀਂ ਭਿੰਉਂ ਸਕਦੀ, ਜੇ ਕਰਕੇ ਮੈ ਗਿਰ ਭੀ ਪਈ ਤਾਂ ਇਸ ਖੁਸ਼ਕ ਧਰਤੀ ਪਰ ਪੈ ਕੇ ਤੱਤੇ ਤਵੇ ਦੇ ਬਿੰਦੂ ਸਮਾਨ ਉਪਰੇ ਛਿਨ ਵਿਚ ਸੁੱਕ ਜਾਵਾਂਗੀ, ਜਿਸ ਦਾ ਫਲ ਏਹ ਹੋਵੇਗਾ ਜੋ ਨਾਂ ਕਿਸੇ ਦਾ ਕੁਝ ਸਵਾਰਾਂਗੀ ਅਤੇ ਨਾ ਆਪ ਹੀ ਜਿੰਦਾ ਰਹਾਂਗੀ, ਇਸੀ ਪ੍ਰਕਾਰ ਹਰ ਇਕ ਬੂੰਦ ਦੇ ਚਿਤ ਵਿਚ ਏਹੋ ਖਯਾਲ ਹੁੰਦਾ ਹੈ ਕਿ ਮੈ ਪਹਿਲ ਕਰਣੇ ਵਿਚ ਸਭ ਦਾ ਨਿਸ਼ਾਨਾ ਹੋ ਜਾਵਾਂਗੀ, ਅਤੇ ਆਪਣੇ ਆਪ ਨੂੰ ਨਾਸ ਕਰ ਲਿਆਂਗੀ। ਪ੍ਰੰਤੂ ਇਕ ਬਹਾਦਰ ਕਣੀ ਨੇ ਇਹ ਸਭ ਹਾਲ ਸੋਚ ਕੇ ਅਤੇ ਹੋਰਨਾਂ ਵੱਲ ਖਯਾਲ ਕਰਕੇ ਆਖਿਆ ਕਿ ਜੇ ਕਰਕੇ ਸਾਡਾ ਦਿਲੀ ਸਚਾ ਸੰਕਲਪ ਹੈ ਜੋ ਪਰਉਪਕਾਰ ਕਰਕੇ ਦੁਖੀ ਦਾ ਦੁੱਖ ਦੂਰ ਕਰੀਏ ਅਤੇ ਆਪਣੇ ਜੀਵਨ ਨੂੰ ਪਰਉਪਕਾਰ ਪਰ ਕੁਰਬਾਨੀ ਕਰੀਏ, ਤਾਂ ਫੇਰ ਕਿਸੇ ਵਲ ਕੀ ਤੱਕਣਾ ਹੈ, ਕਿਉਂਕਿ ਉਹ ਸਮਜ ਜ਼ਰੂਰ ਕੋਈ ਹੋਵੇਗਾ ਜੋ ਲੱਖਾਂ ਯਾ ਕਰੋੜਾਂ ਵਿਚੋਂ ਇਕ ਹੀ ਪਹਿਲ ਕਰੇਗਾ, ਸੋ ਕਯਾ ਡਰ ਹੈ, ਜੇ ਉਨ੍ਹਾਂ ਸਾਰਿਆਂ ਵਿਚੋਂ ਮੈ ਹੀ ਪਹਿਲ ਨਮੂਨਾ ਬਣ ਕੇ ਦਖਾਵਾਂ, ਇਤਨਾ ਸੰਕਲਪ ਧਾਰ ਕੇ ਸਭ ਨੂੰ ਆਖਿਆ ਕਿ ਮੈ ਤਾਂ ਆਪਣੇ ਆਪਨੂੰ ਇਸ ਭਯਾਨਕ ਗਰਮੀ ਦੇ ਨਾਸ਼ ਕਰਨ ਲਈ ਇਸੀ ਸਮਜ ਵਿੱਚ ਕੁਰਬਾਨ ਕਰਦੀ ਹਾਂ ਸੋ ਮੇਰੇ ਲਈ ਆਪਣਾ ਨਾਸ਼ ਹੀ ਅਪਨਾ ਜੀਵਨ ਹੈ, ਇਤਨਾ ਆਖ ਕੇ ਉਸਨੇ ਝੱਟ ਬਦਲੋਂ ਟੁੱਟ ਕੇ ਨੀਚੇ ਨੂੰ ਛਾਲ ਮਾਰੀ, ਜਿਸ ਦੀ ਸੱਚੀ ਹਮਦਰਦੀ ਨੂੰ ਦੇਖ ਕੇ ਦੂਜੀਆਂ ਬੂੰਦਾਂ ਨੇ ਭੀ ਇਹ ਖਯਾਲ ਕੀਤਾ ਕਿ ਧਿਕਾਰ ਹੈ ਸਾਡੇ ਪਿਛੇ ਰਹਿਣ ਨੂੰ ਜੋ ਅਸੀਂ ਅਪਨੀ ਸੱਚੀ ਸਹੇਲੀ ਦਾ ਸਾਥ ਨਾ ਕਰੀਏ, ਇਤਨਾ ਆਖਕੇ ਇਕ ਦੇ ਮਗਰ ਦੂਜੀ ਅਤੇ ਦੂਜੀ ਦੇ ਮਗਰ ਤੀਜੀ ਨੈ ਸਾਥ ਦਿੱਤਾ, ਜਿਸ ਦਾ ਫਲ ਏਹ ਹੋਇਆ ਜੋ ਮੂਸਲਧਾਰ ਬਰਖਾ ਹੋਣ ਲੱਗ ਪਈ ਜਿਸ ਤੇ ਇਕ ਅੱਧੇ ਘੰਟੇ ਦੇ ਅੰਦਰ ਹੀ ਜਲ ਥਲ ਪ੍ਰਿਥ੍ਵੀ ਪਰ ਹੋ ਗਿਆ, ਸੁੱਕੇ ਟੋਭੇ ਭਰ ਗਏ, ਇਸੀ ਪ੍ਰਕਾਰ ਸੁੱਕੀਆਂ ਨਦੀਆਂ ਵਗ ਪਈਆਂ, ਜਿਨਾਂ ਨਾਲ ਪਸ਼ੂ ਪੰਖੀ ਅਤੇ ਖੇਤੀਆਂ ਨੇ ਅਪਨੇ ਆਪ ਨੂੰ ਮੁਰਦਾ ਪਨ ਤੇ ਜਿੰਦਾ ਕੀਤਾ। ਹੁਣ ਅਸੀਂ ਦੇਖ ਸਕਦੇ ਹਾਂ ਜੋ ਏਹ ਸਾਰਾ ਪੁਰਖਾਰਥ ਕਿਸ ਦਾ ਸੀ, ਇਸ ਵਿਚਾਰ ਤੇ ਸਾਨੂੰ ਸਿੱਧ ਹੋ ਗਿਆ ਕਿ ਉਸੀ ਪਹਿਲੀ ਬੂੰਦ ਦੇ ਸਚੇ ਪ੍ਰੇਮ ਦਾ॥

ਇਸੀ ਦ੍ਰਿਸ਼੍ਟਾਂਤ ਨੂੰ ਜਦ ਅਸੀਂ ਧਰਮ ਦੇ ਬਾਰੇ ਵਿੱਚ ਭੀ ਦੇਖ ਸਕਦੇ ਹਾਂ ਅਤੇ ਇਸ ਨੂੰ ਧਾਰਣ ਕਰਕੇ ਹਜਾਰਾਂ ਪੁਰਖਾਂ ਨੂੰ ਲਾਭ ਪਹੁੰਚਾ ਸਕਦੇ ਹਾਂ, ਜਦ ਪੁਰਖ ਅਪਨੀ ਅੱਖੀਂ ਦੇਖਦੇ ਹਨ ਕਿ ਕੁਰੀਤੀਆਂ ਦੀ ਗਰਮੀ ਨੈ ਧਰਮ ਦੇ ਬਾਗ ਯਾ ਖੇਤ ਅਤੇ ਸ਼ਿਸ਼੍ਟਾਚਾਰ ਦੇ ਜੀਵਾਂ ਨੂੰ ਅਤਯੰਤ ਹੀ ਖੇਦ ਦੇ ਰਖਿਆ ਹੈ ਅਤੇ ਦੁਰਾਚਾਰਤਾ ਧੂੜ ਨੇ ਪੁਰਖਾਂ ਦੇ ਰਿਦਿਆਂ ਨੂੰ ਮਲੀਨ ਕਰ ਦਿੱਤਾ ਹੈ, ਪਰਸਪਰ ਸਨੇਹ ਦੀ ਤਰੀ ਦਾ ਨਾਸ਼ ਹੋ ਕੇ, ਵਿਰੋਧ ਦੀ ਖੁਸ਼ਕੀ ਛਾਇ ਰਹੀ ਹੈ, ਜਿਤਨੇ ਸਭ ਗੁਣ ਹਨ ਸੋ ਲੋਪ ਹੁੰਦੇ ਜਾਂਦੇ ਹਨ, ਅਤੇ ਕੁਮਾਰਗਤਾ ਦੀ ਧੁੱਪ ਨੇ ਸਾਂਤਿ ਰਿਦੇ ਤਪਾ ਦਿੱਤੇ ਹਨ, ਤਦ ਇਸ ਹਾਲ ਨੂੰ ਦੇਖਕੇ ਮਹਾਤਮਾ ਪੁਰਖਾਂ ਦੇ ਝੁੰਡ ਭੀ ਉਸ ਬੱਦਲ ਦੀ ਨਯਾਈ ਵਿਚ

ਅਗਜ਼ਾਨਤਾ ਦੀ ਅੰਧੇਰੀ ਦੇ ਦੂਰ ਕਰਣ ਲਈ ਉਮਡਦੇ ਹਨ, ਜਿਨਾਂ ਦੇ ਪੁਰਖਾਰਥ ਵਲ ਦੇਖ ਕੇ ਪੁਰਸ਼ਾਂ ਨੂੰ ਕੁਝ ੨ ਏਹ ਖਜ਼ਾਲ ਹੋ ਜਾਂਦਾ ਹੈ ਕਿ ਏਹ ਜਮਾਤ ਅਰਥਾਤ ਸਭਾ ਯਾ ਸਮਾਜ ਸਾਡੇ ਲਈ ਕੁਛ ਉਪਾਇ ਕਰੇਗੀ ਅਤੇ ਕੁਰੀਤੀਆਂ ਦੇ ਹਥੋਂ ਇਸ ਦੇਸ਼ ਨਿਵਾਸੀਆਂ ਨੂੰ ਬਚਾਏਗੀ, ਜਿਸ ਪਰ ਓਹ ਮਹਾਤਮਾਂ ਪੁਰਖ ਭੀ ਚਿੱਤਾਂ ਵਿਚ ਵਿਚਾਰਦੇ ਹਨ ਕਿ ਏਹ ਕੁਰੀਤੀਆਂ ਦੀ ਗਰਮੀ ਜੋ ਇਤਨੀ ਵਧੀ ਹੈ ਜਿਸਨੇ ਸਾਰੇ ਪ੍ਰਾਣੀਆਂ ਦੇ ਰਿਦੇ ਤਪਾਇ ਛੱਡੇ ਹਨ, ਸੋ ਇਸ ਭਾਰੀ ਬੁਰਾਈ ਦੇ ਅੱਗੇ ਅਸੀਂ ਇਕ ਛੋਟੀ ਸਮਰੱਥਾ ਵਾਲਾ ਪ੍ਰਾਣੀ ਕਜ਼ਾ ਕਰ ਸਕਦੇ ਹਾਂ, ਹਰ ਇਕ ਦੇ ਚਿੱਤ ਵਿਚ ਇਹੋ ਸੋਚ ਹੁੰਦੀ ਹੈ ਕਿ ਬੁਰੀਆਂ ਰਸਮਾਂ ਕਜ਼ਾ ਮੇਰੇ ਦੂਰ ਕੀਤਿਆਂ ਦੂਰ ਹੁੰਦੀਆਂ ਹਨ, ਜਦ ਤਕ ਸਾਰੇ ਲੋਕ ਇਨਾਂ ਦੇ ਨਾਸ਼ ਕਰਣ ਲਈ ਉੱਦਮ ਨਾ ਕਰਨ, ਇਸੀ ਵਿਚਾਰ ਦੇ ਕਰਦੇ ੨ ਕਿਸੇ ਨ ਕਿਸੇ ਮਹਾਤਮਾਂ ਦੇ ਦਿਲ ਵਿਚ ਏਹ ਖਿਆਲ ਪੈਦਾ ਜਰੂਰ ਹੋ ਜਾਂਦਾ ਹੈ ਕਿ ਇਨਾਂ ਹਜਾਰਾਂ ਯਾ ਲੱਖਾਂ ਆਦਮੀਆਂ ਵਿਚੋਂ ਕੋਈ ਇਕ ਓਹ ਪੁਰਖ ਜਰੂਰ ਹੋਵੇਗਾ ਜੋ ਪਹਿਲੇ ਖੁਦ ਨਮੂਨਾਂ ਬਣਕੇ ਦਿਖਾਏਗਾ, ਇਸ ਵਾਸਤੇ ਕਿਆ ਅੱਛਾ ਹੋਵੇ ਜੋ ਓਹ ਇਕ ਪੁਰਖ ਮੈਂ ਹੀ ਹੋਵਾਂ। ਏਹ ਆਖਕੇ ਓਹ ਸਭਨਾਂ ਆਪਣੇ ਪਜ਼ਾਰਿਆਂ ਨੂੰ ਆਖ ਦਿੰਦਾ ਹੈ ਕਿ ਭਾਈਓ ਮੈਂ ਤਾਂ ਹੁਣ ਆਪਣੇ ਜੀਵਨ ਨੂੰ ਇਸੀ ਪਾਸੇ ਲਾਵਾਂਗਾ, ਜਦ ਉਸਨੇ ਬੁਰੀ ਰਸਮ ਪਰ ਆਪਣਾ ਆਪ ਕੁਰਬਾਨ ਕੀਤਾ, ਤਦ ਉਸਨੂੰ ਦੇਖ ਕੇ ਹੋਰ ਪੁਰਖਾਂ ਨੂੰ ਭੀ ਉਸ ਦੀ ਏਹ ਸੱਚੀ ਬਹਾਦਰੀ ਦੇਖਕੇ ਚਾਉ ਆਇ ਗਿਆ, ਜਿਸ ਤੇ ਇਕ ਦੇ ਮਗਰ ਦੂਜਾ ਅਤੇ ਦੂਜੇ ਦੇ ਮਗਰ ਤੀਜਾ ਹੋ ਗਿਆ, ਜਿਸ ਪਰ ਹਜਾਰਾਂ ਪੁਰਖ ਇਸ ਪਰ ਕਮਰ ਬੰਨ੍ਹ ਖੜਦੇ ਹਨ, ਜਿਸ ਤੇ ਓਹ ਕੁਰੀਤੀ ਦਾ ਨਾਸ਼ ਹੋ ਕੇ ਕੌਮ ਆਪਣੇ ਧਰਮ ਦੇ ਫਲ ਫੁਲਾਂ ਨਾਲ ਪ੍ਰਫੁਲਤ ਹੋ ਜਾਂਦੀ ਹੈ।

ਇਸੀ ਪ੍ਰਕਾਰ ਖਾਲਸਾ ਕੌਮ ਵਿਚ ਭੀ ਅੱਜਕੱਲ ਬਹੁਤ ਕੁਰੀਤੀਆਂ ਛਾਇ ਰਹੀਆਂ ਹਨ, ਜੋ ਇਸ ਸਮਜ ਇਸ ਕੰਮ ਦੇ ਕਰਣ ਲਈ ਭੀ ਜਰੂਰ ਕਿਸੇ ਪਹਿਲੇ ਪੁਰਖ ਦੀ ਲੋੜ ਹੈ, ਜੋ ਉਹ ਖੁਦ ਇਨਾਂ ਬੁਰੀਆਂ ਰਸਮਾਂ ਨੂੰ ਛੱਡੇ।

## 15. ਸੁਤੰਤਰਤਾ

['ਸੁਤੰਤਰਤਾ' ਸਿਰਲੇਖ ਵਾਲਾ ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 29 ਜਨਵਰੀ, 1894 ਦੇ ਅੰਕ 40 ਵਿਚ ਛਪਿਆ। ਭਾਵੇਂ ਭਾਈ ਦਿੱਤ ਸਿੰਘ ਨੇ ਇਹ ਸੰਕਲਪ ਕੁਝ ਧਾਰਮਿਕ ਭਾਵਾਂ ਵਿਚ ਗਲੇਫਿਆ ਹੈ, ਫਿਰ ਵੀ ਉਹ ਆਪਣੇ ਹਿਰਦੇ ਦੀ ਵੇਦਨਾ ਇਸ ਕਥਨ ਰਾਹੀਂ ਪ੍ਰਗਟ ਕਰਦੇ ਹਨ ਕਿ "ਸੁਤੰਤਰਤਾ ਜੇਹਾ ਕੋਈ ਸੁਖ ਨਹੀਂ, ਅਤੇ ਪਰਤੰਤਰਤਾ ਜੇਹਾ ਕੋਈ ਦੁਖ ਨਹੀਂ ਹੈ।" ਅੰਗਰੇਜ਼ਾਂ ਦੇ ਉਸ ਸਮੇਂ ਦੇ ਡਾਢੇ ਸਮਰੱਥ ਰਾਜ ਵਿਚ ਸੁਤੰਤਰਤਾ ਬਾਰੇ ਇਉਂ ਗੱਲ ਕਰਨੀ, ਭਾਵੇਂ ਇਹ ਕੁਝ ਲੁਕਵੇਂ ਰੂਪ ਵਿਚ ਸੀ, ਭਾਈ ਸਾਹਿਬ ਜਿਹੇ ਸਜੱਗ ਤੇ ਸੰਵੇਦਨਸ਼ੀਲ ਸੱਜਣਾਂ ਦੀ ਤੜਪ ਦਾ ਪ੍ਰਗਟਾਵਾ ਜ਼ਰੂਰ ਸੀ।]

ਸੁਤੰਤਰਤਾ ਇਕ ਅਜੇਹਾ ਪਦਾਰਥ ਹੈ ਜਿਸ ਨੂੰ ਮਨੁੱਖ ਜਾਤਿ ਤਾਂ ਕਿਧਰੇ ਰਹੀ ਪ੍ਰੰਤੂ ਪਸੂ ਪੰਖੀ ਭੀ ਚਾਹੁੰਦੇ ਹਨ, ਇਸਤੇ ਉਲਟ ਪਰਤੰਤ੍ਰਤਾ ਇਕ ਅਜੇਹੀ ਵਸਤੂ ਹੈ ਜਿਸਨੂੰ ਜੜ੍ਹ ਅਤੇ ਚੇਤਨ ਸ੍ਰਿਸ੍ਰਿ ਵਿਚੋਂ ਕੋਈ ਨਹੀਂ ਚਾਹੁੰਦਾ। ਅਕਾਲਪੁਰਖ ਨੇ ਹਰ ਇਕ ਪ੍ਰਾਂਣੀ ਦੇ ਆਤਮਾ ਨੂੰ ਸੁਤੰਤਰਤਾ ਦਾ ਦਾਨ ਪ੍ਰਦਾਨ ਕੀਤਾ ਹੈ, ਜਿਸਤੇ ਸਭ ਦੇ ਆਤਮਾ ਕਈ ਪ੍ਰਕਾਰ ਦੇ ਕਲੇਸਾਂ ਨੂੰ ਸਹਾਰ ਕੇ ਭੀ ਸੁਤੰਤਰਤਾ ਦਾ ਸਹਾਰਾ ਤੱਕਦੇ ਹਨ, ਜਿਸ ਪ੍ਰਕਾਰ ਇਕ ਜੰਗਲੀ ਗਊ ਨੂੰ ਪਕੜ ਕੇ ਖੁਰਲੀ ਪਰ ਬੰਨ ਦੇਈਏ

ਅਤੇ ਉਸਨੂੰ ਉਥੇ ਸੁੰਦਰ ਹਰਾ ੨ ਘਾਉ ਅਤੇ ਦਾਣਾ ਪਾਇ ਦਈਏ, ਤਦ ਉਸਨੂੰ ਓਹ ਦੇਖਦੀ ਭੀ ਨਹੀਂ ਹੈ, ਅਤੇ ਉਥੋਂ ਛਡ ਦਈਏ ਤਦ ਬਾਹਰ ਜਾ ਕੇ ਸੁੱਕੇ ਤ੍ਰਿਣ ਖਾ ਕੇ ਭੀ ਪ੍ਰਸੰਨ ਹੁੰਦੀ ਹੈ, ਇਸੀ ਪ੍ਰਕਾਰ ਪੰਖੀ ਪਿੰਜਰੇ ਵਿਚ ਮਿਠੀ ਚੂਰੀ ਯਾ ਸੁੰਦਰ ਚੋਗਾ ਖਾ ਕੇ ਇਤਨਾ ਅਨੰਦ ਨਹੀਂ ਹੁੰਦੇ ਜਿਤਨਾ ਕੁ ਓਹ ਜੰਗਲ ਵਿਚ ਰਹਿਕੇ ਮਿੱਟੀ ਅਤੇ ਰੋੜ ਖਾ ਕੇ ਪ੍ਰਸੰਨ ਰਹਿੰਦੇ ਹਨ, ਇਸੀ ਪ੍ਰਕਾਰ ਇਹ ਸੁਭਾਵ ਬ੍ਰਿਖਾਂ ਵਿਚ ਭੀ ਪਾਇਆ ਜਾਂਦਾ ਹੈ, ਜੈਸਾ ਕਿ ਇਕ ਬ੍ਰਿਖ ਦੂਜੇ ਦੇ ਹੇਠ ਲਗਾ ਦਈਏ, ਤਦ ਓਹ ਬ੍ਰਿਖ ਉਚੇ ਜਾਂਦਾ, ਅਤੇ ਬਹੁਤ ਕਮਜ਼ੋਰ ਹੋ ਕੇ ਸੁੱਕ ਜਾਂਦਾ ਹੈ, ਇਸੀ ਪ੍ਰਕਾਰ ਕਈ ਬ੍ਰਿਖ ਦੇਖੇ ਹਨ ਜੋ ਉਪਰਲੇ ਬ੍ਰਿਖ ਤੇ ਤੰਗ ਆ ਕੇ ਉਸਤੇ ਹੇਠ ੨ ਨੂੰ ਅਪਨੀ ਸ਼ਾਖਾ ਲੈ ਜਾਂਦੇ ਹਨ ਅਤੇ ਅੱਗੇ ਜਾ ਕੇ ਖੜੇ ਹੋ ਜਾਂਦੇ ਹਨ, ਜਦ ਪਸੂ ਪੰਖੀ ਅਤੇ ਬ੍ਰਿਖਾਂ ਵਿਚ ਏਹ ਸੁਭਾਵ ਹੈ ਤਾਂ ਪੁਰਖਾਂ ਵਿਚ ਤਾਂ ਇਨਾਂ ਤੇ ਵੱਧ ਹੋਣਾ ਚਾਹੀਦਾ ਹੈ। ਇਸੀ ਵਾਸਤੇ ਸੰਸਾਰ ਪਰ ਜਿਤਨੀ ਪੁਰਖਾਂ ਵਿਚ ਦੀਨਤਾ ਹੈ ਸੋ ਇਸ ਦਾ ਕਾਰਨ ਭੀ ਸੁਤੰਤਰਤਾ ਹੈ, ਜੈਸਾ ਕਿ ਜੋ ਲੋਗ ਕਿਸੇ ਰਾਜਾ ਦੇ ਜਾ ਕੇ ਨੌਕਰ ਹੁੰਦੇ ਹਨ, ਅਤੇ ਉਸ ਅਗੇ ਅਪਨਾ ਸਿਰ ਵੇਚਦੇ ਹਨ, ਥੋੜੀ ਤਨਖਾ ਦੇ ਬਦਲੇ ਅਪਨੀ ਅਮੁੱਲ ਜਾਨਾਂ ਕੁਰਬਾਨ ਕਰਦੇ ਹਨ, ਸਤ੍ਰੂਆਂ ਦੀ ਤਲਵਾਰਾਂ ਅਤੇ ਬਰਛਿਆਂ ਦੀ ਮਾਰਾਂ ਇਸੀ ਪ੍ਰਕਾਰ ਤੋਪ ਦੇ ਗੋਲਿਆਂ ਦੇ ਨਸ਼ਾਨੇ ਬਣਦੇ ਹਨ, ਸੋ ਏਸੇ ਵਾਸਤੇ ਬਣਦੇ ਹਨ ਕਿ ਅਸੀਂ ਕੁਝ ਦਿਨ ਨੌਕਰੀ ਕਰਕੇ ਫੇਰ ਸੁਤੰਤਰ ਹੋ ਕੇ ਬੈਠੀਏ, ਇਸੀ ਪ੍ਰਕਾਰ ਜੋ ਕਾਲਜਾਂ ਅਤੇ ਸਕੂਲਾਂ ਵਿਚ ਹਜਾਰਾਂ ਤਾਲਬਇਲਮ ਪੜ੍ਹਦੇ ਹਨ ਉਨਾਂ ਦਾ ਭੀ ਏਹੋ ਤਾਤਪ੍ਰਜ ਹੈ ਕਿ ਅਸੀਂ ਕੁਝ ਦਿਨ ਵਿੱਦਯਾ ਪਾ ਕੇ ਫੇਰ ਸੁਤੰਤਰਤਾ ਦੇ ਬਾਗ ਦਾ ਸੈਰ ਕਰਾਂਗੇ।

ਬਹੁਤ ਸਾਰੇ ਲੋਕ ਵਕਾਲਤ ਨੂੰ ਇਸ ਵਾਸਤੇ ਪਸੰਦ ਕਰਦੇ ਹਨ ਕਿ ਇਸ ਵਿਚ ਕਿਸੇ ਦੀ ਦੀਨਤਾਈ ਨਹੀਂ ਹੈ, ਇਸ ਤੇ ਬਿਨਾ ਜਿਤਨੇ ਰਾਜੇ ਮਹਾਰਾਜੇ ਇਕ ਦੂਜੇ ਨਾਲ ਲੜਕੇ ਮਰਦੇ ਹਨ, ਸੋ ਇਸਤੇ ਭੀ ਉਨਾਂ ਦਾ ਏਹੋ ਸਿਧਾਂਤ ਹੁੰਦਾ ਹੈ ਕਿ ਸ਼ੱਤ੍ਰੂ ਨੂੰ ਮਾਰ ਕੇ ਸੁਤੰਤਰ ਰਾਜ ਕਰੀਏ। ਇਸਤੇ ਸਿੱਧ ਹੋ ਗਿਆ ਕਿ ਇਸ ਸੰਸਾਰ ਪਰ ਜਿਤਨੇ ਕਸਟ ਸਹਾਰੇ ਜਾਂਦੇ ਹਨ ਸੋ ਸਾਰੇ ਸੁਤੰਤਰਤਾ ਦੇ ਵਾਸਤੇ ਹਨ।

ਜਦ ਅਸੀਂ ਧਰਮ ਦੇ ਬਾਰੇ ਵਿਚ ਭੀ ਦੇਖਦੇ ਹਾਂ ਤਦ ਭੀ ਏਹੋ ਪ੍ਰਤੀਤ ਹੁੰਦਾ ਹੈ ਜੋ ਉਸ ਵਿਚ ਭੀ ਸੁਤੰਤਰਤਾ ਹੀ ਇਕ ਮੁੱਖ ਪਦਾਰਥ ਸਮਝੀ ਜਾਂਦੀ ਹੈ, ਜੈਸਾ ਕਿ ਕਿਤਨੇ ਪੁਰਖ ਰੋੜਾਂ ਪਰ ਸੌਂਦੇ ਹਨ, ਕਿਤਨੇ ਪੁੱਠੇ ਲਟਕਦੇ ਹਨ, ਕਿਤਨੇ ਪੰਜ ਅਗਨੀ ਤਾਪਦੇ ਹਨ, ਕਿਤਨੇ ਤੀਰਥਾਂ ਪਰ ਭ੍ਰਮਨ ਕਰਦੇ ਹਨ, ਕਿਤਨੇ ਜਪ ਕਰਦੇ ਹਨ, ਪ੍ਰੰਤੂ ਇਨਾਂ ਸਾਰਿਆਂ ਦਾ ਅਭਿਪ੍ਰਾਯ ਸੁਤੰਤਰਤਾ ਦਾ ਹੁੰਦਾ ਹੈ। ਸੋ ਅਸੀਂ ਦੇਖਦੇ ਹਾਂ ਕਿ ਸੁਤੰਤਰਤਾ ਜੇਹਾ ਕੋਈ ਸੁਖ ਨਹੀਂ, ਅਤੇ ਪਰਤੰਤਰਤਾ ਜੇਹਾ ਕੋਈ ਦੁਖ ਨਹੀਂ ਹੈ ਤਾਂ ਵਡੇ ਸ਼ੋਕ ਦੀ ਗੱਲ ਹੈ ਜੋ ਪੰਜ ਗਜਾਨ ਇੰਦ੍ਰੇ ਅਤੇ ਪੰਜ ਕਰਮ ਇੰਦ੍ਰੀਆਂ ਸਮੇਤ ਮਨ ਅਤੇ ਬੁੱਧ ਰਖਨੇ ਵਾਲਾ ਪੁਰਖ ਅਪਨੇ ਆਪ ਨੂੰ ਚੰਦ ਦਿਨ ਦੇ ਜੀਵਨ ਲਈ ਪਰਾਧੀਨਤਾ ਅਖਤਿਆਰ ਕਰੇ।

## 16. ਜਾਨਵਰਾਂ ਅਤੇ ਰੁੱਖਾਂ ਤੇ ਅਪਨੇ ਬਚਨ ਦੀ ਸਿੱਖਯਾ

['ਜਾਨਵਰਾਂ ਅਤੇ ਰੁੱਖਾਂ ਤੇ ਅਪਨੇ ਬਚਨ ਦੀ ਸਿੱਖਯਾ' ਨਾਉਂ ਦਾ ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 4 ਅਗਸਤ, 1899 ਦੇ ਅੰਕ ਵਿਚ ਛਪਿਆ। ਇਸ ਵਿਚ ਭਾਈ ਦਿੱਤ ਸਿੰਘ ਨੇ ਜੀਵਾਂ ਦੁਆਰਾ ਆਪਣੀ ਹੋਂਦ-ਕਾਇਮੀ ਲਈ ਕੀਤੇ ਜਾਂਦੇ ਜਤਨਾਂ ਦਾ ਦ੍ਰਿਸ਼ਟਾਂਤ ਦੇ ਕੇ ਖਾਲਸਾ ਪੰਥ ਨੂੰ ਹਿੰਮਤ ਤੇ ਸਾਹਸ ਨਾਲ ਪਦਾਰਥਕ ਖ਼ੁਸ਼ਹਾਲੀ ਵੱਲ ਵਧਣ ਲਈ ਸੁਝਾਅ ਦਿੱਤਾ ਹੈ।]

ਸ੍ਰਿਸ਼ਟੀ ਦਾ ਹਰ ਇਕ ਜੀਵ ਭਾਵੇਂ ਓਹ ਚੰਗਾ ਹੋਵੇ ਭਾਵੇਂ ਮੰਦਾ ਪ੍ਰੰਤੂ ਉਹ ਸਾਰੇ ਅਪਨੇ ਜੀਵਨ ਦਾ ਉਪਾਇ ਯਥਾ ਸ਼ਕਤ ਕਰਦੇ ਹਨ, ਓਨ੍ਹਾਂ ਦੇ ਦਿਲਾਂ ਵਿਚ ਹਮੇਸ਼ਾਂ ਦੋ ਖਿਆਲ ਦਿਨ ਅਤੇ ਰਾਤ ਪੱਕੇ ਰਹਿੰਦੇ ਹਨ, ਜਿਨ੍ਹਾਂ ਵਿਚੋਂ ਪਹਿਲਾਂ ਅਪਨਾ ਬਚਾਓ ਅਤੇ ਦੂਜਾ ਅਪਨਾ ਗੁਜ਼ਾਰਾ, ਪ੍ਰੰਤੂ ਜਦ ਵਿਚਾਰਕੇ ਦੇਖਯਾ ਜਾਏ ਤਦ ਇਹ ਦੋਨੋਂ ਹੀ ਬਾਤਾਂ ਹਨ ਜਿਨ੍ਹਾਂ ਪਰ ਸਾਰੀ ਦੁਨੀਆਂ ਦੇ ਬਿਵਹਾਰ ਚਲਨ ਦਾ ਨਿਰਭਰ ਹੈ॥

ਓਹ ਪੰਖੀ ਅਪਨੇ ਬਚਾਓ ਲਈ ਐਥੋਂ ਤਕ ਤਿਆਰ ਹਨ ਕਿ ਜਦ ਉਨ੍ਹਾਂ ਦਾ ਵਿਰੋਧੀ ਉਨ੍ਹਾਂ ਨੂੰ ਖਾ ਜਾਨ ਵਾਲਾ ਕੋਈ ਸੱਪ ਯਾ ਬਿੱਲਾ ਨਜ਼ਰ ਆਉਂਦਾ ਹੈ ਤਦ ਓਹ ਅਪਨੇ ਖਾਨ ਪਾਨ ਅਤੇ ਅਰਾਮ ਨੂੰ ਛੱਡਕੇ ਉੱਚੀ ੨ ਬੋਲਨ ਲੱਗ ਜਾਂਦੇ ਹਨ, ਜਿਸ ਤੇ ਉਨ੍ਹਾਂ ਦਾ ਇਹ ਭਾਵ ਹੁੰਦਾ ਹੈ ਕਿ "ਭਰਾਵੋ ਆਓ ਕੱਠੇ ਹੋਵੋ ਸਾਡੇ ਮਾਰਨ ਵਾਲਾ ਆਉਂਦਾ ਹੈ ਇਸ ਨੂੰ ਹਟਾਓ।" ਉਨ੍ਹਾਂ ਦੀ ਅਜੇਹੀ ਦਰਦਨਾਕ ਧੁਨਿ ਨੂੰ ਸੁਨਕੇ ਸਾਰੇ ਪੰਖੀ, ਜੋ ਉਨ੍ਹਾਂ ਦੇ ਸਮੀਪ ਹੁੰਦੇ ਹਨ, ਆ ਜਾਂਦੇ ਹਨ। ਜਿਸ ਪਰ ਓਹ ਸਭ ਦੇ ਸਭ ਉੱਚੀ ੨ ਰੌਲਾ ਪਾ ਦੇਂਦੇ ਹਨ ਅਰ ਉਸ ਵਿਰੋਧੀ ਪਰ ਉਡ ੨ ਕੇ ਘੁੰਮਰਾਂ ਪਾਉਂਦੇ ਹਨ, ਫਿਰ ਕੋਈ ੨ ਵੱਡਾ ਦਲੇਰ ਉਸ ਦੇ ਚੁੰਜ ਯਾ ਪੰਜੇ ਮਾਰਦਾ ਹੈ, ਅਰ ਆਖਦਾ ਹੈ ਕਿ "ਹੇ ਪਾਪੀ ਚਲਯਾ ਜਾਹ ਨਹੀਂ ਮਾਰ ਸੁੱਟਾਂਗੇ॥"

ਉਨ੍ਹਾਂ ਦੇ ਇਸ ਵਾਉ ਵੇਲੇ ਦਾ ਫਲ ਇਹ ਹੁੰਦਾ ਹੈ ਜੋ ਉਨ੍ਹਾਂ ਦਾ ਵਿਰੋਧੀ ਸੱਪ ਯਾ ਬਿੱਲਾ ਆਦਿਕ ਡਰਕੇ ਅਪਨੇ ਛਿਪ ਜਾਨ ਦਾ ਯਤਨ ਕਰਦਾ ਹੈ, ਫਿਰ ਓਹ ਉਸ ਨੂੰ ਨਸਾਕੇ ਆਪ ਵੱਡੇ ਹੀ ਆਨੰਦ ਹੁੰਦੇ ਹਨ ਅਰ ਖੰਭਾਂ ਨੂੰ ਸੁਵਾਰਦੇ ਹਨ, ਇਕ ਦੂਜੇ ਨਾਲ ਖੇਡਦੇ ਹਨ, ਜੋ ਸਾਬਤ ਕਰਦੇ ਹਨ ਕਿ ਸਾਡੀ ਬਹਾਦਰੀ ਨੇ ਉਸ ਸਾਡੇ ਕਾਲ ਰੂਪ ਦੁਸ਼ਮਨ ਨੂੰ ਨਸਾ ਦਿੱਤਾ ਹੈ॥

ਇਸ ਤੇ ਅੱਗੇ, ਫਿਰ ਉਹ ਅਪਨੇ ਗੁਜ਼ਾਰੇ ਦਾ ਫਿਕਰ ਕਰਦੇ ਹਨ ਅਰ ਕਿਆ ਚੰਗਾ ਤਰੀਕਾ ਅਖਤਿਆਰ ਕਰਦੇ ਹਨ ਜਿਸ ਤੇ ਨਿਰਯਤਨ ਹੀ ਅਪਨੀ ਪਾਲਨਾ ਕਰ ਲੈਂਦੇ ਹਨ। ਓਹ ਅਪਨੇ ਨਾਲੋਂ ਮਾੜੇ ਅਰ ਦੂਸਰੀ ਕਿਸਮ ਦੇ ਜੀਵਾਂ ਨੂੰ ਪਕੜ ੨ ਕੇ ਛੱਕ ਜਾਂਦੇ ਹਨ ਅਰ ਜਿਸ ਜਗਾ ਮਿੱਟੀ ਵਿਚ ਪਯਾ ਹੋਇਆ ਅਪਨਾ ਖਾਣਾ ਦੇਖਦੇ ਹਨ ਓਹ ਝੱਟ ਚੁਗ ਲੈਂਦੇ ਹਨ, ਅਰ ਓਹ ਇਹ ਭੀ ਕਰਦੇ ਹਨ ਜੋ ਸਾਰੇ ਆਪਸ ਵਿਚ ਮਿਲਕੇ ਨਾਲੇ ਬਾਤਾਂ ਕਰਦੇ ਹਨ ਅਤੇ ਨਾਲੇ ਅਪਨਾ ਪੇਟ ਭਰਦੇ ਹਨ॥

ਇਸ ਤੋਂ ਮਗਰੋਂ ਫਿਰ ਹਰ ਇਕ ਅਪਨੇ ਆਰਾਮ ਲਈ ਰੁੱਖਾਂ ਦੀ ਹਰੀਆਂ ਸ਼ਾਖਾਂ ਪਰ ਬੈਠਕੇ ਵੱਡਾ ਆਨੰਦ ਕਰਦਾ ਹੈ, ਮਾਨੋ ਪਾਤਸ਼ਾਹ ਬਨਕੇ ਦਖਾਉਂਦਾ ਹੈ ਇਹ ਹਾਲਤ ਅਸੀਂ ਅਪਨੇ ਬਚਾਓ ਅਰ ਪਾਲਨਾ ਲਈ ਜਾਨਵਰਾਂ ਦੀ ਦੇਖਦੇ ਹਾਂ॥

ਇਸ ਤੇ ਅੱਗੇ ਜਦ ਅਸੀਂ ਰੁੱਖਾਂ ਦਾ ਹਾਲ ਦੇਖਦੇ ਹਾਂ ਤਦ ਇਹ ਪਾਉਂਦੇ ਹਾਂ

ਕਿ ਭਾਵੇਂ ਓਹ ਪੰਖੀਆਂ ਵਾਂਗ ਨੱਸਨ ਭੱਜਨ ਅਰ ਉੱਡਨ ਦੀ ਸਮਰੱਥਾ ਤਾਂ ਨਹੀਂ ਰਖਦੇ ਜਿਸ ਨਾਲ ਓਹ ਅਪਨਾ ਪੂਰਾ ੨ ਬਚਾਓ ਕਰ ਸੱਕਨ ਪਰੰਤੂ ਫਿਰ ਭੀ ਉਹ ਅਪਨੀ ਸ਼ਕਤੀ ਅਨੁਸਾਰ ਬਚਾਓ ਤੇ ਫਰਕ ਨਹੀਂ ਕਰਦੇ॥

ਪਹਿਲੇ ਤਾਂ ਉਹ ਆਪ ਤੇ ਵੱਡੇ ਭਾਰੀ ਰੁਖ ਦੇ ਹੇਠ ਜਿਸ ਨੂੰ ਉਹ ਜਾਨਦੇ ਹਨ ਕਿ ਸਾਨੂੰ ਅਪਨੀ ਉੱਨਤੀ ਨਹੀਂ ਕਰਨ ਦੇਵੇਗਾ ਅਰ ਅਸੀਂ ਇਸ ਦੇ ਹੇਠ ਰਹਕੇ ਸੁੱਕ ਜਾਏਂਗੇ, ਤਦ ਉਹ ਅਪਨਾ ਮੂੰਹ ਅਜੇਹੇ ਪਾਸੇ ਨੂੰ ਫੇਰ ਲੈਂਦੇ ਹਨ ਜਿੱਧਰ ਉਸਦਾ ਸਾਇਆ ਨਾ ਪਵੇ, ਜਿਸ ਤੇ ਖੁਲ੍ਹੇ ਆਕਾਸ ਵਿਚ ਜਾਕੇ ਅਪਨੀਆਂ ਸ਼ਾਖਾਂ ਫੈਲਾ ਦਿੰਦੇ ਹਨ ਅਰ ਚੰਗੇ ਫਲਾਂ ਨਾਲ ਫਲਦੇ ਫੁੱਲਦੇ ਹਨ॥

ਇਸ ਤੇ ਅੱਗੇ ਉਹ ਧਰਤੀ ਦੇ ਵਿਚੋਂ ਅਪਨੇ ਤਣਿਆ ਨਾਲ ਪਾਣੀ ਨੂੰ ਖਿੱਚਕੇ ਅਪਨੇ ਪੱਤੇ ੨ ਤੇ ਟਾਹਲੀ ੨ ਨੂੰ ਪਹੁੰਚਾਕੇ ਹਰੀ ਭਰੀ ਕਰਦੇ ਹਨ, ਇਸ ਤੇ ਬਿਨਾਂ ਆਪ ਥੋਂ ਕਮਜ਼ੋਰ ਰੁੱਖ ਨੂੰ ਦਬਾਕੇ ਮਗਰੋਂ ਆਪ ਹੀ ਰਹ ਜਾਂਦੇ ਹਨ ਜੋ ਇਕ ਭਾਰੀ ਘਨਸਾਇਆ ਵਾਲੇ ਹੁੰਦੇ ਹਨ, ਇਹ ਅਪਨੇ ਬਚਾਓ ਅਰ ਪਾਲਨ ਦਾ ਉਪਾਓ ਬ੍ਰਿਛ ਕਰਦੇ ਦੇਖੀ ਦੇ ਹਨ॥

ਇਸ ਵਾਸਤੇ ਸਾਨੂੰ ਭੀ ਅਪਨੇ ਬਚਾਓ ਅਰ ਪੋਖਨ ਦਾ ਤਰੀਕਾ ਏਸੇ ਤਰ੍ਹਾਂ ਕਰਨਾ ਚਾਹੀਦਾ ਹੈ, ਜਿਸ ਤੇ ਅਸੀਂ ਭੀ ਉਨ੍ਹਾਂ ਪੰਖੀਆਂ ਅਤੇ ਰੁਖਾਂ ਵਾਂਗ ਸੁਖ ਪਾਈਏ॥

ਪਹਿਲੇ ਜਦ ਸਾਡੇ ਨਿਗਲ ਜਾਨ ਲਈ ਅੰਨਮਤੀ ਰੂਪੀ ਸੱਪ ਅਤੇ ਦੂਸਰੀ ਕੌਮਾਂ ਦੇ ਬਿੱਲੇ ਸਾਮ੍ਹਨੇ ਆ ਕੇ ਦਖਾਈ ਦੇਨ, ਤਦ ਅਸੀਂ ਭੀ ਅਪਨੇ ਉਪਦੇਸ਼ਾਂ ਦਾ ਰੌਲਾ ਪਾ ਦਈਏ ਅਰ ਉਸ ਵੇਲੇ ਸਾਰੇ ਨਿੱਕੇ ਵੱਡੇ ਭਾਈਆਂ ਨੂੰ ਅਪਨੀ ਦਰਦਨਾਕ ਅਵਾਜ਼ ਨਾਲ ਪ੍ਰਗਟ ਕਰੀਏ ਕਿ ਐ ਪੰਥ ਹਿਤੈਸ਼ੀਓ ਆਓ ਅਰ ਮਿਲੋ ਕਿਉਂਕਿ ਇਹ ਮਹਾਂ ਭ੍ਯਾਨਕ ਵਿਰੋਧੀ ਸਾਨੂੰ ਭੱਖਨਾਂ ਚਾਹੁੰਦੇ ਹਨ ਇਸੇ ਤਰ੍ਹਾਂ ਸਾਡੇ ਵਿਚੋਂ ਭੀ ਜੋ ਵੱਡ ੨ ਵਿੱਦ੍ਵਾਨ ਉਨ੍ਹਾਂ ਦਲੇਰ ਜਾਨਵਰਾਂ ਵਾਂਗ ਹੋਨ ਸੋ ਅਪਨੀ ਯੁਕਤੀ ਉਕਤੀ ਦੇ ਪੰਜਯਾਂ ਅਰ ਗੁਰ ਮਤ ਦੇ ਪ੍ਰਮਾਨਾਂ ਦੀ ਚੁੰਜਾਂ ਮਾਰ ਕੇ ਉਨ੍ਹਾਂ ਦੀ ਹੋਸ਼ ਭੁਲਾ ਦੇਨ, ਅਰ ਜਿਤਨਾ ਚਿਰ ਓਹ ਅਪਨੀ ਕੁਤਰਕਾਂ ਨੂੰ ਲੈਕੇ ਚਲੇ ਨਾ ਜਾਣ ਉਤਨਾ ਚਿਰ ਅਸੀਂ ਅਪਨੇ ਉਪਦੇਸ਼ਾਂ ਦੇ ਸ਼ੋਰ ਸ਼ਰਾਬੇ ਨੂੰ ਬੰਦ ਨਾ ਕਰੀਏ, ਜਿਸਤੇ ਉਹ ਅੰਨਮਤੀ ਵਿਰੋਧੀ ਜ਼ਰੂਰ ਹੈ ਜੋ ਅਪਨੇ ਜੇਹਾ ਮੂੰਹ ਲੈ ਕੇ ਅਪਨੇ ਮਤਾਂ ਦੀਆਂ ਖੁੱਡਾਂ ਵਿਚ ਜਾ ਛਪਨਗੇ॥

ਇਸ ਤੇ ਅੱਗੇ ਜੋ ਸਾਨੂੰ ਅਪਨੇ ਤੇ ਦੁਰਬਲ ਅਰ ਗਿਰੇ ਹੋਏ ਲੋਗ ਯਾ ਕੌਮਾਂ ਨਜ਼ਰ ਆਉਨ ਅਸੀਂ ਭੀ ਉਨ੍ਹਾਂ ਪਰ ਧਰਮ ਦੇ ਹਮਲੇ ਕਰਕੇ ਅਪਨੇ ਵਿਚ ਨਿਗਲ ਜਾਈਏ, ਕਿਉਂਕਿ ਅਜੇ ਤਕ ਦੁਨੀਆਂ ਪਰ ਅਜੇਹੀਆਂ ਕੌਮਾਂ ਹਨ ਜਿਨ੍ਹਾਂ ਦਾ ਕੋਈ ਵਾਲੀਵਾਰਸ ਨਹੀਂ ਹੈ ਅਰ ਨਾ ਉਨ੍ਹਾਂ ਦਾ ਕੋਈ ਪੱਕਾ ਧਰਮ ਹੀ ਹੈ ਜਿਸ ਤੇ ਉਨ੍ਹਾਂ ਨੂੰ ਅਪਨੇ ਵਿਚ ਲੈ ਕਰਨ ਤੇ ਅਸੀਂ ਭੀ ਡਾਢੇ ਮੋਟੇ ਅਰ ਜ਼ੋਰਾਵਰ ਹੋ ਜਾਵਾਂਗੇ॥

ਦੂਸਰਾ ਅਸੀਂ ਅਪਨੇ ਨਿਰਬਾਹ ਲਈ ਨਿਰੀ ਸੁਸਤੀ ਹੀ ਨਾ ਅਖਤਯਾਰ ਕਰ ਬੈਠੀਏ ਕਿੰਤੂ ਵੱਡੀ ੨ ਸੌਦਾਗਰੀਆਂ, ਖੇਤੀ ਅਰ ਬਣਜ, ਬਯਾਪਾਰਾਂ ਅਤੇ ਸਪਾਹ ਗਰੀ ਨਾਲ ਅਪਨੀ ਪਾਲਨਾ ਕਰੀਏ, ਇਸ ਭੂਗੋਲ ਦੇ ਹਿੱਸਿਆਂ ਵਿਚ ਜਿਥੇ ਅਪਨਾ ਗੁਜ਼ਾਰਾ ਦੇਖੀਏ ਓਥੇ ਹੀ ਜਾਕੇ ਅਪਨਾ ਡੇਰਾ ਲਗਾ ਦੇਈਏ, ਜਿਸਤੇ ਅਸੀਂ ਵੱਡੇ

ਦੌਲਤਵੰਦ ਹੋ ਜਾਏਂਗੇ, ਜਿਸ ਦਾ ਫਲ ਅੰਤ ਨੂੰ ਇਹ ਹੋਵੇਗਾ ਜੋ ਇਸ ਸੰਸਾਰ ਦੇ ਰੁੱਖ ਪਰ ਬੈਠਕੇ ਆਨੰਦ ਭੋਗਾਂਗੇ॥

ਦੂਸਰਾ ਉਸ ਰੁੱਖ ਵਾਂਗ ਸਾਨੂੰ ਭੀ ਉਸ ਕੌਮ ਥੋਂ ਜੋ ਸਾਡੇ ਪਰ ਛਾਈ ਹੋਈ ਹੈ ਜੁਦਾ ਹੋਨ ਦੀ ਕੋਸ਼ਸ਼ ਕਰਨੀ ਚਾਹੀਏ ਅਰ ਅਪਨਾ ਅਲੱਗ ਹੋ ਕੇ ਪ੍ਰਚਾਰ ਕਰੀਏ ਜਿਸ ਤੇ ਨਸੰਗ ਹੋ ਕੇ ਫਲੀਏ ਫੁੱਲੀਏ, ਇਸ ਤੇ ਬਿਨਾਂ ਜੋ ਛੋਟੇ ਫਿਰਕਯਾਂ ਦੇ ਬੂਟੇ ਹਨ ਉਨ੍ਹਾਂ ਨੂੰ ਸੁਕਾਕੇ ਅਪਨੀ ਸਮਰੱਥਾ ਅਜੇਹੀ ਵਧਾਈਏ ਜਿਸ ਤੇ ਮੌਜਯ ਧੰਨ ਅਤੇ ਬਲ ਦੀ ਸ਼ਾਖਾ ਨਾਲ ਆਪ ਅਤੇ ਦੂਜਿਆਂ ਨੂੰ ਸੁਖ ਪ੍ਰਦਾਨ ਕਰੀਏ॥

ਇਸ ਵਾਸਤੇ ਐ ਖਾਲਸਾ ਪੰਥ ਤੂੰ ਦੇਖ ਜੋ ਅਪਨੇ ਬਚਾਓ ਅਰ ਆਰਾਮ ਲਈ ਓਹ ਗਰੀਬ ਪੰਖੀ ਅਤੇ ਉਹ ਬੇਜ਼ਬਾਨ ਰੁੱਖ ਕਿਆ ੨ ਯਤਨ ਕਰਦੇ ਹਨ, ਪਰੰਤੂ ਸ਼ੋਕ ਦੀ ਬਾਤ ਹੈ ਜੋ ਤੇਰੇ ਵਿਚ ਅਜੇ ਤਕ ਇਨ੍ਹਾਂ ਜੀਵਾਂ ਜਿਤਨੀ ਭੀ ਸਮਝ ਅਪਨੇ ਜ਼ਿੰਦਾਂ ਰੱਖਨ ਲਈ ਪੈਦਾ ਨਹੀਂ ਹੋਈ, ਇਸ ਵਾਸਤੇ ਹੁਨ ਤੂੰ ਸਿਆਣਾਂ ਬਣ ਅਰ ਅਪਨੇ ਆਪ ਨੂੰ ਸੰਭਾਲ।

## 17. ਸਾਡਾ ਦੁਨੀਆਂ ਪਰ ਫੈਲਨ ਦਾ ਉਪਾਉ

[ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 25 ਅਗਸਤ, 1899 ਦੇ ਅੰਕ 17 ਵਿਚ ਛਪਿਆ। ਇਸ ਲੇਖ ਦੀ ਵਿਸ਼ੇਸ਼ਤਾ ਭਾਈ ਦਿੱਤ ਸਿੰਘ ਦੀ ਇਸ ਸੋਚ ਦੇ ਪ੍ਰਗਟਾਵੇ ਵਿਚ ਹੈ ਕਿ ਉਨਤੀ ਕਰਨ ਲਈ ਪਹਿਲਾਂ ਵਾਲੀ ਹਾਲਤ ਵਿਚ ਬਦਲਾਉ ਹੋਣਾ ਜ਼ਰੂਰੀ ਹੈ। ਤਬਦੀਲੀ ਦੇ ਇਸ ਤੱਤ ਦੀ ਸਮਝ ਭਾਈ ਦਿੱਤ ਸਿੰਘ ਨੂੰ ਆਧੁਨਿਕ ਸੋਚ ਦੇ ਸਵਾਮੀ ਬਣਾਉਂਦੀ ਹੈ।]

ਇਸ ਬਾਤ ਨੂੰ ਹਰ ਕੋਈ ਜਾਣਦਾ ਹੈ ਕਿ ਹਰ ਇਕ ਵਸਤੂ ਜਦ ਅਪਨੀ ਉੱਨਤੀ ਕਰਦੀ ਹੈ ਤਦ ਉਸ ਨੂੰ ਜ਼ਰੂਰ ਹੀ ਅਪਨੀ ਪਹਿਲੀ ਹਾਲਤ ਦਾ ਬਦਲਨਾ ਪੈਂਦਾ ਹੈ, ਅਰ ਉਸ ਦੇ ਬਦਲਨੇ ਵੇਲੇ ਉਸ ਨੂੰ ਕੁਛ ਕਲੇਸ਼ ਭੀ ਪ੍ਰਤੀਤ ਹੁੰਦੇ ਹਨ, ਪਰੰਤੂ ਜਦ ਉਹ ਅਪਨੇ ਕਲੇਸ਼ ਦਾ ਫਲ ਸੁਖ ਦੇਖਦੀ ਹੈ ਤਦ ਸਾਰੇ ਕਸ਼ਟ ਭੁੱਲ ਜਾਂਦੇ ਹਨ, ਅਰ ਉਹ ਸੁਖ ਹੀ ਉਸ ਦਾ ਇਸ਼ਟ ਹੋ ਜਾਂਦਾ ਹੈ।

ਥੋੜੇ ਹੀ ਸਾਲਾਂ ਦਾ ਅਰਸਾ ਹੋਇਆ ਹੈ ਜੋ ਬਾਰ ਵਿਚ ਆਬਾਦੀ ਕਰਨ ਦਾ ਸ੍ਰਕਾਰ ਦਾ ਖਯਾਲ ਆਇਆ ਜਿਸ ਵਿਚ ਜ਼ਮੀਨਾਂ ਵੰਡਨੀਆਂ ਆਰੰਭ ਹੋਈਆ ਪ੍ਰੰਤੂ ਉਸ ਸਮਯ ਪਰ ਬਹੁਤ ਸਾਰੇ ਕ੍ਰਿਸਾਨ ਇਹ ਖਯਾਲ ਕਰਦੇ ਸਨ ਕਿ ਸਾਨੂੰ ਇਕ ਉਜਾੜੀ ਜੰਗਲੀ ਝਾੜੀ ਬੂਟੀਆਂ ਵਾਲੀ ਜ਼ਮੀਨ ਜਿਥੇ ਪਾਣੀ ਦਾ ਨਾਉਂ ਭੀ ਨਹੀਂ ਹੈ ਦੁਖਦਾਈ ਹੋਵੇਗੀ, ਅਰ ਇਹ ਸਾਡੇ ਘਰ ਦੇ ਖੇਤ ਹੀ ਗੁਜ਼ਾਰੇ ਜੋਗੇ ਕਾਫੀ ਹਨ॥

ਪਰੰਤੂ ਉਸ ਵੇਲੇ ਕਈਕੁ ਦੂਰ ਅੰਦੇਸ਼ਾਂ ਨੇ ਇਸ ਆਰਾਮ ਨੂੰ ਛੱਡਕੇ ਅਪਨਾ ਇਰਾਦਾ ਪੱਕਾ ਕਰ ਲੀਤਾ ਜਿਸਤੇ ਅਪਨੇ ਬਾਲ ਬੱਚੇ ਅਰ ਡੰਗ੍ਰ ਪਸ਼ੂਆਂ ਨੂੰ ਲੈ ਕੇ ਬਾਰ ਨੂੰ ਤੁਰ ਪਏ, ਉਸ ਵੇਲੇ ਉਨ੍ਹਾਂ ਦਾ ਜਾਣਾ ਅਰ ਪੈਂਡੇ ਦੀ ਹਾਲਤ ਦੇਖਕੇ ਤਰਸ ਆਉਂਦਾ ਸਾ ਕਿਉਂਕਿ ਸਾਰੇ ਸਿਰ ਮੂੰਹ ਮਿੱਟੀ ਨਾਲ ਭਰੇ ਹੋਏ ਬਾਲ ਬੱਚੇ ਮੋਢਿਆਂ ਤੇ ਚੁੱਕੇ ਹੋਏ ਅਤੇ ਡੰਗਰ ਅੱਗੇ ਲਾਏ ਹੋਏ ਮਾਨੋਂ ਕੀਕਨਾਂ ਦਾ ਡੇਰਾ ਪ੍ਰਤੀਤ ਹੁੰਦਾ ਸਾ, ਅਰ ਉਨ੍ਹਾਂ ਦੀ ਹਾਲਤ ਦਯਾ ਦੇ ਜੋਗ ਸੀ ਅਤੇ ਜਦ ਉਨ੍ਹਾਂ ਨੇ ਬਾਰ ਵਿਚ ਜਾ ਕੇ ਦੇਖਯਾ ਤਦ ਉਥੇ ਭੀ ਬੀਆਬਾਨ ਉਜਾੜ ਪਈ ਹੈ ਜਿਸ ਵਿਚ ਪਾਣੀ ਦੀ ਖੁਆਰੀ ਅਰ ਮਕਾਨ ਦੀ ਲਾਚਾਰੀ ਹੈ, ਪਰ ਉਨ੍ਹਾਂ ਕ੍ਰਿਸਾਨਾਂ ਨੇ ਫਿਰ ਹੋਰ ਤਕਲੀਫ...ਜੋ ਕਹੀਆਂ

ਅਤੇ ਕੁਹਾੜੀਆਂ... (ਇਥੋਂ 2-3 ਸਤਰਾਂ ਪੜ੍ਹੀਆਂ ਨਹੀਂ ਜਾ ਸਕੀਆਂ) ਜਦ ਉਨ੍ਹਾਂ ਨੂੰ ਕੁਝ ਕੁ ਉਮੈਦ ਹੋਈ ਅਰ ਡੰਗਰ ਵੱਛਾ ਚਰਾਉਨ ਲੱਗੇ ਤਦ ਪਚਾਧਿਆਂ ਨੇ ਅਜੇਹੇ ਹੱਥ ਦਿਖਾਏ ਜੋ ਚੰਗੀ ਘੋੜੀ ਯਾ ਗਾਈਂ ਮੰਝ ਚੁਰਾਕੇ ਲੈ ਜਾਨ, ਜਿਨ੍ਹਾਂ ਦਾ ਇਲਾਜ ਇਨ੍ਹਾਂ ਨੇ ਉਨ੍ਹਾਂ ਦਾ ਮੁਕਾਬਲਾ ਕੀਤਾ ਅਰ ਫਤੇ ਪਾਈ॥

ਇਨ੍ਹਾਂ ਸਾਰੇ ਦੁੱਖਾਂ ਦਾ ਲਾਭ ਅਰ ਦੇਸ ਨਿਕਾਲਜਾਂ ਦਾ ਫਲ ਅੰਤ ਨੂੰ ਇਹ ਹੋਇਆ ਜੋ ਸਾਰੀ ਬਾਰ ਖਾਲਸਾ ਨਾਲ ਆਬਾਦ ਹੋ ਗਈ ਹੈ, ਮੁਲਤਾਨ ਅਤੇ ਝੰਗ ਦੇ ਇਲਾਕੇ ਜਿਥੇ ਖਾਲਸਾ ਦਾ ਨਾਉਂ ਭੀ ਨਹੀਂ ਸਾ ਅੱਜ ਜਗ੍ਹਾ ੨ ਪਰ ਧਰਮਸਾਲਾਂ ਅਰ ਗੁਰੂ ਗ੍ਰੰਥ ਸਾਹਿਬ ਬ੍ਰਾਜ ਰਹੇ ਹਨ ਅਤੇ ਗੁਰ ਮ੍ਰਯਾਦਾ ਹੋ ਰਹੀ ਹੈ, ਜਿਸਤੇ ਆਸ਼ਾ ਪੈਂਦੀ ਹੈ ਕਿ ਥੋੜੇ ਹੀ ਅਰਸੇ ਤਕ ਉਨ੍ਹਾਂ ਨੂੰ ਪੁਰਾਣਾਂ ਦੇਸ ਭੁੱਲ ਜਾਏਗਾ। ਜਦ ਅਸੀਂ ਇਸ ਛੋਟੇ ਜੇਹੇ ਦ੍ਰਿਸ਼ਟਾਂਤ ਤੇ ਦੇਖਦੇ ਹਾਂ ਕਿ ਬਾਰ ਵਿਚ ਅੱਜਕੱਲ ਖਾਲਸਾ ਹਜ਼ਾਰਾਂ ਪਤੀ ਹੋ ਗਿਆ ਹੈ ਅਰ ਵੱਡੇ ਹੀ ਆਨੰਦ ਵਿਚ ਦੇਖੀਦਾ ਹੈ, ਤਦ ਇਸੇ ਤਰ੍ਹਾਂ ਜਦੋਂ ਇਹੋ ਖਾਲਸਾ ਦੂਰ ੨ ਦੇ ਟਾਪੂਆਂ ਵਿਚ ਜਾ ਕੇ ਆਬਾਦ ਹੋਵੇਗਾ ਤਦ ਜ਼ਰੂਰੀ ਹੈ ਜੋ ਕੋਈ ਸਮਾਂ ਪਾ ਕੇ ਧਨਵਾਨ ਹੋ ਜਾਏਗਾ ਅਤੇ ਪੰਜਾਬ ਦੀ ਪ੍ਰੀਤੀ ਧਰਮ ਕਰਕੇ ਤਾਂ ਰੱਖੇਗਾ ਪਰ ਦੇਸ ਕਰਕੇ ਛੱਡ ਦਏਗਾ॥

ਅਰਬ, ਰੂਮ, ਕਾਬਲ ਅਤੇ ਹਿੰਦੁਸਤਾਨ ਦੇ ਮੁਸਲਮਾਨ ਆਪਸ ਦੇ ਪਹਰਾਵੇ ਅਰ ਬੋਲ ਚਾਲ ਅਤੇ ਦੇਸ ਦੇ ਲਿਹਾਜ਼ ਕਰਕੇ ਇਕ ਜੈਸੇ ਨਹੀਂ ਹਨ ਪਰੰਤੂ ਕੌਮ ਅਰ ਧਰਮ ਦੇ ਸੀਗੇ ਵਿਚ ਇਕ ਰੂਪ ਹਨ, ਇਸੇ ਤਰ੍ਹਾਂ ਜਦ ਖਾਲਸਾ ਭਾਈ ਬ੍ਰਹਮਾਂ, ਮਲਾਇਆ, ਆਸਾਮ, ਚੀਨ, ਜਾਪਾਨ ਅਤੇ ਐਫਰੀਕਾ ਜੈਸੇ ਦੇਸਾਂ ਵਿਚ ਅਪਨੀ ਬੂਦੋਬਾਸ਼ ਕਰ ਲੈਨਗੇ ਤਦ ਆਸ਼ਾ ਪੈਂਦੀ ਹੈ ਜੋ ਉਨ੍ਹਾਂ ਟਾਪੂਆਂ ਵਿਚ ਵੱਡੇ ੨ ਧਨੀ ਹੋ ਜਾਨਗੇ, ਅਰ ਉਹ ਗੁਰਦੁਆਰੇ ਜੋ ਉਨ੍ਹਾਂ ਨੇ ਹਜ਼ਾਰਾਂ ਰੁਪਏ ਖਰਚ ਕੇ ਬਨਾਏ ਹਨ ਆਬਾਦ ਰਹਨਗੇ, ਅਰ ਸਮਾਂ ਪਾ ਕੇ ਉਹ ਖਾਲਸਾ ਚੀਨੀ, ਜਾਪਾਨੀ, ਬ੍ਰਹਮੀ ਅਤੇ ਐਫਰੀਕੀ ਕਹਾਏਗਾ, ਪਰੰਤੂ ਧਰਮ ਦੇ ਸੰਬੰਧ ਨਾਲ ਉਸ ਦਾ ਇਸ ਦੇਸ ਦੇ ਖਾਲਸਾ ਨਾਲ ਪੂਰਾ ੨ ਸੰਬੰਧ ਏਸੇ ਤਰ੍ਹਾਂ ਰਹੇਗਾ ਜਿਸ ਤਰ੍ਹਾਂ ਮੁਸਲਮਾਨਾਂ ਦਾ ਹਰ ਇਕ ਮੁਲਕ ਵਿਚ ਵਸਕੇ ਹੈ॥

ਪ੍ਰੰਤੂ ਇਸ ਵੱਡੇ ਕਾਰਜ ਦੇ ਕਰਨੇ ਵਿਚ ਦੋ ਵਸਤੂਆਂ ਦੀ ਵੱਡੀ ਲੋੜ ਹੈ, ਜਿਨ੍ਹਾਂ ਵਿਚੋਂ ਪਹਿਲੇ ਹੌਸਲਾ ਅਰ ਦੂਜਾ ਧਨ ਹੈ, ਕਿੰਤੂ ਇਨ੍ਹਾਂ ਦੋਹਾਂ ਵਸਤੂਆਂ ਦਾ ਪੂਰਾ ਕਰਨਾ ਕੋਈ ਕਠਨ ਬਾਤ ਨਹੀਂ ਹੈ ਕਿਉਂਕਿ ਜੋ ਸਿੱਖ ਬਚਪਨ ਤੇ ਉਨ੍ਹਾਂ ਟਾਪੂਆਂ ਵਿਚ ਜਾਕੇ ਬੁੱਢੇ ਹੋ ਗਏ ਹਨ ਅਰ ਧਨ ਰਖਦੇ ਹਨ ਸੋ ਮਰਨ ਦੇ ਵਾਸਤੇ ਪੰਜਾਬ ਵਿਚ ਆਉਨ ਦੀ ਉਨ੍ਹਾਂ ਨੂੰ ਕੋਈ ਲੋੜ ਨਹੀਂ ਹੈ, ਇਸ ਵਾਸਤੇ ਉਹ ਓਸੇ ਜਗ੍ਹਾ ਪਰ ਅਪਨੀਆਂ ਜ਼ਮੀਨਾਂ ਬਨਾਕੇ ਯਾ ਸੌਦਾਗਰੀਆਂ ਦੀ ਦੁਕਾਨਾਂ ਖੋਲ੍ਹਕੇ ਵੱਡੇ ੨ ਜ਼ਿਮੀਂਦਾਰ ਅਤੇ ਸੌਦਾਗਰ ਬਨ ਜਾਨ ਅਤੇ ਅਪਨੀ ਔਲਾਦ ਨੂੰ ਇਕ ਅੱਛਾ ਖਾਨਦਾਨ ਕਰਕੇ ਚਲੇ ਜਾਨ। ਜਦ ਇਹ ਖਾਲਸਾ ਰੌਣਕ ਪਰ ਹੋ ਗਿਆ ਤਦ ਉਸ ਦੇਸ ਦੀ ਬੋਲੀ ਸਿੱਖ ਕੇ ਅਪਨੇ ਧਰਮ ਉਪਦੇਸ਼ ਉਸ ਦੇਸ ਨਿਵਾਸੀਆਂ ਨੂੰ ਕਰਕੇ ਅਪਨੇ ਧਰਮ ਵਿਚ ਲਿਆਏਗਾ, ਜਿਸ ਪਰ ਆਸ਼ਾ ਪੈਂਦੀ ਹੈ ਜੋ ਸੌ ਸਾਲ ਤਕ ਖਾਲਸਾ ਸਾਰੇ ਟਾਪੂਆਂ ਵਿਚ ਫੈਲ ਜਾਏਗਾ। ਅਸੀਂ ਖਿਆਲ ਕਰਦੇ ਹਾਂ ਜੋ ਸਾਡੇ ਸੱਜਨ ਇਸ ਮਜ਼ਮੂਨ ਵੱਲ ਜ਼ਰੂਰ ਧ੍ਯਾਨ ਕਰਨਗੇ।

## 18. ਇਤਫਾਕ ਕਯਾ ਵਸਤੂ ਹੈ ?

[2 ਫ਼ਰਵਰੀ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਿਆ ਇਹ ਲੇਖ ਇਤਫ਼ਾਕ ਦੇ ਸਹੀ ਅਰਥਾਂ ਨੂੰ ਸਪਸ਼ਟ ਕਰਦਾ ਹੈ। ਭਾਈ ਦਿੱਤ ਸਿੰਘ ਅਨੁਸਾਰ 'ਨਿਰਾ ਮਿਲਕੇ ਬੈਠਨਾ ਹੀ ਇਤਫ਼ਾਕ ਨਹੀਂ ਕਿੰਤੂ ਇਤਫ਼ਾਕ ਉਹ ਵਸਤੂ ਹੈ ਜੋ ਵਿਰੋਧੀ ਰੁਕਾਵਟਾਂ ਤੇ ਨਫ਼ਰਤ ਕਰਕੇ ਫਿਰ ਸੱਚਾਈ ਵੱਲ ਅਪਨੇ ਆਪ ਨੂੰ ਪ੍ਰੇਰ ਸਕਦੀਆਂ ਹਨ...।']

ਅੱਜ ਕੱਲ ਬਹੁਤ ਸਾਰੇ ਲੋਗ ਸਾਡੇ ਕੰਨਾਂ ਵਿਚ ਏਹੋ ਅਵਾਜ਼ ਪਾਉਂਦੇ ਹਨ ਕਿ ਜਿਤਨਾ ਚਿਰ ਇਤਫਾਕ ਨਹੀਂ ਹੁੰਦਾ ਉਤਨਾ ਚਿਰ ਪੰਥ ਦੀ ਉੱਨਤੀ ਹੋਨੀ ਅਤੀ ਕਠਨ ਹੈ, ਅਰ ਬਹੁਤ ਸਾਰੀਆਂ ਅਖਬਾਰਾਂ ਵਿਚ ਇਸ ਵਿਸ਼ੇ ਪਰ ਮਜ਼ਮੂਨ ਨਿਕਲ ਚੁਕੇ ਅਰ ਨਿਕਲ ਰਹੇ ਹਨ ਕਿ ਆਪਸ ਵਿਚ ਇਤਫਾਕ ਕਰੋ ਅਰ ਅਪਨੇ ਆਪ ਨੂੰ ਸੁਧਾਰੋ।

ਇਸ ਪੁਕਾਰ ਨੂੰ ਅਸੀਂ ਵੱਡੀ ਹੀ ਇੱਜ਼ਤ ਨਾਲ ਸੁਨਦੇ ਅਰ ਅੱਖੀਂ ਨਾਲ ਦੇਖਦੇ ਹਾਂ ਅਤੇ ਇਸ ਬਾਤ ਪਰ ਅਸੀਂ ਭੀ ਪੂਰਾ ੨ ਵਿਸ਼੍ਵਾਸ ਰਖਦੇ ਹਾਂ ਅਰ ਜਾਨਦੇ ਹਾਂ ਕਿ ਇਹ ਬਿਲਕੁਲ ਸੱਤ ਹੈ ਕਿਉਂਕਿ ਜਿਤਨਾ ਚਿਰ ਸਾਡਾ ਆਪਸ ਵਿੱਚ ਇਤਫਾਕ ਨਹੀਂ ਹੁੰਦਾ ਉਤਨਾ ਚਿਰ ਸਾਡੀ ਹਾਲਤ ਬਹੁਤ ਹੀ ਖਰਾਬ ਸਮਝੀ ਜਾਏਗੀ, ਜਿਸ ਤੇ ਇਹ ਆਖਨਾ ਪੈਂਦਾ ਹੈ ਜੋ ਕਿਸੇ ਕੌਮ ਯਾ ਦੇਸ ਨੇ ਕਦੇ ਭੀ ਤਰੱਕੀ ਨਹੀਂ ਕੀਤੀ ਜਿਤਨਾ ਚਿਰ ਉਸ ਵਿਚ ਇਤਫਾਕ ਦੀ ਨਵੀਂ ਜ਼ਿੰਦਗੀ ਨੇ ਕੰਮ ਨਹੀਂ ਕੀਤਾ। ਪਰੰਤੂ ਆਮ ਭਾਈਆਂ ਦੇ ਕਥਨ ਅਤੇ ਸਾਡੇ ਖਯਾਲ ਵਿਚ ਇਤਫਾਕ ਦੇ ਅਰਥ ਪਰ ਬਹੁਤ ਭੇਦ ਪ੍ਰਤੀਤ ਹੁੰਦਾ ਹੈ ਜਿਸਦਾ ਨਿਰਨਾ ਕਰਨੇ ਤੇ ਅਸੀਂ ਆਸ਼ਾ ਰੱਖਦੇ ਹਾਂ ਕਿ ਸਾਰੇ ਪਾਠਕ ਸਮਝ ਜਾਨਗੇ ਕਿ ਇਤਫਾਕ ਨਾਮ ਕਿਸ ਪਦਾਰਥ ਦਾ ਹੈ ?

ਸਾਡੇ ਭਾਈਆਂ ਨੇ ਇਤਫਾਕ ਦੇ ਅਸੂਲ ਇਹ ਸਮਝੇ ਹਨ ਕਿ ਹਰ ਇਕ ਕੌਮ ਦਾ ਸਹਾਇਕ ਆਪਸ ਵਿਚ ਮਿਲਕੇ ਬੈਠ ਜਾਏ ਅਰ ਕੋਈ ਕਿਸੇ ਪਰ ਕਿਸੇ ਪ੍ਰਕਾਰ ਦੀ ਨੁਕਤਾਚੀਨੀ ਨਾ ਕਰੇ, ਜਿਸਤੇ ਸਾਰੇ ਰਲ ਮਿਲਕੇ ਇਕ ਬਨੇ ਰਹਿਨ, ਅਤੇ ਅਮਨ ਦੇ ਨਾਲ ਸਾਰੀ ਕਾਰਰਵਾਈ ਹੋਵੇ ਜਿਸ ਵਿਚ ਕਿਸੇ ਦੀ ਕਾਰਰਵਾਈ ਪਰ ਕੋਈ ਕੁਤਰਕ ਨਾ ਕੀਤੀ ਜਾਏ, ਅਰ ਇਸੇ ਵਰਤਾਓ ਦਾ ਨਾਉਂ ਇਤਫਾਕ ਹੈ॥

ਪਰੰਤੂ ਅਸੀਂ ਇਸ ਇਤਫਾਕ ਨੂੰ ਭਾਵੇਂ ਬੁਰਾ ਤਾਂ ਨਹੀਂ ਆਖਦੇ ਕਿੰਤੂ ਇਤਨਾ ਆਖਨਾਂ ਜ਼ਰੂਰੀ ਸਮਝਦੇ ਹਾਂ ਕਿ ਅਜੇਹੇ ਇਤਫਾਕ ਦਾ ਹੋਨਾ ਸਰਸੋਂ ਦੇ ਫੁੱਲਾਂ ਵਾਂਗ ਕੇਵਲ ਇੱਕ ਦਿਖਾਵਾ ਮਾਤ੍ਰ ਹੀ ਸੁੰਦਰ ਪ੍ਰਤੀਤ ਹੁੰਦਾ ਹੈ ਪਰੰਤੂ ਅਸਲ ਵਿਚ ਇਹ ਕਦੇ ਭੀ ਕਿਸੇ ਕਾਰਜ ਦੇ ਸਿੱਧ ਕਰਨੇ ਲਈ ਤਿਆਰ ਨਹੀਂ ਹੋਇਆ, ਇਸ ਵਾਸਤੇ ਅਸੀਂ ਇਸ ਪਰ ਇਤਨਾ ਆਖਦੇ ਹਾਂ ਕਿ ਸੱਚਾ ਇਤਫਾਕ ਓਹ ਹੈ ਜੋ ਇੱਕ ਅਸੂਲ ਪਰ ਕਾਇਮ ਕੀਤਾ ਜਾਏ ਅਰ ਜਿਸ ਪਰ ਕੌਮ ਦੇ ਸੱਚੇ ਹਿਤੈਸ਼ੀ ਅਪਨੇ ਆਪ ਨੂੰ ਕੁਰਬਾਨ ਕਰ ਦੇਨ ਲਈ ਤਿਆਰ ਹਨ॥

ਪਹਿਲੀ ਤਰ੍ਹਾਂ ਦਾ ਇਤਫਾਕ ਜਦ ਮਸੀਹ ਨੇ ਕੀਤਾ ਸਾ ਤਦ ਉਸਦੇ ਬਾਰ੍ਹਵੇਂ ਚੇਲੇ ਨੇ, ਜੋ ਉਸਦੇ ਅਸੂਲ ਪਰ ਇਤਫਾਕ ਵਾਲਾ ਨਹੀਂ ਸੀ, ਮਸੀਹ ਨੂੰ ਬਾਦਸ਼ਾਹ ਨੂੰ ਪਕੜਾਕੇ ਉਸਦੀ ਸੂਲੀ ਦਾ ਕਾਰਨ ਹੋਇਆ ਪਰੰਤੂ ਜੋ ਗਯਾਰਾਂ ਚੇਲੇ ਉਸਦੇ ਅਸੂਲ ਪਰ ਇੱਕ ਜਾਨ ਸੇ ਉਨ੍ਹਾਂ ਦੇ ਹੱਥੋਂ ਹੀ ਮਸੀਹ ਦੀ ਜ਼ਿੰਦਗੀ ਦਾ ਪੁਰਖਾਰਥ ਸਫਲਾ ਹੋਇਆ॥

ਇਸੇ ਪ੍ਰਕਾਰ ਦਸਮੇਂ ਪਾਤਸ਼ਾਹ ਜੀ ਦੇ ਸਮਯ ਵਿਚ ਭੀ ਸ਼ਬਦ ਬਾਣੀ ਸੁਨਨੇ ਵਾਲੇ ਅਰ ਨਿਰੇ ਕੜਾਹ ਪ੍ਰਸ਼ਾਦਿ ਛਕ ਕੇ ਅਰਦਾਸੇ ਸੋਧਨੇ ਵਾਲੇ ਪੁਰਖਾਂ ਦੇ ਇਤਫਾਕ ਨੇ ਉਹ ਨਫਾਕ ਪੈਦਾ ਕੀਤਾ ਜੋ ਸਮਯ ਬਨੇ ਪਰ ਸਭ ਬੇਦਾਵਾ ਲਿਖਕੇ ਨੱਸ ਗਏ ਸੇ ਕਿੰਤੂ ਜਿਨ੍ਹਾਂ ਸਿਦਕੀਆਂ ਦਾ ਇਤਫਾਕ ਧਰਮ ਪਰਚਾਰ ਦੇ ਅਸੂਲ ਪਰ ਇੱਕ ਸਾ ਉਨ੍ਹਾਂ ਨੇ ਹੀ ਅਪਨੀਆਂ ਜਾਨਾਂ ਇਕ ਤਿਨਕੇ ਤੇ ਭੀ ਤੁਛ ਜਾਨਕੇ ਗੁਰੂ ਦੇ ਨਾਮ ਪਰ ਕੁਰਬਾਨ ਕੀਤੀਆਂ ਸਨ, ਜੈਸਾ ਕਿ ਭਾਈ ਸੰਤ ਸਿੰਘ ਜੀ ਜੈਸੇ ਸ਼ੂਰਬੀਰ ਧਰਮਾਤਮਾ ਨੇ ਚਮਕੌਰ ਦੇ ਭਿਆਨਕ ਸਮਯ ਪਰ ਗੁਰੂ ਜੀ ਦੀ ਜਗ੍ਹਾ ਅਪਨੀ ਛਾਤੀ ਪਰ ਤੀਰ ਖਾਧੇ ਅਰ ਗੁਰੂ ਜੀ ਨੂੰ ਤੱਤੀ ਵਾਯੂ ਨਾ ਲੱਗਨ ਦਿੱਤੀ, ਇਸ ਤੇ ਇਹੋ ਸਿੱਧ ਹੋਇਆ ਕਿ ਸੱਚਾ ਇਤਫਾਕ ਓਹੋ ਹੈ ਜੋ ਧਰਮ ਦੇ ਅਸੂਲ ਪਰ ਕੀਤਾ ਜਾਏ ਕਿੰਤੂ ਜਿਸ ਇਤਫਾਕ ਵਿਚ ਅਪਨੇ ਅਸੂਲਾਂ ਦੀ ਪ੍ਰੌਢਤਾ ਨਹੀਂ ਹੈ ਸੋ ਸੱਚਾ ਇਤਫਾਕ ਨਹੀਂ ਹੈ।

ਸੱਚੇ ਇਤਫਾਕ ਦੇ ਵਾਸਤੇ ਹੀ ਮਸੀਹ ਨੇ ਆਖਯਾ ਸਾ ਕਿ ਮੈਂ ਸੁਲਾ ਕਰਾਉਨ ਨਹੀਂ ਆਇਆ ਕਿੰਤੂ ਬਾਪ ਸੇ ਬੇਟੇ ਅਰ ਬੇਟੇ ਤੇ ਬਾਪ ਨੂੰ ਜੁਦਾ ੨ ਕਰਨੇ ਆਇਆ ਹਾਂ। ਇਸੇ ਇਤਫਾਕ ਦੇ ਵਾਸਤੇ ਮਹੰਮਦ ਸਾਹਿਬ ਨੇ ਤਲਵਾਰ ਪਕੜ ਕੇ ਅਰਬ ਦੇ ਬਸਨੇ ਵਾਲਯਾਂ ਪਰ ਚਲਾਈ ਜਿਸ ਨਾਲ ਅਪਨੇ ਅਸੂਲਾਂ ਥੋਂ ਉਲਟ ਲੋਗਾਂ ਨੂੰ ਨਫਾਕ ਦੇ ਬੀਜ ਜਾਨਕੇ ਨਿਰਬੀਜ ਕੀਤਾ। ਇਸੇ ਪਰਕਾਰ ਦਸਮੇਂ ਪਾਤਸ਼ਾਹ ਜੀ ਨੇ ਅਪਨੀ ਚਮਕੀਲੀ ਤੇਗ ਦੇ ਨਾਲ ਝੂਠੇ ਇਤਫਾਕ ਵਾਲਯਾਂ ਨੂੰ ਨਸਾਕੇ ਪੰਜ ਸੱਚੇ ਇਤਫਾਕ ਵਾਲੇ ਚੁਨ ਲੀਤੇ, ਜਿਸਤੇ ਇਨ੍ਹਾਂ ਮਹਾਤਮਾਂ ਦੇ ਸਾਰੇ ਪੁਰਖਾਰਥ ਅਤੇ ਪਰੀਛਾ ਦੇ ਨਮੂਨੇ ਇਹ ਪੰਥ ਬਰਾਜਮਾਨ ਹੈ॥

ਅਸੀਂ ਇਕ ਕਾਰੀਗਰ ਮਿਸਤ੍ਰੀ ਅਰ ਦ੍ਰਜ਼ੀ ਦੇ ਕੰਮ ਥੋਂ ਭੀ ਇਤਫਾਕ ਦਾ ਵੱਡਾ ਭਾਰੀ ਅਸੂਲ ਸਿੱਖ ਸਕਦੇ ਹਾਂ ਕਿਉਂਕਿ ਉਹ ਇਕ ਮੇਜ਼ ਬਨਾਉਣ ਸਮੇਂ ਅਰ ਦਰਜ਼ੀ ਅਪਨੇ ਕੋਟ ਸੀਉਨ ਦੇ ਵੇਲੇ ਇਹ ਖਯਾਲ ਨਹੀਂ ਕਰਦਾ ਕਿ ਅਸੀਂ ਲੱਕੜੀ ਦੇ ਸੱਕ ਅਰ ਕਪੜੇ ਦੀ ਟਾਕੀਆਂ ਨੂੰ ਵੱਢ ਕੱਟਕੇ ਕਯੋਂ ਨਫਾਕ ਪਾਉਂਦੇ ਹਾਂ ਕਿੰਤੂ ਸਭ ਦੇ ਮਿਲਾਪ ਨਾਲ ਹੀ ਮੇਜ਼ ਅਰ ਕੋਟ ਕਯੋਂ ਨਹੀਂ ਬਨਾ ਲੈਂਦੇ, ਪਰੰਤੂ ਉਹ ਜਾਨਦੇ ਹਨ ਕਿ ਇਹ ਸੱਕ ਅਰ ਲੀਰਾਂ ਜਿਤਨਾ ਚਿਰ ਰੰਦੇ ਅਤੇ ਕੈਂਚੀ ਨਾਲ ਦੂਰ ਨਹੀਂ ਕੀਤੀਆਂ ਜਾਨਗੀਆਂ ਅਰ ਇਨ੍ਹਾਂ ਦਾ ਨਫਾਕ ਨਹੀਂ ਕੀਤਾ ਜਾਏਗਾ ਉਤਨਾ ਚਿਰ ਮੇਜ਼ ਯਾ ਕੋਟ ਦੀ ਸੱਚੀਆਂ ਫੱਟੀਆਂ ਅਤੇ ਕਾਤ੍ਰਾਂ ਦਾ ਆਪਸ ਵਿਚ ਇਤਫਾਕ ਨਹੀਂ ਹੋਵੇਗਾ।

ਇਸੇ ਤਰ੍ਹਾਂ ਹੇ ਇਤਫਾਕ ਦੇ ਪਯਾਰੇ ਸੱਜਨੋਂ ਜੇ ਤੁਸੀਂ ਸੱਚਾ ਇਤਫਾਕ ਚਾਹੁੰਦੇ ਹੋ ਤਦ ਪਹਲੇ ਨਫਾਕ ਨੂੰ ਕੰਮ ਵਿਚ ਲਿਆਓ ਜਿਸਤੇ ਉਹ ਝੂਠੇ ਇਤਫਾਕ ਦੇ ਫੁੱਲ ਮਿਟ ਕੇ ਸੱਚੇ ਮਿਲਾਪ ਵਾਲੇ ਫਲਦਾਰ ਫੁੱਲਾਂ ਨੂੰ ਲੈ ਕੇ ਅਪਨਾ ਪ੍ਰਭਾਵ ਦਿਖਾਉਨ, ਇਸ ਵਾਸਤੇ ਨਿਰਾ ਮਿਲਕੇ ਬੈਠਨਾ ਹੀ ਇਤਫਾਕ ਨਹੀਂ ਕਿੰਤੂ ਇਤਫਾਕ ਉਹ ਵਸਤੂ ਹੈ ਜੋ ਵਿਰੋਧੀ ਰੁਕਾਵਟਾਂ ਤੇ ਨਫਰਤ ਕਰਕੇ ਫਿਰ ਸਚਾਈ ਵੱਲ ਅਪਨੇ ਆਪ ਨੂੰ ਪ੍ਰੇਰ ਸਕਦੀਆਂ ਹਨ, ਆਸ਼ਾ ਹੈ ਕਿ ਸਾਡੇ ਸੱਜਨ ਇਤਫਾਕ ਦੇ ਅਸਲੀ ਭਾਤਪਰਜ ਨੂੰ ਜਾਨ ਗਏ ਹੋਨਗੇ।

## 19. ਖਾਲਸਾ ਵਿੱਚ ਸਦਾ ਤੇ ਹੀ ਧੋਖਾ ਖਾ ਕੇ ਦੁੱਖ ਪਾਉਣੇ—(1)

[*ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਭਾਈ ਦਿੱਤ ਸਿੰਘ ਦੀ 'ਖਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁੱਖ ਪਾਉਣੇ' ਸਿਰਲੇਖ ਵਾਲੀ ਰਚਨਾ ਲੜੀਵਾਰ ਛਪਦੀ ਰਹੀ ਹੈ। ਇਸ ਅਖ਼ਬਾਰ ਦੇ 8 ਜੂਨ, 1900 ਈ. ਦੇ ਅੰਕ 6 ਵਿਚ ਛਪਿਆ ਇਸ ਰਚਨਾ ਦਾ ਇਹ ਭਾਗ ਕਈ ਕਾਰਨਾਂ ਕਰਕੇ ਦਿਲਚਸਪ ਹੈ। ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ, ਮਹਾਰਾਜਾ ਦੀ ਫ਼ੌਜ ਦੇ ਸਿਪਾਹੀਆਂ ਦੀ ਸੂਰਬੀਰਤਾ, ਦਿੱਖ ਤੇ ਸ਼ਾਨ, ਫਿਰ ਹਰੀ ਸਿੰਘ ਨਲੂਏ ਦੀ ਚਕਾਚੌਂਧ ਕਰਨ ਵਾਲੀ ਆਮਦ ਅਤੇ ਵਿਦੇਸ਼ੀਆਂ ਦੇ ਮੂੰਹੋਂ ਇਸ ਸਭ ਕਾਸੇ ਦੀ ਵਡਿਆਈ ਇਸ ਮਜ਼ਮੂਨ ਵਿਚ ਕਮਾਲ ਢੰਗ ਨਾਲ ਪੇਸ਼ ਹੋਏ ਹਨ। ਭਾਈ ਦਿੱਤ ਸਿੰਘ ਕਿਵੇਂ ਕਲਮ ਨਾਲ ਸਜੀਵ ਦ੍ਰਿਸ਼-ਚਿਤ੍ਰਣ ਕਰਦੇ ਹਨ, ਇਹ ਵੀ ਇਸ ਰਚਨਾ ਦਾ ਆਕਰਸ਼ਣ ਹੈ। *ਨੋਟ:* ਲੇਖ ਨੰਬਰ 19 ਅਤੇ 20 ਦੇ ਨਾਲ ਅੰਕ (1) ਅਤੇ (2) ਅਸੀਂ ਆਪ ਦਿੱਤੇ ਹਨ।]

ਲਾਹੌਰ ਦੇ ਘਰ ਦੀ ਬਹਾਦਰੀ ਅਤੇ ਮਹਾਰਾਜਾ ਰਣਜੀਤ ਸਿੰਘ ਸਾਹਿਬ ਸ਼ੇਰਿ ਪੰਜਾਬ ਦੀ ਰਾਜਨੀਤੀ ਇਕ ਇਸ ਪ੍ਰਕਾਰ ਦੀ ਪੇਚਦਾਰ ਸੀ ਜਿਸ ਦੇ ਸਮਝਨ ਲਈ ਵੱਡੇ ੨ ਨੀਤੀ ਨਿਪਨ (ਨਿਪੁੰਨ) ਲੋਕ ਭੀ ਰਹਿ ਜਾਂਦੇ ਸਨ, ਉਸ ਦੀ ਸਿੱਧੀ ਸਾਦੀ ਖੇਲ ਸਾਬਤ ਕਰਦੀ ਸੀ ਕਿ ਇਸ ਦੇ ਅਕਬਾਲ ਦਾ ਝੰਡਾ ਜਿਸ ਦਰਜੇ ਪਰ ਝੂਲ ਰਿਹਾ ਸੀ ਉਥੇ ਅਜੇ ਤਕ ਹਿੰਦੁਸਤਾਨ ਦੀ ਦੇਸੀ ਰਿਆਸਤ ਨੂੰ ਕੋਈ ਜਗ੍ਹਾ ਨਹੀਂ ਹੈ।

ਮਹਾਰਾਜਾ ਗੁਰਪੁਰ ਨਿਵਾਸੀ ਦੇ ਜੰਗੀ ਬਹਾਦਰ ਅਤੇ ਰਣਭੂਮੀ ਵਿਚ ਅਡੋਲ ਰਹਿਨੇ ਵਾਲੀ ਸਪਾਹ ਸਾਬਤ ਕਰਦੀ ਸੀ ਕਿ ਇਹ ਬਰਕਤ ਪੰਜਾਬ ਵਿਚ ਇਕ ਮਹਾਰਾਜਾ ਦੇ ਹੀ ਹੱਥ ਆਈ ਹੋਈ ਹੈ, ਜਿਸ ਤੇ ਤਾਰੀਖ ਇਸ ਬਾਤ ਦੀ ਗੁਵਾਹੀ ਦੇਂਦੀ ਹੈ ਕਿ ਹਿੰਦੁਸਤਾਨ ਵਿਚ ਇਕ ਏਹੋ ਮਹਾਰਾਜਾ ਸਾ ਜਿਸ ਨੇ ਲੜਾਈ ਵਿਚ ਕਦੇ ਭੀ ਦੁਸ਼ਮਨ ਨੂੰ ਪਿੱਠ ਨਹੀਂ ਦਖਲਾਈ ਸੀ ਅਰ ਇਸੀ ਤਰ੍ਹਾਂ ਇਸ ਭਾਰਤ ਭੂਮੀ ਵਿਚ ਇਕ ਏਹੋ ਸਿੱਖ ਮਹਾਰਾਜਾ ਸੀ ਜਿਸ ਨੇ ਦੁਸ਼ਮਨਾਂ ਦੇ ਮੂੰਹ ਮੋੜਕੇ ਉਨ੍ਹਾਂ ਦੀਆਂ ਪਿੱਠਾਂ ਪਰ ਤਲਵਾਰਾਂ ਅਤੇ ਬਰਛੀਆਂ ਮਾਰਕੇ ਮੈਦਾਨ ਫਤੇ ਕੀਤੇ ਸਨ, ਇਸ ਦੀ ਫੌਜੀ ਤਾਕਤ ਦੀ ਸ਼ੋਭਾ ਤਾਰੀਖਾਂ ਦੇ ਦੇਖਣੇ ਵਾਲੇ ਤਾਂ ਜਾਣਦੇ ਹੀ ਹਨ ਪਰੰਤੂ ਅੱਜ ਤਕ ਕਈ ਆਦਮੀਆਂ ਦੇ ਮੂੰਹੋਂ ਸੁਨਕੇ ਭੀ ਹੈਰਾਨ ਹੋ ਜਾਈਦਾ ਹੈ॥

ਇਕ ਮਹਾਤਮਾਂ ਨੇ ਉਨ੍ਹਾਂ ਦੀ ਸ਼ੋਭਾ ਕਰਦੇ ਹੋਏ ਆਖਜਾ ਹੈ ਕਿ ਜਦ ਰੋਪੜ ਵਿਚ ਲਫਟੀਨੈਂਟ ਗਵਰਨਰ ਨਾਲ ਮਹਾਰਾਜਾ ਸਾਹਿਬ ਦੀ ਮੁਲਾਕਾਤ ਹੋਈ ਸੀ ਸੋ ਨਜ਼ਾਰਾ ਇਕ ਦੇਖਨ ਜੋਗ ਸੀ, ਅਰ ਉਸ ਵੇਲੇ ਦੀ ਧੂਮ ਧਾਮ ਅਤੇ ਜੰਗੀ ਸਮਰੱਥਾ ਦੱਸਦੀ ਸੀ ਕਿ ਭੀਮ ਅਤੇ ਅਰਜਨ ਜੈਸੇ ਜੋਧੇ ਦੁਨੀਆਂ ਚੋਂ ਚਲੇ ਨਹੀਂ ਗਏ ਕਿੰਤੂ ਓਹ ਅਜੇ ਤਕ ਜ਼ਿੰਦੇ ਹਨ। ਓਹ ਆਖਦੇ ਸਨ ਕਿ ਜਦ ਮਹਾਰਾਜਾ ਨਾਲ ਲਾਟ ਸਾਹਿਬ ਦੀ ਪ੍ਰਾਈਵੇਟ ਮੁਲਾਕਾਤ ਅਰਥਾਤ ਇਕਾਗ੍ਰ ਮਿਲਾਪ ਹੋਇਆ ਸਾ ਤਦ ਉਨ੍ਹਾਂ ਨੇ ਮਹਾਰਾਜਾ ਅੱਗੇ ਫੌਜ ਦੇਖਨੇ ਦੀ ਦਰਖਾਸਤ ਕੀਤੀ ਅਰ ਨਾਲ ਹੀ ਇਹ ਭੀ ਆਖਜਾ ਕਿ ਮੈਂ ਸਰਦਾਰ ਹਰੀ ਸਿੰਘ ਨਲੂਏ ਨੂੰ ਭੀ ਦੇਖਨਾ ਚਾਹੁੰਦਾ ਹਾਂ, ਜਿਸ ਪਰ ਸਰਕਾਰ ਨੇ ਮਨਜ਼ੂਰ ਕੀਤਾ, ਅਰ ਹੁਕਮ ਦਿੱਤਾ ਕਿ ਹਰ ਇਕ ਫੌਜ ਦਾ ਅਫਸਰ ਅਪਨੀਆਂ ੨ ਪਲਟਨਾਂ ਅਤੇ ਰਸਾਲਿਆ ਨੂੰ ਤਿਆਰ ਕਰੇ ਜੋ ਲਾਟ ਸਾਹਿਬ ਨਾਲ ਸ੍ਰਕਾਰ ਦੇਖੇਗੀ, ਇਸ ਪਰ ਸੁਨਦੇ ਸਾਰ ਹੀ ਸਭ ਅਫਸਰਾਂ ਨੇ ਫੌਜਾਂ ਨੂੰ ਤਿਆਰ ਬਰ ਤਿਆਰ ਕੀਤਾ, ਜਿਸ ਪਰ ਲਾਟ ਸਾਹਿਬ ਅਤੇ ਮਹਾਰਾਜਾ ਸਾਹਿਬ ਤਾਂ ਇਕ ਵੱਡੇ ਉੱਚੇ ਮਕਾਨ ਪਰ ਅਪਨੇ ਅਮੀਰ ਅਤੇ ਵਜ਼ੀਰਾਂ ਨੂੰ ਨਾਲ ਲੈ ਕੇ ਬੈਠ ਗਏ ਅਤੇ ਫੌਜਾਂ ਨੂੰ ਅੱਗਯੋਂ ਲੰਘਨ

ਦੀ ਆਗਜ਼ਾ ਦਿੱਤੀ। ਉਸ ਸਮਜ ਪੈਦਲ ਪਲਟਨਾਂ ਦੀ ਦਮਕ ਅਤੇ ਚਮਕ ਨੇ ਇਸ ਤਰ੍ਹਾਂ ਦਾ ਨਜ਼ਾਰਾ ਦਖਾਇਆ ਜੋ ਆਖਨ ਤੇ ਬਾਹਰ ਹੈ। ਹਰ ਇਕ ਪਲਟਨ ਦੇ ਸਪਾਹੀਆਂ ਦੀ ਡੀਲਡੌਲ ਅਰ ਕਵਾਇਦ ਵਾਲੀ ਚਾਲ ਸਾਬਤ ਕਰਦੀ ਸੀ ਕਿ ਇਹ ਸਮੁੰਦ੍ਰ ਦੀਆਂ ਲਹਰਾਂ ਉਛਲ ਰਹੀਆਂ ਹਨ ਇਸੇ ਤਰ੍ਹਾਂ ਪੰਜੇ ਸ਼ਸਤ੍ਰ ਸਜਾਏ ਹੋਏ ਅਰ ਸੰਗੀਨਾ ਚੜ੍ਹੀ ਬੰਦੂਕਾਂ ਬਿਜਲੀ ਵਾਂਗ ਚਮਕ ਕੇ ਦਿਲ ਨੂੰ ਦਹਲਾ ਰਹੀਆਂ ਸਨ, ਜਿਸ ਤੇ ਕਾਇਰਾਂ ਦੇ ਦਿਲ ਬਿਨਾਂ ਮੌਤੋਂ ਹੀ ਮਰਨ ਲਈ ਤਯਾਰ ਸਨ, ਫਿਰ ਉਨ੍ਹਾਂ ਪਲਟਨਾਂ ਦੇ ਸਰਦਾਰ ਜੋ ਘੋੜਿਆਂ ਪਰ ਸਵਾਰ ਸੇ ਉਨ੍ਹਾਂ ਦੇ ਬਹਾਦਰਾਨਾ ਚਿਹਰੇ ਅਤੇ ਜੰਗੀ ਕਦ ਦਸਦੇ ਸਨ ਕਿ ਦੁਨੀਆਂ ਪਰ ਕੋਈ ਐਸਾ ਦੁਸ਼ਮਨ ਨਹੀਂ ਹੈ ਜੋ ਇਨ੍ਹਾਂ ਦੇ ਸ਼ਸਤ੍ਰਾਂ ਦੀ ਝਾਲ ਝਲ ਸੱਕੇ ਜਿਸ ਤੇ ਸਾਵਨ ਦੇ ਬੱਦਲ ਦੀ ਘਟਾਂ ਯਾ ਛੋਭ ਭਰੇ ਸਮੁੰਦਰ ਦੀਆਂ ਲਹਿਰਾਂ ਜੈਸੇ ਸਾਮਾਨ ਨੂੰ ਦੇਖਕੇ ਲਾਟ ਸਾਹਿਬ ਬਹੁਤ ਹੀ ਪ੍ਰਸੰਨ ਹੋਏ ਅਰ ਮਹਾਰਾਜਾ ਸਾਹਿਬ ਦੀ ਤਾਰੀਫ ਕੀਤੀ॥

ਇਸ ਤੇ ਮਗਰੋਂ ਰਸਾਲੇ ਨਿਕਲਨੇ ਆਰੰਭ ਹੋਏ ਤਦ ਉਹ ਪਹਿਲਾ ਨਜ਼ਾਰਾ ਬਿੱਲਕੁੱਲ ਬਦਲ ਗਿਆ ਜਿਸ ਤੇ ਕਬੂਤ੍ਰਾਂ ਜੈਸੇ ਘੋੜੇ ਮਾਨੋਂ ਇੱਕ ਅਪਨੀ ਚਾਲ ਦੀ ਕਲਾਬਾਜ਼ੀਆਂ ਦਿਖਾਕੇ ਮਨਾਂ ਨੂੰ ਮੋਹ ਰਹੇ ਸੇ, ਜਿਨ੍ਹਾਂ ਦੇ ਸੁੰਬਾਂ ਦੀ ਧੂੜ ਨਾਲ ਅਕਾਸ ਪੂਰਤ ਹੋ ਰਿਹਾ ਸਾ, ਜਿਸ ਵੇਲੇ ਰਸਾਲੇ ਦੀ ਚਮਕ ਦਮਕ ਅਤੇ ਸਵਾਰਾਂ ਦੇ ਹਥਯਾਰਾਂ ਦੀ ਕੜਕ ਧੜਕ ਹੁੰਦੀ ਸੀ ਤਦ ਅਚਾਚੇਤ ਦਿਲ ਕੰਮ ਜਾਂਦੇ ਸਨ, ਹਰ ਇੱਕ ਰਸਾਲੇ ਦੇ ਅੱਗੇ ਧੌਂਸਾ ਬਜਦਾ ਅਤੇ ਨਸ਼ਾਨ ਝੂਲਦਾ ਜਾਂਦਾ ਸੀ ਜਿਸ ਦੇ ਪਿੱਛੇ ਉਸ ਦਾ ਅਫਸਰ ਹੱਥ ਵਿਚ ਧੂਹੀ ਹੋਈ ਤੇਗ਼ ਅਤੇ ਪੌਣ ਦੇ ਬੇਗ ਵਾਂਗ ਆਉਂਦਾ ਸਾ, ਜਿਸ ਦੇ ਮਗਰ ਸਾਰਾ ਰਸਾਲਾ ਸਾਵਨ ਦੀ ਘਟਾਂ ਵਾਂਗ ਘੋਰਦਾ ਜਾਂਦਾ ਸਾ, ਉਸ ਵੇਲੇ ਕਲਗੀ ਜਿਗਾ ਜੜਾਊਆਂ ਨਾਲ ਸਜੇ ਦਸਤਾਰੇ ਅਤੇ ਸ਼ਸਤ੍ਰਾਂ ਅਰ ਸੰਜੋਆਂ ਨਾਲ ਕੇੜੇ ਹੋਏ ਸਵਾਰ ਇਕ ਬਬਰ ਸ਼ੇਰ ਮਾਲੂਮ ਹੁੰਦੇ ਸਨ ਜਿਸ ਤੇ ਓਹ ਸ੍ਰੀ ਹਜ਼ੂਰ ਮਹਾਰਾਜਾ ਦੇ ਜਲਾਲ ਦਾ ਜਲਵਾ ਦਿਖਾ ਕੇ ਹਾਸਦਾਂ ਦੇ ਹੌਸਲੇ ਤੋੜਦੇ ਸਨ॥

ਪਰੰਤੂ ਜਦ ਕੋਈ ਸਰਦਾਰ ਦੂਰ ਤੇ ਹੀ ਰਸਾਲੇ ਨੂੰ ਕੁਦਾਕੇ ਵੱਡੀ ਧੂਮ ਧਾਮ ਨਾਲ ਆਉਂਦਾ ਅਤੇ ਸ੍ਰੀ ਮਹਾਰਾਜਾ ਦੇ ਅੱਗੇ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦਾ ਸਾ ਫਿਰ ਬਾਜ ਵਾਂਗ ਘੋੜੇ ਨੂੰ ਉਡਾਕੇ ਲੰਘਦਾ ਤਦ ਸ੍ਰੀ ਲਾਟ ਸਾਹਿਬ ਮਹਾਰਾਜ ਤੇ ਪੁਛਦੇ ਸਨ ਕਿ “ਕਿਆ ਇਹੋ ਸਰਦਾਰ ਹਰੀ ਸਿੰਘ ਹੈ” ਜਿਸ ਦਾ ਉੱਤ੍ਰ ਮਹਾਰਾਜਾ ਸਾਹਿਬ ਇਹ ਦੇਂਦੇ ਸੇ ਕਿ “ਨਹੀਂ ਸਾਹਿਬ ਇਹ ਹਰੀ ਸਿੰਘ ਨਹੀਂ ਹੈ।”

ਇਸੇ ਤਰ੍ਹਾਂ ਜਦ ਦੂਸਰਾ ਤੀਸਰਾ ਚੌਥਾ ਪੰਜਵਾਂ ਆਦਿਕ ਰਸਾਲਾ ਅਪਨੀ ਪੂਰੀ ਸਮਰੱਥਾ ਨੂੰ ਲੈ ਕੇ ਨਿਕਲਦਾ ਸਾ ਅਰ ਗੱਜ ਕੇ ਜੈਕਾਰ ਗਜਾਉਂਦਾ ਸਾ ਤਦ ਫਿਰ ਹਰ ਇਕ ਨੂੰ ਲਾਟ ਸਾਹਿਬ ਪੁੱਛਦੇ ਸਨ ਕਿ “ਕਿਆ ਇਹੋ ਸਰਦਾਰ ਹਰੀ ਸਿੰਘ ਹੈ” ਤਦ ਫਿਰ ਸਰਕਾਰ ਆਖਦੀ ਸੀ ਕਿ “ਨਹੀਂ ਸਾਹਿਬ ਇਹ ਨਹੀਂ”। ਉਸ ਵੇਲੇ ਸਭ ਏਹੋ ਖਯਾਲ ਕਰਦੇ ਸਨ ਕਿ ਸਾਰੀ ਦੁਨੀਆਂ ਦਾ ਚੰਗਾ ਘੋੜਾ ਅਤੇ ਜੁਆਨ ਇਸ ਜਗ੍ਹਾ ਪਰ ਹੀ ਕੱਠਾ ਕੀਤਾ ਗਿਆ ਹੈ ਜਿਸ ਤੇ ਕੁਝ ਪਾਰਾਵਾਰ ਨਹੀਂ ਆਉਂਦਾ ਸਾ।

ਸਭ ਤੇ ਮਗਰੋਂ ਜਦ ਸਰਦਾਰ ਹਰੀ ਸਿੰਘ ਸਾਹਿਬ ਅਪਨੇ ਰਸਾਲੇ ਨੂੰ ਲੈ ਕੇ ਨਿਕਲੇ ਉਸ ਵੇਲੇ ਦੀ ਧੂਮ ਧਾਮ ਇਕ ਵੱਖਰੀ ਹੀ ਦਿਖਾਈ ਦੇਂਦੀ ਸੀ ਜਿਨ੍ਹਾਂ ਦੇ ਸਾਰੇ ਘੋੜੇ ਇਕੋ ਰੰਗ ਦੇ ਅਰ ਇਕੋ ਜੇਹੇ ਭਾਰੀ ਜੰਗੀ ਸਵਾਰ ਉਨ੍ਹਾਂ ਪਰ ਮੂਰਤਾਂ ਵਾਂਗ ਜੜੇ ਹੋਏ ਨਜ਼ਰ ਆਉਂਦੇ ਸੇ ਜਿਨ੍ਹਾਂ ਦੇ ਸਿਰ ਪੈਰਾਂ ਤਕ ਸਰਬ ਲੋਹ ਹੀ ਸਜਿਆ ਹੋਇਆ ਸਾ ਉਨ੍ਹਾਂ ਦੀ ਚਮਕ ਦਮਕ ਅਤੇ ਭਯਾਨਕ ਭਬਕ ਦੇ ਅੱਗੇ ਕਿਸੇ ਦੇ ਦਮ ਮਾਰਨ ਦੀ ਜਗ੍ਹਾ ਨਹੀਂ ਸੀ, ਇਸੇ ਤਰ੍ਹਾਂ ਸਰਦਾਰ ਹਰੀ ਸਿੰਘ ਸਾਹਿਬ ਸ਼ਸਤ੍ਰ ਬਸਤ੍ਰਾਂ ਨਾਲ ਸਜੇ ਹੋਏ ਜਿਗਾ ਤੇ ਕਲਗੀ ਨਾਲ ਬਨੇ ਠਨੇ ਹੋਏ "ਜਿਨ੍ਹਾਂ ਦੀ ਸੂਰਤ ਦਸਦੀ ਸੀ ਕਿ ਦੁਨੀਆਂ ਪਰ ਇਹ ਇੱਕੋ ਬਹਾਦ੍ਰ ਹੈ ਜੋ ਸਾਰੀ ਸਰਹੱਦ ਲਈ ਅਜ਼ਰਾਈਲ ਫ਼ਰਿਸ਼ਤਾ ਹੈ" ਆਏ ਅਤੇ ਸ੍ਰੀ ਵਾਹਿਗੁਰੂ ਜੀ ਕੀ ਫਤੇ ਗਜਾਈ ਤਦ ਓਸੇ ਵੇਲੇ ਲਾਟ ਸਾਹਿਬ ਉੱਠਕੇ ਖੜੇ ਹੋ ਗਏ ਅਤੇ ਪੱਟਾਂ ਪਰ ਹੱਥ ਮਾਰਕੇ ਜ਼ੋਰ ਨਾਲ ਬੋਲੇ ਕਿ "ਜੇ ਇਹ ਸਰਦਾਰ ਹਰੀ ਸਿੰਘ ਨਹੀਂ ਤਾਂ ਕਿਆ ਕੋਈ ਖ਼ੁਦਾ ਹੋਵੇਗਾ" ਜਿਸ ਪਰ ਮਹਾਰਾਜਾ ਨੇ ਹੱਸ ਕੇ ਕਿਹਾ ਕਿ ਹਾਂ ਸਾਹਿਬ ਏਹੋ ਹੈ, ਜਿਸ ਦੀ ਛਬ ਨੂੰ ਦੇਖਕੇ ਲਾਟ ਸਾਹਿਬ ਦਾ ਰੋਮ ੨ ਪ੍ਰਸੰਨ ਹੋ ਗਿਆ ਅਤੇ ਆਖਨ ਲੱਗੇ ਕਿ ਇਸ ਦੇ ਅੱਗੇ ਕਾਬਲ ਦਾ ਫਤੇ ਕਰਨਾ ਕਿਆ ਬਾਤ ਹੈ। ਪਾਠਕ ਦੇਖ ਸਕਦੇ ਹਨ ਕਿ ਇਹ ਕੋਈ ਥੋੜੀ ਸਮਰੱਥਾ ਵਾਲੀ ਬਾਤ ਨਹੀਂ ਸੀ।

## 20. ਖਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁੱਖ ਪਾਉਣੇ—(2)

[*ਖ਼ਾਲਸਾ ਅਖ਼ਬਾਰ*, ਲਾਹੌਰ ਦੇ 22 ਜੂਨ, 1900 ਦੇ ਅੰਕ 8 ਵਿਚ ਇਸੇ ਸਿਰਲੇਖ ਵਾਲੀ ਲੰਮੀ ਰਚਨਾ ਦਾ ਇਹ ਭਾਗ ਵੀ ਇਕ ਪਾਸੇ ਜਿਥੇ ਮਹਾਰਾਜਾ ਰਣਜੀਤ ਸਿੰਘ ਦੇ ਜਲੌ ਦਾ ਇਹਸਾਸ ਕਰਾਉਂਦਾ ਹੈ ਉਥੇ ਮਹਾਰਾਜੇ ਦੇ ਮ੍ਰਿਤੂ ਤੋਂ ਪਿੱਛੋਂ ਉਸ ਦੇ ਨਾਲਾਇਕ ਵਾਰਸਾਂ ਅਤੇ ਦਰਬਾਰੀਆਂ ਦੀਆਂ ਸਾਜ਼ਸ਼ਾਂ ਵੱਲ ਵੀ ਸੰਕੇਤ ਕਰਦਾ ਹੈ। ਭਾਈ ਦਿੱਤ ਸਿੰਘ ਦੀ ਪੜਚੋਲਵੀਂ ਅਤੇ ਵਿਸ਼ਲੇਸ਼ਣੀ ਦ੍ਰਿਸ਼ਟੀ ਵੀ ਇਸ ਰਚਨਾ ਤੋਂ ਪ੍ਰਗਟ ਹੁੰਦੀ ਹੈ।]

ਇਸੀ ਤਰ੍ਹਾਂ ਦੇ ਹਾਲਾਤ ਜੇ ਹੋਰ ਲਿਖੇ ਜਾਨ ਤਾਂ ਇਕ ਵੱਡਾ ਭਾਰੀ ਪੁਸਤਕ ਹੋ ਜਾਵੇਗਾ ਪ੍ਰੰਤੂ ਇਸ ਗਲ ਨੂੰ ਮੰਨਨਾ ਪੈਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦਾ ਤੇਜ਼ ਅਤੇ ਪ੍ਰਤਾਪ ਅਪਨੇ ਸਮਯ ਵਿਚ ਇਕ ਅਦੁਤੀਯ ਸੱਦਜਾ ਜਾਂਦਾ ਸਾ, ਇਸਦੀ ਸਮਰੱਥਾ ਦੇ ਅੱਗੇ ਕਿਸੇ ਰਾਜੇ, ਮਹਾਰਾਜੇ, ਅਮੀਰ, ਖਾਨ ਅਤੇ ਨਵਾਬ ਦੀ ਸਮਰੱਥਾ ਨਹੀਂ ਸੀ ਜੋ ਦਮ ਮਾਰ ਸਕਦੀ, ਇਸੀ ਵਾਸਤੇ ਇਸ ਦੇਸ ਦੇ ਵੱਡੇ ੨ ਆਕੜ ਖਾਂ ਆਦਮੀਆਂ ਨੇ ਅਪਨੇ ਸਿਰ ਕਮਾਨ ਦੇ ਗੋਸ਼ੇ ਵਾਂਗ ਇਸ ਪ੍ਰਤਾਪੀ ਮਹਾਰਾਜਾ ਦੇ ਅੱਗੇ ਝੁਕਾਏ ਸੇ, ਅਰ ਇਸ ਨੇ ਭੀ ਅਪਨੇ ਰਣਜੀਤ ਨਾਮ ਨੂੰ ਸਫਲਾ ਕਰਨ ਲਈ ਵੱਡੇ ਭਾਰੀ ਆਕੀ ਗੜ੍ਹ ਅਪਨੀ ਭੁਜਾਂ ਦੇ ਜ਼ੋਰ ਨਾਲ ਫਤੇ ਕਰਾਏ ਸੇ॥

ਮਹਾਰਾਜਾ ਦੀ ਸਾਰੀ ਤਵਾਰੀਖ ਤਾਂ ਅੰਗ੍ਰੇਜ਼ੀ, ਫਾਰਸੀ ਅਤੇ ਗੁਰਮੁਖੀ ਆਦਿਕ ਪੁਸਤਕਾਂ ਦੇ ਪੜ੍ਹਨੇ ਤੇ ਅੱਛੀ ਤਰ੍ਹਾਂ ਮਿਲ ਜਾਂਦੀ ਹੈ ਪ੍ਰੰਤੂ ਉਸ ਸਮਯ ਦੇ ਹਾਲਾਤਾਂ ਨੂੰ ਕਈ ਕੁ ਉਸ ਵੇਲੇ ਦੇ ਕਿੱਸੇ ਬਨਾਉਨ ਵਾਲੇ ਕਵੀਆਂ ਨੇ ਭੀ ਅਪਨੇ ਅੱਖੀਂ ਦੇਖੇ ਅਤੇ ਲਿਖਕੇ ਉਨ੍ਹਾਂ ਦਾ ਨਕਸ਼ਾ ਅੱਛੀ ਤਰ੍ਹਾਂ ਨਾਲ ਖਿੱਚਿਆ ਹੈ, ਜਿਸਦੇ ਪੜ੍ਹਨੇ ਤੇ ਮੰਨਨਾ ਪੈਂਦਾ ਹੈ ਕਿ ਇਸ ਭਾਰਤਵਰਸ਼ ਵਿਚ ਮਹਾਰਾਜਾ ਰਣਜੀਤ ਸਿੰਘ ਗੁਰਪੁਰ ਨਿਵਾਸੀ ਅਪਨੇ ਜੈਸਾ ਹੋਰ ਕੋਈ ਸਾਥੀ ਨਹੀਂ ਰਖਦਾ ਸਾ, ਜੈਸਾ ਕਿ ਇਕ ਸ਼ਾਹ ਮੁਹੰਮਦ

ਨਾਮ ਮੁਸਲਮਾਨ ਕਵੀ, ਜੋ ਉਸੀ ਸਮਾ ਵਿਚ ਹੋਇਆ ਹੈ, ਮਹਾਰਾਜਾ ਦੀ ਬਾਬਤ ਇਸ ਤਰ੍ਹਾਂ ਲਿਖਦਾ ਹੈ, ਯਥਾ :

ਮਹਾਂ ਬਲੀ ਰਣਜੀਤ ਸਿੰਘ ਹੋਇਆ ਪੈਦਾ ਨਾਲ ਜ਼ੋਰ ਦੇ ਮੁਲਕ ਨਿਵਾਇ ਗਿਆ।
ਮੁਲਤਾਨ ਕਸ਼ਮੀਰ ਪਸ਼ੌਰ ਚੰਬਾ ਜੰਮੂੰ ਕਾਂਗੜਾ ਕੋਟ ਝੁਕਾਇ ਗਿਆ।
ਹੋਰ ਦੇਖ ਲਦਾਖ ਤੇ ਚੀਨ ਤੋੜੀ ਸਿੱਕਾ ਆਪਨੇ ਨਾਮ ਚਲਾਇ ਗਿਆ।
ਸ਼ਾਹ ਮੁਹੰਮਦਾ ਜਾਨ ਪੰਜਾਹ ਬਰਸਾਂ ਅੱਛਾ ਰੱਜ ਕੇ ਰਾਜ ਕਮਾਇ ਗਿਆ।

ਸ਼ਾਹ ਮਹੰਮਦ ਦੇ ਇਸ ਕਥਨ ਤੇ ਸਾਫ ਸਾਬਤ ਹੁੰਦਾ ਹੈ ਕਿ ਚੀਨ ਅਤੇ ਲਦਾਖ ਤਕ ਦੇਸ ਮਹਾਰਾਜਾ ਦੀ ਤਾਕਤ ਨੇ ਅਪਨੇ ਅਧੀਨ ਕਰ ਲੀਤੇ ਸਨ ਅਤੇ ਵਡੇ ਵਡੇ ਦੇਸਾਂ ਦੇ ਹਾਕਮਾਂ ਨੂੰ ਉਸਨੇ ਇਸ ਤਰ੍ਹਾਂ ਝੁਕਾ ਲੀਤਾ ਸਾ ਜਿਸ ਤਰ੍ਹਾਂ ਬੈਤ ਦੇ ਰੁਖ ਨੂੰ ਵੱਡੀ ਭਾਰੀ ਅੰਧੇਰੀ ਝੁਕਾ ਲੈਂਦੀ ਹੈ ਪ੍ਰੰਤੂ ਇਸ ਬਾਤ ਨੂੰ ਹਰ ਇਕ ਆਦਮੀ ਜਾਨਦਾ ਹੈ ਕਿ ਬ੍ਰਿਛ ਦੀ ਸਾਇਆ ਅਤੇ ਮਰਦ ਦੀ ਮਾਇਆ ਨਾਲ ਹੀ ਜਾਂਦੀ ਦੀ ਅਖਾਵਤ ਵਾਂਗ ਸੋਈ ਹਾਲ ਇਸ ਘਰ ਨਾਲ ਹੋਇਆ, ਕਿਉਂਕਿ ਇਹ ਬਾਤ ਸਾਰੇ ਇਤਹਾਸਾਂ ਅਤੇ ਹਰ ਇੱਕ ਪੁਰਖਾਂ ਦੇ ਅਪਨੇ ਜ਼ਾਤੀ ਤਜਰਬਿਆਂ ਨਾਲ ਸਾਬਤ ਹੈ ਕਿ ਜਿਸ ਬਾਦਸ਼ਾਹਤ ਵਿਚ ਦੂਰ ਅੰਦੇਸ਼ ਦੀਰਘ ਵਿਚਾਰ ਵਾਲੇ ਮੰਤ੍ਰੀ ਨਹੀਂ ਹੁੰਦੇ ਉਹ ਰਾਜ ਇਕ ਇੰਦ੍ਰਜਾਲ ਦੀ ਖੇਲ ਵਾਂਗ ਇਕ ਪਲਕ ਝਲਕ ਦਾ ਹੀ ਚਮਤਕਾਰ ਹੁੰਦਾ ਹੈ, ਇਸੀ ਤਰ੍ਹਾਂ ਜਿਸ ਸ਼ਾਹੀ ਖਾਨਦਾਨ ਵਿਚ ਨੀਤੀ ਨਿਪਨ (ਨਿਪੁੰਨ) ਸ਼ਾਹਜ਼ਾਦੇ ਨਹੀਂ ਹੁੰਦੇ ਉਹ ਘਰ ਭੀ ਧੂਏਂ ਦੇ ਧੌਲਰਾਂ ਵਾਂਗ ਦੇਖਦੇ ੨ ਹੀ ਉਡ ਜਾਂਦਾ ਹੈ, ਜਿਸ ਤੇ ਬਾਦਸ਼ਾਹ ਅਤੇ ਰਾਜਿਆਂ ਨੂੰ ਅੱਛੀ ਤਰ੍ਹਾਂ ਯਾਦ ਰਖਨਾ ਚਾਹੀਦਾ ਹੈ ਕਿ ਅਪਨੇ ਮੰਤ੍ਰੀ ਅਤੇ ਸੰਤਾਨ ਨੂੰ ਲਾਇਕ ਬਨਾਉਨ ਦਾ ਯਤਨ ਕਰਨ, ਕਿਉਂਕਿ ਸਾਰੀ ਦੁਨੀਆਂ ਦੇ ਬਾਦਸ਼ਾਹਾਂ ਦੀ ਤਵਾਰੀਖਾਂ ਸਾਨੂੰ ਦਸ ਰਹੀਆਂ ਹਨ ਕਿ ਜਿਸ ਸ਼ਾਹੀ ਖਾਨਦਾਨ ਦੇ ਅਮੀਰ ਅਤੇ ਵਜ਼ੀਰ ਲਾਇਕ ਰਹੇ ਅਰ ਉਨ੍ਹਾਂ ਦੀ ਸੰਤਾਨ ਨੀਤੀ ਨਿਪਨ ਰਹੀ ਤਦ ਉਨ੍ਹਾਂ ਨੇ ਕਦੇ ਭੀ ਅਪਨੀ ਖੁਆਰੀ ਇਸ ਦੁਨੀਆਂ ਪਰ ਨਹੀਂ ਦੇਖੀ ਕਿੰਤੂ ਜਿਸ ਵਿਚ ਇਹ ਬਾਤ ਨਹੀਂ ਸੀ ਉਨ੍ਹਾਂ ਨੇ ਅਪਨੇ ਖਾਨਦਾਨ ਦੇ ਸ਼ੀਸ਼ ਮਹਲ ਨੂੰ ਬਿਪਤਾ ਦੇ ਪੱਥਰਾਂ ਨਾਲ ਤੋੜਕੇ ਚੂਰਾ ੨ ਕਰ ਦਿੱਤਾ ਜਿਸ ਤੇ ਉਨ੍ਹਾਂ ਦੀ ਸੰਤਾਨ ਭਿਖਾਰੀ ਹੋ ਕੇ ਗਲੀਆਂ ਵਿਚ ਮੰਗਦੀ ਫਿਰਦੀ ਦੇਖੀ ਗਈ ਹੈ॥

ਮਹਾਰਾਜਾ ਰਣਜੀਤ ਸਿੰਘ ਜੀ ਦੇ ਮਗਰੋਂ ਉਨ੍ਹਾਂ ਦੀ ਸੰਤਾਨ ਵਿਚੋਂ ਲਾਇਕ ਸਵਾਇ ਮਹਾਰਾਜਾ ਸ਼ੇਰ ਸਿੰਘ ਜੀ ਦੇ ਹੋਰ ਕੋਈ ਨਹੀਂ ਸਾ, ਇਸੀ ਤਰ੍ਹਾਂ ਉਨ੍ਹਾਂ ਦੇ ਸਾਰੇ ਅਹਿਲਕਾਰਾਂ ਵਿਚ ਖੁਦਗਰਜ਼ੀ ਕੁਟ ੨ ਕੇ ਭਰੀ ਹੋਈ ਸੀ। ਜਦ ਸ੍ਰਕਾਰ ਦਾ ਅਸਵਾਰਾ ਹੋਇਆ ਤਦ ਸਭ ਅਹਿਲਕਾਰਾਂ ਨੇ ਆਪੋ ਆਪਨੀ ਜਗ੍ਹਾ ਪਰ ਮਸੌਦੇ (ਮਸੌਦੇ ?) ਗੁੰਦ ਲੀਤੇ ਅਰ ਹਰ ਇਕ ਵੱਡਾ ਅਹਿਲਕਾਰ ਅਪਨੀ ਸਮਰੱਥਾ ਵਧਾਉਨ ਅਰ ਦੂਜੇ ਨੂੰ ਦਬਾਉਨ ਲਈ ਯਤਨ ਕਰਦਾ ਸਾ ਜਿਸਤੇ ਇਸ ਘਰ ਵਿਚ ਝਗੜੇ ਦਾ ਰੁੱਖ ਅਪਨਾ ਬੁਰਾ ਫਲ ਲਿਆਉਨ ਲਈ ਤਿਆਰ ਹੋ ਗਿਆ। ਸ੍ਰਕਾਰ ਦੇ ਚਲਾਣੇ ਦੇ ਮਗਰੋਂ ਮਹਾਰਾਜਾ ਖੜਕ ਸਿੰਘ ਜੀ ਵਲੀਅਹਦ ਤਖਤ ਪਰ ਬਠਾਏ ਗਏ ਅਰ ਸਭ ਅਮੀਰੋ ਵਜ਼ੀਰ ਇਨ੍ਹਾਂ ਦੇ ਅੱਗੇ ਆ ਕੇ ਨਜ਼ਰਾਨੇ ਧਰਨ ਲੱਗੇ ਜਿਸਤੇ ਰਾਜ ਪ੍ਰਬੰਧ ਦਾ ਪੂਰਾ ਯਤਨ ਹੋਨ ਲੱਗਾ॥

ਪ੍ਰੰਤੂ ਮਹਾਰਾਜਾ ਖੜਕ ਸਿੰਘ ਜੀ ਸਾਹਿਬ ਬਹੁਤ ਹੀ ਸਿੱਧਾ ਸਾਦਾ ਮਹਾਰਾਜਾ ਸਾ ਅਰ ਉਨ੍ਹਾਂ ਨੂੰ ਨਾ ਤਾਂ ਕੋਈ ਵਿੱਦਯਾ ਸੀ ਅਰ ਨਾ ਉੱਤਮ ਰਾਜ ਨੀਤੀ ਹੀ ਜਾਨਦੇ ਸਨ ਕਿਉਂਕਿ ਜਿਸ ਪੁਰਖ ਨੂੰ ਨੀਤੀ ਦਾ ਗਯਾਨ ਹੋ ਸੋ ਭਾਵੇਂ ਵਿੱਦਯਾ ਨਾ ਭੀ ਜਾਨਦਾ ਹੋਵੇ ਤਾਂ ਭੀ ਉਹ ਅਪਨੇ ਰਾਜ ਪ੍ਰਬੰਧ ਨੂੰ ਅੱਛੀ ਤਰ੍ਹਾਂ ਚਲਾ ਸਕਦਾ ਹੈ, ਜੈਸਾ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੀ ਵਿੱਦਯਾ ਦਾ ਇਹ ਹਾਲ ਹੈ ਜੋ ਹੋਰ ਤਾਂ ਕਿਧਰੇ ਰਿਹਾ ਕਿੰਤੂ ਇਹ ਗੁਰਮੁਖੀ ਦੀ ਪੈਂਤੀ ਤਕ ਭੀ ਨਹੀਂ ਜਾਨਦੇ ਸੇ ਅਰ ਜਦ ਕਿਤੇ ਦਸਤਖਤ ਕਰਦੇ ਸਨ ਤਦ ਭੀ 'ਸ' ਅਤੇ 'ਹ' ਹੀ ਲਿਖਦੇ ਸਨ ਪ੍ਰੰਤੂ ਇਨ੍ਹਾਂ ਦਾ ਰਾਜ ਪ੍ਰਬੰਧ ਐਸਾ ਉੱਤਮ ਸਾ ਜੋ ਹਰ ਇੱਕ ਮਾਮਲੇ ਨੂੰ ਆਪ ਹੀ ਅੱਛੀ ਤਰ੍ਹਾਂ ਨਿਪਟਾਉਂਦੇ ਸਨ॥

ਇਸ ਤੇ ਉਲਟ ਜਦ ਮਹਾਰਾਜਾ ਖੜਕ ਸਿੰਘ ਜੀ ਰਾਜ ਕਰਨ ਲੱਗੇ ਤਦ ਇਸ ਖਾਨਦਾਨ ਦੇ ਪ੍ਰਤਾਪ ਦਾ ਸੂਰਜ ਢਲਨਾ ਆਰੰਭ ਹੋਇਆ ਜਿਸ ਤੇ ਪਹਿਲੇ ਅਹਿਲਕਾਰਾਂ ਵਿਚ ਆਪਸ ਦਾ ਵਿਰੋਧ ਪੈਦਾ ਹੋ ਗਿਆ, ਅਰ ਮਹਾਰਾਜਾ ਦਾ ਸਾਦਾਪਨ ਉਨ੍ਹਾਂ ਨੂੰ ਇਸ ਬਾਤ ਦੀ ਆਗਯਾ ਦੇਂਦਾ ਸਾ ਕਿ ਅਸੀਂ ਜੋ ਚਾਹੀਏ ਸੋ ਕਰੀਏ ਅਤੇ ਅਪਨੇ ਵਧਾਉਨ ਲਈ ਮਾਰੀਏ ਯਾ ਮਰੀਏ।

ਮਹਾਰਾਜਾ ਖੜਕ ਸਿੰਘ ਜੀ ਦਾ ਚਿੱਤੋਂ ਪਯਾਰਾ ਰਾਜਾ ਸੁਚੇਤ ਸਿੰਘ ਸਾ ਜੋ ਪਹਾੜੀਆਂ ਡੋਗਰਾ ਸਾ ਅਰ ਮਹਾਰਾਜਾ ਸਾਹਿਬ ਉਸ ਨੂੰ ਦਿਨ ਰਾਤ ਅਪਨੇ ਪਾਸ ਰੱਖਦੇ ਹੁੰਦੇ ਸਨ ਜਿਸਤੇ ਓਹ ਭੀ ਮਹਾਰਾਜਾ ਨੂੰ ਅਪਨੇ ਉੱਪਰ ਦਿਆਲੂ ਸਮਝਕੇ ਹਰ ਇਕ ਬਾਤ ਦੀ ਸਲਾਹ ਦੇਂਦਾ ਰਹਿੰਦਾ ਸੀ, ਪ੍ਰੰਤੂ ਉਸਦੀ ਮਹਾਰਾਜਾ ਨਾਲ ਸਮੀਪਤਾ ਰਾਜਾ ਧਯਾਨ ਸਿੰਘ ਸਾਹਿਬ ਨੂੰ ਨਾ ਭਾਈ ਜਿਸ ਤੇ ਉਨ੍ਹਾਂ ਨੇ ਸੁਚੇਤ ਸਿੰਘ ਦੇ ਮਾਰਨ ਦਾ ਯਤਨ ਆਰੰਭ ਕੀਤਾ ਪਰ ਅਪਨੇ ਚਿੱਤ ਵਿਚ ਪੱਕਾ ਸੰਕਲਪ ਕਰ ਲੀਤਾ ਕਿ ਇਸ ਦੇ ਮਾਰਨੇ ਤੇ ਰੱਜ ਕੇ ਭੋਜਨ ਛਕਣਾ ਹੈ, ਜਿਸ ਉਸਦੇ ਮਾਰਨ ਲਈ ਕਈ ਪ੍ਰਕਾਰ ਦੇ ਉਪਾਓ ਸੋਚਨ ਲੱਗੇ ਪ੍ਰੰਤੂ ਇਹ ਗਲ ਮਸ਼ਹੂਰ ਹੈ ਕਿ ਜੋ ਆਦਮੀ ਕਿਸੇ ਬਾਤ ਨੂੰ ਕਰਨਾ ਚਾਹੁੰਦਾ ਹੈ ਸੋ ਉਸ ਦੇ ਵਾਸਤੇ ਕੋਈ ਰਸਤਾ ਭੀ ਨਕਾਲ ਲੈਂਦਾ ਹੈ।

## 21. ਬੀਮਾਰ ਅਤੇ ਉਸਦਾ ਇਲਾਜ

[ਇਹ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 13 ਜੁਲਾਈ, 1900 ਦੇ ਅੰਕ 11 ਵਿਚ ਛਪਿਆ। ਇਸ ਲੰਮੇ ਲੇਖ ਦਾ ਪਹਿਲਾ ਭਾਗ ਆਪਣੀ ਥਾਂ ਅਤਿਅੰਤ ਰੋਚਕ ਹੈ ਤੇ ਅੱਜ ਵੀ ਮੁੱਲ ਰੱਖਦਾ ਹੈ। ਇਸ ਲਈ ਅਸੀਂ ਇਸ ਲੇਖ ਦਾ ਇਹੋ ਭਾਗ ਇਥੇ ਸ਼ਾਮਲ ਕੀਤਾ ਹੈ।]

ਜਦ ਅਸੀਂ ਕਿਸੇ ਬੀਮਾਰ ਨੂੰ ਦੁਖੀਆ ਦੇਖਦੇ ਹਾਂ ਤਦ ਉਸ ਦੀ ਰੱਖਯਾ ਕਰਨੇ ਵਾਲੇ ਦੋ ਤਰ੍ਹਾਂ ਦੇ ਆਦਮੀ ਪਾਉਂਦੇ ਹਾਂ, ਜਿਨ੍ਹਾਂ ਵਿੱਚੋਂ ਇਕ ਤਾਂ ਓਹ ਹਕੀਮ ਹੁੰਦੇ ਹਨ ਜੋ ਚੁੱਪ ਚਾਪ ਬੀਮਾਰੀ ਨੂੰ ਦੇਖਕੇ ਉਸ ਲਈ ਔਖਧੀਆਂ ਤਿਆਰ ਕਰਦੇ ਹਨ, ਅਰ ਪਾਸ ਦੇ ਰਹਨ ਵਾਲਯਾਂ ਨੂੰ ਆਖਦੇ ਹਨ ਕਿ ਇਸ ਪਾਸ ਕਿਸੇ ਪ੍ਰਕਾਰ ਦਾ ਸ਼ੋਰ ਨਾ ਮਚਾਉਨਾ ਅਰ ਇਸ ਨੂੰ ਆਰਾਮ ਵਿਚ ਦੇਖਕੇ ਬਹੁਤਾ ਨਾ ਬੁਲਾਉਨਾ, ਇਸੀ ਪ੍ਰਕਾਰ ਇਸ ਨੂੰ ਇਹ ਦੁਆਈ ਇਤਨੇ ੨ ਘੰਟੇ ਮਗਰੋਂ ਦੇਣੀ, ਪਰੰਤੂ ਜੇ ਭੁੱਖ ਲੱਗੇ ਯਾ ਪੀਣ ਨੂੰ ਮੰਗੇ ਤਾਂ ਇਹ ੨ ਵਸਤੂਆਂ ਇਸ ੨ ਤਰ੍ਹਾਂ ਨਾਲ ਬਨਾਕੇ ਖਾਣ ਪੀਣ

ਨੂੰ ਦੇਣੀਆਂ, ਫਿਰ ਇਸਦੇ ਪਾਸ ਕੋਈ ਮੈਲੀ ਕੁਚੈਲੀ ਵਸਤੂ ਨਾ ਰਹੇ ਅਰ ਇਸ ਦਾ ਕਮਰਾ ਠੀਕ ਰਹੇ, ਜਿਸ ਪਰ ਉਮੈਦ ਪੈਂਦੀ ਹੈ ਕਿ ਇਹ ਬੀਮਾਰ ਥੋੜੇ ਹੀ ਦਿਨਾਂ ਵਿਚ ਰਾਜ਼ੀ ਹੋ ਜਾਏਗਾ॥

ਇਸੀ ਤਰ੍ਹਾਂ ਉਸ ਬੀਮਾਰ ਦੇ ਹਿਤੈਸ਼ੀ ਇਕ ਦੂਜੇ ਆਦਮੀ ਹੁੰਦੇ ਹਨ ਜੋ ਉਸ ਦੀ ਤੁੰਦਰੁਸਤੀ ਚਾਹੁੰਦੇ ਹਨ ਅਰ ਓਹ ਹਕੀਮ ਦੀ ਰਾਇ ਤੇ ਉਲਟ ਅਪਨੀ ਹਮਦਰਦੀ ਇਸ ਤਰ੍ਹਾਂ ਪ੍ਰਗਟ ਕਰਦੇ ਹਨ ਜੋ ਬੀਮਾਰ ਦੇ ਮੰਜੇ ਨੂੰ ਚਾਰੇ ਪਾਸਿਓਂ ਘੇਰ ਲੈਂਦੇ ਹਨ ਜਿਨ੍ਹਾਂ ਵਿੱਚੋਂ ਇਕ ਉਸ ਨੂੰ ਦੇਖਕੇ ਬੋਲਦਾ ਹੈ ਕਿ ਹਾਇ ਦੇਖੋ ਇਸ ਦਾ ਚਿਹਰਾ ਕਿਤਨਾ ਉਤਰ ਗਿਆ ਹੈ ਅਰ ਅੱਖੀਂ ਬਦਲ ਗਈਆਂ ਹਨ ਸੋ ਹੁਣ ਤਾਂ ਰੱਬ ਹੀ ਬਚਾਏ ਤਾਂ ਬਚੇਗਾ, ਫਿਰ ਦੂਜਾ ਆਖਦਾ ਹੈ ਕਿ ਭਾਈ ਸਾਨੂੰ ਛੱਡ ਚਲਜਾ ਹੈਂ, ਅਸੀਂ ਤਾਂ ਤੇਰੇ ਆਸਰੇ ਹੀ ਜੀਉਂਦੇ ਸੇ, ਇਸੀ ਤਰ੍ਹਾਂ ਤੀਜਾ ਆਖਦਾ ਹੈ ਕਿ ਸਾਨੂੰ ਮਾਰ ਕੇ ਮਰੀਂ ਅਰ ਤੇਰੇ ਬਦਲੇ ਰੱਬ ਸਾਨੂੰ ਚੁੱਕ ਲੇਵੇ, ਇਸ ਨੂੰ ਸੁਨਕੇ ਚੌਥਾ ਊਚੀ ਕੂਕ ਮਾਰ ਕੇ ਧਾਹੀਂ ਉਤਰਦਾ ਹੈ ਅਰ ਆਖਦਾ ਹੈ ਕਿ ਲੁੱਟ ਲਏ ਓਇ ਮੁਲਖਾ ਬਾਹੁੜੀ ਓਇ ਜਹਾਨਾਂ, ਰੱਬ ਨੇ ਇਹ ਦੁਖ ਕਿਥੋਂ ਦਖਾਏ ਹਨ, ਅਸੀਂ ਕਜਾ ਪਾਪ ਕੀਤੇ ਹਨ॥

ਪੰਜਵਾਂ ਆਖਦਾ ਹੈ ਕਿ ਯਾਰੋ ਇਸ ਨੂੰ ਹਕੀਮ ਦੀ ਦੱਸੀ ਹੋਈ ਦਵਾਈ ਤਾਂ ਪਲਾਓ ਜੇ ਭਲਾ ਰੱਬ ਮਿਹਰ ਕਰੇ, ਇਸ ਨੂੰ ਸੁਨਕੇ ਛੇਵਾਂ ਆਖਦਾ ਹੈ ਕਿ ਹਕੀਮਾਂ ਦੀ ਕੁਛ ਕਮੀਂ ਰੱਖੀ ਹੈ ਬਥੇਰੇ ਇਲਾਜ ਕਰ ਚੁੱਕੇ ਅਰ ਔਖਧੀਆਂ ਖੁਲਾ ਚੁੱਕੇ ਹਾਂ ਪਰ ਰੱਬ ਨੇ ਇਕ ਨਾ ਮੰਨੀ, ਇਸ ਵਾਸਤੇ ਹੁਨ ਦੇਓ ਜੋ ਕੁਛ ਖਾਣ ਨੂੰ ਮੰਗਦਾ ਹੈ ਅਰ ਪਲਾਓ ਜੋ ਇਸ ਦਾ ਦਿਲ ਚਾਹੁੰਦਾ ਹੈ, ਇਸ ਨੂੰ ਆਰਾਮ ਨਾ ਕਰਨ ਦਿਓ, ਕਿਤੇ ਐਸਾ ਨਾ ਹੋਵੇ ਜੋ ਸੁੱਤਾ ਹੀ ਰਹ ਜਾਵੇ, ਦੀਵਾ ਵੱਟੀ ਤਿਆਰ ਰੱਖੋ, ਸੱਥਰ ਬਨਾ ਛੱਡੋ, ਬੁਢੀਆਂ ਨੂੰ ਆਖੋ ਜੋ ਦੂਰ ਨਾ ਜਾਣ ਕਯੋਂ ਦਮ ਦਾ ਕੁਝ ਭਰਵਾਸਾ ਨਹੀਂ ਅਰ ਆਖੋ ਕਿ ਜੀਉਂਦੇ ੨ ਦਾ ਮੂੰਹ ਦੇਖ ਲੈਨ ਅਰ ਕੋਈ ਗੱਲ ਕਰ ਲੈਨ॥

ਇਤਨਾ ਸੁਨਕੇ ਇਕ ਵੱਡੀ ਹਮਦਰਦਨ ਆਉਂਦੀ ਹੈ ਅਰ ਆ ਕੇ ਸੰਧਲਾ ਬੰਨ੍ਹ ਕੇ ਪਿੱਟਦੀ ਹੈ ਜਿਸ ਨੂੰ ਦੇਖਕੇ ਦੂਜੀਆਂ ਭੀ ਕੀਰਨੇ ਪਾਉਂਦੀਆਂ ਅਰ ਉਚੇ ੨ ਚਿਰਲਾਉਂਦੀਆਂ ਹਨ, ਅਰ ਆਖਦੀਆਂ ਹਨ "ਵੇ ਮੈਂ ਵਾਰੀ ਵੇ ਮੈਂ ਸਦਕੇ ਪੁੱਤਾ ਛੱਡ ਚਲਜਾਂ ਵੇ ਸਾਨੂੰ ਨਾਲ ਲੈ ਚਲ ਵੇ, ਹਾਇ ਨੀ ਭੈਣ ਮੈਂ ਲੁੱਟ ਲੀਤੀ, ਓਹ, ਓਹ, ਹਾਇ, ਹਾਇ" ਇਨ੍ਹਾਂ ਦੇ ਰੋਣੇ ਅਰ ਪਿੱਟਨੇ ਨੂੰ ਸੁਨਕੇ ਦਮਾਗੋਂ ਖਾਲੀ ਅਕਲ ਦੇ ਅੰਧੇ ਅਰ ਗੱਠ ਦੇ ਪੂਰੇ ਆਖਦੇ ਹਨ ਕਿ ਭਾਈ ਸੱਚ ਹੈ ਦਿਲ ਨੂੰ ਲੱਗੀ ਹੋਈ ਹੈ ਅਰ ਮੋਹ ਦੇ ਵਸ ਹੋ ਕੇ ਦਿਲ ਦੀ ਹਵਾੜ੍ਹ ਕੱਢ ਰਹੇ ਹਨ।

ਜੇ ਕੋਈ ਕਹੇ ਕਿ ਇਹ ਸਭ ਬਾਤਾਂ ਹਕੀਮ ਦੀ ਦੱਸੀ ਹੋਈ ਸਲਾਹ ਤੇ ਬਿੱਲਕੁੱਲ ਉਲਟ ਹਨ, ਜਿਸ ਤੇ ਉਸ ਰਾਇ ਪਰ ਚੱਲੋ ਸ਼ਾਇਦ ਕੁਝ ਆਰਾਮ ਹੋ ਜਾਏ ਤਦ ਝੱਟ ਪੱਟ ਉੱਤ੍ਰ ਮਿਲਦਾ ਹੈ, ਕਿ "ਹਕੀਮ ਪਿਆ ਖੂਹ ਵਿੱਚ, ਓਹ ਪਿਆ ਖਾਤੇ ਵਿੱਚ, ਉਸ ਦੇ ਸਿਰ ਸੁਆਹ ਪਾਓ ਸਾਡੇ ਦਿਲ ਨੂੰ ਅੱਗ ਲੱਗੀ ਹੋਈ ਹੈ ਕਿਆ ਇਸ ਨੇ ਬਾਰ ੨ ਆਉਨਾ ਹੈ, ਕੋਈ ਘੜੀ ਦਾ ਮੇਲ ਹੈ ਦਿਲ ਦਾ ਗੁਬਾਰ ਤਾਂ ਕੱਢ ਲਈਏ", ਇਸ ਨੂੰ ਸੁਨਕੇ ਉਲੂਬਾਟੇ ਬੋਲਦੇ ਹਨ ਕਿ "ਸੱਚ ਹੈ ਇਨ੍ਹਾਂ ਦੀ ਪ੍ਰੀੜੀ ਕੱਦ ਇਹ ਗੱਲ ਕਰਨ ਦੇਂਦੀ ਹੈ ਜੋ ਇਸ ਵੇਲੇ ਨਾ ਬੁਲਾਉਨ ਅਰ ਇਸ ਦੇ ਅੱਗੇ ਅਪਨਾ ਹਾਲ

ਨਾ ਦਿਖਾਉਨ। ਇਸ ਦਾ ਨਤੀਜਾ ਇਹ ਹੁੰਦਾ ਹੈ ਜੋ ਉਸ ਬੀਮਾਰ ਦੀ ਜ਼ਿੰਦਗੀ ਪਰਮੇਸ਼੍ਵਰ ਦੇ ਹੀ ਵੱਸ ਹੁੰਦੀ ਹੈ ਨਹੀਂ ਉਸ ਦੇ ਅਜੇਹੇ ਹਮਦਰਦਾਂ ਨੇ ਤਾਂ ਅੱਗੇ ਤੋਰਨ ਵੱਲੋਂ ਕੁਝ ਭੀ ਫਰਕ ਨਹੀਂ ਰੱਖਯਾ ਹੈ। ਇਸ ਪਰ ਪਾਠਕ ਦੇਖ ਸਕਦੇ ਹਨ ਕਿ ਉਸ ਬੀਮਾਰ ਦੇ ਜੀਵਨ ਦਾ ਸੱਚਾ ਖੈਰਖੁਆਹ ਕੌਨ ਹੈ ਅਰਥਾਤ ਓਹ ਹਕੀਮ ਕਿ ਇਹ ਪਿੱਟੂਸਾਥ॥

ਅੱਜ ਕੱਲ ਜਦ ਅਸੀਂ ਖਾਲਸਾ ਪੰਥ ਦੀ ਹਾਲਤ ਵਲ ਭੀ ਦੇਖਦੇ ਹਾਂ ਤਾਂ ਠੀਕ ੨ ਏਸੇ ਤਰ੍ਹਾਂ ਦੀ ਪਾਉਂਦੇ ਹਾਂ ਅਰ ਇਸ ਨੂੰ ਭੀ ਅੰਨਮਤਾਂ ਦੀ ਬੀਮਾਰੀ ਨੇ ਐਥੋਂ ਤਕ ਘੇਰ ਕੇ ਕਮਜ਼ੋਰ ਕਰ ਦਿੱਤਾ ਹੈ ਜੋ ਇਸ ਦਾ ਬਚਨਾ ਭੀ ਕਠਨ ਪ੍ਰਤੀਤ ਹੁੰਦਾ ਹੈ, ਪਰੰਤੂ ਇਸ ਦੀ ਰੱਖਯਾ ਕਰਨ ਦੇ ਉੱਦਮੀ ਭੀ ਦੋ ਤਰ੍ਹਾਂ ਦੇ ਹੀ ਭਾਈ ਹਨ ਜਿਨ੍ਹਾਂ ਵਿਚੋਂ ਇਕ ਤਾਂ ਓਹ ਹਨ ਜੋ ਆਖਦੇ ਹਨ ਕਿ ਜੇ ਕੰਮ ਕੀਤਾ ਜਾਏ ਸੋ ਵੱਡੀ ਵਿਚਾਰ ਅਤੇ ਦਾਨਾਈ ਨਾਲ ਕੀਤਾ ਜਾਏ ਅਰ ਬਹੁਤਾ ਸ਼ੋਰ ਮਚਾਉਨ ਨਾਲੋਂ ਬਹੁਤਾ ਉਪਾਓ ਕੀਤਾ ਜਾਏ, ਅਰ ਗੁਰੂਆਂ ਦੇ ਅਸੂਲਾਂ ਦੀ ਔਖਧੀਆਂ ਨੂੰ ਇਸ ੨ ਪ੍ਰਕਾਰ ਨਾਲ ਵਰਤਯਾ ਜਾਏ, ਅਰ ਇਸ ੨ ਪ੍ਰਕਾਰ ਦੇ ਉਪਦੇਸ਼ਾਂ ਦੀ ਗਿਜ਼ਾ ਦਿੱਤੀ ਜਾਏ ਜਿਸ ਤੇ ਇਸ ਪੰਥ ਦੇ ਸੁਧਰ ਜਾਨ ਦੀ ਪੂਰੀ ੨ ਆਸ਼ਾ ਹੈ।

ਇਸ ਤੇ ਉਲਟ ਦੂਜੇ ਪਾਸਯੋਂ ਸੱਜਨ ਆਖਦੇ ਹਨ ਕਿ ਵਾਓਵੇਲਾ ਕੀਤਾ ਜਾਏ ਇਸ ਮੌਕੇ ਪਰ ਸ਼ਰਬਤ ਦੀ ਜਗ੍ਹਾ ਮਿਰਚਾਂ ਅਰ ਸੁੰਡ ਅਤੇ ਸੁੰਡ ਦੀ ਜਗ੍ਹਾ ਨੀਲੋਫਰ ਦਾ ਸ਼ਰਬਤ ਭੀ ਦਿੱਤਾ ਜਾਏ ਤਾਂ ਕੋਈ ਹਰਜ ਨਹੀਂ ਹੈ ਕਿਉਂਕਿ ਓਹ ਭੀ ਇਕ ਦਵਾਈ ਹੀ ਹੈ, ਹਰ ਇਕ ਆਦਮੀ ਭਾਵੇਂ ਓਹ ਉਸ ਕੰਮ ਦੇ ਜੋਗ ਹੈ ਭਾਵੇਂ ਨਹੀਂ ਐਵੇਂ ਰੌਲਾ ਪਾਵੇ। ਜੇ ਇਸ ਪਰ ਕੋਈ ਆਖੇ ਕਿ ਪਯਾਰਓ ਜ਼ਰਾ ਸੋਚ ਸਮਝ ਤਾਂ ਲੇਵੋ ਅਰ ਜੋ ਜਿਸ ਕੰਮ ਦੇ ਜੋਗ ਹੈ ਉਸ ਦੇ ਇਹ ਕੰਮ ਸਪੁਰਦ ਕਰੋ, ਤਦ ਅੱਗੋਂ ਉੱਤ੍ਰ ਮਿਲਦਾ ਹੈ, ਹਾਇ ੨ ਸਾਡੇ ਸੀਨੇ ਸੜ ਜਾਂਦੇ ਹਨ ਅਰ ਤੁਹਾਨੂੰ ਗੱਲਾਂ ਸੁਝਦੀਆਂ ਹਨ, ਭਾਈ ਜੀ, ਡੋਬੇ ਤੁਹਾਡੀਆਂ ਦਾਨਾਈਆਂ ਨੇ ਅਰ ਸੁਆਹ ਪਈ ਤੁਹਾਡੀਆਂ ਸਿਆਨਪਾਂ ਦੇ ਸਿਰ, ਕਿਆ ਤੁਸੀਂ ਸਾਡੇ ਜੋਸ਼ਾਂ ਨੂੰ ਰੋਕ ਲੇਵੋਗੇ, ਤੁਸੀਂ ਤਾਂ ਸੱਤਿਆ ਨਾਸੀ ਹੋ।

ਇਸ ਨੂੰ ਸੁਨਕੇ ਓਹ ਆਦਮੀ ਜਿਨ੍ਹਾਂ ਨੂੰ ਕੋਈ ਦੁਨੀਆਂ ਦਾ ਤਜਰਬਾ ਨਹੀਂ ਹੈ ਅਰ ਨਾ ਉਨ੍ਹਾਂ ਨੇ ਕੌਮੀ ਉੱਨਤੀ ਅਤੇ ਹਾਨੀ ਦੇ ਸਵਾਲ ਦਾ ਕੁਛ ਕਾਲ ਪੜ੍ਹਿਆ ਸੁਨਿਆ ਅਤੇ ਸੋਚਿਆ ਹੀ ਹੈ, ਝੱਟ ਆਖਦੇ ਹਨ ਕਿ ਸੱਚ ਮਹਾਰਾਜ ਸੱਚ ਹੈ ਆਪ ਤੇ ਬਿਨਾਂ ਹੋਰ ਸਾਰਾ ਕੱਚੋ ਕੱਚ ਹੈ, ਬੇਸ਼ੱਕ ਸਾਨੂੰ ਦਾਨਾਈਆਂ ਅਤੇ ਸੋਚਾਂ ਨੇ ਹੀ ਅੱਜ ਕੱਲ ਮਾਰ ਛੱਡਯਾ ਹੈ, ਵਕਤ ਕੰਮ ਦਾ ਹੈ, ਨਾ ਦਾਨਾਈ ਅਤੇ ਵਿਚਾਰ ਦਾ, ਇਸ ਦਾਨਾਈ ਨੂੰ ਖੂਹ ਵਿਚ ਸਿੱਟੋ, ਅਸੀਂ ਜਾਨਦੇ ਹਾਂ ਕਿ ਜ਼ਰੂਰ ਆਪਦੇ ਦਿਲ ਨੂੰ ਲੱਗੀ ਹੋਈ ਹੈ।

ਪਾਠਕ ਦੇਖ ਸਕਦੇ ਹਨ ਕਿ ਇਹ ਬੁਰਛਾਗਰਦੀ ਐਸੀ ਹੀ ਹੈ ਜੈਸੀ ਅੰਗ੍ਰੇਜ਼ਾਂ ਨਾਲ ਲੜਨੇ ਦੇ ਵੇਲੇ ਤਲੰਗਯਾਂ ਸਿੰਘਾਂ ਨੇ ਕੀਤੀ ਸੀ ਜਿਸ ਦਾ ਨਮੂਨਾ ਇਹ ਹੈ, ਯਥਾ: "ਸੁਨਕੇ ਖਬਰ ਫਰੰਗੀ ਦੀ ਚੜੇ ਸਭੇ ਫੌਜਾਂ ਉਠ ਬੇਮੋਹਰੀਆਂ ਹੋਇ ਤੁਰੀਆਂ। ਅੱਗੇ ਵਾਰ ਕੁਵਾਰ ਨਾ ਕਿਸੇ ਡਿੱਠਾ ਇਕ ਦੂਸਰੇ ਦੇ ਅੱਗੇ ਲੱਗ ਟੁਰੀਆਂ। ਅੱਗੇ ਤੋਪ ਦੇ ਧਨੀ ਭੀ ਹੈਨ ਗੋਰੇ ਬੰਗਾਂ ਪਹਿਨ ਕੇ ਬੈਠੀਆਂ ਨਾਹਿ ਕੁੜੀਆਂ। ਸ਼ਾਹ ਮੁਹੰਮਦਾ

ਵਰਜ ਦੇ ਜਾਂਦਿਆਂ ਨੂੰ ਫੌਜਾਂ ਹੋਇ ਮੁਹਾਣੀਆਂ ਕਦੋਂ ਮੁੜੀਆਂ।" ਜਿਸ ਤੇ ਬੁਰਛਿਆਂ ਦੀ ਇਸ ਬੇਮੁਹਾਰੀ ਦਾ ਨਤੀਜਾ ਇਹ ਨਿਕਲਜਾ ਸਾ ਜੋ ਪਹਿਲੀ ਲੜਾਈ ਵਿਚ ਹੀ ਸੱਠ ਤੋਪਾਂ ਛੱਡਕੇ ਨੱਸ ਆਏ ਸਨ, ਅਰ ਓਹ ਬੁਰਛਾ ਗਰਦੀ ਅੱਜ ਤਕ ਪ੍ਰਸਿੱਧ ਹੈ, ਅਰ ਏਸੇ ਬੁਰਛਾਗਰਦੀ ਨੇ ਸਰਦਾਰ ਸਿਆਮ ਸਿੰਘ ਜੈਸੇ ਬਹਾਦ੍ਰਾਂ ਦੇ ਸਿਰ ਧਰਤੀ ਪਰ ਰੁਲਾਏ ਸੇ ਅਰ ਕਈ ਸ਼ੇਰਾਂ ਵਰਗੇ ਸਰਦਾਰਾਂ ਦੇ ਪੁੱਤ੍ਰ ਅਪਨੀ ਮੂਰਖਤਾ ਨਾਲ ਮਰਵਾਏ ਸੇ, ਜਿਸ ਹਾਲਤ ਨੂੰ ਯਾਦ ਕਰਕੇ ਅੱਜ ਉਸ ਮੂਰਖਤਾ ਪਰ ਸਭ ਮੁਲਕਾਂ ਦੇ ਦਾਨਾ ਲੋਗ ਅਫਸੋਸ ਕਰਦੇ ਹਨ॥

ਐ ਪੰਥ ਅਸੀਂ ਆਪਦੀ ਇਸ ਕ੍ਰਿਪਾ ਨੂੰ ਜੋ ਸਾਡੇ ਪਰ ਕੀਤੀ ਅਰ ਕਰ ਰਿਹਾ ਹੈ ਕਦੇ ਭੀ ਭੁਲਾ ਨਹੀਂ ਸਕਦੇ ਕਿਉਂਕਿ ਤੈਂ ਸੁਣਿਆ ਸਾਡੀਆਂ ਅਪੀਲਾਂ ਨੂੰ ਅਰ ਤੈਂ ਮਦਦ ਕੀਤੀ ਸਾਡੇ ਉੱਦਮ ਦੀ ਜਿਸਤੇ ਅਸੀਂ ਸੱਚੇ ਦਿਲ ਤੇ ਤੇਰੇ ਧੰਨਜਵਾਦੀ ਹਾਂ ਅਰ ਸਦਾ ਹੀ ਰਹੇਂਗੇ, ਪ੍ਰੰਤੂ ਵੱਡੇ ਸ਼ੋਕ ਨਾਲ ਆਖਨਾ ਪੈਂਦਾ ਹੈ ਕਿ ਸਾਡੇ ਸਾਰੇ ਮਨੋਰਥ ਅਕਾਲ ਪੁਰਖ ਪੂਰੇ ਨਹੀਂ ਹੋਨ ਦਿੱਤੇ ਜਿਸਦਾ ਕਾਰਨ ਇਹ ਹੈ ਕਿ ਜਿਸ ਕੰਮ ਨੂੰ ਅਸੀਂ ਧੀਰਜ ਅਤੇ ਚੰਗੀ ਤਰ੍ਹਾਂ ਨਾਲ ਕਰਨਾ ਚਾਹਿਆ ਉਸੇ ਦੇ ਉਲਟ ਦੂਜੇ ਪਾਸਿਓਂ ਬੁਰਛਾਗਰਦੀ ਆਰੰਭ ਹੋ ਗਈ।

ਪਹਿਲੇ ਖਾਲਸਾ ਕਾਲਜ ਦੇ ਵੇਲੇ ਜਦ ਲਾਹੌਰ ਵਿਚ ਬਣਨੇ ਲਈ ਯਤਨ ਕਰਦੇ ਸਾਂ ਤਦ ਝੱਟ ਪੱਟ ਬੁਰਛਾਗਰਦੀ ਨੇ ਜ਼ੋਰ ਪਾ ਦਿੱਤਾ ਜਿਸ ਪਰ ਕਈ ਹਜ਼ਾਰ ਦਸਤਖਤ ਹੋਕੇ ਸ੍ਰੀ ਹਜ਼ੂਰ ਲਾਟ ਸਾਹਿਬ ਪਾਸ ਭੇਜੇ ਗਏ ਸੇ ਕਿ ਜੋ ਕਾਲਜ ਲਾਹੌਰ ਬਣਨਾ ਆਖਦੇ ਹਨ ਸੋ ਦੁਸ਼ਟ ਹਨ ਅਰ ਪਾਪੀ ਹਨ ਇਸ ਵਾਸਤੇ ਕਾਲਜ ਦਾ ਅੰਮ੍ਰਿਤਸਰ ਬਨਾਉਨਾ ਪੰਥ ਦੀ ਸ਼ੋਭਾ ਅਤੇ ਉੱਨਤੀ ਹੈ, ਜਿਸਤੇ ਬੁਰਛਾਗਰਦੀ ਦੇ ਢੋਲ ਦੇ ਅੱਗੇ ਸਾਡੀ ਤੂਤੀ ਦੀ ਅਵਾਜ਼ ਰਹ ਚੁਕੀ ਸੀ ਜਿਸ ਦਾ ਨਤੀਜਾ ਇਹ ਨਿਕਲਿਆ ਜੋ ਹੁਣ ਓਹੋ ਆਦਮੀ ਮੱਖੀ ਵਾਂਗ ਹੱਥ ਮਲਦੇ ਹਨ ਅਰ ਸਾਫ ਆਖਦੇ ਹਨ ਕਿ ਅਸੀਂ ਤਦੋਂ ਪਾਪ ਕੀਤਾ ਸਾ ਪਰ "ਅਬ ਪਛਤਾਏ ਕਿਆ ਬਨੇ ਜਬ ਚਿੜੀਆਂ ਚੁਗ ਗਈ ਖੇਤ" ਵਾਲੀ ਬਾਤ ਹੋ ਗਈ ਹੈ, ਕਿੰਤੂ ਪੰਥ ਨੂੰ ਇਤਨਾ ਜ਼ਰੂਰ ਮਾਲੂਮ ਹੋ ਗਿਆ ਹੈ ਕਿ ਅਸੀਂ ਜੋ ਉਸ ਵੇਲੇ ਪਾਪੀ ਅਰ ਦੁਸ਼ਟ ਪੁਕਾਰੇ ਜਾਂਦੇ ਸੇ ਸੋ ਠੀਕ ਨਹੀਂ ਸੇ, ਜਿਸਤੇ ਸਾਫ ਬਾਤ ਹੈ ਕਿ ਹੇ ਪੰਥ ਤੂੰ ਪਹਿਲੇ ਕੰਮ ਗੁਵਾਕੇ ਸਾਡੀ ਬਾਤ ਨੂੰ ਸੱਚੀ ਮੰਨਦਾ ਹੈ।

ਅੱਜ ਕੱਲ ਭੀ ਜੋ ਇਕ ਵੱਡਾ ਸਵਾਲ ਤੇਰੇ ਅੱਗੇ ਪੇਸ਼ ਹੋ ਗਿਆ ਹੈ ਜਿਸਦਾ ਅਸਲ ਸਿੱਧਾਂਤ ਇਹ ਹੈ ਕਿ ਜੋ ਅੰਮ੍ਰਿਤ ਧਾਰੀ ਸਿੰਘ ਹੈ ਸੋ ਅਪਨਾ ਧਾਰਮਕ ਭਾਈ ਹੈ, ਉਸ ਥੋਂ ਘਿਣਾ ਕਰਨੀ ਗੁਰੂ ਦੇ ਅਸੂਲਾਂ ਅਤੇ ਉਪਦੇਸ਼ਾਂ ਤੇ ਉਲਟ ਹੈ, ਇਸ ਪਰ ਬੇਸ਼ਕ ਤੈਂ ਅਜੇ ਤੱਕ ਕੋਈ ਨੋਟਸ ਨਹੀਂ ਲੀਤਾ ਅਰ ਇਸ ਵੇਲੇ ਚਾਹੀਦਾ ਸਾ ਕਿ ਚਾਰੇ ਪਾਸਿਆਂ ਤੇ ਇਸ ਪਰ ਖਜਾਲ ਕਰਨ ਲਈ ਵਿਚਾਰ ਹੁੰਦਾ, ਅਰ ਇਸ ਸਵਾਲ ਨੂੰ ਜੋ ਕੌਮ ਨੂੰ ਇਕ ਕੌਮ ਬਨਾਕੇ ਦਖਾਉਨ ਦਾ ਕਾਰਨ ਹੈ ਜ਼ਰੂਰ ਖਜਾਲ ਕਰਦਾ ਅਤੇ ਦੇਖਦਾ ਕਿ ਜੇ ਤੇਰੇ ਇਸ ਕੌਮੀ ਸਵਾਲ ਵਿਚ ਭੀ ਬੁਰਛਾਗਰਦੀ ਹੋ ਗਈ ਤਦ ਯਾਦ ਰੱਖ ਜੋ ਤੇਰਾ ਫਿਰ ਕਿਤੇ ਭੀ ਟਕਾਨਾ ਨਹੀਂ ਹੈ ਅਰ ਫਿਰ ਮੁੜਕੇ ਕਦੀਂ ਐਸਾ ਸਵਾਲ ਪੇਸ਼ ਹੋਨਾ ਅਤਯੰਤ ਹੀ ਕਠਨ ਹੈ, ਇਸ ਵਾਸਤੇ ਜੋ ਸਿੰਘ ਧਾਰਮਕ ਬਹਾਦਰ

ਕੌਮ ਉੱਨਤੀ ਦੇ ਪਜਾਰੇ ਹਨ ਸੋ ਹਰ ਇਕ ਆਪੋ ਆਪਨੀ ਜਗ੍ਹਾ ਪਰ ਇਸ ਉੱਤੇ ਵਿਚਾਰ ਕਰਨ, ਅਰ ਜਿਸ ਤਰ੍ਹਾਂ ਲਗੜ ਅਤੇ ਸ਼ਕਾਰੀ ਜਾਨਵਰਾਂ ਤੇ ਸ਼ਕਾਰ ਛੁਡਾਕੇ ਮੀਰਸ਼ਕਾਰੀ ਅਪਨੇ ਹੱਥ ਲੈ ਲੈਂਦਾ ਹੈ, ਇਸੇ ਤਰ੍ਹਾਂ ਨਾਤਜਰਬੇਕਾਰਾਂ ਪਰ ਹੀ ਇਸ ਸਵਾਲ ਨੂੰ ਛੱਡਕੇ ਬੈਠਨਾ ਨਹੀਂ ਚਾਹੀਦਾ ਕਿੰਤੂ ਇਸ ਵਿਚ ਜ਼ਰੂਰ ਪੰਥ ਦੇ ਦਾਨਾ ਪੁਰਖਾਂ ਨੂੰ ਖਯਾਲ ਕਰਨਾ ਚਾਹੀਦਾ ਹੈ, ਜਿਸਤੇ ਇਹ ਅੰਤ ਦਾ ਖਯਾਲ ਸੌਖਾ ਪੂਰਾ ਹੋਵੇ ਅਰ ਇਸ ਮੌਕੇ ਪਰ ਕਾਹਲੀ ਅਤੇ ਜਾਹਲੀ ਤੇ ਕੰਮ ਨਾ ਲੀਤਾ ਜਾਏ ਪ੍ਰੰਤੂ ਐ ਪੰਥ ਦੇ ਪਜਾਰਜੋ ਅਰ ਇਸ ਕਾਰਜ ਨੂੰ ਪੂਰਾ ਕਰਨੇਹਾਰਜੋ ਯਾਦ ਰੱਖੋ ਕਿ ਜੇ ਤੁਸੀਂ ਇਸ ਬੇਨਤੀ ਨੂੰ ਨਾ ਸੁਣਿਆ ਤਾਂ ਕੋਈ ਦਿਨ ਆਵੇਗਾ ਸੋ ਸਾਡੀ ਬਾਤਾਂ ਪਰ ਖਯਾਲ ਕਰੋਗੇ ਅਰ ਹੱਥ ਮਲੋਗੇ॥...।

## 2.ਅ. ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿੱਚੋਂ ਉਲੇਖ ਯੋਗ ਕਥਨ

ਕਿਸੇ ਲੇਖਕ ਦੀ ਲਿਖਤ ਵਿਚ ਉਲੇਖ ਯੋਗ ਕਥਨ ਥਾਂ ਪੁਰ ਥਾਂ ਲੱਭ ਜਾਣ ਤਾਂ ਇਹ ਉਸ ਸਾਹਿਤਕਾਰ ਦੇ ਵੱਡੇ ਹੋਣਾ ਪ੍ਰਮਾਣ ਮੰਨਿਆ ਜਾਂਦਾ ਹੈ। ਭਾਈ ਦਿੱਤ ਸਿੰਘ ਦੀ ਕਲਮ ਤੋਂ ਕਿੰਨੇ ਹੀ ਮਨੋਹਰ ਕਥਨ ਉਨ੍ਹਾਂ ਦੀਆਂ ਰਚਨਾਵਾਂ ਦਾ ਸ਼ਿੰਗਾਰ ਬਣੇ ਹਨ। ਇਨ੍ਹਾਂ ਵਿਚ ਅਸੀਂ ਕੁਝ ਕਥਨ ਨਮੂਨੇ ਵਜੋਂ ਦੇ ਰਹੇ ਹਾਂ।

### ਸੂਰਬੀਰਤਾ

> ਸੂਰਬੀਰਤਾ ਇਕ ਅਜਿਹਾ ਗੁਣ ਹੈ ਜਿਸਨੂੰ ਸਾਰੇ ਦੇਹਿਧਾਰੀ ਚਾਹੁੰਦੇ ਹਨ ਅਤੇ ਇਸ ਤੇ ਮੁਲਕ ਅਤੇ ਕੌਮ ਦੀ ਰਖਿਆ ਹੋ ਸਕਦੀ ਹੈ।
>
> *(ਖ਼ਾਲਸਾ ਅਖ਼ਬਾਰ, ਲਾਹੌਰ, 14 ਮਈ, 1887)*

### ਸੱਚੀ ਸੂਰਬੀਰਤਾ

> ਸਾਡੇ ਖ਼ਿਆਲ ਵਿਚ ਤਾਂ ਲੜਾਈ ਵਿਚਿ ਜਾ ਕੇ ਵਡੇ ਵਡੇ ਸਤ੍ਰੂਆਂ ਦੀ ਸੀਸ ਤੋੜਨੇ ਤੇ ਉਨ੍ਹਾਂ ਦਾ ਪ੍ਰਾਜਯ ਕਰਨਾ ਕੋਈ ਸੂਰਬੀਰਤਾ ਨਹੀਂ ਹੈ—ਅਤੇ ਸਮੁੰਦ੍ਰ ਦੇ ਪਾਰ ਜਾ ਕੇ ਦੇਸ ਬਿਦੇਸ ਦਾ ਸੈਰ ਕਰਨਾ ਕੋਈ ਸੂਰਬੀਰਤਾ ਨਹੀਂ ਹੈ। ਵਡੇ ੨ ਬਿਕਟ ਪਹਾੜਾਂ ਪਰ ਜਾ ਕਰਕੇ ਗਮਨ ਕਰਨਾ ਸ਼ੂਰਤਾ ਨਹੀਂ ਹੈ। ਕਿਸੇ ਹਸ੍ਤੀ ਯਾ ਸ਼ੇਰ ਦਾ ਸਾਮਨਾ ਕਰਨਾ ਸੱਚੀ ਸ਼ੂਰਤਾ ਨਹੀਂ ਹੈ। ਦੂਸਰੀ ਵਲ ਜਪ, ਤਪ, ਸੰਜਮ ਅਤੇ ਗਿਯਾਨ ਧਿਯਾਨ ਦਾ ਕਰਨਾ ਕੋਈ ਵੱਡੀ ਬਾਤ ਨਹੀਂ ਹੈ—ਪੰਜ ਅਗਣੀ ਤਾਪਣਾ ਯਾ ਜਲਾਂ ਵਿਚ ਖੜੇ ਹੋਣਾ ਸੂਰਬੀਰਤਾ ਨਹੀਂ ਹੈ ਪ੍ਰੰਤੂ ਇਸ ਚੰਚਲ ਮਨ ਦਾ ਜਿਤਨਾ ਯਾ ਇਸ ਨੂੰ ਆਪਣੇ ਵੱਸ ਕਰਨਾ ਏਹੋ ਸੱਚੀ ਸੂਰਬੀਰਤਾ ਹੈ। *(ਉਹੀ)*

### ਸੱਚਾ ਦਾਨ

> ਸੱਚਾ ਦਾਨ ਉਹੁ ਹੈ ਜੋ ਫਲੀਭੂਤ ਹੋਵੇ ਸੋ ਫਲੀਭੂਤ ਉਹੁ ਹੁੰਦਾ ਹੈ ਜੋ ਪਾਤ੍ਰ ਨੂੰ ਦਿੱਤਾ ਜਾਵੇ... ਅਰਥਾਤ ਜਿਸ ਦੇ ਪਾਸ ਨਹੀਂ ਉਸ ਨੂੰ ਦਾਨ ਦੇਵੋ।
>
> *(ਖ਼ਾਲਸਾ ਅਖ਼ਬਾਰ, ਲਾਹੌਰ, 27 ਮਈ, 1887)*

### ਬੁਤਪ੍ਰਸ੍ਤੀ

> ਬੁਤਪ੍ਰਸ੍ਤੀ ਉਹ ਹੁੰਦੀ ਹੈ ਜੋ ਕਿਸੇ ਅਲਪੱਗ ਪਦਾਰਥ ਨੂੰ ਪਰਮੇਸ਼ੂਰ ਮੰਨ ਕੇ ਪੂਜਣਾ।
>
> *(ਖ਼ਾਲਸਾ ਅਖ਼ਬਾਰ, ਲਾਹੌਰ, 11 ਜੂਨ, 1887)*

## ਈਸ਼੍ਵਰ ਦੇ ਗੁਣ

ਈਸ਼੍ਵਰ ਦੇ ਗੁਣ ਅਤੇ ਕਰਮਾਂ ਨੂੰ ਇਸ ਸੰਸਾਰ ਦੇ ਲੋਕ ਆਪਣੇ ਆਪਣੇ ਪੁਸਤਕ ਅਤੇ ਉਪਦੇਸ਼ਾਂ ਦੇ ਆਖਣ ਅਨੁਸਾਰ ਮੰਨਦੇ ਹਨ।

## ਦੇਵਤੇ ਤੇ ਰਾਕਸ਼

ਦੇਵਤੇ ਹੋਰ ਕੋਈ ਨਹੀਂ ਕੇਵਲ ਸਤਵਾਦੀ ਅਤੇ ਮਹਾਤਮਾ ਪੁਰਖ ਹੀ ਦੇਵਤੇ ਹਨ ਅਰ ਰਾਕਸ਼ ਹੋਰ ਕੋਈ ਨਹੀਂ ਹਨ ਕੇਵਲ ਦੁਰਾਚਾਰੀ ਸੰਸਾਰਕ ਸੁੱਖਾਂ ਦੇ ਭੁੱਖੇ ਮਾਨਮਦ ਰੂਪੀ ਪ੍ਰੇਤ ਦੇ ਗ੍ਰਸੇ ਹੋਏ ਆਦਮੀ ਹਨ।

*(ਖ਼ਾਲਸਾ ਅਖ਼ਬਾਰ, ਲਾਹੌਰ, 1 ਜੁਲਾਈ, 1887)*

## ਸ੍ਰਿਸ਼ਟੀ ਦੀ ਉਤਪਤੀ

ਸ੍ਰਿਸ਼੍ਰੀ ਦੇ ਉਤਪਤੀ ਬਾਰੇ ਵਿਚਿ ਹਰ ਇਕ ਮਤ ਵਾਲੇ ਨੇ ਆਪਣੀ ਆਪਣੀ ਬੁਧੀ ਅਨੁਸਾਰ ਕਥਨ ਕੀਤਾ ਹੈ ਜਿਸਨੂੰ ਯੁਕਤੀ ਉਕਤੀ ਅਤੇ ਪ੍ਰਮਾਣ ਨਾਲ ਉਸ ਨੇ ਸਿਧਿ ਕੀਤਾ ਹੈ ਕਿ ਜਗਤ ਦੀ ਉਤਪਤੀ ਇਸ ਪ੍ਰਕਾਰ ਹੋਈ ਹੈ ਜਿਸਨੂੰ ਪੜ ਸੁਣ ਕੇ ਉਸ ਮਤ ਦੇ ਅਨੁਸਾਰੀ ਵਿਸ਼੍ਵਾਸ ਕਰਦੇ ਹਨ—ਇਸ ਵਿਚਿ ਸਭ ਤੇ ਅਧਭੁਤ ਬਾਤ ਇਹਿ ਹੈ ਜੋ ਇਕ ਦੂਸਰੇ ਦਾ ਕਥਨ ਆਪਸ ਵਿਚ ਵਿਰੋਧੀ ਹੈ।

*(ਖ਼ਾਲਸਾ ਅਖ਼ਬਾਰ, ਲਾਹੌਰ, 9 ਜੁਲਾਈ, 1887)*

## ਮਹਾਤਮਾ ਜਨ

ਮਹਾਤਮਾ ਜਨਾਂ ਦੇ ਮਾਣ ਕਿਸੇ ਸਥਾਨ ਦੇ ਸਦਕੇ ਨਹੀਂ ਹਨ ਉਹ ਕੇਵਲ ਉਨ੍ਹਾਂ ਦੇ ਗੁਣਾਂ ਕਰਕੇ ਹਨ। *(ਖ਼ਾਲਸਾ ਅਖ਼ਬਾਰ, ਲਾਹੌਰ, 6 ਅਗਸਤ, 1887)*

## ਪੂਜਣ ਯੋਗ

ਕੋਈ ਆਦਮੀ ਕਿਸੇ ਦੀ ਅੰਸ ਕਰਕੇ ਪੂਜਯ ਸਾ ਅਪੂਜਯ ਨਹੀਂ ਹੁੰਦਾ ਕੇਵਲ ਗੁਣਾਂ ਕਰਕੇ ਹੁੰਦਾ ਹੈ। *(ਖ਼ਾਲਸਾ ਅਖ਼ਬਾਰ, ਲਾਹੌਰ, 27 ਅਗਸਤ, 1887)*

## ਪ੍ਰਮੇਸ਼੍ਵਰ ਦੇ ਦਰਬਾਰ ਵਿਚਿ

ਪ੍ਰਮੇਸ਼੍ਵਰ ਦੇ ਦਰਬਾਰ ਵਿਚਿ ਨਾ ਕੋਈ ਬ੍ਰਹਮਨ ਖਤ੍ਰੀ ਅਤੇ ਨਾ ਕੋਈ ਚੂਹੜਾ ਚਮਾਰ ਯਾ ਛੀਂਬਾ ਹੈ—ਉਥੇ ਕੇਵਲ ਪ੍ਰਮਾਤਮਾ ਦੇ ਸੱਚੇ ਭਗਤ ਸਨਮਾਨ ਪਾਉਂਦੇ ਹਨ।

*(ਉਹੀ)*

## ਪ੍ਰਮੇਸ਼੍ਵਰ ਦੀ ਵਡਿਆਈ

ਪ੍ਰਮੇਸ਼੍ਵਰ ਦੀ ਵਡਿਆਈ ਭਾਵੇਂ ਅੰਗਰੇਜ਼ੀ ਵਿਚਿ ਹੋਵੇ ਭਾਵੇਂ ਅਰਬੀ ਫਾਰਸੀ ਸੰਸਕ੍ਰਿਤ ਗੁਰਮੁਖੀ ਆਦਿਕ ਭਾਸ਼ਾ ਵਿਚਿ ਹੋਵੇ ਉਸੀ ਦਾ ਵਿਚਾਰਣਾ ਉਤਮ ਅਤੇ ਸਫਲਾ ਹੈ... *(ਉਹੀ)*

## ਉਪਾਸ੍ਨਾ ਦੇ ਆਪਣੇ ਆਪਣੇ ਢੰਗ

ਹਰ ਇਕ ਦੇਸ ਯਾ ਹਰ ਇਕ ਮਜ਼ਹਬ ਦੇ ਆਦਮੀ ਆਪਣੇ ਆਪਣੇ ਪੈਅੰਬ੍ਰਾਂ ਯਾ ਅਵਿਤਾਰਾਂ ਯਾ ਆਪਣੇ ਧਰਮ ਪੁਸਤਕਾਂ ਦੇ ਕਥਨਾ ਅਨੁਸਾਰ ਈਸ਼੍ਵਰ ਦੀ ਉਪਾਸ੍ਨਾ ਕਰਦੇ ਹਨ ਅਤੇ ਉਨ੍ਹਾਂ ਦੀ ਉਪਾਸ੍ਨਾ ਦੇ ਜੁਦੇ ਜੁਦੇ ਢੰਗ ਅਤੇ ਸਮੇਯ ਹਨ।

*(ਖ਼ਾਲਸਾ ਅਖ਼ਬਾਰ, ਲਾਹੌਰ, 17 ਸਤੰਬਰ, 1887)*

## ਧਾਰਮਿਕ ਗ੍ਰੰਥ

ਜਿਸ ਪ੍ਰਕਾਰ ਮਾਤਾ ਪਿਤਾ ਅਪਨੇ ਬਾਲਕ ਨੂੰ ਸਭ ਪ੍ਰਕਾਰ ਦੇ ਬਿਵਹਾਰਾਂ ਦਾ ਢੰਗ ਅਤੇ ਬੋਲਚਾਲ ਸਿਖਾ ਕਰਕੇ ਉਸ ਨੂੰ ਬੁਧੀਮਾਨ ਬਨਾਉਨਾ ਚਾਹੁੰਦੇ ਹਨ ਅਤੇ ਉਸ ਨੂੰ ਸਮਝਾਉਂਦੇ ਹਨ ਕਿ ਮਾਤਾ ਪਿਤਾ ਨੂੰ ਕਿਸ ਪ੍ਰਕਾਰ ਬੋਲੀਦਾ ਹੈ ਅਤੇ ਚਾਚੇ ਤਾਏ, ਗੁਰੂ ਆਦਿਕਾਂ ਦਾ ਇਸ ਪ੍ਰਕਾਰ ਸਤਿਕਾਰ ਕਰਨਾ ਚਾਹੀਏ—ਇਸੀ ਪ੍ਰਕਾਰ ਹਰ ਇਕ ਮਜ਼ਹਬ ਵਿਚਿ ਜੋ ਅਕਾਲ ਪੁਰਖ ਦੀ ਮਹਿਮਾ ਅਤੇ ਉਪਾਸਨਾ ਕੀਤੀ ਜਾਂਦੀ ਹੈ ਉਸ ਦੇ ਸਿਖਾਉਨ ਲਈ ਉਨ੍ਹਾਂ ਦੇ ਧਰਮ ਪੁਸਤਕ ਹਨ ਜਿਨਾਂ ਦੇ ਅਨੁਸਾਰ ਉਹ ਪ੍ਰਾਣੀ ਅਕਾਲ ਦੀ ਮਹਿਮਾ ਕਥਨ ਕਰਦੇ ਹਨ।

*(ਖ਼ਾਲਸਾ ਅਖ਼ਬਾਰ, ਲਾਹੌਰ, 24 ਸਤੰਬਰ, 1887)*

## ਸੰਸਾਰ ਰੂਪੀ ਸਮੁੰਦਰ

ਇਸ ਸੰਸਾਰ ਰੂਪੀ ਸਮੁੰਦ੍ਰ ਦਾ ਪਰਵਾਹ ਸਦੀਵ ਕਾਲ ਚਲਿਆ ਜਾਂਦਾ ਹੈ ਜਿਸ ਪ੍ਰਕਾਰ ਜਲ ਦੇ ਸਮੁੰਦ੍ਰ ਵਿਚ ਕਈ ਤਰੰਗ ਉਤਪਤ ਹੁੰਦੇ ਹਨ ਅਰ ਖਿਨ ਮਾਤ੍ਰ ਵਿਚਿ ਇਸਿਥਤ ਰਹ ਕੇ ਨਾਸ ਨੂੰ ਪ੍ਰਾਪਤ ਹੋ ਜਾਂਦੇ ਹਨ—ਪਰ ਸਮੁੰਦ੍ਰ ਉਸੀ ਪ੍ਰਕਾਰ ਜਲ ਨਾਲ ਪੂਰਨ ਪ੍ਰਤੀਤ ਹੁੰਦਾ ਹੈ।

*(ਖ਼ਾਲਸਾ ਅਖ਼ਬਾਰ, ਲਾਹੌਰ, 26 ਨਵੰਬਰ, 1887)*

## ਧਰਮ ਅਤੇ ਅਧਰਮ

ਪਾਪ ਅਤੇ ਪੁੰਨ ਧਰਮ ਅਤੇ ਅਧਰਮ ਦਾ ਸਦਾ ਹੀ ਜੰਗ ਹੁੰਦਾ ਆਇਆ ਹੈ।

*(ਖ਼ਾਲਸਾ ਅਖ਼ਬਾਰ, ਲਾਹੌਰ, 31 ਦਸੰਬਰ, 1887)*

## ਨਿਸਚਾ

ਜਿਨਾਂ ਪੁਰਖਾਂ ਦੇ ਹਿਰਦੇ ਵਿਚ ਪ੍ਰਮਾਤਮਾ ਨੇਂ ਬਿਸ੍ਵਾਸ ਅਰਥਾਤ ਨਿਸਚਾ ਪ੍ਰਦਾਨ ਕੀਤਾ ਹੈ ਉਨ੍ਹਾਂ ਦੇ ਚਿਤਿ ਜਗਤ ਦੇ ਦੁਖਾਂ ਤੇ ਕੰਪਾਇਮਾਨ ਨਹੀਂ ਹੁੰਦੇ।

*(ਖ਼ਾਲਸਾ ਅਖ਼ਬਾਰ, ਲਾਹੌਰ, 21 ਜਨਵਰੀ, 1888)*

## ਸਭ ਪ੍ਰਸੰਨ ਨਹੀਂ ਹੁੰਦੇ

ਦੁਨੀਆਂ ਪਰ ਉਹ ਕੋਈ ਆਦਮੀ ਯਾ ਕੰਮ ਯਾ ਬਾਤ ਯਾ ਕਿਤਾਬ ਨਹੀਂ ਹੈ ਜਿਸ ਤੇ ਸਬ ਲੋਕ ਖ਼ੁਸ਼ ਹੋ ਜਾਣ। ਸਾਰੀ ਦੁਨੀਆਂ ਦੇ ਖ਼ੁਸ਼ ਰਖਨ ਵਿਚ ਸੰਤ, ਮਹੰਤ, ਰਿਖੀ, ਮੁਨੀ, ਅਵਿਤਾਰ, ਪੈਅੰਬ੍ਰ ਅਤੇ ਪ੍ਰਮੇਸ਼੍ਵਰ ਆਦਿ ਸਭ ਫੇਲ ਹੋਏ ਕੋਈ ਅਜਿਹੀ ਕੋਸ਼ਸ਼ ਨਾ ਕਰ ਸਕਿਆ ਜੋ ਸਭ ਨੂੰ ਪ੍ਰਸੰਨ ਰੱਖੇ।

*(ਖ਼ਾਲਸਾ ਅਖ਼ਬਾਰ, ਲਾਹੌਰ, 4 ਅਪ੍ਰੈਲ, 1888)*

## ਕੰਮ ਦੀ ਮਹਿਮਾ

...ਆਤਮਾ ਦੀ ਸੁਧੀ ਨਾਲ ਧਰਮਨੁਸਾਰ ਕੰਮ ਕਰਨਾ ਚਾਹੀਏ ਉਸ ਦਾ ਫਲੁ ਮਨੁੱਖ ਦੀ ਜ਼ਿੰਦਗੀ ਵਿਚ ਯਾ ਜ਼ਿੰਦਗੀ ਦੇ ਬਾਦ ਆਪੇ ਨਿਕਲ ਆਉਂਦਾ ਹੈ ਆਦਮੀ ਮਰ ਗਏ ਅਰ ਉਨ੍ਹਾਂ ਦੇ ਕੰਮ ਕੀਤੇ ਹੋਏ ਪਿੱਛੇ ਰਹੇ ਅਰ ਰਹਿਨਗੇ।

*(ਖ਼ਾਲਸਾ ਅਖ਼ਬਾਰ, ਲਾਹੌਰ, 14 ਅਪ੍ਰੈਲ, 1888)*

## ਪੁਰਾਣੀਆਂ ਰਸਮਾਂ

ਪੁਰਾਣੀਆਂ ਰਸਮਾਂ ਜਿਨਾਂ ਨੂੰ ਲੋਕ ਅੱਜ ਕੱਲ ਬੁਰੀਆਂ ਅਤੇ ਹਾਸੀ ਦੇ ਯੋਗ ਜਾਨਦੇ

ਹਨ ਸੋਈ ਰਸਮਾਂ ਉਸ ਸਮਯ ਜਦ ਉਹ ਨਿਕਾਲੀਯਾਂ ਗਈਯਾਂ ਸਨ ਉਸੀ ਧਰਮ ਦਾ ਇਕ ਭੂਖਨ ਸਨ ਅਤੇ ਉਸ ਧਰਮ ਦੀ ਬ੍ਰਿਧੀ ਦਾ ਉਪਾਇ ਸਨ...।

*(ਖ਼ਾਲਸਾ ਅਖ਼ਬਾਰ, ਲਾਹੌਰ, 16 ਫ਼ਰਵਰੀ, 1889)*

## ਨਫਾਕ ਅਤੇ ਇਤਫਾਕ

ਇਹ ਦੋਨੋ ਪਦਾਰਥ ਅਜੇਹੇ ਗੁਣ ਰਖਦੇ ਹਨ ਜੋ ਦੇਸ ਯਾ ਕੌਮ ਦਾ ਸਦਾ ਸਿਥਰ ਰਹਨਾ ਯਾ ਇਨਾ ਦਾ ਨਸਟ ਹੋ ਜਾਨਾ ਇਨਾ ਦੇ ਹੀ ਅਧੀਨ ਹੈ। ...ਨਫਾਕ ਇਕ ਉਹ ਪਦਾਰਥ ਹੈ ਜੋ ਦੇਸ ਯਾ ਕੌਮ ਅਤੇ ਘਰ ਵਿਚ ਆ ਜਾਂਦਾ ਹੈ ਉਸਦੀਆਂ ਜੜਾਂ ਪੁੱਟ ਕੇ ਸਮੁੰਦ੍ਰ ਵਿਚ ਪਾਇ ਦੇਂਦਾ ਹੈ।

*(ਖ਼ਾਲਸਾ ਅਖ਼ਬਾਰ, ਲਾਹੌਰ, 31 ਜੁਲਾਈ, 1893)*

## ਰਾਜਾ ਤੇ ਪ੍ਰਜਾ

ਪ੍ਰਜਾ ਇਕ ਬਾਗ ਹੈ ਜਿਸ ਦੀ ਸੇਵਾ ਕਰਨ ਲਈ ਰਾਜਾ ਇਕ ਮਾਲੀ ਹੁੰਦਾ ਹੈ ਜਿਸ ਪ੍ਰਕਾਰ ਓਹ ਮਾਲੀ ਸਦਾ ਯਝਨ ਕਰਦਾ ਹੈ ਕਿ ਮੇਰਾ ਬਾਗ ਸੁੰਦ੍ਰ ਹੋਵੇ ਅਰ ਅੱਛੇ ਫਲ ਲਿਆ ਕੇ ਲਾਭ ਪਹੁੰਚਾਏ ਇਸੇ ਤਰ੍ਹਾਂ ਰਾਜਾ ਨੂੰ ਭੀ ਚਾਹੀਦਾ ਹੈ ਕਿ ਅਪਨੀ ਪ੍ਰਜਾ ਦੇ ਅਸੂਦਾ ਹਾਲ ਰੱਖਨ ਦਾ ਯਤਨ ਅਤੇ ਉਸ ਤੇ ਅਸੀਸਾਂ ਅਰ ਧਨ ਦੇ ਫਲ ਦੀ ਆਸ ਰੱਖੇ। *(ਖ਼ਾਲਸਾ ਅਖ਼ਬਾਰ, ਲਾਹੌਰ, 1 ਦਸੰਬਰ, 1899)*

## ਦੂਰ ਅੰਦੇਸ਼ੀ

ਜਿਸ ਕੌਮ ਵਿਚ ਦੂਰ ਅੰਦੇਸ਼ ਅਤੇ ਦੀਰਘ ਵਿਚਾਰ ਵਾਲੇ ਪੁਰਖ ਨਾ ਹੋਨ ਓਹ ਕੌਮ ਕਦੇ ਭੀ ਅਪਨੀ ਉੱਨਤੀ ਨਹੀਂ ਕਰ ਸਕਦੀ, ਇਸੇ ਤਰ੍ਹਾਂ ਜਿਸ ਸ਼ਾਹੀ ਖਾਨਦਾਨ ਵਿਚ ਸੱਚੇ ਖ਼ੈਰ ਖ਼ੁਆਹ ਨਾ ਹੋਨ ਓਹ ਸ਼ਾਹੀ ਖਾਨਦਾਨ ਭੀ ਦੁਨੀਆਂ ਪਰ ਬੁਰੀ ਮੌਤ ਨਾਲ ਮਰ ਜਾਂਦਾ ਹੈ। *(ਖ਼ਾਲਸਾ ਅਖ਼ਬਾਰ, ਲਾਹੌਰ, 25 ਮਈ, 1900)*

## ਦੇਸ ਦੀ ਬੋਲੀ

ਜਿਸ ਦੇਸ ਦੀ ਬੋਲੀ ਮਰ ਜਾਂਦੀ ਹੈ ਤਦ ਉਹ ਦੇਸ ਭੀ ਮੁਰਦਾ ਸਮਝਨਾ ਚਾਹੀਦਾ ਹੈ, ਇਸੇ ਤਰ੍ਹਾਂ ਜਿਸ ਕੌਮ ਦਾ ਕੋਈ ਅਪਨਾ ਲਿਟਰੇਚਰ ਅਰਥਾਤ ਅਖਬਾਰ ਪ੍ਰਨਾਲੀ ਨਹੀਂ ਹੈ ਸੋ ਕੌਮ ਭੀ ਇਕ ਨਾ ਹੋਇਆ ਦੀ ਤਰ੍ਹਾਂ ਸਮਝੀ ਜਾਂਦੀ ਹੈ।

*(ਉਹੀ)*

## ਸੰਤੋਖ

ਸੰਸਾਰ ਵਿਚ ਸਭ ਤੇ ਵਧਕੇ ਧਨ ਅਤੇ ਦੌਲਤ ਸੰਤੋਖ ਹੈ ਜਿਸ ਪੁਰਖ ਦੇ ਪਾਸ ਸੰਤੋਖ ਰੂਪੀ ਮਾਯਾ ਹੈ, ਉਸ ਨੂੰ ਸਮੇਰ ਪਰਬਤ ਭੀ ਤੁੱਛ ਪ੍ਰਤੀਤ ਹੁੰਦਾ ਹੈ ਇਸੇ ਤਰ੍ਹਾਂ ਸੰਤੋਖੀ ਪੁਰਖ ਨੂੰ ਸਾਰੀ ਦੁਨੀਆਂ ਦੀ ਬਾਦਸ਼ਾਹਤ ਭੀ ਇਕ ਰਾਈ ਦੇ ਦਾਨੇ ਦੇ ਬਰਾਬਰ ਪ੍ਰਤੀਤ ਹੁੰਦੀ ਹੈ।

*(ਖ਼ਾਲਸਾ ਅਖ਼ਬਾਰ, ਲਾਹੌਰ, 29 ਜੂਨ, 1900)*

## ਸਚਾਈ ਨਾਲ ਕੀਤਾ ਕੰਮ

ਸੰਸਾਰ ਪਰ ਜੋ ਪੁਰਖ ਸਚਾਈ ਨਾਲ ਕੰਮ ਕਰਦਾ ਹੈ ਸੋ ਸਦਾ ਹੀ ਕਾਮਯਾਬ ਹੁੰਦਾ ਹੈ ਪਰੰਤੂ ਜੋ ਕੰਮ ਮਕਾਰੀ ਅਤੇ ਦਿਖਾਵੇ ਵਾਲਾ ਹੁੰਦਾ ਸੋ ਸਾਉਨ ਦੀ ਲੰਗੂਰੀ ਵਾਂਗ ਦੇਖਦਿਆਂ ਹੀ ਨਾਸ ਹੋ ਜਾਂਦਾ ਹੈ।

*(ਖ਼ਾਲਸਾ ਅਖ਼ਬਾਰ, ਲਾਹੌਰ, 24 ਅਗਸਤ, 1900)*

## ਦੁਨੀਆਂ ਦੀ ਸੈਰ

ਦੁਨੀਆਂ ਦੀ ਸੈਰ ਕਰਨੇਂ ਤੇ ਆਦਮੀ ਜਿਉਂ ੨ ਨਵੀਆਂ ਚੀਜ਼ਾਂ ਦੇਖਦਾ ਹੈ ਤਿਉਂ ੨ ਨਮਾਂ ੨ ਗਯਾਨ ਆਪਨੇਂ ਆਤਮਾਂ ਵਿਚ ਸੰਚਨ ਕਰਦਾ ਜਾਂਦਾ ਹੈ—ਹਰ ਇਕ ਨਮੀਂ ਵਸਤੂ ਦਾ ਅਕਸ ਉਸ ਦੇ ਚਿਤ ਵਿਚ ਨਮਾਂ ਹੀ ਪੈਂਦਾ ਹੈ ਜਿਸ ਨੂੰ ਧਾਰਨ ਕਰਕੇ ਉਹੁ ਅਪੁਨੀ ਬੁੱਧੀ ਦੇ ਅਨੁਸਾਰ ਚੰਗਾ ਯਾ ਮੰਦਾ ਨਤੀਜਾ ਨਿਕਾਲ ਸਕਦਾ ਹੈ—

*(ਖ਼ਾਲਸਾ ਅਖ਼ਬਾਰ, ਲਾਹੌਰ, 19 ਜਨਵਰੀ, 1889)*

## ਭਾਸ਼ਾ ਦੀ ਮੁਹਾਰਤ

ਭਾਈ ਦਿੱਤ ਸਿੰਘ ਦਾ ਭਾਸ਼ਾ ਉੱਤੇ ਲੋਹੜੇ ਦਾ ਕਾਬੂ ਸੀ। ਕਈ-ਕਈ ਪੰਨਿਆਂ ਵਿਚ ਆਖੀ ਜਾਣ ਵਾਲੀ ਗੱਲ ਨੂੰ ਉਹ ਚਾਰ-ਪੰਜ ਸਤਰਾਂ ਵਿਚ ਕਹਿ ਦਿੰਦੇ ਸਨ। ਜਦੋਂ ਜ਼ਰੂਰੀ ਹੁੰਦਾ ਤਾਂ ਕਿਸੇ ਨੁਕਤੇ ਨੂੰ ਖ਼ੂਬ ਵਿਸਥਾਰ ਦੇ ਲੈਂਦੇ ਸਨ। ਭਾਸ਼ਾ ਉੱਤੇ ਮੁਹਾਰਤ ਦਾ ਇਕ ਹੋਰ ਪ੍ਰਮਾਣ ਉਨ੍ਹਾਂ ਵੱਲੋਂ ਵੱਖ-ਵੱਖ ਸੰਕਲਪਾਂ ਦੀਆਂ ਦਿੱਤੀਆਂ ਪਰਿਭਾਸ਼ਾਵਾਂ ਹਨ। ਵੰਨਗੀ ਵਜੋਂ ਕੁਝ ਕੁ ਹੇਠਾਂ ਦਿੱਤੀਆਂ ਜਾਂਦੀਆਂ ਹਨ :

### ਅਖਬਾਰ

ਅਖਬਾਰ ਪਦ ਦਾ ਅਰਥ ਖਬਰਾਂ ਦਾ ਝੁੰਡ ਹੈ, ਭਾਵੇਂ ਚੰਗੀਆਂ ਹੋਣ ਭਾਵੇਂ ਮੰਦੀਆਂ।

*(ਖ਼ਾਲਸਾ ਅਖ਼ਬਾਰ, ਲਾਹੌਰ, 1 ਮਈ, 1893)*

### ਮਜ਼ਹਬ

ਮਜ਼ਹਬ ਪਦ ਦਾ ਅਰਥ ਰਸਤਾ ਯਾ ਤਰੀਕਾ ਹੈ। ਜੋ ਲੋਗ ਉਸ ਪਰ ਚੱਲਦੇ ਹਨ ਉਨ੍ਹਾਂ ਨੂੰ ਮਜ਼ਹਬੀ ਆਖਿਆ ਜਾਂਦਾ ਹੈ। ਸਾਡੀ ਭਾਸ਼ਾ ਵਿਚ ਪਦ ਨੂੰ ਧਰਮ ਆਖਦੇ ਹਨ, ਜਿਸ ਦਾ ਅਰਥ ਧਾਰਨ ਕਰਨਾ ਹੈ। ਸੋ ਜਿਨਾਂ ਲੋਗਾਂ ਨੇ ਜਿਸ ਜਿਸ ਢੰਗ ਨੂੰ ਧਾਰਨ ਕੀਤਾ ਹੈ, ਅਰਥਾਤ ਆਪਣੇ ਬਿਵਹਾਰ ਵਿਚ ਵਰਤ ਕੇ ਲਿਆਂਦਾ ਹੈ ਓਹ ਉਸ ਸ਼੍ਰੇਣੀ ਦੇ ਧਰਮੀ ਪੁਰਖ ਅਖਵਾਉਂਦੇ ਹਨ।

*(ਖ਼ਾਲਸਾ ਅਖ਼ਬਾਰ, ਲਾਹੌਰ, 29 ਮਈ, 1893)*

### ਵਾਹਿਗੁਰੂ

ਵਾਹਿਗੁਰੂ ਪਦ ਦਾ ਅਰਥ ਕੋਈ ਕਠਨ ਨਹੀਂ ਹੈ ਕਿਉਂਕਿ ਇਹ ਓਹੋ ਬਾਤ ਹੈ ਜੋ ਹਰ ਇਕ ਆਦਮੀ ਜਦ ਅਪਨੇ ਰਿਦੇ ਵਿਚ ਅਕਾਲ ਪੁਰਖ ਦੀ ਪ੍ਰੀਤੀ ਨਾਲ ਪੂਰਤ ਹੋ ਕੇ ਗਦ ਗਦ ਹੁੰਦਾ ਹੈ ਤਦ ਆਖਦਾ ਹੈ ਕਿ ਹੇ 'ਵਾਹਿਗੁਰੂ' ਅਰਥਾਤ ਸਭ ਤੇ ਵੱਡੇ ਅਕਾਲ ਪੁਰਖ ਆਪ 'ਵਾਹਿ' ਅਰਥਾਤ ਧੰਨਯਾ ਹੋ...।

*(ਖ਼ਾਲਸਾ ਅਖ਼ਬਾਰ, ਲਾਹੌਰ, 22 ਦਸੰਬਰ, 1899)*

## ਜੀਵਨ-ਜਾਚ

ਉਂਜ ਤਾਂ ਭਾਈ ਦਿੱਤ ਸਿੰਘ ਦਾ ਲਿਖਿਆ ਸਾਰਾ ਸਾਹਿਤ ਹੀ ਜੀਵਨ-ਜਾਚ ਨਾਲ ਸੰਬੰਧਿਤ ਹੈ, ਫਿਰ ਵੀ ਕਈ ਵਿਸ਼ਿਆਂ ਬਾਰੇ ਉਨ੍ਹਾਂ ਦੀਆਂ ਟਿੱਪਣੀਆਂ ਅਜੋਕੇ ਜੀਵਨ-ਜਾਚ ਸਾਹਿਤ ਦੇ ਤੁਲ ਖੜ੍ਹ ਸਕਦੀਆਂ ਹਨ। ਭਾਵ ਇਹ ਕਿ ਉਨ੍ਹਾਂ ਦੀਆਂ ਲਿਖੀਆਂ ਇਹ ਗੱਲਾਂ ਅੱਜ ਵੀ ਜੀਵਨ-ਉਪਯੋਗੀ ਹਨ। ਉਦਾਹਰਨ ਵਜੋਂ ਹੇਠ ਲਿਖੇ ਵਾਰਤਕ-ਅੰਸ਼ ਵੇਖੇ ਜਾ ਸਕਦੇ ਹਨ :

## ਆਪ ਆਪਣਾ ਕੰਮ ਕਰੋ

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 8 ਜਨਵਰੀ, 1894 ਦੇ ਅੰਕ ਵਿਚ ਬੀਰ ਸਿੰਘ ਨਾਉਂ ਦੇ ਇਕ ਪਾਠਕ ਦਾ ਇਕ ਪੱਤਰ ਛਪਿਆ। ਇਸ ਵਿਚ ਉਨ੍ਹਾਂ ਨੇ ਦੱਸਿਆ ਕਿ :

> ਮੇਰਾ ਪਿਤਾ ਇਸ ਸੰਸਾਰ ਮਿਥਯਾ ਤੇ ਅਸਵਾਰਾ ਕਰ ਗਿਆ ਹੈ ਅਤੇ ਉਨ੍ਹਾਂ ਦੀ ਸਾਰੀ ਮ੍ਰਯਾਦਾ ਖਾਲਸਾ ਧਰਮ ਅਨੁਸਾਰ ਕੀਤੀ ਗਈ ਹੈ। ਪਰ ਐਥੋਂ ਦੇ ਲੋਗ ਮੈਨੂੰ ਬਹੁਤ ਬਦਨਾਮ ਕਰ ਰਹੇ ਹਨ, ਅਤੇ ਗਾਲੀਆਂ ਦੇ ਰਹੇ ਹਨ, ਅਰ ਆਖਦੇ ਹਨ ਕਿ ਇਸ ਨੇ ਪੁਰਾਣੀ ਰਸਮ ਨੂੰ ਤੋੜ ਦਿੱਤਾ ਹੈ ਜੋ ਮੈਨੂੰ ਬਹੁਤ ਤੰਗ ਕਰਦੇ ਹਨ। ਫੇਰ ਆਪ ਲਿਖਦੇ ਹਨ ਕਿ ਇਸ ਸਮਯ ਕੋਈ ਸਿੰਘ ਆ ਕੇ ਇਨਾਂ ਲੋਕਾਂ ਨੂੰ ਸਮਝਾਏ ਅਤੇ ਮੇਰੀ ਸਹਾਇਤਾ ਕਰੇ ਤਾਂ ਜੋ ਖਰਚ ਭੀ ਸਫਰ ਦਾ ਦੇ ਸਕਦਾ ਹਾਂ।

ਅੱਗੋਂ ਭਾਈ ਦਿੱਤ ਸਿੰਘ ਲਿਖਦੇ ਹਨ :

> ਖਾਲਸਾ ਅਖਬਾਰ ਇਸ ਪਰ ਆਪਣੇ ਪਯਾਰੇ ਭਾਈ ਸਾਹਿਬ ਪ੍ਰਤਿ ਇਤਨਾ ਆਖਦਾ ਹੈ ਕਿ ਆਪ ਕਿਸੇ ਦੀ ਸਹਾਇਤਾ ਕਯਾ ਮੰਗਦੇ ਹੋ, ਆਪ ਦੀ ਸਹਾਇਤਾ ਅਕਾਲ ਪੁਰਖ ਅਤੇ ਦਸਮ ਗੁਰੂ ਜੀ ਕਰ ਰਹੇ ਹਨ, ਆਪ ਇਨਾਂ ਬਚਨਾਂ ਨੂੰ ਯਾਦ ਕਰੋ (ਕਬੀਰ ਇਹ ਜਗ ਭੌਂਕਣਾ ਨਿਤ ਨਿਤ ਦੁਖੀਏ ਕੌਣ। ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣ॥) ਸੋ ਆਪ ਆਪਣਾ ਕੰਮ ਕਰੋ ਅਤੇ ਜਗਤ ਪਿਆ ਝਖ ਮਾਰ ਕੇ ਅੰਤ ਨੂੰ ਆਪੇ ਹੀ ਬਹਿ ਜਾਏਗਾ।

## ਆਪਣੀ ਹਿੰਮਤ

ਉਪਰੋਕਤ ਭਾਵ ਦਾ ਹੀ ਭਾਈ ਦਿੱਤ ਸਿੰਘ ਦਾ ਇਕ ਕਥਨ 5 ਜਨਵਰੀ, 1900 ਦੇ ਇਕ ਮਜ਼ਮੂਨ 'ਉੱਨਤੀ ਦਾ ਸਾਧਨ' ਵਿਚ ਬਹੁਤ ਸੋਹਣੀ ਮਿਸਾਲ ਦੇ ਕੇ ਕੀਤਾ ਮਿਲਦਾ ਹੈ :

> ਸਾਡੇ ਤਜਰਬੇ ਅਰ ਦੁਨੀਆਂ ਦੀ ਤਾਰੀਖ ਨੇ ਇਹ ਬਾਤ ਅੱਛੀ ਤਰ੍ਹਾਂ ਦਸ ਦਿੱਤੀ ਹੈ ਕਿ ਦੁਨੀਆਂ ਪਰ ਉਹ ਕੋਈ ਖਾਨਦਾਨ ਅਤੇ ਫਿਰਕਾ ਯਾ ਕੌਮ ਉਚੀ ਨਹੀਂ ਹੋਈ ਅਰ ਨਾ ਉਸ ਨੇ ਤਰੱਕੀ ਹੀ ਕੀਤੀ ਹੈ ਜਿਸ ਨੇ ਅਪਨੀ ਅਸਲੀ ਹਾਲਤ ਨੂੰ ਠੀਕ ਨਾ ਕੀਤਾ ਹੋਵੇ ਕਿਉਂਕਿ ਬੈਲ ਯਾ ਗਾਇ ਨੂੰ ਆਦਮੀ ਹੱਥ ਪਾ ਕੇ ਖੜੀ ਕਰ ਸਕਦਾ ਹੈ ਜਦੋਂ ਦੇਖਦਾ ਹੈ ਕਿ ਇਸ ਵਿਚ ਕੁਝ ਅਪਨੀ ਸਮਰੱਥਾ ਹੈ, ਪਰੰਤੂ ਜਦ ਇਸ ਵਿਚ ਅਪਨੀ ਸਮਰੱਥਾ ਕੁਝ ਨਹੀਂ ਹੁੰਦੀ ਤਦ ਹਜ਼ਾਰ ਬਾਰ ਚੁੱਕ ਕੇ ਖੜਾ ਕਰਨ ਤੇ ਭੀ ਉਹ ਅਪਨੇ ਆਪ ਨੂੰ ਸੰਭਾਲ ਨਹੀਂ ਸਕਦੀ।

## ਦ੍ਰਿੜ੍ਹਤਾ ਅਤੇ ਨਿਸਚਾ

ਆਪਣੇ ਪਾਠਕਾਂ ਦੇ ਪੱਤਰਾਂ ਦੇ ਉੱਤਰ ਦਿੰਦਿਆਂ ਭਾਈ ਦਿੱਤ ਸਿੰਘ ਬੜੇ ਦਿਲਚਸਪ ਹਵਾਲੇ ਦਿੰਦੇ ਹੋਏ, ਨਾਲੋ ਨਾਲ ਉਨ੍ਹਾਂ ਦੀ ਵਿਆਖਿਆ ਕਰਦੇ ਸਨ। ਹੇਠਾਂ ਦ੍ਰਿੜ੍ਹਤਾ ਅਤੇ ਨਿਸਚੇ ਨੂੰ ਪ੍ਰਗਟਾਉਂਦੀਆਂ ਇਹ ਸਤਰਾਂ ਵੇਖੋ :

> ...ਜੈਸਾ ਕਿ ਬਰਦਾਰਣਕ ਸੁਆਮੀ ਨੇ ਪੰਚਦਸੀ ਵਿਚ ਇਸ ਬਾਤ ਦੇ ਸਿੱਧ ਕਰਨ ਲਈ ਕਿ ਜਿਸ ਪੁਰਖ ਨੇ ਕਿਸੇ ਕਾਰਜ ਦੇ ਸਿੱਧ ਕਰਨ ਵਾਸਤੇ ਦ੍ਰਿੜ ਕਰਕੇ ਕਮਰ ਬੰਨ੍ਹ ਲਈ ਹੈ ਜੋ ਜ਼ਰੂਰ ਉਸ ਨੂੰ ਸਿੱਧ ਕਰ ਲਏਗਾ ਇਸ ਪਰ ਉਹ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਸ ਤਰ੍ਹਾਂ ਟਟੀਰੀ ਨੇ ਹਠ ਕਰਕੇ ਸਮੁੰਦ੍ਰ ਪਾਸੋਂ ਅਪਨੇ ਆਂਡੇ ਲੈ ਲੀਤੇ ਸਨ। ਸੋ ਇਸ ਤੇ ਵਿਦਯਾਰਨ ਜੀ ਦਾ ਇਹ ਤਾਤਪਰਜ ਨਹੀਂ ਹੈ ਕਿ ਟਟੀਰੀ

ਜਾਨਵਰ ਨੇ ਜ਼ਰੂਰ ਹੀ ਸਮੁੰਦ੍ਰ ਸੁਕਾ ਦਿਤਾ ਸਾ ਪ੍ਰੰਤੂ ਇਸ ਵਿਚ ਉਨ੍ਹਾਂ ਦਾ ਤਾਤਪਰਜ ਇਹ ਹੈ ਕਿ ਪੁਰਖ ਨੂੰ ਹਰ ਇਕ ਕਾਰਜ ਪਰ ਦ੍ਰਿੜ ਰਹਨਾ ਯੋਗ ਹੈ॥

ਇਸੇ ਨੋਟ ਵਿਚ ਅੱਗੇ ਜਾ ਕੇ ਭਾਈ ਦਿੱਤ ਸਿੰਘ ਇਸੇ ਭਾਵ ਨੂੰ ਦੱਸਣ ਲਈ ਇਵੇਂ ਦਾ ਹਵਾਲਾ ਦੇ ਕੇ ਉਸ ਦੀ ਵਿਆਖਿਆ ਕਰਦੇ ਹਨ:

ਜੈਸਾ ਕਿ ਸ਼ਹਨਸ਼ਾਹ ਬੂਨਾਪਾਰਟ ਇਹ ਕਹਿੰਦਾ ਹੁੰਦਾ ਸੀ ਕਿ 'ਨਾਮੁਮਕਨ ਲਫ਼ਜ਼ ਬੇਵਕੂਫਾਂ ਦੀ ਡਿਕਸ਼ਨਰੀ ਵਿਚ ਹੈ।' ਇਸ ਦਾ ਭਾਵ ਇਹ ਨਹੀਂ ਹੈ ਕਿ ਜੇ ਆਦਮੀ ਸੂਰਜ ਦਾ ਚੰਦ ਬਨਾਉਨਾ ਚਾਹੇ ਤਾਂ ਮੁਮਕਨ ਹੈ ਜੋ ਬਨਾ ਲਏਗਾ ਕਿੰਤੂ ਇਸ ਦਾ ਭਾਵ ਇਹ ਹੈ ਕਿ ਪੁਰਖ ਜਿਸ ਕੰਮ ਨੂੰ ਕਰਨ ਲਗੇ ਉਸ ਵਿਚ ਹੌਸਲਾ ਨਾ ਹਾਰੇ। *(ਖ਼ਾਲਸਾ ਅਖ਼ਬਾਰ, ਲਾਹੌਰ, 1 ਦਸੰਬਰ, 1899)*

## 2.ੲ. ਕੁਝ ਮਹੱਤਵਪੂਰਨ ਵਿਸ਼ਿਆਂ/ਮਸਲਿਆਂ ਬਾਰੇ ਭਾਈ ਦਿੱਤ ਸਿੰਘ ਦੇ ਵਿਚਾਰ

ਅੱਗੇ ਅਸੀਂ ਭਾਈ ਦਿੱਤ ਸਿੰਘ ਦੇ ਕੁਝ ਮਹੱਤਵਪੂਰਨ ਵਿਸ਼ਿਆਂ/ਮਸਲਿਆਂ ਬਾਰੇ ਵਿਚਾਰ, *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੇ ਉਨ੍ਹਾਂ ਦੇ ਮਜ਼ਮੂਨਾਂ ਵਿੱਚੋਂ ਚੁਣੇ ਹਨ। ਉਦਾਹਰਨ ਵਜੋਂ ਮਾਤਭਾਸ਼ਾ ਦੀ ਮਹੱਤਾ, ਸਾਰਾਗੜ੍ਹੀ ਦੇ ਸ਼ਹੀਦ, ਯਾਦਗਾਰਾਂ ਕਿਹੋ ਜਿਹੀਆਂ ਹੋਣੀਆਂ ਚਾਹੀਦੀਆਂ ਹਨ ਤੇ ਪਵਿੱਤਰ ਗੁਣਾਂ ਦੀ ਮਹਿਮਾ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨਾਲ ਸੰਬੰਧਿਤ ਅਸੀਂ ਤਿੰਨ ਪੈਰੇ ਚੁਣੇ ਹਨ। ਇਕ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਵਡਿਆਈ ਹੈ, ਦੂਜੇ ਵਿਚ ਅਟਕ ਦਰਿਆ ਨੂੰ ਪਾਰ ਕਰਨ ਦਾ ਦ੍ਰਿਸ਼ ਹੈ, ਤੀਜੇ ਵਿਚ ਹਰੀ ਸਿੰਘ ਨਲੂਏ ਦੀ ਮਹਿਮਾ ਦਿੱਤੀ ਹੈ।

### ਦੇਸੀ ਭਾਸ਼ਾ

[ਇਸ ਲੇਖ ਵਿਚ ਭਾਈ ਦਿੱਤ ਸਿੰਘ ਪੰਜਾਬੀ ਬੋਲੀ ਦੀ ਉੱਨਤੀ ਵਾਸਤੇ ਆਪਣੀ ਪ੍ਰਤਿਬੱਧਤਾ ਪ੍ਰਗਟਾਉਂਦੇ ਹਨ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 26 ਜੂਨ, 1893 ਦੇ ਅੰਕ ਵਿਚ 'ਦੇਸੀ ਭਾਸ਼ਾ' ਨਾਉਂ ਹੇਠ ਛਪੇ ਉਨ੍ਹਾਂ ਦੇ ਮਜ਼ਮੂਨ ਦੀਆਂ ਕੁਝ ਸਤਰਾਂ ਅਸੀਂ ਹੇਠਾਂ ਦਿੰਦੇ ਹਾਂ:]

ਇਸ ਭੂਗੋਲ ਦੇ ਮਹਾਤਮਾ ਜੋ ਦੇਸੀ ਯਾ ਕੌਮੀ ਉੱਨਤੀ ਨੂੰ ਜਾਨਦੇ ਹਨ ਉਹ ਇਸ ਬਾਤ ਨੂੰ ਜਾਨਦੇ ਹੋਨਗੇ ਕਿ ਜਿਤਨਾ ਚਿਰ ਪੁਰਖ ਅਪਨੀ ਦੇਸੀ ਭਾਸ਼ਾ ਨੂੰ ਉਨਤੀ ਨਹੀਂ ਦੇਨਗੇ ਉਤਨਾ ਚਿਰ ਉਨਾਂ ਦੇ ਦੇਸ਼ ਯਾ ਧਰਮ ਦੀ ਉੱਨਤੀ ਨਹੀਂ ਹੋਵੇਗੀ— ਜਿਨਾਂ ੨ ਦੇਸ ਨਿਵਾਸੀਆਂ ਨੈ ਅਪਨੀ ਉਨਤੀ ਕੀਤੀ ਸੋ ਦੇਸੀ ਭਾਸ਼ਾ ਦੇ ਪ੍ਰਭਾਵ ਨਾਲ ਕੀਤੀ—ਹਰ ਇਕ ਕੌਮ ਦਾ ਬਾਦਸਾਹਿ ਜਦ ਦੂਸਰੇ ਦੇਸ ਪਰ ਹਮਲਾ ਕਰਨ ਗਿਆ—ਤਦ ਉਸ ਨੈ ਉਸ ਦੇਸ ਦੀ ਦੌਲਤ ਅਤੇ ਭਾਸ਼ਾ ਪਰ ਹਮਲਾ ਕੀਤਾ ਅਤੇ ਅਪਨੀ ਰਸਮ ਅਰ ਭਾਸ਼ਾ ਦਾ ਉਨਾਂ ਨੂੰ ਆ ਕੇ ਦਾਨ ਦਿੱਤਾ ਜਿਸ ਦਾ ਕਾਰਨ ਇਹ ਸੀ ਕਿ ਜਦ ਉਨਾਂ ਦੀ ਅਸਲੀ ਭਾਸ਼ਾ ਨਸ੍ਰ ਹੋ ਗਈ ਤਦ ਉਨਾਂ ਦੇ ਖਯਾਲਾਤ ਜੋ ਉਨਾਂ ਦੀ ਭਾਸ਼ਾ ਵਿਚ ਸੇ ਭਾਵੇਂ ਉਹ ਦੁਨਯਾਵੀ ਅਤੇ ਭਾਵੇਂ ਧਰਮ ਦੇ ਸੋ ਭੀ ਨਾਲ ਹੀ ਨਸ਼੍ਰ ਹੋ ਗਏ...।

ਕਈ ਤਰ੍ਹਾਂ ਦੀਆਂ ਦਲੀਲਾਂ ਦੇਣ ਉਪਰੰਤ ਭਾਈ ਦਿੱਤ ਸਿੰਘ ਲੇਖ ਦੇ ਅੰਤ ਵਿਚ ਲਿਖਦੇ ਹਨ:

ਸਾਡੇ ਦੇਸੀ ਭਾਈ ਜੇਕਰ ਦੇਸ ਉੱਨਤੀ ਚਾਹੁੰਦੇ ਹਨ ਤਦ ਉਨ੍ਹਾਂ ਨੂੰ ਚਾਹੀਦਾ ਹੈ ਜੋ ਅਪਨੇ ਦੇਸ ਦੀ ਭਾਸ਼ਾ ਦੀ ਉਨਤੀ ਕਰਨ—ਅਤੇ ਦੂਸਰੀ ਭਾਸ਼ਾ ਨੂੰ ਪੜ੍ਹਕੇ ਦੇਸ ਉੱਨਤੀ ਹੋਣੀ ਅਸੰਭਵ ਹੈ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 9 ਅਗਸਤ, 1893 ਦੇ ਅੰਕ ਵਿਚ ਤਾਂ ਉਨ੍ਹਾਂ ਦਾ ਇਕ ਛੋਟਾ ਪਰ ਭਾਵ ਪੂਰਤ ਮਜ਼ਮੂਨ ਛਪਿਆ—'ਪੰਜਾਬ ਦੇਸ ਅਤੇ ਪੰਜਾਬੀ'। ਇਹ ਇਸ ਪ੍ਰਕਾਰ ਹੈ:

> ਜਦ ਬੱਚਾ ਇਸ ਸੰਸਾਰ ਪਰ ਜਨਮ ਲੈਂਦਾ ਹੈ, ਤਦ ਸਭ ਤੇ ਪਹਿਲੇ ਉਸ ਦੀ ਪ੍ਰੀਤੀ ਦੁੱਧ ਨਾਲ ਹੁੰਦੀ ਹੈ ਪ੍ਰੰਤੂ ਅਕਾਲ ਪੁਰਖ ਨੈ ਉਸਦੇ ਦੁੱਧ ਪਲਾਉਨ ਦਾ ਸਾਧਨ ਉਸ ਦੀ ਮਾਈ ਨੂੰ ਕੀਤਾ ਹੋਇਆ ਹੈ। ਜਿਸ ਤੇ ਉਹ ਪ੍ਰੀਤੀ ਦੇ ਵੱਸ ਹੋਈ ਹੋਈ ਬੱਚੇ ਨੂੰ ਗੋਦ ਵਿਚ ਲੈ ਕੇ ਅਪਨਾ ਦੁੱਧ ਚੁੰਘਾਉਂਦੀ ਹੈ। ਜਦ ਉਹ ਬੱਚਾ ਦੁੱਧ ਚੁੰਘਦਾ ਹੈ ਤਦ ਅਪਨੀ ਮਾਈ ਦੇ ਮੂੰਹ ਵੱਲ ਵੇਖਦਾ ਹੈ। ਜਿਸ ਨੂੰ ਦੇਖ ਕੇ ਉਸ ਦੀ ਮਾਈ ਪ੍ਰਸੰਨ ਹੁੰਦੀ ਹੈ ਅਤੇ ਵਡੇ ਪ੍ਰੇਮ ਨਾਲ ਮਿਠੇ ੨ ਬਚਨਾਂ ਨਾਲ ਅਪਨੀ ਬੋਲੀ ਵਿਚ ਉਸ ਨੂੰ ਲੋਰੀ ਦਿੰਦੀ ਹੈ।
>
> ਉਹ ਲੋਰੀ ਉਸ ਬਾਲ ਨੂੰ ਪਾਠਸ਼ਾਲਾ ਦੇ ਗੁਰੂ ਦਾ ਕੰਮ ਦਿੰਦੀ ਹੈ ਅਰਥਾਤ ਉਹੋ ਪਦ ਬਾਲਕ ਦੇ ਕੰਨਾ ਵਿਚ ਪੈਂਦੇ ਜਾਂਦੇ ਹਨ ਅਤੇ ਧੀਰੇ ੨ ਯਾਦ ਹੁੰਦੇ ਜਾਂਦੇ ਹਨ, ਜਿਸ ਤੇ ਵੱਡਾ ਹੋ ਕੇ ਓਹ ਬੋਲੀ ਆਪੇ ਹੀ ਬੋਲਣ ਲਗ ਜਾਂਦਾ ਹੈ। ਇਸ ਗੱਲ ਨੂੰ ਸਭ ਲੋਗ ਜਾਨਦੇ ਹਨ ਜੋ ਅਪਨੀ ਦੇਸੀ ਮਾਈ ਦੀ ਬੋਲੀ ਬੱਚਾ ਕਿਸੇ ਸਕੂਲ ਵਿਚ ਬੋਲਨਾ ਨਹੀਂ ਸਿੱਖਦਾ, ਪਹਿਲੇ ਮਾਈ ਗੋਦੀ ਉਸ ਦੀ ਬੈਂਚ ਹੈ, ਅਤੇ ਫੇਰ ਟੱਬਰ ਦੇ ਹੋਰ ਸਬੰਧੀਆਂ ਦੇ ਹੱਥੋਂ ਹੱਥੀਂ ਗੋਦ ਵਿਚ ਲੈ ਕੇ ਬਠਾਲਨਾ ਹੀ ਉਸ ਦਾ ਸਕੂਲ ਹੁੰਦਾ ਹੈ। ਅਤੇ ਸੁਭਾਵਿਕ ਹੀ ਉਸ ਦੇ ਉਸਤਾਦ ਹੁੰਦੇ ਹਨ।
>
> ਤੁਸੀਂ ਦੇਖ ਸਕਦੇ ਹੋ ਕਿ ਜੋ ਲੋਗ ਕਿਸੇ ਮਦਰਸੇ ਵਿਚ ਪੜ੍ਹਨ ਨਹੀਂ ਗਏ ਅਤੇ ਨਾ ਹੀ ਕਿਸੇ ਉਸਤਾਦ ਪਾਸ ਜਾ ਕੇ ਉਨਾਂ ਨੈ ਵਿਦਯਾ ਹੀ ਪੜ੍ਹੀ ਹੈ ਪ੍ਰੰਤੂ ਉਹ ਕੇਵਲ ਅਪਨੇ ਮਾਤਾ ਪਿਤਾ ਅਤੇ ਸਬੰਧੀਆਂ ਦੇ ਨਾਲ ਬੋਲ ਚਾਲਾ ਨਾਲ ਹੀ ਅਜੇਹੇ ਪੱਕੇ ਹੋ ਜਾਂਦੇ ਹਨ ਜੋ ਹਜਾਰਾਂ ਰੁਪਯਾਂ ਦਾ ਬਨਜ ਬਯਾਪਾਰ ਕਰਕੇ ਅਪਨਾ ਨਿਰਬਾਹ ਕਰਦੇ ਹਨ, ਸੋ ਇਹ ਸਾਰਾ ਅਪਨੀ ਦੇਸੀ ਬੋਲੀ ਦਾ ਹੀ ਫਲ ਹੈ ਨਹੀਂ ਹੋਰ ਕਿਸੇ ਸਕੂਲ ਮਾਸਟਰ ਨੈ ਉਨਾਂ ਨੂੰ ਨਹੀਂ ਪੜ੍ਹਾਇਆ।
>
> ਇਸ ਵਾਸਤੇ ਸਾਰੇ ਲੋਗ ਇਸ ਬਾਤ ਨੂੰ ਜਾਨ ਸਕਦੇ ਹਨ ਕਿ ਜੇ ਕਰਕੇ ਬੱਚੇ ਨੂੰ ਅਪਨੀ ਦੇਸੀ ਭਾਸ਼ਾ ਨਾਲ ਹੀ ਵਿਦਯਾ ਸਖਾਈ ਜਾਵੇ ਤਦ ਉਹ ਅਜੇਹਾ ਲਾਇਕ ਹੋਵੇ ਜੇਹਾ ਹੋਣਾ ਚਾਹੀਦਾ ਹੈ, ਜੈਸਾ ਕਿ ਅੰਗ੍ਰੇਜ ਲੋਗ ਇਸੇ ਵਾਸਤੇ ਲਾਇਕ ਹਨ ਜੋ ਉਹ ਸਾਰੇ ਇਲਮ ਅਪਨੀ ਦੇਸੀ ਭਾਸ਼ਾ ਵਿਚ ਹੀ ਸਿੱਖਦੇ ਹਨ ਜੇਕਰ ਕੇ ਦੂਸਰੀ ਭਾਸ਼ਾ ਵਿਚ ਸਿਖਨ ਤਾਂ ਕਦੇ ਭੀ ਲਾਇਕ ਨਾ ਬਨਣ।...

## ਲਾਹੌਰ ਦਾ ਘਰ

> ...ਓਹ ਆਦਮੀ ਅਜੇ ਤਕ ਜ਼ਿੰਦਾ ਹਨ ਜਿਨ੍ਹਾਂ ਨੇ ਲਾਹੌਰ ਦਾ ਘਰ ਆਬਾਦ ਦੇਖਯਾ ਹੈ, ਅਤੇ ਉਨ੍ਹਾਂ ਦੀਆਂ ਬਾਤਾਂ ਸੁਨਣੇ ਤੇ ਪ੍ਰਤੀਤ ਹੁੰਦਾ ਹੈ ਕਿ ਇਸ ਸ਼ਾਹੀ ਖਾਨਦਾਨ ਦੀ ਸਮਰੱਥਾ ਕੋਈ ਹਾਸੀ ਖੇਲ ਨਹੀਂ ਸੀ। ਇਸ ਰਾਜਧਾਨੀ ਨੇ ਕੰਧਾਰ ਤੇ ਹਾਕਮ ਦਾ ਪ੍ਰਤਾਪ ਇਸ ਤਰ੍ਹਾਂ ਮੱਧਮ ਕਰ ਦਿੱਤਾ ਸਾ ਜਿਸ ਤਰ੍ਹਾਂ ਚੰਦ ਦੇ ਅੱਗੇ ਤਾਰਿਆਂ ਦੀ ਰੋਸ਼ਨੀ, ਅਰ ਇਸੀ ਤਰ੍ਹਾਂ ਇਸ ਖਾਲਸਾ ਦੇ ਤਾਕਤ ਵਾਲੇ ਘਰ ਨੇ ਕਾਬਲ ਦਾ ਹੌਸਲਾ ਇਸ ਤਰ੍ਹਾਂ ਉਡਾ ਦਿੱਤਾ ਸਾ ਜਿਸ ਤਰ੍ਹਾਂ ਸੂਰਜ ਦਾ ਤੇਜ਼ ਅਪਨੀ ਕ੍ਰਿਨਾਂ ਦੇ ਸਾਮ੍ਹਨੇ ਦੁਪਹਿਰ ਦੇ ਚੰਦ ਦਾ ਤੇਜ਼ ਫਿਕਾ ਕਰ ਦੇਂਦਾ ਹੈ, ਅਰ ਸਰਹੱਦੀ ਫਸਾਦੀ ਅੱਜ ਤਕ ਅਪਨੇ ਬੱਚਿਆਂ ਨੂੰ ਸਰਦਾਰ ਹਰੀ ਸਿੰਘ ਜੀ ਦਾ ਨਾਉਂ ਭਊਏ (ਹਊਏ) ਦੀ ਤਰ੍ਹਾਂ ਆਖ ਕੇ ਡਰਾਉਂਦੇ ਹਨ।
>
> *(ਖ਼ਾਲਸਾ ਅਖ਼ਬਾਰ, ਲਾਹੌਰ, 1 ਜੂਨ, 1900)*

## ਅਟਕ

...ਉਸ ਵੇਲੇ ਅਟਕ ਦਰਯਾ ਦੀ ਭਯਾਨਕ ਸੂਰਤ ਅਰ ਦੋਨੋਂ ਤਰਫੀਂ ਪਹਾੜਾਂ ਦੀ ਦੇਵਾਂ ਜੈਸੀ ਮੂਰਤ ਇਕ ਮੌਤ ਦਾ ਨਜ਼ਾਰਾ ਦਖਾਉਂਦੀ ਸੀ, ਜਿਥੇ ਨਾ ਬੇੜੀ ਨਾ ਚੱਪਾ ਅਤੇ ਨਾ ਪੁਲ ਨਾ ਤੁਲਹਾ ਕਿੰਤੂ ਓਹ ਨਦੀ ਦੀਆਂ ਠਾਠਾਂ ਕੇਵਲ ਇਤਨਾ ਹੀ ਦਿਖਾਉਂਦਿਆਂ ਸਨ ਕਿ ਅੱਗੇ ਜਾਨਾ ਮੁਹਾਲ ਹੈ, ਉਸ ਵੇਲੇ ਸ੍ਰੀ ਮਹਾਰਾਜਾ ਸਾਹਿਬ ਬਹਾਦ੍ਰ ਨੇ ਵੱਡੇ ਹਠ ਅਤੇ ਦਲੇਰੀ ਨਾਲ ਘੋੜੇ ਪਰ ਅਸਵਾਰ ਹੋ ਕੇ ਵਗਦੀ ਅਟਕ ਦੀ ਗਹਰੀ ਧਾਰ ਵਿਚ ਛਾਲ ਮਾਰੀ ਜਿਸ ਤੇ ਆਖਦੇ ਹਨ ਕਿ ਮਾਨੋ ਉਹ ਵੇਲਾ ਦਰਯਾ ਦੇ ਖੜਾ ਕਰ ਦੇਨ ਲਈ ਈਸ਼੍ਵਰੀ ਹੁਕਮ ਸਾ, ਜਿਸ ਤੇ ਹਰ ਇਕ ਅਸਵਾਰ ਅਤੇ ਪਯਾਦਾ ਇੱਕੋ ਵੇਰ ਦਰਯਾ ਦੇ ਵਿਚ ਕੁੱਦ ਪਿਆ ਅਤੇ ਪਾਰ ਹੋ ਗਿਆ ਅਰ ਹਾਥੀਆਂ ਦੀਆਂ ਕਤਾਰਾਂ ਨੇ ਇਕ ਪੁੱਲ ਦੀ ਸੂਰਤ ਬਨਾ ਕੇ ਸਾਰਾ ਦਲ ਚੁਪ ਚਾਪ ਪਾਰ ਕਰ ਦਿੱਤਾ। ਜਦ ਸਾਰੀ ਫ਼ੌਜ ਪਾਰ ਹੋ ਗਈ ਤਦ ਮਹਾਰਾਜਾ ਨੇ ਘੋੜੇ ਦੀ ਰਕਾਬ ਦਬਾਈ ਅਰ ਝੱਟ ਪਾਰ ਹੋ ਗਏ, ਇਸ ਬਾਤ ਨੂੰ ਅਜ ਤਕ ਲੋਗ ਮਹਾਰਾਜਾ ਰਣਜੀਤ ਸਿੰਘ ਦੀ ਕਰਾਮਾਤ ਸਮਝਦੇ ਹਨ।

*(ਖ਼ਾਲਸਾ ਅਖ਼ਬਾਰ, ਲਾਹੌਰ, 1 ਜੂਨ, 1900)*

## ਹਰੀ ਸਿੰਘ ਨਲੂਆ

ਸਰਦਾਰ ਹਰੀ ਸਿੰਘ ਨਲੂਏ ਦੀ ਬਹਾਦ੍ਰੀ ਦਾ ਝੰਡਾ ਦੁਨੀਆਂ ਦੇ ਅੰਤ ਤਕ ਯਸ਼ ਦੇ ਨਾਲ ਝੁਲਦਾ ਰਹੇਗਾ ਅਤੇ ਉਸ ਦੇ ਨਾਮ ਨੂੰ ਹਰ ਇਕ ਭਾਈ ਬਹਾਦ੍ਰਾਂ ਦੀ ਗਿਣਤੀ ਵਿਚ ਪਹਿਲੇ ਲਏਗਾ। ਉਸ ਦਾ ਸੁੰਦ੍ਰ ਚਿਹਰਾ ਅਤੇ ਜਿਗਾ ਕਲਗੀ ਵਾਲਾ ਦਸਤਾਰਾ ਇਸੀ ਪ੍ਰਕਾਰ ਸ੍ਰਬਲੋਹ ਨਾਲ ਸਨੱਧ ਬੱਧ ਕਮਰ ਕਸਾ ਤਸਵੀਰ ਦੁਆਰਾ ਦੱਸ ਰਿਹਾ ਹੈ ਕਿ ਇਹ ਕੋਈ ਆਮ ਆਦਮੀ ਨਹੀਂ ਸੀ ਕਿੰਤੂ ਇਹ ਬੇਸ਼ੱਕ ਇਕ ਉਨ੍ਹਾਂ ਸੂਰਬੀਰਾਂ ਦੀ ਸ਼੍ਰੇਣੀ ਵਿਚੋਂ ਸੀ ਜਿਨ੍ਹਾਂ ਦੇ ਨਾਮ ਦੀਆਂ ਵਾਰਾਂ ਢਾਡੀ ਗਾਉਂਦੇ ਅਤੇ ਉਨ੍ਹਾਂ ਪੁਸਤਕਾਂ ਦੇ ਪੁਰਾਣ ਨਾਉਂ ਧਰ ਕੇ ਲੋਗ ਕਥਾ ਸੁਨਾਉਂਦੇ ਹਨ।

*(ਖ਼ਾਲਸਾ ਅਖ਼ਬਾਰ, ਲਾਹੌਰ, 15 ਜੂਨ, 1900)*

## ਸਾਰਾਗੜ੍ਹੀ ਦੇ ਸ਼ਹੀਦ

24 ਨਵੰਬਰ, 1899 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਕ ਫ਼ੌਜੀ ਪਾਠਕ ਦਾ ਪੱਤਰ ਛਪਿਆ। ਇਸ ਵਿਚ ਉਸ ਨੇ ਸਾਰਾਗੜ੍ਹੀ ਦੇ ਸ਼ਹੀਦਾਂ ਬਾਰੇ ਇਸ ਤਰ੍ਹਾਂ ਦੱਸਿਆ:

ਇਸ ਜਗ੍ਹਾ ੯ ਨਵੰਬਰ ਨੂੰ ਕਮਾਨ ਅਫਸਰ ਸਾਹਿਬ ਬਹਾਦਰ ਨੇ ਆਗਯਾ ਦਿੱਤੀ ਕਿ ੨੨ ਸਿੰਘਾਂ ਦੀਆਂ, ਜੋ ਇਸ ਸਾਰਾ ਗੜ੍ਹੀ ਦੇ ਵਿਚ ਸ਼ਹੀਦ ਹੋਏ ਸਨ, ਲਾਸ਼ਾਂ ਨੂੰ ਤਲਾਸ਼ ਕਰਨਾ ਚਾਹੀਏ, ਜਿਸ ਪਰ ਸੂਬੇਦਾਰ ਸਰਦਾਰ ਹਰਦਿੱਤ ਸਿੰਘ ਸਾਹਿਬ ਕੁਛਕ ਸਿੰਘਾਂ ਨੂੰ ਲੈ ਕੇ ਗਏ ਅਰ ਤਲਾਸ਼ ਕਰਨੇ ਤੇ ੧੫ ਸਿੰਘਾਂ ਦੀਆਂ ਲੋਥਾਂ ਮਿਲੀਆਂ, ਜਿਨ੍ਹਾਂ ਨੂੰ ਚੁੱਕ ਕੇ ਲੈ ਆਂਦਾ ਅਤੇ ਖਾਲਸਾ ਨੇ ਇਕੱਤ੍ਰ ਹੋ ਕੇ ਉਨ੍ਹਾਂ ਦਾ ਗੁਰ ਰੀਤੀ ਅਨੁਸਾਰ ਸਾਰਾ ਸੰਸਕਾਰ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਵਾਇਆ ਗਿਆ।

ਵੱਡੇ ਆਨੰਦ ਦੀ ਬਾਤ ਇਹ ਹੈ ਕਿ ਇਨ੍ਹਾਂ ੨੨ ਸਿੰਘਾਂ ਦੇ ਸ਼ਹੀਦ ਗੰਜ ਦੀ ਜਗ੍ਹਾ ਸਾਰਾ ਗੜ੍ਹੀ ਵਿੱਚ ਬਨ ਗਈ ਜਿਸ ਪਰ ੪੦੦੦) ਰੁਪੱਯੇ ਦੀ ਮਨਜ਼ੂਰੀ ਆ ਗਈ ਹੈ, ਜੋ ਬਹੁਤ ਸੁੰਦਰ ਸ਼ਹੀਦ ਗੰਜ ਬਣੇਗਾ।

ਇਸ ਪੱਤਰ ਦੇ ਉੱਤਰ ਵਿਚ ਭਾਈ ਸਾਹਿਬ ਜੋ ਲਿਖਦੇ ਹਨ ਉਹ ਬੜਾ ਭਾਵ-ਪੂਰਤ ਹੈ :

> ਸਾਡੇ ਜ਼ਾਤੀ ਤਜ਼ਰਬੇ ਨੇ ਇਹ ਬਾਤ ਅੱਖੀਂ ਦਿਖਾ ਦਿੱਤੀ ਹੈ ਕਿ ਕਮਾਈ ਵਾਲੇ ਪੁਰਖਾਂ ਦੀ ਕਮਾਈ ਕਦੇ ਭੀ ਅਨਥਾ ਨਹੀਂ ਜਾਂਦੀ, ਜਿਸ ਤੇ ਉਹ ਕਦੇ ਨ ਕਦੇ ਪ੍ਰਗਟ ਹੁੰਦੀ ਹੈ। ਇਨ੍ਹਾਂ ਸ਼ਹੀਦਾਂ ਦੀ ਯਾਦਗਾਰ ਵਾਸਤੇ ਅਸਾਂ ਨੇ ਵੱਡੇ ਹੀ ਜ਼ੋਰ ਨਾਲ ਪੁਕਾਰ ਕੀਤੀ ਸੀ ਕਿ ਓਸੇ ਜਗ੍ਹਾ ਹੋਨੀ ਚਾਹੀਦੀ ਹੈ ਜਿਸ ਜਗ੍ਹਾ ਓਹ ਸੂਰਬੀਰ ਅਪਨੀਯਾਂ ਪਯਾਰੀਆਂ ਜਾਨਾਂ ਕੁਰਬਾਨ ਕਰ ਗਏ ਸਨ ਪਰੰਤੂ ਸਾਡੇ ਮਿੱਤ੍ਰਾਂ ਨੇ ਚੰਦੇ ਵਾਸਤੇ ਵੱਡੇ ੨ ਇਸ਼ਤਿਹਾਰ ਦਿਤੇ ਪਰ ਯਾਦਗਾਰ ਦਾ ਨਾਮ ਤਕ ਭੀ ਪ੍ਰਗਟ ਨਾ ਕੀਤਾ, ਕੋਈ ਆਖਦਾ ਸਾ ਕਿ ਅੰਮ੍ਰਿਤਸਰ ਵਿਚ ਬਨੇਗੀ ਅਰ ਕੋਈ ਕਹਿੰਦਾ ਸੀ ਕਿ ਮੁਕਤਸਰ, ਕੋਈ ਤਰਨਤਾਰਨ ਲਈ ਛਾਪਦਾ ਸੀ ਫਿਰ ਬਿਲਕੁਲ ਚੁੱਪਚਾਪ ਹੋ ਗਈ।
>
> ਪਰ ਉਨ੍ਹਾਂ ਸੱਚੇ ਬਹਾਦਰਾਂ ਦੀ ਹੱਡੀਆਂ ਨੇ ਉਨ੍ਹਾਂ ਹੀ ਭਿਆਨਕ ਪਹਾੜਾਂ ਵਿਚ ਫਰਯਾਦ ਕੀਤੀ ਕਿ ਹੇ ਕਲਗੀਧਰ ਮਹਾਰਾਜ ਕਿਆ ਆਪ ਸਾਨੂੰ ਮਿੱਟੀ ਨਾਲ ਮਿੱਟੀ ਮਿਲਾ ਕੇ ਮਿੱਟੀ ਕਰ ਦੇਵੋਂਗੇ, ਜਿਸ ਪਰ ਗੁਰ ਜੀ ਮਹਾਰਾਜ ਨੇ ਉਨ੍ਹਾਂ ਦੀ ਪੁਕਾਰ ਸੁਨੀ ਅਤੇ ਉਸ ਜਗ੍ਹਾ ਪਰ ਯਾਦਗਾਰ ਕਾਇਮ ਕਰਾਈ ਅਤੇ ਸਰਕਾਰੀ ਜੰਗੀ ਅਫਸਰਾਂ ਦੇ ਦਿਲਾਂ ਵਿਚ ਉਨ੍ਹਾਂ ਦੀ ਹਮਦਰਦੀ ਵਸਾਈ।...

ਭਾਈ ਦਿੱਤ ਸਿੰਘ ਹੁਰਾਂ ਲਈ ਸਾਰਾਗੜ੍ਹੀ ਦੇ ਸ਼ਹੀਦਾਂ ਪ੍ਰਤੀ ਡਾਢੇ ਸਤਿਕਾਰ ਦੀ ਭਾਵਨਾ ਤਿੰਨ ਕਾਰਨਾਂ ਕਰਕੇ ਹੈ। ਇਕ ਤਾਂ ਇਹ ਸ਼ਹੀਦੀਆਂ ਪ੍ਰਮਾਣਿਤ ਕਰਦੀਆਂ ਹਨ ਕਿ ਦਸਮੇਂ ਗੁਰੂ ਦੇ ਸਿੰਘ ਕਿਸ ਤਰ੍ਹਾਂ ਦੇਸ਼ ਤੇ ਕੌਮ ਲਈ ਆਪਾ ਵਾਰ ਸਕਦੇ ਹਨ। ਦੂਜਾ ਉਨ੍ਹਾਂ ਦੀ ਇਸ ਬੇਮਿਸਾਲ ਬਹਾਦਰੀ ਦੀ ਅੰਗਰੇਜ਼ ਹਕੂਮਤ ਨੇ ਹੱਦੋਂ ਵੱਧ ਪ੍ਰਸ਼ੰਸਾ ਕੀਤੀ। ਤੀਜੀ ਇਸ ਸਮਾਚਾਰ ਦੇ ਸਾਰੇ ਸੰਸਾਰ ਵਿਚ ਧੁੰਮ ਜਾਣ 'ਤੇ ਸਿੱਖਾਂ ਦੀ ਵਡਿਆਈ ਦੁਨੀਆ ਭਰ ਵਿਚ ਫੈਲੀ।

## ਕੁੜੀ ਮਾਰ

[ਭਾਈ ਦਿੱਤ ਸਿੰਘ ਦੀ ਕਲਮ ਤੋਂ ਇਹ ਮਹੱਤਵਪੂਰਨ ਟਿੱਪਣੀ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 27 ਅਕਤੂਬਰ, 1899 ਦੇ ਅੰਕ ਵਿਚ ਕਿਸੇ ਪਾਠਕ ਦੇ ਪੱਤਰ ਦੇ ਉੱਤਰ ਵਿਚ ਦਿੱਤੀ ਗਈ। ਅਜੋਕੀਆਂ ਮਾਦਾ ਭਰੂਣ ਹੱਤਿਆਵਾਂ ਦੇ ਪ੍ਰਸੰਗ ਵਿਚ ਭਾਈ ਦਿੱਤ ਸਿੰਘ ਦੇ ਇਹ ਵਿਚਾਰ ਹੋਰ ਵੀ ਅਹਿਮ ਜਾਪਦੇ ਹਨ। ਮੂਲ ਪਾਠ ਵਿਚ ਸਿਰਲੇਖ 'ਕੁੜੀ ਨੜੀ ਮਾਰ' ਹੈ। ਅਸੀਂ ਇਥੇ ਕਿਉਂਕਿ ਕੇਵਲ ਕੁੜੀ ਮਾਰ ਨਾਲ ਸੰਬੰਧਿਤ ਉਨ੍ਹਾਂ ਦੇ ਵਿਚਾਰ ਲਏ ਹਨ, ਇਸ ਲਈ ਸਿਰਲੇਖ ਵੀ ਉਸ ਅਨੁਸਾਰ 'ਕੁੜੀ ਮਾਰ' ਹੀ ਰੱਖਣ ਦੀ ਖੁੱਲ੍ਹ ਲੈ ਲਈ ਹੈ। ਪਾਠਕ ਨੇ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਸੰਪਾਦਕ ਭਾਈ ਦਿੱਤ ਸਿੰਘ ਨੂੰ ਪੱਤਰ ਲਿਖ ਕੇ ਪੁੱਛਿਆ ਸੀ ਕਿ 'ਜੋ ਕੁੜੀਮਾਰ ਹੈ ਸੋ ਕੁੜੀ ਮਾਰ ਕੇ ਪਾਪ ਕਰਦਾ ਹੈ ਜਿਸਦੇ ਫਲ ਭੋਗਨ ਦਾ ਉਹ ਆਪ ਜ਼ਿੰਮੇਵਾਰ ਹੈ, ਫਿਰ ਸਾਨੂੰ ਉਸ ਦੇ ਵਰਤਨ ਤੇ ਤਿਆਗਨ ਦਾ ਕਿਆ ਕਾਰਨ ਹੈ, ਕਿਉਂਕਿ ਉਸ ਦਾ ਜ਼ਿੰਮੇਵਾਰ ਉਹ ਆਪ ਹੈ।]

...ਕੁੜੀ ਅਰਥਾਤ ਅਪਨੀ ਲੜਕੀ ਦਾ ਜੋ ਆਤਮ ਜਾ ਅਰਥਾਤ ਅਪਨੇ ਆਤਮਾ ਥੋਂ ਉਤਪਤ ਹੋਈ ਹੈ, ਘਾਤ ਕਰਨੇ ਵਾਲਾ ਆਦਮੀ ਆਤਮਘਾਤੀ ਅਰ ਮਹਾਂ ਪਾਪੀ ਹੈ ਜਿਸਤੇ ਐਸੇ ਨਿਰਦੈ ਪੁਰਖ ਦੇ ਨਾਲ ਸਬੰਧ ਰਖਨਾ ਐਸਾ ਹੀ ਬੁਰਾ ਹੈ ਜੈਸਾਕਿ ਇਕ ਜ਼ਾਲਮ ਆਦਮੀ ਨੂੰ ਇਹ ਖਿਆਲ ਕਰਕੇ ਕਿ ਇਸਦੇ ਜ਼ੁਲਮ ਦਾ ਫਲ ਇਸ ਨੂੰ ਮਿਲੇਗਾ ਪ੍ਰੀਤੀ ਰੱਖਕੇ ਪਾਪ ਨੂੰ ਜ਼ਿਆਦਾ ਵਧਾਉਨਾ ਹੈ। ਲੜਕੀ ਉਹ ਵਸਤੂ ਹੈ ਜੋ ਅਪਨੀ ਉਮਰਾ ਪਰ ਪਹੁੰਚ ਕੇ ਪੁਰਖ ਦਾ ਅੱਧਾ ਹਿੱਸਾ ਆਖ੍ਯਾ ਜਾਂਦਾ ਹੈ ਜਿਸਤੇ ਬਿਨਾ ਇਹ ਪ੍ਰਾਣੀ ਅਪਨਾ ਸੰਸਾਰਕ ਕੰਮ ਪੂਰਾ ਨਹੀਂ ਕਰ ਸਕਦਾ ਇਸ

ਵਾਸਤੇ ਇਸ ਦਾ ਬਿਨਾਂ ਕਿਸੇ ਨਮਿੱਤ ਤੇ ਮਾਰ ਸੁੱਟਨਾ ਈਸ਼੍ਵਰ ਦੀ ਸੰਸਾਰਕ ਮਨੁੱਖ ਸ੍ਰਿਸ਼ਟੀ ਦੇ ਅੱਧੇ ਹਿੱਸੇ ਦਾ ਘਾਤ ਕਰਨਾ ਹੈ ਜੋ ਮਹਾਂ ਖ਼ੂਨੀ ਯਾ ਪਰਮ ਘਾਤੀ ਦਾ ਕੰਮ ਹੈ।

ਇਸਤੇ ਬਿਨਾਂ ਇਹ ਪਾਪ ਹੋਰ ਭੀ ਵਧਕੇ ਅਪਨਾ ਭਯਾਨਕ ਰੂਪ ਦਿਖਾਉਂਦਾ ਹੈ ਜੈਸਾ ਕਿ ਪਸ਼ੂ ਅਤੇ ਪੰਖੀਆਂ ਦੇ ਮਾਰਨੇ ਹਾਰੇ ਇਸੀ ਤਰ੍ਹਾਂ ਕ੍ਰੋਧ ਵਿਚ ਆ ਕੇ ਕਿਸੇ ਗੁਣ ਦੋਖ ਦੇ ਕਾਰਨ ਆਦਮੀ ਯਾ ਇਸਤ੍ਰੀ ਪਰ ਵਾਰ ਕਰਨ ਵਾਲੇ ਪੁਰਖਾਂ ਦਾ, ਕਿਸੇ ਪਰਕਾਰ ਦਾ ਅਪਨਾ ਲਾਭ ਯਾ ਹਾਨੀ ਦਾ ਕਾਰਨ ਹੁੰਦਾ ਹੈ ਪ੍ਰੰਤੂ ਉਸ ਜੀਵ ਨੂੰ ਜੋ ਸੰਸਾਰ ਪਰ ਆ ਕੇ ਅਜੇ ਅਪਨੇ ਉਨ੍ਹਾਂ ਅੱਛੇ ਗੁਣਾਂ ਨੂੰ ਪਰਗਟ ਹੀ ਨਹੀਂ ਕਰ ਸਕਿਆ ਜੋ ਉਸਦੀ ਜ਼ਿੰਦਗੀ ਤੇ ਹੋਣੇ ਸੇ ਐਸੇ ਨਿਰਬਲ ਅਨਾਥ ਅਤੇ ਨਿਰ ਅਪਰਾਧ ਦੀ ਜਾਨ ਮਾਰਨ ਦਾ ਘੋਰ ਪਾਪ ਕਰਨਾ ਗੁਰੂ ਜੀ ਨੇ ਮਹਾਂ ਪਾਪ ਜਾਨਕੇ ਐਥੋਂ ਤਕ ਆਗਿਆ ਦਿੱਤੀ ਸੀ ਕਿ ਉਨ੍ਹਾਂ ਨਾਲ ਖਾਲਸਾ ਵਰਤਾਓ ਨਾ ਕਰੇ।

ਪ੍ਰੰਤੂ ਅੰਗ੍ਰੇਜ਼ੀ ਸਰਕਾਰ ਨੇ ਗੁਰੂ ਜੀ ਦੇ ਇਸ ਉਪਦੇਸ਼ ਨੂੰ ਐਥੋਂ ਤਕ ਪੂਰਾ ਕੀਤਾ ਹੈ ਕਿ ਐਸੇ ਮੰਦਕਰਮੀ ਨੂੰ ਕਾਲੇ ਪਾਣੀ ਅਤੇ ਫਾਂਸੀ ਦੀ ਸਜ਼ਾ ਦੇਣੀ ਉੱਤਮ ਸਮਝੀ ਪਰ ਇਸ ਪਾਪ ਨੂੰ ਰੋਕਿਆ ਹੈ। ਜੇ ਸਰਕਾਰ ਭੀ ਸਾਡੇ ਪ੍ਰਸ਼ਨ ਕਰਤਾ ਵਾਂਗ ਏਹੋ ਸਮਝ ਲੈਂਦੀ ਕਿ ਜੋ ਕਰੇਗਾ ਸੋ ਅਪਨੇ ਪਾਪ ਦਾ ਫਲ ਪਰਮੇਸ਼ਰ ਤੇ ਪਾਏਗਾ ਤਾਂ ਕੁੜੀਮਾਰਾਂ ਦੇ ਖਾਨਦਾਨ ਕਦੇ ਕਿਸੇ ਕੰਨਯਾ ਦੇ ਪਿਤਾ ਹੁੰਦੇ ਹੀ ਨਾ, ਇਸ ਵਾਸਤੇ ਸਾਡੇ ਮਿੱਤ੍ਰ ਨੂੰ ਚਾਹੀਦਾ ਹੈ ਜੋ ਪਾਪੀ ਦਾ ਸਾਥੀ ਯਾ ਹਮਾਇਤੀ ਭੀ ਪਾਪ ਵਿਚ ਹਿੱਸਾ ਲੈਨ ਵਾਲਾ ਸਮਝ ਕੇ ਇਸ ਖਯਾਲ ਨੂੰ ਦੂਰ ਕਰ ਦੇਵੇ॥

## ਯਾਦਗਾਰ

ਆਪਣੇ ਪਰਮ ਮਿੱਤਰ ਅਤੇ ਸੰਘਰਸ਼-ਸਾਥੀ ਭਾਈ ਗੁਰਮੁਖ ਸਿੰਘ ਦੀ ਯਾਦਗਾਰ ਬਣਾਉਣ ਸੰਬੰਧੀ ਵਿਚਾਰ ਕਰਦੇ ਹੋਏ ਭਾਈ ਦਿੱਤ ਸਿੰਘ ਨੇ 16 ਜੂਨ, 1899 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਚਾਰ ਨੁਕਤਿਆਂ 'ਤੇ ਗੱਲ ਕੀਤੀ ਹੈ।

ਪਹਿਲਾ ਇਹ ਕਿ ਅੱਛੇ ਅੱਛੇ ਆਦਮੀਆਂ ਦੀਆਂ ਯਾਦਗਾਰਾਂ ਕਾਇਮ ਕਰਨ ਬਾਰੇ "ਸਾਡੇ ਦੇਸ ਵਿਚ ਉਹ ਵਰਤੀਰਾ ਨਹੀਂ ਹੈ ਜੋ ਦੂਸਰੀਆਂ ਕੌਮਾਂ ਅਤੇ ਦੇਸਾਂ ਵਿਚ ਪਾਇਆ ਜਾਂਦਾ ਹੈ, ਅਰ ਇਹੋ ਕਾਰਨ ਹੈ ਜੋ ਸਾਡੇ ਦੇਸ ਦੇ ਅੱਛੇ ਅੱਛੇ ਆਦਮੀਆਂ ਦੇ ਇਸ ਭਾਰਤ ਭੂਮੀ ਤੇ ਨਾਮ ਭੀ ਮਿਟ ਗਏ ਹਨ।" ਭਾਵ ਇਹ ਕਿ ਪਰਉਪਕਾਰੀ ਜਿਊੜਿਆਂ ਦਾ ਨਾਉਂ ਸੰਭਾਲਣ ਲਈ ਯਾਦਗਾਰ ਕਾਇਮ ਹੋਣੀ ਚਾਹੀਦੀ ਹੈ।

ਦੂਜਾ, ਆਪਣੇ ਪਿਆਰਿਆਂ ਨੂੰ ਯਾਦ ਰੱਖਣ ਲਈ ਵੀ ਯਾਦਗਾਰ ਕਾਇਮ ਕੀਤੀ ਜਾਂਦੀ ਹੈ। ਭਾਈ ਦਿੱਤ ਸਿੰਘ ਲਿਖਦੇ ਹਨ:

> ਇਸ ਬਾਤ ਨੂੰ ਹਰ ਕੋਈ ਜਾਨਦਾ ਹੈ ਕਿ ਸਭਨਾਂ ਦਾ ਆਖਰੀ ਮੇਲਾ ਅਤੇ ਵਿਛੋੜਾ ਮੌਤ ਦੇ ਸਮਯ ਪਰ ਹੀ ਹੁੰਦਾ ਹੈ ਜਿਸ ਤੇ ਬਿਨਾ ਹੋਰ ਕੋਈ ਸਮਯ ਅਜੇਹਾ ਸਮਯ ਨਹੀਂ ਹੈ ਜਿਸ ਵਿਚ ਮਿਲਨ ਯਾ ਵਿਛੜਨ ਦੀ ਆਸ਼ਾ ਪੁਰਖ ਦੇ ਦਿਲ ਵਿਚੋਂ ਜਾਂਦੀ ਰਹੇ, ਏਹੋ ਕਾਰਨ ਹੈ ਜੋ ਪ੍ਰਾਨ ਤਿਆਗ ਪਰ ਲੋਗ ਅਪਨੇ ਸੰਬੰਧੀ ਨੂੰ ਸਦਾ ਦੇ ਵਿਛੋੜੇ ਕਰਕੇ ਸਿਰ ਪਿੱਟਦੇ ਦੇਖੀਦੇ ਹਨ ਅਰ ਯਤਨ ਕਰਦੇ ਹਨ ਕਿ ਉਸ ਲਈ ਕੋਈ

ਐਸਾ ਪ੍ਰਬੰਧ ਕੀਤਾ ਜਾਏ ਜਿਸ ਤੇ ਸਾਡੇ ਸਾਮ੍ਹਨੇ ਉਸ ਦੀ ਕੋਈ ਯਾਦਗਾਰ ਕਾਇਮ ਰਹੇ।

ਤੀਜਾ, ਆਮ ਲੋਕ ਦੀਵਾ ਬੱਤੀ, ਪਿੰਡ ਪੱਤਲ, ਮ੍ਰਿਤਕ ਦੇ ਨਾਉਂ 'ਤੇ ਵਸਤਾਂ, ਬ੍ਰਹਮਨਾਂ ਨੂੰ ਭੋਜਨ ਆਦਿ ਕਰਕੇ "ਬਹੁਤ ਸਾਰਾ ਰੁਪੱਯਾ ਅਪਨੇ ਵਿਛੜੇ ਹੋਏ ਸੰਬੰਧੀ ਪਰ ਖ਼ਰਚ ਕਰਨਾ ਅਪਨਾ ਧਰਮ ਸਮਝਦੇ ਹਨ।" ਚੌਥਾ, ਦੂਸਰੇ ਦੇਸਾਂ ਵਿਚ ਇਸ ਸੰਬੰਧੀ ਰਵਾਇਤ ਬਾਰੇ ਦੱਸਿਆ ਹੈ:

> ਦੂਸਰੇ ਦੇਸਾਂ ਦੇ ਮਹਾਤਮਾ ਅਪਨੇ ਸਬੰਧੀ ਦੀ ਯਾਦਗਾਰ ਇਸ ਤਰ੍ਹਾਂ ਨਹੀਂ ਕਰਦੇ ਕਿੰਤੂ ਉਹ ਯਥਾ ਸ਼ਕਤ ਰੁਪੱਯਾ ਲਗਾ ਕੇ ਕੋਈ ਐਸੀ ਯਾਦਗਾਰ ਕਾਇਮ ਕਰਦੇ ਹਨ ਜਿਸ ਥੋਂ ਆਪ ਨੂੰ ਲਾਭ ਹੋਵੇ ਅਰ ਉਸ ਦਾ ਨਾਮ ਭੀ ਹਮੇਸ਼ਾ ਦੇ ਲਈ ਰੋਸ਼ਨ ਰਹੇ, ਜੈਸਾ ਕਿ ਕਈ ਮਹਾਤਮਾ ਦੇ ਨਾਮ ਪਰ ਫੰਡਾਂ ਖੋਲ੍ਹੀਆਂ ਗਈਆਂ ਹਨ ਜਿਸ ਪਰ ਹਰ ਇਕ ਪੁਰਖ ਯਥਾ ਸ਼ਕਤ ਦਾਨ ਦੇ ਕੇ ਉਨ੍ਹਾਂ ਨੂੰ ਵਧਾ ਰਿਹਾ ਹੈ, ਅਰ ਉਸ ਤੇ ਆਮ ਨੂੰ ਲਾਭ ਪਹੁੰਚਦਾ ਹੈ।

ਇਹ ਦੱਸਣ ਉਪਰੰਤ ਭਾਈ ਗੁਰਮੁਖ ਸਿੰਘ ਦੇ ਯੋਗਦਾਨ ਬਾਰੇ ਲਿਖਿਆ ਹੈ:

> ਭਾਈ ਗੁਰਮੁਖ ਸਿੰਘ ਜੀ ਨੇ ਅਪਨੀ ਕੌਮ ਅਰ ਧਰਮ ਦੇ ਵਾਸਤੇ ਬਹੁਤ ਕੁਛ ਕੰਮ ਕੀਤਾ ਜਿਸ ਤੇਂ ਉਸ ਦੇ ਉਨ੍ਹਾਂ ਪਰਉਪਕਾਰਾਂ ਦੇ ਬਦਲੇ ਪੰਥ ਹਿਤੈਸ਼ੀਆਂ ਦਾ ਭੀ ਧਰਮ ਹੈ ਕਿ ਉਸ ਦੀ ਕੋਈ ਯਾਦਗਾਰ ਕਾਇਮ ਕਰਨ।

ਅੰਤ ਵਿਚ ਉਨ੍ਹਾਂ ਨੇ ਸੁਝਾਅ ਦਿੱਤਾ ਕਿ ਭਾਈ ਗੁਰਮੁਖ ਸਿੰਘ ਦੇ ਯਾਦਗਾਰੀ ਫ਼ੰਡ ਦੇ ਸੂਦ ਵਿੱਚੋਂ ਉਨ੍ਹਾਂ ਦੀ ਸੁਪਤਨੀ ਦੇ ਗੁਜ਼ਾਰੇ ਦਾ ਪ੍ਰਬੰਧ ਵੀ ਕੀਤਾ ਜਾਵੇ। ਇਥੇ ਇਹ ਦੱਸਣਾ ਉਚਿਤ ਹੈ ਕਿ ਉਪਰੋਕਤ ਯਾਦਗਾਰੀ ਫ਼ੰਡ ਲਈ ਭਾਈ ਦਿੱਤ ਸਿੰਘ ਆਨਰੇਰੀ ਸੈਕਰੇਟਰੀ ਮੁਕੱਰਰ ਕੀਤੇ ਗਏ।

## 2.ਸ. ਭਾਈ ਦਿੱਤ ਸਿੰਘ ਦੀਆਂ ਲਿਖਤਾਂ ਦੀ ਪਛਾਣ

ਭਾਈ ਦਿੱਤ ਸਿੰਘ ਦੀਆਂ ਪ੍ਰਕਾਸ਼ਿਤ ਪੁਸਤਕਾਂ, ਗੁਟਕਿਆਂ ਆਦਿ ਉੱਤੇ ਉਨ੍ਹਾਂ ਦਾ ਨਾਉਂ ਛਪਿਆ ਹੋਣ ਕਾਰਨ ਉਨ੍ਹਾਂ ਦੇ ਰਚਨਹਾਰੇ ਬਾਰੇ ਕੋਈ ਭੁਲੇਖਾ ਨਹੀਂ ਹੈ। *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੇ ਲੇਖਾਂ ਅਤੇ ਹੋਰ ਸਮਗਰੀ ਦੀ ਭਾਈ ਦਿੱਤ ਸਿੰਘ ਰਚਿਤ ਹੋਣ ਦੀ ਪੁਸ਼ਟੀ ਬਾਰੇ ਅਸੀਂ ਉਨ੍ਹਾਂ ਦੀ ਲਿਖਤ ਦੇ ਹੇਠ ਲਿਖੇ ਲੱਛਣਾਂ ਨੂੰ ਆਧਾਰ ਬਣਾਇਆ ਹੈ:

(ੳ) ਭਾਈ ਦਿੱਤ ਸਿੰਘ ਦੀਆਂ ਪੁਸਤਕ ਰੂਪਾਂ ਵਿਚ ਛਪੀਆਂ ਬਹੁਤੀਆਂ ਰਚਨਾਵਾਂ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਲੜੀਵਾਰ ਛਪੀਆਂ ਸਨ। ਉਦਾਹਰਨ ਲਈ ਭਾਸ਼ਾ ਵਿਭਾਗ ਵੱਲੋਂ *ਭਾਈ ਦਿੱਤ ਸਿੰਘ ਰਚਨਾਵਲੀ* ਗ੍ਰੰਥ ਵਿਚ ਜੋ ਸ਼ਹੀਦੀਆਂ ਪ੍ਰਕਾਸ਼ਿਤ ਹੋਈਆਂ ਹਨ, ਉਹ ਭਾਈ ਦਿੱਤ ਸਿੰਘ ਦੁਆਰਾ ਸੰਪਾਦਿਤ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਦੀਆਂ ਰਹੀਆਂ ਹਨ।

(ਅ) *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਭਾਈ ਦਿੱਤ ਸਿੰਘ ਦੀ ਕਲਮ ਦਾ ਲਿਖਿਆ ਜੋ ਕੁਝ ਵੀ ਛਪਦਾ ਸੀ, ਉਸ ਤੋਂ ਬਿਨਾ ਹਰ ਲਿਖਤ ਦੇ ਨਾਲ ਲੇਖਕ ਦਾ ਨਾਮ ਦਿੱਤਾ ਹੁੰਦਾ ਸੀ। ਇਸ ਵਿਚ ਪਾਠਕਾਂ ਦੇ ਪੱਤਰ, ਮੈਨੇਜਰ ਖ਼ਾਲਸਾ ਪ੍ਰੈੱਸ ਵੱਲੋਂ ਸੂਚਨਾਵਾਂ ਅਤੇ ਵੱਖ ਵੱਖ ਵਿਕ੍ਰੇਤਾਵਾਂ ਵੱਲੋਂ ਇਸ਼ਤਿਹਾਰ ਸ਼ਾਮਲ ਸਨ।

(ੲ) ਸਿੰਘ ਸਭਾ ਲਾਹੌਰ ਵਿਚ ਹੋਰ ਕੋਈ ਸੱਜਣ ਭਾਈ ਦਿੱਤ ਸਿੰਘ ਵਾਂਗ ਕਲਮ ਦਾ ਧਨੀ ਨਹੀਂ ਸੀ। ਭਾਈ ਜਵਾਹਰ ਸਿੰਘ ਕਪੂਰ ਜ਼ਿਆਦਾਤਰ ਉਰਦੂ ਵਿਚ ਲਿਖਦੇ ਸਨ। ਪ੍ਰੋ. ਗੁਰਮੁਖ ਸਿੰਘ ਆਮ ਕਰਕੇ ਅੰਗਰੇਜ਼ੀ ਵਿਚ ਲਿਖਦੇ ਸਨ। ਫਿਰ ਉਨ੍ਹਾਂ ਵੱਲੋਂ ਕਈ ਹੋਰ ਅਖ਼ਬਾਰ ਸਮੇਂ-ਸਮੇਂ ਪ੍ਰਕਾਸ਼ਿਤ ਕੀਤੇ ਜਾਂਦੇ ਰਹੇ। ਇਨ੍ਹਾਂ ਵਿਚ *ਗੁਰਮੁਖੀ ਅਖ਼ਬਾਰ, ਵਿਦਿਯਾਰਕ, ਸੁਧਾਰਾਰਕ* ਅਤੇ *ਖ਼ਾਲਸਾ ਗੇਜ਼ਟ* ਦੇ ਨਾਉਂ ਲਏ ਜਾ ਸਕਦੇ ਹਨ। ਇਸ ਤਰ੍ਹਾਂ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਪ੍ਰਕਾਸ਼ਿਤ ਲਿਖਤਾਂ ਜਿਵੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼', 'ਨੀਤੀ ਬਚਨ', ਮੁਖ ਲੇਖ ਅਤੇ ਉਸ ਸਮੇਂ ਦੇ ਅਖ਼ਬਾਰਾਂ ਵੱਲੋਂ ਕੀਤੇ ਹਮਲਿਆਂ ਦੇ ਜਵਾਬ ਭਾਈ ਦਿੱਤ ਸਿੰਘ ਦੇ ਹੀ ਲਿਖੇ ਹੁੰਦੇ ਸਨ।

(ਸ) ਭਾਈ ਦਿੱਤ ਸਿੰਘ ਵਾਰਤਕ ਵਿਚ ਲਿਖਦੇ-ਲਿਖਦੇ ਕਈ ਵਾਰੀ ਆਪਣੇ ਵਿਚਾਰ ਛੰਦਾ-ਬੰਦੀ ਵਿਚ ਵੀ ਦੇਣ ਲਗਦੇ ਸਨ। ਜਦ ਕਦ, ਕਵਿਤਾ ਵਿਚ ਗੱਲ ਕਹਿਣ ਦੀ ਖੁੱਲ੍ਹ ਭਾਈ ਦਿੱਤ ਸਿੰਘ ਹੀ ਛੰਦ-ਪ੍ਰਬੀਨ ਹੋਣ ਕਾਰਨ ਲੈ ਸਕਦੇ ਸਨ।

(ਹ) ਭਾਈ ਦਿੱਤ ਸਿੰਘ ਆਪਣੀ ਗੱਲ ਦੀ ਪ੍ਰੋੜ੍ਹਤਾ ਲਈ ਪੰਜਾਬੀ ਸਾਹਿਤ ਤੋਂ ਇਲਾਵਾ ਅਰਬੀ-ਫ਼ਾਰਸੀ, ਸੰਸਕ੍ਰਿਤ ਆਦਿ ਭਾਸ਼ਾਵਾਂ ਦੇ ਗ੍ਰੰਥਾਂ ਵਿੱਚੋਂ ਟੂਕਾਂ ਦਿੰਦੇ ਸਨ। ਭਰਥਰੀ ਹਰੀ, ਸ਼ੇਖ਼ ਸਾਅਦੀ ਆਦਿ ਦੇ ਕਥਨ ਅਤੇ ਪ੍ਰਬੋਧ ਚੰਦਰ ਰਚਨਾ ਦੇ ਹਵਾਲੇ ਅਕਸਰ ਦਿੰਦੇ ਸਨ। ਉਨ੍ਹਾਂ ਦੇ ਨਾਇਕ ਜੋ *ਪ੍ਰਤਿਗਿਆ ਪਾਲਨ* ਪੁਸਤਕ ਵਿਚ ਵੀ ਦਿੱਤੇ ਹਨ, ਗੁਰੂ ਸਾਹਿਬਾਨ, ਭਗਤ ਜਿਵੇਂ ਰਵਿਦਾਸ ਜੀ, ਕਬੀਰ ਜੀ, ਵੀਰ ਹਕੀਕਤ ਰਾਇ, ਸ਼ਮਸ ਤਬਰੇਜ਼, ਮਨਸੂਰ ਆਦਿ ਦੇ ਨਾਉਂ ਉਨ੍ਹਾਂ ਦੀਆਂ ਲਿਖਤਾਂ ਵਿਚ ਅਕਸਰ ਆਉਂਦੇ ਹਨ।

(ਕ) ਉਨ੍ਹਾਂ ਦੀ ਲਿਖਤਾਂ ਅਖਾਉਤਾਂ, ਮੁਹਾਵਰਿਆਂ, ਦ੍ਰਿਸ਼ਟਾਂਤਾਂ ਨਾਲ ਸ਼ਿੰਗਾਰੀਆਂ ਮਿਲਦੀਆਂ ਹਨ। ਇਹ ਹਵਾਲੇ ਪੇਂਡੂ ਜੀਵਨ, ਵਿਸ਼ੇਸ਼ ਕਰਕੇ ਉਸ ਇਲਾਕੇ ਦੇ ਹਨ, ਜਿਥੇ ਉਨ੍ਹਾਂ ਨੇ ਆਪਣੀ ਉਮਰ ਦੇ ਪਹਿਲੇ 16-17 ਸਾਲ ਬਿਤਾਏ। ਉਨ੍ਹਾਂ ਦੀਆਂ ਲਿਖਤਾਂ ਵਿਚ ਬਿੰਬ ਤੇ ਅਲੰਕਾਰ ਪੇਂਡੂ ਪਿਛੋਕੜ ਦੇ ਹਨ।

(ਖ) ਉਨ੍ਹਾਂ ਦੀ ਬੋਲੀ ਮਲਵਈ ਤੇ ਪੁਆਧੀ ਦੇ ਰੰਗ ਦੀ ਹੈ। ਇਸ ਵਿਚ 'ਤੈਂ', 'ਬੀ', 'ਬੱਛਾ', 'ਬਛੇਰੀ', 'ਮੁਖਤ' ਆਦਿ ਸ਼ਬਦ ਉਨ੍ਹਾਂ ਦੀ ਵੱਖਰੀ ਪਛਾਣ ਬਣਾਉਂਦੇ ਹਨ।

(ਗ) ਉਨ੍ਹਾਂ ਦੀ ਲਿਖਤ ਤਰਕ ਭਰਪੂਰ, ਕਿਤੇ ਉਪਦੇਸ਼ਕਾਂ ਵਾਲੀ, ਕਿਤੇ ਜੰਗਜੂ ਕੜਾਕੇ ਵਾਲੀ ਅਤੇ ਕਿਤੇ ਡਾਢੀ ਨਿਮਰਤਾ ਵਾਲੀ ਹੁੰਦੀ ਹੈ।

(ਘ) ਭਾਈ ਦਿੱਤ ਸਿੰਘ ਦਾ ਆਮ ਆਦਮੀ ਲਈ ਹਿਤ ਵੀ ਉਨ੍ਹਾਂ ਦੀਆਂ ਲਿਖਤਾਂ ਦੀ ਪਛਾਣ ਹੈ।

(ਙ) ਸ਼ੁਰੂ ਤੋਂ ਹੀ ਉਪਦੇਸ਼ਕ ਰਹੇ ਹੋਣ ਕਾਰਨ ਉਹ ਥਾਂ ਪਰ ਥਾਂ ਸੂਤਰਬੱਧ ਕਥਨ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਲਿਖਦਿਆਂ ਵੀ, ਵਿਸ਼ੇ ਲਈ ਜ਼ਮੀਨ ਤਿਆਰ ਕਰਨ ਦੀ ਇੱਛਾ ਨਾਲ, ਇਕ ਵੱਖਰਾ ਮਜ਼ਮੂਨ ਬਣ ਸਕਣ ਵਾਲਾ ਮੈਟਰ ਦੇ ਦਿੰਦੇ ਹਨ।

## 2.ਹ. ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ ਸ਼ਬਦ-ਜੋੜ, ਵਾਕ-ਬਣਤਰ, ਵਿਸਰਾਮ-ਚਿੰਨ੍ਹ ਆਦਿ

ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿੱਚੋਂ ਗੁਜ਼ਰਦਿਆਂ ਉਨ੍ਹਾਂ ਦੇ ਉਸ ਸਮੇਂ ਦੇ ਸ਼ਬਦ-ਜੋੜ, ਵਾਕ-ਬਣਤਰ, ਵਿਸਰਾਮ-ਚਿੰਨ੍ਹ ਆਦਿ ਧਿਆਨ ਬਰਾਬਰ ਖਿੱਚਦੇ ਹਨ। ਅਜੋਕੇ ਪਾਠਕ ਨੂੰ ਇਸ ਪੱਖੋਂ ਔਕੜ ਮਹਿਸੂਸ ਹੋ ਸਕਦੀ ਹੈ। ਇਸ ਲਈ ਹੇਠਾਂ ਕੁਝ ਨੁਕਤੇ ਇਸੇ ਦਿੱਕਤ ਨੂੰ ਸਮਝਣ ਲਈ ਦਿੱਤੇ ਜਾਂਦੇ ਹਨ:

*ਨੋਟ:* ਇਸ ਪੁਸਤਕ ਵਿਚ ਬ੍ਰੈਕਟ [ ] ਵਿਚ ਜੋ ਕੁਝ ਦਿੱਤਾ ਗਿਆ ਹੈ, ਉਹ ਇਸ ਪੁਸਤਕ ਦੇ ਲੇਖਕ ਵੱਲੋਂ ਲੋੜੀਂਦੇ ਸਪਸ਼ਟੀਕਰਣ ਵਜੋਂ ਹੈ।

ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ ਪੁਰਾਣੇ ਅਤੇ ਨਵੇਂ ਦੋਵੇਂ ਤਰ੍ਹਾਂ ਦੇ ਵਿਸਰਾਮ-ਚਿੰਨ੍ਹ ਵਰਤੇ ਮਿਲਦੇ ਹਨ। ਕਿਸੇ ਦੇ ਕਥਨ (direct speech) ਨੂੰ ਪੁੱਠੇ ਅਤੇ ਸਿੱਧੇ ਕਾਮਿਆਂ ਦੀ ਥਾਂ ਬ੍ਰੈਕਟ ਵਿਚ ਦਿੱਤਾ ਗਿਆ ਹੈ। ਪੂਰਨ ਵਿਸਰਾਮ-ਚਿੰਨ੍ਹ, ਆਦਿ ਗ੍ਰੰਥ ਦੇ ਵਿਸਰਾਮ-ਚਿੰਨ੍ਹਾਂ ਵਾਂਗ ਦੋ ਡੰਡੀਆਂ (॥) ਵਾਲਾ ਵਰਤਿਆ ਗਿਆ ਹੈ। ਪਿੱਛੋਂ ਦੀਆਂ ਰਚਨਾਵਾਂ ਵਿਚ ਇਕ ਡੰਡੀ ਵਾਲਾ ਵਿਸਰਾਮ-ਚਿੰਨ੍ਹ ਵਰਤਿਆ ਮਿਲਦਾ ਹੈ। ਪਹਿਲੀਆਂ ਰਚਨਾਵਾਂ ਵਿਚ ਕਈ ਥਾਈਂ ਬਿਨਾਂ ਕਿਸੇ ਵਿਸਰਾਮ-ਚਿੰਨ੍ਹ ਦੇ ਕਈ-ਕਈ ਵਾਕ ਇਕੱਠੇ ਲਿਖੇ ਮਿਲਦੇ ਹਨ। ਹੌਲੀ-ਹੌਲੀ ਕਾਮੇ ਦੀ ਵਰਤੋਂ ਕੀਤੀ ਜਾਣ ਲੱਗੀ। ਅੱਧਕ ਨੂੰ ਕਈ ਥਾਈਂ ਹਿੰਦੀ ਦੇ ਚੰਦਰ-ਬਿੰਦੂ ਵਾਂਗ ਪਾਇਆ ਗਿਆ। ਜਾਪਦਾ ਹੈ ਕਿ ਜਿਵੇਂ-ਜਿਵੇਂ ਛਾਪੇਖ਼ਾਨੇ ਦਾ ਵਿਕਾਸ ਹੋਇਆ ਹੈ ਉਸ ਅਨੁਸਾਰ ਵਿਸਰਾਮ-ਚਿੰਨ੍ਹਾਂ ਦੀ ਵਰਤੋਂ ਵਿਚ ਸਪਸ਼ਟ ਵਿਕਾਸ ਹੋਇਆ ਹੈ। ਭਾਈ ਸਾਹਿਬ ਦੀਆਂ ਅੰਤਲੇ ਵਰ੍ਹਿਆਂ ਦੀਆਂ ਅਖ਼ਬਾਰੀ ਲਿਖਤਾਂ ਵਿਚ ਕਾਮੇ ਦੀ ਵਰਤੋਂ ਵੀ ਹੋਈ ਹੈ ਅਤੇ ਇਕ ਡੰਡੀ ਵਾਲੇ ਵਿਸਰਾਮ-ਚਿੰਨ੍ਹ ਦੀ ਵੀ।

ਇਸ ਪੁਸਤਕ ਵਿਚ ਅਸੀਂ ਭਾਈ ਦਿੱਤ ਸਿੰਘ ਦੇ ਵਿਸਰਾਮ-ਚਿੰਨ੍ਹਾਂ ਵਿਚ ਆਪਣੇ ਵੱਲੋਂ ਕੋਈ ਤਬਦੀਲੀ ਨਹੀਂ ਕੀਤੀ। ਆਸ਼ਾ ਇਹ ਹੈ ਕਿ ਪਾਠਕ ਨੂੰ ਉਸ ਸਮੇਂ ਦੀਆਂ ਭਾਸ਼ਾਈ ਸਥਿਤੀਆਂ ਦਾ ਕੁਝ ਅਨੁਮਾਨ ਹੋ ਸਕੇ।

ਪੰਜਾਬੀ ਸ਼ਬਦ-ਜੋੜਾਂ ਸੰਬੰਧੀ ਸਥਿਤੀ ਵੀ ਬੜੀ ਰੋਚਕ ਹੈ, ਜਿਵੇਂ:

| *ਅਜੋਕੀ ਪੰਜਾਬੀ ਵਿਚ* | *ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ* |
|---|---|
| ਲੋਕ | ਲੋਗ |
| ਗਿਆਨੀ | ਗਜਾਨੀ/ਗਿਯਾਨੀ |
| ਤਿਆਰ | ਤਿਯਾਰ |
| ਪਰੀਖਿਆ | ਪਰੀਖਜਾ |
| ਕਿਆ | ਕਯਾ/ਕਿਯਾ |
| ਧਿਆਨ | ਧਿਯਾਨ |
| ਸਮਾਂ | ਸਮਯ/ਸਮਜ |
| ਸਮੇਂ | ਸਮੇਯ |
| ਤਿਆਰ | ਤਿਯਾਰ |

| ਅਜੋਕੀ ਪੰਜਾਬੀ ਵਿਚ | ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ |
|---|---|
| ਦੱਸਿਆ | ਦਸਯਾ |
| ਦੇਖਿਆ | ਦੇਖਯਾ |
| ਸੱਤ | ਸੱਤਯਾ |
| ਹੋਇਆ | ਹੋਯਾ |
| ਸਿਪਾਹੀਆਂ | ਸਿਪਾਹੀਯਾਂ |
| ਵਿੱਦਿਆ | ਵਿਦਯਾ |
| ਬਹਾਦਰ | ਬਹਾਦ੍ਰ |
| ਕਾਰਵਾਈ | ਕਾਰਰਵਾਈ |
| ਵਾਸਤੇ | ਵਾਸ੍ਤੇ |
| ਵਿਚ/ਇਹ | ਵਿਚਿ/ਇਹਿ |
| ਉਹ | ਉਹੁ |
| ਕ੍ਰਿਸ਼ਨ | ਕ੍ਰਿਸ੍ਨ |
| ਆਪਣੀ | ਆਪੁਨੀ |
| ਕਾਰਨ | ਕਾਰਣ |
| ਕਰਨਾ | ਕਰਨਾਂ |
| ਮਹਾਤਮਾ | ਮਹਾਤਮਾਂ |
| ਧਰਮਾਤਮਾ | ਧਰਮਾਤਮਾਂ |
| ਉਨ੍ਹਾਂ/ਉਹਨਾਂ | ਉਨਾਂ |
| ਪ੍ਰਾਪਤ | ਪ੍ਰਾਪਤਿ |
| ਜ਼ਰੂਰ | ਜਰੂਰ |
| ਨਿਪੁਣ/ਨਿਪੁੰਨ | ਨਿਪਨ |
| ਕੁਰੀਤੀਆਂ | ਕੁਰੀਤੀਯਾਂ |
| ਪੱਲਿਓਂ | ਪਲਯੋਂ |
| ਭਾਵੇਂ | ਭਾਂਵੇਂ |
| ਬਾਣ | ਬਾਂਣ |
| ਨੇ | ਨੈਂ/ਨੇਂ |
| ਜਵਾਬ | ਜੁਬ਼ਾਬ |
| ਸਵੀਕਾਰ | ਸੁਵੀਈਯਾਕਾਰ |
| ਕਰਨਗੇ | ਕ੍ਰਨਗੇ |
| ਬੁਤਪ੍ਰਸਤੀ | ਬੁਤਪ੍ਰਸ੍ਤੀ |
| ਚਿਰ | ਚਿਰਿ |
| ਬਖਸ਼ਣ | ਬਖਸ਼੍ਨ |
| ਵਿਹਾਰ/ਵਿਵਹਾਰ | ਬਿਵਹਾਰ |

ਕਈ ਥਾਈਂ ਇੱਕੋ ਸ਼ਬਦ ਦੇ ਜੋੜ ਵੱਖ-ਵੱਖ ਵਰਤੇ ਗਏ ਹਨ, ਜਿਵੇਂ : ਉਪਦੇਸ/ਉਪਦੇਸ਼, ਸਬਦ/ਸ਼ਬਦ, ਕੋਮ/ਕੌਮ ਆਦਿ।

ਸ਼ਬਦ-ਜੋੜਾਂ ਅਤੇ ਵਿਸਰਾਮ-ਚਿੰਨ੍ਹਾਂ ਦੀ ਵਰਤੋਂ ਵਿਚ ਬਾਕਾਇਦਾ ਵਿਕਾਸ ਦਿਖਾਈ ਦਿੰਦਾ ਹੈ। ਆਪਣੇ ਅੰਤਲੇ ਵਰ੍ਹਿਆਂ ਵਿਚ ਭਾਈ ਦਿੱਤ ਸਿੰਘ ਦੀਆਂ ਲਿਖਤਾਂ ਉਪਰੋਕਤ ਦੋਹਾਂ ਪੱਖਾਂ ਤੋਂ ਅਜੋਕੀ ਪੰਜਾਬੀ ਦੇ ਬਹੁਤ ਨੇੜੇ ਹਨ।

ਵਿਆਕਰਨ ਦੇ ਪੱਖ ਤੋਂ ਵੀ ਅੰਤਰ ਹਨ, ਜਿਵੇਂ ਕਈ ਥਾਈਂ ਕਾਰਕੀ-ਚਿੰਨ੍ਹ 'ਦਾ' 'ਦੀ' ਦਾ ਬਹੁ-ਵਚਨ ਰੂਪ 'ਦੀ' ਹੀ ਰੱਖਿਆ ਹੈ।

ਭਾਈ ਦਿੱਤ ਸਿੰਘ ਦੀ ਸੋਚ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਉਹ ਆਪਣੀਆਂ ਲਿਖਤਾਂ ਵਿਚ ਗੁਰਬਾਣੀ ਦੀਆਂ ਤੁਕਾਂ ਨੂੰ ਟੂਕਾਂ ਵਜੋਂ ਵਰਤਦੇ ਹਨ। ਅਸੀਂ ਵੇਖਿਆ ਹੈ ਕਿ ਕੁਝ ਇਕ ਥਾਈਂ ਤੁਕਾਂ ਵਿਚ ਆਏ ਸ਼ਬਦਾਂ ਦੇ ਜੋੜ ਅੰਤਰ ਵਾਲੇ ਹਨ। ਉਦਾਹਰਨ ਲਈ ਵੇਖੋ ਪਿੱਛੇ ਪੰਨਾ 140, 141 ਉੱਤੇ ਦਿੱਤੀਆਂ ਟੂਕਾਂ। ਅਜਿਹਾ ਸ਼ਾਇਦ ਇਸ ਕਰਕੇ ਹੈ ਕਿ ਉਸ ਵੇਲੇ ਦਾ ਛਾਪਾਖ਼ਾਨਾ ਅੱਜ ਵਾਂਗ ਉੱਨਤ ਨਹੀਂ ਸੀ ਹੋਇਆ। ਉਂਜ ਭਾਈ ਦਿੱਤ ਸਿੰਘ ਗੁਰਬਾਣੀ ਨੂੰ ਸ਼ੁੱਧ ਲਿਖਣ/ਛਾਪਣ ਉੱਤੇ ਜ਼ੋਰ ਦੇਣ ਵਾਲਿਆਂ ਵਿੱਚੋਂ ਤਾਂ ਸਨ ਹੀ, ਉਹ ਇਸ ਸ਼ੁੱਧਤਾ ਨੂੰ ਯਕੀਨੀ ਬਣਾਉਣ ਲਈ ਪਹਿਰਾ ਦੇਣ ਵਾਲਿਆਂ ਵਿੱਚੋਂ ਵੀ ਸਨ।

ਡਾ. ਗੁਰਦੇਵ ਸਿੰਘ ਸਿੱਧੂ ਦੇ *ਪੰਜਾਬੀ ਟ੍ਰਿਬਿਊਨ* ਦੇ 22 ਜੂਨ, 2005 ਦੇ ਅੰਕ ਵਿਚ ਛਪੇ ਲੇਖ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ਨ" ਤੋਂ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ। ਡਾ. ਸਿੱਧੂ ਅਨੁਸਾਰ 'ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਟਾਈਪ ਵਿਚ ਛਾਪਣ ਦੀ ਪਹਿਲ ਲਾਹੌਰ ਦੇ ਇਕ ਪ੍ਰਕਾਸ਼ਕ ਲਾਲਾ ਹੀਰਾ ਨੰਦ ਨੇ ਕੀਤੀ।' ਇਸ ਪ੍ਰਕਾਸ਼ਕ ਵੱਲੋਂ ਸ਼ਬਦ-ਜੋੜਾਂ ਪੱਖੋਂ ਵਰਤੀ ਗਈ ਬੇਧਿਆਨੀ 'ਸਿੱਖ ਮੁਖੀਆਂ' ਦੇ ਧਿਆਨ ਵਿਚ ਆ ਗਈ। "ਉਨ੍ਹਾਂ ਵੇਖਿਆ ਕਿ ਪ੍ਰਕਾਸ਼ਿਤ ਪੰਨਿਆਂ ਵਿਚ ਟਿੱਪੀ ਅਤੇ ਬਿੰਦੀ ਦੀ ਬੇਲੋੜੀ ਵਰਤੋਂ ਕੀਤੀ ਜਾ ਰਹੀ ਹੈ। ਉਨ੍ਹਾਂ ਸੋਚਿਆ ਕਿ ਜੇਕਰ ਇਸ ਅਮਲ ਨੂੰ ਅਣਗੌਲਿਆ ਕਰ ਦਿੱਤਾ ਗਿਆ ਤਾਂ ਹਰ ਕੋਈ ਗੁਰਬਾਣੀ ਲਿਖਣ ਪ੍ਰਤੀ ਮਨ ਆਈ ਕਰਨੀ ਸ਼ੁਰੂ ਕਰ ਦੇਵੇਗਾ, ਜਿਸ ਨਾਲ ਭਵਿੱਖ ਵਿਚ ਗੁਰਬਾਣੀ ਦਾ ਸ਼ੁੱਧ ਰੂਪ ਨਿਸ਼ਚਿਤ ਕਰਨ ਦੀ ਸਮੱਸਿਆ ਬਣ ਜਾਵੇਗੀ। ਫਲਸਰੂਪ ਭਾਈ ਦਿੱਤ ਸਿੰਘ, ਭਾਈ ਮਈਆ ਸਿੰਘ, ਭਾਈ ਜਵਾਹਰ ਸਿੰਘ ਆਦਿ ਕੁਝ ਮੁਖੀ ਲਾਲਾ ਹੀਰਾ ਨੰਦ ਨੂੰ ਮਿਲੇ ਅਤੇ ਇਹ ਬੇਅਦਬੀ ਉਸ ਦੇ ਧਿਆਨ ਵਿਚ ਲਿਆ ਕੇ ਉਸ ਨੂੰ ਅਜਿਹਾ ਕਰਨ ਤੋਂ ਵਰਜਿਆ। ਸਿੱਖ ਮੁਖੀਆਂ ਦੇ ਕਹਿਣ 'ਤੇ ਲਾਲਾ ਹੀਰਾ ਨੰਦ ਨੇ ਇਸ ਕਾਰਜ ਨੂੰ ਇਥੇ ਹੀ ਰੋਕ ਦਿੱਤਾ।"

# ਸ਼ਖ਼ਸੀਅਤ

## 1.ੳ. ਅਜਬ ਜਲੌ ਵਾਲੀ ਸ਼ਖ਼ਸੀਅਤ

ਸਿੰਘ ਸਭਾ ਲਹਿਰ ਵਿਸ਼ੇਸ਼ ਉਦੇਸ਼ਾਂ ਦੀ ਪੂਰਤੀ ਲਈ ਚੱਲੀ ਜਿਸ ਵਿਚ ਅਨੇਕਾਂ ਉੱਚ ਸਮਰੱਥਾ ਵਾਲੇ ਪੁਰਖਾਂ ਨੇ ਇਕੱਲੇ-ਇਕੱਲੇ ਅਤੇ ਮਿਲ ਕੇ ਯੋਗਦਾਨ ਪਾਇਆ। ਭਾਈ ਦਿੱਤ ਸਿੰਘ ਸਭ ਨਾਲ ਮਿਲ ਕੇ ਉੱਦਮ ਕਰਨ ਵਾਲੇ ਸਨ। ਫਿਰ ਵੀ ਉਨ੍ਹਾਂ ਦੀ ਸ਼ਖ਼ਸੀਅਤ ਅਨੇਕਾਂ ਨਿਵੇਕਲੇ ਗੁਣਾਂ ਕਰਕੇ ਆਪਣਾ ਵੱਖਰਾ ਆਕਰਸ਼ਣ ਰੱਖਦੀ ਸੀ। ਅਗਲੇ ਪੰਨਿਆਂ ਵਿਚ ਅਸੀਂ ਭਾਈ ਦਿੱਤ ਸਿੰਘ ਦੀ ਸ਼ਖ਼ਸੀਅਤ ਦੇ ਕੁਝ ਮਹੱਤਵਪੂਰਨ ਤੇ ਲੁਭਾਉਣੇ ਪੱਖਾਂ ਬਾਰੇ ਗੱਲ ਕੀਤੀ ਹੈ।

### ਸਟੇਜ ਦੇ ਧਨੀ

ਭਾਈ ਦਿੱਤ ਸਿੰਘ ਨੂੰ ਛੋਟੀ ਉਮਰ ਤੋਂ ਹੀ ਇਕੱਠਾਂ ਵਿਚ ਬੋਲਣ ਦਾ ਮੌਕਾ ਮਿਲਦਾ ਰਿਹਾ। ਸਿੰਘ-ਸਭੀਏ ਬਣਨ ਤੋਂ ਪਹਿਲਾਂ ਵੀ ਉਹ ਛੋਟੇ ਵੱਡੇ ਸਮੂਹਾਂ ਦੇ ਸਨਮੁਖ ਆਪਣੇ ਵਿਚਾਰ ਪ੍ਰਗਟਾਉਂਦੇ ਰਹੇ ਸਨ। ਉਹ ਇਕ ਤਕੜੇ ਬੁਲਾਰੇ ਵਜੋਂ ਆਪਣੀ ਧਾਕ ਜਮਾ ਚੁੱਕੇ ਸਨ।

ਸਿੰਘ ਸਭਾ ਲਹਿਰ ਵਿਚ ਕੁੱਦਦਿਆਂ ਹੀ ਉਨ੍ਹਾਂ ਨੂੰ ਉਪਦੇਸ਼ਕ ਤੇ ਪ੍ਰਚਾਰਕ ਹੋਣ ਦੇ ਨਾਤੇ ਬੋਲ ਕੇ ਜਾਂ ਲਿਖ ਕੇ ਪਬਲਿਕ ਨੂੰ ਸੰਬੋਧਨ ਕਰਨਾ ਜ਼ਰੂਰੀ ਹੋ ਗਿਆ ਸੀ। ਇਸ ਕਾਰਨ ਉਪਦੇਸ਼ਣ ਤੇ ਪ੍ਰਚਾਰਨ ਦੀ ਕਲਾ ਉਨ੍ਹਾਂ ਨੂੰ ਆਉਂਦੀ ਸੀ। ਲਾਹੌਰ ਤੇ ਅੰਮ੍ਰਿਤਸਰ ਜਿਹੇ ਵੱਡੇ ਨਗਰਾਂ ਤੋਂ ਇਲਾਵਾ ਕਸਬਿਆਂ ਤੇ ਪਿੰਡਾਂ ਵਿਚ ਬਣੀਆਂ ਸਿੰਘ ਸਭਾਵਾਂ ਵਿਚ ਜਾ ਕੇ ਭਾਸ਼ਣ ਕਰਦੇ ਸਨ। ਗੁਰਪੁਰਬਾਂ ਤੇ ਹੋਰ ਧਾਰਮਿਕ ਸਮਾਗਮਾਂ ਉੱਤੇ ਪਹੁੰਚ ਕੇ ਸਿੰਘ ਸਭਾ ਦੇ ਉਦੇਸ਼ਾਂ ਅਨੁਸਾਰ ਪ੍ਰਚਾਰ ਕਰਦੇ ਅਤੇ ਤਤਕਾਲੀਨ ਚੁਣੌਤੀਆਂ ਬਾਰੇ ਆਪਣੇ ਵਿਚਾਰ ਪ੍ਰਗਟ ਕਰਦੇ ਸਨ। ਇਸੇ ਕਾਰਨ ਉਨ੍ਹਾਂ ਦੀ ਸਮੁੱਚੀ ਰਚਨਾ ਵਿਚ ਸੰਬੋਧਨੀ ਸੁਰ ਪ੍ਰਧਾਨ ਹੈ।

ਅਜੋਕੇ ਸਮੇਂ ਵਿਚ ਤਕਰੀਰਾਂ ਨੂੰ ਟੇਪਾਂ ਵਿਚ ਸੰਭਾਲ ਲਿਆ ਜਾਂਦਾ ਹੈ। ਉਦੋਂ ਅਜਿਹਾ ਸੰਭਵ ਨਹੀਂ ਸੀ, ਲਾਉਡ ਸਪੀਕਰ ਵੀ ਨਹੀਂ ਸਨ। ਕਦੇ-ਕਦਾਈਂ ਇਨ੍ਹਾਂ ਸਿੱਖ ਆਗੂਆਂ ਦੇ ਭਾਸ਼ਣਾਂ ਦਾ ਸਾਰ ਅਖ਼ਬਾਰ ਵਿਚ ਜ਼ਰੂਰ ਛਪ ਜਾਂਦਾ ਸੀ। ਇਵੇਂ ਹੀ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਉਨ੍ਹਾਂ ਦੇ ਵਿਖਿਆਨ ਛਪਦੇ। ਇਸ ਦੀ ਇਕ ਵੰਨਗੀ ਅੱਗੇ ਦਿੱਤੀ ਜਾਂਦੀ ਹੈ:

11 ਜੂਨ, 1887 ਈ. ਦੇ ਅੰਕ 1 ਨਾਲ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਛਪਣ ਦਾ ਦੂਜਾ ਸਾਲ ਸ਼ੁਰੂ ਹੋ ਗਿਆ ਸੀ। ਇਸ ਅੰਕ ਦੇ ਪੰਨਾ 5 ਉੱਤੇ ਇਹ ਸਿਰਲੇਖ ਪਾਠਕ ਦਾ ਧਿਆਨ ਖਿੱਚਦਾ ਹੈ:

**ਭਾਈ ਜਵਾਹਰ ਸਿੰਘ ਅਤੇ ਭਾਈ ਦਿੱਤ ਸਿੰਘ ਗਯਾਨੀ ਦੇ ਵਖਯਾਨ ਦਾ ਸੰਛੇਪ**

[ਇਸ ਤੋਂ ਅੱਗੇ ਸਮਾਚਾਰ ਸ਼ੁਰੂ ਹੁੰਦਾ ਹੈ]

ਇਹਿ ਲੈਕਚਰ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮਾਮੂਲੀ ਜਲਸੇ ਵਿਚ ਹੋਏ ਸਨ ਜਿਨ੍ਹਾਂ ਵਿਚਿ ਲਾਹੌਰ ਦੀ ਸਾਰੀ ਸੰਗਤ ਸੁਣਨ ਨੂੰ ਆਈ ਅਤੇ ਚੰਗੇ ਚੰਗੇ ਸ੍ਰਦਾਰ ਅਤੇ ਖਾਲਸਾ ਕੌਮ ਦੇ ਸਿੰਘ ਭਾਈ ਜੋ ਵਿਦ੍ਵਾਨ ਸਨ ਉਸ ਸਮੇਯ ਪਰ ਬਿਰਾਜਮਾਨ ਥੇ— ਪਹਿਲੇ ਰਾਗੀਆਂ ਸਿੰਘਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬਦਾਂ ਦਾ ਕੀਰਤਨ ਗਾਇਨ ਕੀਤਾ—ਉਸ ਤੇ ਪਿਛੇ ਭਾਈ ਜਵਾਹਰ ਸਿੰਘ ਸਕ੍ਰੈਟਰੀ ਸਭਾ ਨੈ ਕਥਾ ਕੀਤੀ ਜਿਸ ਤੋਂ ਪਿੱਛੋਂ ਭਾਈ ਸਾਹਿਬ ਨੇ ਇਕ ਵਿਖਯਾਨ ਜੋ ਅਤਯੰਤ ਮਨੋਹਰ ਥਾਂ ਦਿਤਾ...

[ਇਸ ਪਿੱਛੋਂ ਇਸ ਵਿਖਿਆਨ ਦਾ ਸੰਖੇਪ ਹੈ।]

...ਇਸ ਤੋਂ ਪਿੱਛੋਂ ਭਾਈ ਦਿੱਤ ਸਿੰਘ ਗਯਾਨੀ ਨੇ ਖੜੇ ਹੋ ਕਰ ਕੇ ਆਖਿਯਾ ਕਿ ਮੇਰੇ ਪਿਯਾਰੇ ਖਾਲਸਾ ਸਾਹਿਬੋ ਜੋ ਕੁੱਛ ਸਕ੍ਰੈਟੈਰੀ ਸਾਹਿਬ ਨੇ ਆਪ ਅਗੇ ਕਥਨ ਕੀਤਾ ਹੈ ਸੋ ਸਭ ਠੀਕ ਹੈ ਕਿਉਂਕਿ ਇਹ ਹਮੇਸ਼ਾ ਹੀ ਹੁੰਦਾ ਰਿਹਾ ਹੈ ਕਿ ਜਿਸ ਮਹਾਤਮਾ ਨੈ ਕਿਸੇ ਧਰਮ ਨੂੰ ਚਲਾਇਆ ਹੈ ਤਦ ਉਸ ਨੈਂ ਉਸ ਨੂੰ ਸਾਰੀਆਂ ਬੁਰਾਈਆਂ ਤੇ ਜੁਦਾ ਕੀਤਾ ਹੈ—ਪਰ ਕੁੱਛ ਦਿਨ ਗੁਜਰ ਜਾਣੇਂ ਦੇ ਪਿੱਛੇ ਅਤੇ ਉਸ ਕੌਮ ਵਿਚ ਲਾਲਚੀ ਯਾ ਖੁਦਗਰਜ਼ ਆਦਮੀ ਪੈਦਾ ਹੋਣੇਂ ਦੇ ਕਾਰਣ ਕਈ ਬੁਰਿਆਈਆਂ ਆ ਕੇ ਉਸ ਵਿਚ ਧਸ ਜਾਂਦੀਆਂ ਹਨ—ਫੇਰ ਜਦ ਕੋਈ ਉਨ੍ਹਾਂ ਬੁਰਾਈਆਂ ਨੂੰ ਦੂਰ ਕਰਨਾ ਚਾਹੁੰਦਾ ਹੈ, ਤਦ ਉਹ ਖੁਦਗਰਜ਼ ਆਦਮੀ ਉਸ ਦੇ ਮਾਰਨ ਅਤੇ ਦੇਸ ਯਾ ਕੌਮ ਵਿਚੋਂ ਨਿਕਾਲਨ ਲਈ ਕੋਸ਼ਸ਼ ਕਰਦੇ ਹਨ—ਜਿਸ ਪ੍ਰਕਾਰ ਜਦ ਥਿਯੂਡੋਰ ਪਾਰਕਰ ਨੇ ਮੁਲਕ ਵਿਚੋਂ ਗੁਲਾਮੀ ਦੀ ਰਸਮ ਦੂਰ ਕਰਨੀ ਚਾਹੀ ਥੀ ਤਦ ਉਸ ਨੈ ਜਗਹਿ ੨ ਫਿਰਕੇ ਵਿਖਯਾਨ ਦੇਣੇਂ ਸ਼ੁਰੂ ਕੀਤੇ ਅਤੇ ਲੋਕਾਂ ਨੂੰ ਆਖਿਆ ਕਿ ਆਦਮੀ ਦਾ ਆਦਮੀ ਹਮੇਸ਼ਾਂ ਲਈ ਗੁਲਾਮ ਰਹਿਣਾਂ ਪਰਮੇਸ਼ੁਰ ਦੀ ਮਰਜ਼ੀ ਤੇ ਵਿਰੁੱਧ ਹੈ—ਤਦ ਖੁਦਗਰਜ਼ ਲੋਕਾਂ ਨੈਂ ਉਸ ਦੇ ਵਿਰੁੱਧ ਕਈ ਕਮੇਟੀਆਂ ਕੀਤੀਆਂ ਅਤੇ ਉਸ ਨੂੰ ਕਾਫ਼ਰ ਅਤੇ ਬੇਈਮਾਨ ਆਖਣਾ ਅਰੰਭ ਕੀਤਾ ਪਰ ਅੰਤ ਨੂੰ ਕਿਯਾ ਹੋਇਆ ਕਿ ਉਸ ਬਹਾਦਰ ਆਦਮੀ ਨੈਂ ਗੁਲਾਮੀ ਦੀ ਰਸਮ ਨੂੰ ਨਿਰਮੂਲ ਕਰ ਦਿਤਾ—

ਫੇਰ ਜਦ ਯੂਰਪ ਵਿਚਿ ਪੋਪਾਂ ਦਾ ਐਥੋਂ ਤੱਕ ਜ਼ੋਰ ਹੋ ਗਿਯਾ ਸੀ ਕਿ ਉਸ ਸਮੇਯ ਦਾ ਪਾਦਿਸ਼ਾਹਿ ਉਨ੍ਹਾਂ ਦਾ ਚੇਲਾ ਬਣ ਗਿਯਾ ਸੀ ਅਤੇ ਪੋਪ ਲੋਕ ਬੀ ਲੋਕਾਂ ਤੇ ਰੁਪਇਆ ਲੈ ਕਰਕੇ ਸੁਰਗ ਨੂੰ ਭੇਜਨ ਲਗ ਪਏ ਸਨ—ਤਦ ਲੂਥਰ ਜੋ ਇਕ ਗਰੀਬ ਆਦਮੀ ਦਾ ਪੁੱਤ੍ਰ ਥਾ ਉਸ ਨੇ ਇਸ ਬੁਰੀ ਰੀਤੀ ਦੇ ਦੂਰ ਕਰਨ ਲਈ ਉਦਮ ਕੀਤਾ ਅਤੇ ਨਗ੍ਰ ਨਗ੍ਰ ਵਿਚਿ ਭਰਮਕੇ ਆਪਣੇ ਵਿਖਯਾਨ ਦੇਣੇਂ ਅਰੰਭ ਕੀਤੇ ਜਿਨਾ ਨੂੰ ਸੁਣ ਕੇ ਪੋਪਾਂ ਨੈਂ ਰੂਮ ਦੇ ਪਾਦਸਾਹਿ ਦੀ ਸਰਨ ਲਈ ਅਤੇ ਲੂਥਰ ਨੂੰ ਕਾਫਿਰ ਆਖ ਕਰ ਕੇ ਬਾਦਸਾਹਿ ਨੂੰ ਉਸ ਦੇ ਉਲਟ ਕਰ ਦਿਤਾ—ਤਦ ਬਾਦਿਸਾਹਿ ਅਤੇ ਪੋਪਾਂ ਨੈਂ ਮਿਲ ਕਰ ਕੇ ਉਸ ਨੂੰ ਕੌਮ ਵਿਚੋਂ ਖਾਰਜ ਕਰਨ ਲਈ ਹੁਕਮਨਾਮੇ ਜਾਰੀ ਕੀਤੇ ਅਤੇ ਸਾਰੇ ਮੁਲਕ ਵਿਚਿ ਦਸ੍ਤਖ਼ਤ ਕਰਾਉਣ ਨੂੰ ਪੋਪ ਗਏ। ਐਥੋਂ ਤਕ ਜੋ ਉਸ ਕੌਮ ਤੇ ਖਾਰਜ ਛੱਡ ਕਰਕੇ ਕਾਨੂੰਨ ਤੇ ਬੀ ਖਾਰਜ ਕੀਤਾ ਤੇ ਉਹ ਬਿਚਾਰਾ ਗਰੀਬ ਆਦਮੀ ਠੋਕਰਾ ਖਾਂਦਾ ਅਤੇ ਧੱਕੇ ਪਰ ਧੱਕਾ ਖਾਂਦਾ ਆਪਣੇ ਕੰਮ ਨੂੰ ਲਈ ਚਲਿਆ ਗਿਯਾ ਜਿਸ ਦਾ ਫਲ ਇਹ ਹੋਇਆ ਜੋ ਉਸ ਨੈਂ ਪੋਪਾਂ ਦੀ ਕਾਰਰਵਾਈ ਨੂੰ ਨਿਰਮੂਲ ਕੀਤਾ ਅਤੇ ਫਤੇ ਪਾਈ—ਮੁਲਕ ਨੂੰ ਪੋਪਾਂ ਦੇ ਫੰਧੇ ਤੇ ਛੁਡਾਇਆ—

ਇਧਰ ਖਾਲਸਾ ਕੌਮ ਦੀ ਉੱਨਤੀ ਦੇ ਰੋਕਨ ਲਈ ਕਾਜੀਆਂ ਨੇ ਔਰੰਗਜ਼ੇਬ ਨੂੰ ਨਾਲ ਲੈ ਕਰ ਕੇ ਕਤਲ ਆਤ ਦੇ ਫਤਵੇ ਦਿਤੇ ਸੌ ੨ ਅਤੇ ਪੰਝੀ ੨ ਰੁਪਏ ਨੂੰ

ਸਿੱਖ ਦਾ ਸਿਰਿ ਵਿਕਿਆ—ਪਰ ਅੰਤ ਨੂੰ ਕਿਯਾ ਹੋਇਆ ਜੋ ਚੁਗੱਤਿਆਂ ਦੀ ਸਲਤਨਤ ਨੂੰ ਉਲਟਾ ਕਰਕੇ ਇਹਿ ਕੌਮ ਆਪਣੇ ਧਰਮ ਦੇ ਝੰਡੇ ਨੂੰ ਉੱਚਾ ਲੈ ਗਈ—

ਹੋਰ ਸਈਯਦ ਅਹਿਮਦ ਖਾਂ ਅਲੀਗੜ੍ਹ ਦੇ ਰਹਿਨੇਂ ਵਾਲੇ ਦਾ ਹਾਲ ਦੇਖੋ ਕਿ ਜਦ ਉਸ ਨੈਂ ਮੁਸਲਮਾਨ ਕੌਮ ਦੀ ਬੁਰਿਆਈ ਦੇ ਦੂਰ ਕਰਨ ਲਈ ਉਦਮ ਕੀਤਾ ਤਦ ਇਨਾਂ ਮੁਸਲਮਾਨਾਂ ਨੇ ਉਸ ਨੂੰ ਕਾਫਰ ਆਖਿਯਾ ਅਤੇ ਮੱਕੇ ਤੇ ਫਤਵੇ ਆ ਗਏ ਕਿ ਇਹਿ ਆਦਮੀ ਕਾਫਰ ਹੈ ਪਰ ਅੰਤ ਨੂੰ ਕਿਯਾ ਹੋਇਆ ਜੋ ਉਸ ਦੇ ਦੁਸਮਨ ਹੀ ਉਸਦੇ ਮਿਤ੍ਰ ਹੋਏ—

ਐ ਖਾਲਸਾ ਭਾਈਓ ਕਿਥੇ ਹਨ ਓਹ ਆਦਮੀ ਜੋ ਪਾਰਕਰ ਸਾਹਿਬ ਦੇ ਮੁਕਾਬਿਲੇ ਪਰ ਖੜੇ ਥੇ ਅਤੇ ਕਿਥੈ ਹੈ ਉਹ ਰੂਮ ਦਾ ਪਾਦਿਸਾਹਿ ਅਤੇ ਉਨ੍ਹਾਂ ਪੋਪਾਂ ਦੇ ਝੁੰਡ ਜੋ ਲੂਥਰ ਦੇ ਖਾਰਜ ਕਰਨੇ ਲਈ ਦਸ੍ਖ਼ਤ ਕਰਾਉਂਦੇ ਸੇ—ਕਿਥੇ ਹੈ ਓਹ ਉਰੰਗਜ਼ੇਬ ਅਤੇ ਖੁਲਿਆਂ ਤੰਬਿਆਂ ਵਾਲੇ ਕਾਜੀ ਜਿਨਾਂ ਨੈਂ ਤਲਵਾਰ ਦੇ ਜ਼ੋਰ ਨਾਲ ਫਤਵੇ ਦੇ ਕੇ ਦਬਾਉਣਾ ਚਾਹੁੰਦੇ ਸੇ—ਕਿਥੇ ਹਨ ਓਹ ਮੁਸਲਮਾਨ ਅਤੇ ਮੱਕੇ ਦੇ ਕਾਜ਼ੀ ਜਿਨਾਂ ਨੈ ਸੈਦ ਅਹਿਮਦ ਨੂੰ ਕਾਫਰੀ ਦਾ ਫਤਵਾ ਦਿਤਾ ਸੀ—ਕਿਤੇ ਨਹੀਂ—ਕਿਤੇ ਨਹੀਂ—ਤੇ ਉਨਾਂ ਬਹਾਦ੍ਰਾਂ ਦੇ ਕੰਮ ਹਮੇਸ਼ਾਂ ਤੱਕ ਰਹਿਨਗੇ ਅਤੇ ਹੁਣ ਹਨ—

ਇਸੀ ਪ੍ਰਕਾਰ ਇਹਿ ਖਾਲਸਾ ਕੌਮ ਜੋ ਇਕ ਹਜ਼ਾਰਾਂ ਦੁਖਾਂ ਰੂਪੀ ਬ੍ਰਿਛ ਦਾ ਅੰਮ੍ਰਿਤਿ ਰੂਪ ਫਲ ਹੈ ਇਸ ਨੂੰ ਸਾਡੇ ਗੁਰੂ ਮਹਾਰਾਜ ਜੀ ਨੇ ਖਾਲਸੇ ਦੀ ਬ੍ਰਿਧੀ ਲਈ ਉਤਪਤ ਕੀਤਾ ਸੀ ਪਰ ਕੇਹੀ ਅਫਸੋਸ ਦੀ ਗੱਲ ਹੈ ਜੋ ਸਾਡੀ ਕੌਮ ਦੇ ਖੁਦਗਰਜ਼ ਬੀ ਇਸ ਕੌਮ ਨੂੰ ਉਨਤੀ ਪਰ ਨਹੀਂ ਦੇਖ ਸਕਦੇ ਅਤੇ ਜੋ ਸਿੰਘ ਇਸ ਦੀ ਭਲਿਆਈ ਵਾਸ੍ਤੇ ਕੋਈ ਕੰਮ ਕਰਨਾ ਚਾਹੁੰਦਾ ਹੈ ਉਸ ਨੂੰ ਇਹਿ ਲੋਕ ਜੋ ਖ਼ੁਦਗਰਜ ਹਨ ਨਿੰਦਕ ਅਤੇ ਨਾਸ੍ਤਕ ਆਖ ਕਰਕੇ ਲੋਕਾਂ ਵਿਚਿ ਉਸ ਨੂੰ ਬੁਰਾ ਭਲਾ ਆਖਦੇ ਹਨ—ਜੈਸਾ ਕਿ ਬਹੁਤ ਲੋਕ ਆਖਦੇ ਹਨ ਕਿ ਖਾਲਸਾ ਅਖਬਾਰ ਵਿਚ ਲਿਖਿਯਾ ਹੈ ਕਿ ਖਾਲਸਾ ਧਰਮ ਵਿਚਿ ਬੁਤ ਪ੍ਰਸ੍ਤਿ ਨਹੀਂ ਹੈ—ਦੇਖੋ ਗੁਰਦ੍ਵਾਰਿਆਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਨਨ ਨੂੰ ਬੁਤ ਪ੍ਰਸ੍ਤਿ ਆਖਦੇ ਹਨ ਧਰਮ ਦੀ ਗਿਲਾਨੀ ਹੋ ਰਹੀ ਹੈ ਇਸ ਵਾਸ੍ਤੇ ਲੋਕਾਂ ਦੇ ਚਿਤਾਂ ਨੂੰ ਭਰਮਾ ਰਹੇ ਹਨ।

ਐ ਖਾਲਸਾ ਭਾਈਓ ਅਜੇਹੇ ਧੋਖੇ ਦੇ ਕਰਕੇ ਸਿਧੇ ਸਾਦੇ ਸਿਖਾਂ ਨੂੰ ਭਰਮਾਉਣਾ ਚਾਹੁੰਦੇ ਹਨ—ਅਸੀਂ ਉਨਾਂ ਭਰੋਮਾਉਣ ਵਾਲੇ ਭਾਈਆਂ ਨੂੰ ਪੁਕਾਰ ਕੇ ਆਖਦੇ ਹਾਂ ਤੁਸੀਂ ਸਾਡੇ ਸਾਮਨੇਂ ਆਓ ਅਤੇ ਸਿਧਿ ਕਰੋ ਕਿ ਖਾਲਸਾ ਧਰਮ ਵਿਚਿ ਬੁਤ ਪ੍ਰਸ੍ਤਿ ਹੈ—ਅਰ ਜੇ ਤੁਸੀਂ ਸਿਧਿ ਕਰ ਦੇਵੋਗੇ ਤਦ ਅਸੀਂ ਆਪਣੀਆਂ ਪਗੜੀਆਂ ਅਤੇ ਹੱਥਾਂ ਪੈਰਾਂ ਵਿਚਿ ਬੀ ਬੁੱਤਾਂ ਨੂੰ ਗਹਿਣੇ ਦੀ ਜਗਹਿ ਰੱਖਾਂਗੇ ਅਤੇ ਆਪਣੀਆਂ ਇਸਤ੍ਰੀਆਂ ਦੇ ਗਲਾਂ ਵਿਚਿ ਬੀ ਬੁੱਤਾਂ ਨੂੰ ਮਾਲਾ ਯਾ ਨਾਮ ਦੀ ਥਾਇ ਪਾਵਾਂਗੇ ਬਲਕੇ ਅਸੀਂ ਸ਼ਹਿਰ ਛੱਡ ਕੇ ਪਹਾੜਾਂ ਵਿਚਿ ਚਲੇ ਜਾਵਾਂਗੇ—ਜਿਥੇ ਹੇਠ ਉਤੇ ਪਥਰਾਂ ਨੂੰ ਹੀ ਰੱਖ ਕੇ ਸਵਾ ਕਰਾਂਗੇ—

ਐ ਪੋਪੋ ਤੁਸੀਂ ਮਛਰ ਦੀ ਤਰਹਿ ਲੋਕਾਂ ਦੇ ਕੰਨਾਂ ਵਿਚਿ ਕਿਯਾ ਭਿਣ ਭਿਣ ਕਰਦੇ ਹੋ ਤੁਸੀਂ ਸਾਡੇ ਸਾਮਣੇ ਹੋਵੋ ਜਿਸ੍ਤੇ ਅਸੀਂ ਦੇਖੀਏ ਕਿ ਤੁਸੀਂ ਕਿਯਾ ਸਿਧਾਂਤ ਰਖਦੇ ਹੋ ਅਤੇ ਤੁਆਨੂੰ ਕਿਸ ਵਸ੍ਤੁ ਦਾ ਗਿਯਾਨ ਹੈ—ਐ ਮੱਛਰ ਰੂਪ ਪੋਪ ਲੀਲਾ ਹੁਣ ਤੂ ਸਤਿਗੁਰਾਂ ਦੇ ਉਪਦੇਸ ਰੂਪੀ ਪ੍ਰਚੰਡ ਪੌਣ ਦੇ ਅੱਗੇ ਨਹੀਂ ਰਹੇਗੀ—

ਐ ਪੋਪ ਲੀਲਾ ਤੂੰ ਕਿਥੋਂ ਤੱਕ ਚਲੇਗੀ ਹੁਣ ਤੇਰੇ ਜਾਨ ਦੇ ਦਿਨ ਆ ਗਏ ਹਨ—ਐ ਭਾਇਓ ਤੁਸੀ ਜੋ ਧਰਮ ਦੀ ਗਿਲਾਨੀ ਧਰਮ ਦੀ ਗਿਲਾਨੀ ਕੂਕ ਰਹੇ ਹੋ ਸੋ ਨਾਮਾਲੂੰਮ ਉਹ ਕਿਸ ਤਰਹਿ ਦੀ ਗਿਲਾਨੀ ਹੈ—ਜੇਕਰ ਸਾਬਣ ਲਾਉਂਦਿਆਂ ੨ ਕੱਪੜਾ ਮੈਲਾ ਹੁੰਦਾ ਹੈ ਤਾਂ ਬੇਸ਼ਕ ਹੋਣ ਦੇਵੇ ਇਸੀ ਪ੍ਰਕਾਰ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਕਰਦਿਆਂ ੨ ਧਰਮ ਵਿਚਿ ਗਿਲਾਨੀ ਹੁੰਦੀ ਹੈ ਤਦ ਹੋਣ ਦਿਓ—

ਐ ਸਾਹਿਬੋ ਦੇਖੋ ਗੇਂਦ ਕਿਯਾ ਚੀਜ਼ ਹੈ ਜਿਸ ਨੂੰ ਆਦਮੀ ਇਕ ਹੱਥ ਵਿਚਿ ਲੈ ਕਰਕੇ ਉਛਾਲਦਾ ਜਾਂਦਾ ਹੈ ਜੋ ਆਦਮੀ ਦੇ ਅੱਗੇ ਕੁਛ ਵਸਤੂ ਨਹੀਂ ਹੈ—ਪਰ

ਜਦ ਉਸ ਗੇਂਦ ਨੂੰ ਆਪਣੇਂ ਬਲ ਨਾਲ ਧਰਤੀ ਪਰ ਮਾਰਦਾ ਹੈ ਤਦ ਉਹੁ ਮਾਰਨ ਵਾਲੇ ਤੇ ਬੀ ਦੋ ਹੱਥ ਉੱਚੀ ਜਾਂਦੀ ਹੈ—ਇਸੀ ਪ੍ਰਕਾਰ ਭਾਵੇਂ ਅਸੀਂ ਲੋਕ ਉਨਾਂ ਲੋਕਾਂ ਦੇ ਮੁਕਾਬਿਲੇ ਪਰ ਜੋ ਸਾਥੋਂ ਉਲਟ ਹੋ ਕੇ ਕੌਮ ਨੂੰ ਗੁਲਾਮ ਬਣਾਉਨਾਂ ਚਾਹੁੰਦੇ ਹਨ ਕੁੱਛ ਚੀਜ਼ ਨਹੀਂ ਹਾਂ ਪਰ ਕਿਆ ਆਪ ਵਿਚਿ ਗੇਂਦ ਜਿਤਨਾ ਬੀ ਖਿਯਾਲ ਨਹੀਂ ਹੈ ਕਿ ਜਦ ਕੋਈ ਆਪ ਨੂੰ ਦੁੱਖ ਦੇਵੇਗਾ ਤਦ ਉਸ੍ਹੇ ਬੀ ਦੋ ਕਦਮ ਬੜੋਗੇ—ਬੇਸ਼ਕ ਬੜੋਗੇ—ਤੁਸੀਂ ਕਿਸੇ ਖ਼ੁਦਗਰਜ਼ੀ ਪਰ ਨਹੀਂ ਹੋ ਪ੍ਰੰਤੂ ਕੇਵਲ ਸੱਤਯ ਧਰਮ ਪਰ ਹੋ ਅਰ ਜੋ ਲੋਗ ਤੁਆਡੇ ਮੁਕਾਬਿਲੇ ਪਰ ਹਨ ਸੋ ਖ਼ੁਦ ਕਿਸੇ ਦਿਨ ਨੂੰ ਗੁਰਾਂ ਦੇ ਉਪਦੇਸ਼ ਨੂੰ ਸਮਝਨਗੇ ਤੇ ਤੁਆਨੂੰ ਪਿਯਾਰ ਕਰਨਗੇ ਅਰ ਜੋ ਲੋਗ ਆਪ ਨੂੰ ਬੁਤ ਪ੍ਰਸ੍ਤਿ ਦਾ ਤਰਜਮਾਂ ਗੁਰਦ੍ਵਾਰੇ ਅਤੇ ਤਖਤ ਕਰਕੇ ਸੁਣਾਉਂਦੇ ਹਨ ਉਹੁ ਆਦਮੀ ਯਾਂ ਤਾਂ ਵਿਦਯਾਹੀਣ ਹਨ ਯਾਂ ਆਪ ਨੂੰ ਧੋਖਾ ਦਿੰਦੇ ਹਨ ਕਿਉਂਕਿ ਅਸੀਂ ਆਪਣੇ ਖਾਲਸਾ ਅਖਬਾਰ ਵਿਚਿ ਕਈ ਵੇਰ ਛਾਪ ਚੁਕੇ ਹਾਂ ਕਿ ਗੁਰਦ੍ਵਾਰਿਆਂ ਦਾ ਸਨਮਾਨ ਕਰਨਾ ਬੁਤ ਪ੍ਰਸ੍ਤਿ ਨਹੀਂ ਹੈ ਕਿਉਂਕਿ ਬੁਤ ਪ੍ਰਸ੍ਤਿ ਉਹ ਹੁੰਦੀ ਹੈ ਜੋ ਕਿਸੇ ਜੜ ਅਲਪੱਗ ਪਦਾਰਥ ਨੂੰ ਪਰਮੇਸ਼੍ਵਰ ਮੰਨ ਕਰਕੇ ਪੂਜਣਾ ਜੈਸਾ ਕਿ ਪੱਥਰ ਨੂੰ ਠਾਕਰ ਆਖਣਾ ਜਿਸ ਦਾ ਖੰਡਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਿ ਬੀ ਕੀਤਾ ਹੋਇਆ ਹੈ ਬੁਤ ਪ੍ਰਸ੍ਤੀ ਇਸ ਦਾ ਨਾਉਂ ਹੈ ਇਸੇ ਦੇ ਖਾਲਸਾ ਅਖਬਾਰ ਅਤੇ ਖਾਲਸਾ ਪੰਥ ਦੇ ਪ੍ਰੇਮੀ ਸਿੰਘ ਵਿਰੁੱਧ ਹਨ ਅਤੇ ਗੁਰਦ੍ਵਾਰੇ ਅਰਥਾਤ ਗੁਰਾਂ ਦੇ ਸਥਾਨ ਹਨ ਜਿਨਾਂ ਵਿਚਿ ਅਕਾਲ ਪੁਰਖ ਦੀ ਮਹਿੰਮਾ ਕਥਨ ਕੀਤੀ ਜਾਂਦੀ ਹੈ ਸੋ ਉਨਾਂ ਦਾ ਸਤਿਕਾਰ ਆਦਰ ਯਾ ਪ੍ਰਤਿਸ੍ਟਾ ਕਰਨੀ ਬੁਤ ਪ੍ਰਸ੍ਤੀ ਨਹੀਂ ਹੈ—ਬਲਕੇ ਮਹਾਤਮਾਂ ਪੁਰਖਾਂ ਦੇ ਸਥਾਨਾ ਦਾ ਸਨਮਾਨ ਕਰਨਾ ਅਸੀਂ ਆਪਣਾ ਭਾਰੀ ਧਰਮ ਸਮਝਦੇ ਹਾਂ—ਹਾਂ ਖਾਲਸਾ ਧਰਮ ਵਿਚਿ ਅਸੀਂ ਬੁਤ ਪ੍ਰਸ੍ਤੀ ਨੂੰ ਅੰਗੀਕਾਰ ਨਹੀਂ ਕਰਦੇ—ਜੇ ਕਿਸੇ ਭਾਈ ਵਿਚਿ ਇਹ ਹੌਂਸਲਾ ਹੈ ਕਿ ਮੈ ਖਾਲਸਾ ਧਰਮ ਵਿਚਿ ਬੁਤ ਪ੍ਰਸ੍ਤੀ ਸਾਬਤ ਕਰ ਸਕਦਾ ਹਾਂ ਤਦ ਸਾਮਨੇ ਆਏ ਅਤੇ ਸਿਧਿ ਕਰੇ ਜਿਸਨੂੰ ਅਸੀਂ ਦੇਖੀਏ ਕਿ ਉਹ ਕੌਣ ਬਹਾਦਰ ਹੈ—

ਐ ਭਾਈਓ ਪੜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੇ ਵਿਚਾਰੋ ਉਨਾਂ ਉਤਮ ਉਪਦੇਸ਼ਾਂ ਨੂੰ ਜੋ ਉਸ ਵਿਚ ਲਿਖੇ ਹਨ ਫੇਰ ਤੁਸੀਂ ਦੇਖੋਗੇ ਜੋ ਤੁਆਡੇ ਸਾਮਨੇ ਕੌਣ ਅੜ ਸਕਦਾ ਹੈ—ਅੰਤ ਨੂੰ ਮੇਰੀ ਇਹਿ ਪ੍ਰਾਰਥਨਾ ਹੈ ਕਿ ਆਪ ਚਲੋ ਉਸ ਰਸ੍ਤੇ ਪਰ ਜਿਸ ਪਰ ਸਾਨੂੰ ਸਾਡੇ ਗੁਰਾਂ ਨੈਂ ਚਲਾਇਆ ਹੈ ਅਤੇ ਕਰਨ ਦੇਵੋ ਆਪਣੀ ਮੁਖ਼ਾਲਫਤ ਉਨਾਂ ਲੋਕਾਂ ਨੂੰ ਜੋ ਆਪਦੇ ਉਲਟ ਹਨ—ਪ੍ਰੰਤੂ ਅਕਾਲ ਪੁਰਖ ਦੀ ਕ੍ਰਿਪਾ ਤੇ ਉਹੁ ਦਿਨ ਨੇੜੇ ਹੀ ਆਉਨ ਵਾਲਾ ਹੈ ਜਦ ਉਹ ਭਾਈ ਆਪੇ ਹੀ ਸਮਝ ਜਾਨਗੇ—'

ਜਦ ਭਾਈ ਸਾਹਿਬ ਨੈਂ ਇਸ ਪ੍ਰਕਾਰ ਵਡੇ ਜ਼ੋਰ ਸ਼ੋਰ ਨਾਲ ਵਿਖਯਾਨ ਦਿਤਾ ਤਦ ਸਾਰੀ ਸਭਾ ਦੇ ਸਿੰਘਾਂ ਦੇ ਚਿਤਿ ਗਦ-੨ ਹੋ ਗਏ ਅਤੇ ਮਾਰੇ ਖ਼ੁਸ਼ੀ ਦੇ ਜਾਮੇ ਵਿਚਿ ਨਹੀ ਸਮਾਉਂਦੇ ਸੇ ਅਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨਾਲ ਤਨ ਮਨ ਤੇ ਧਨ ਤੇ ਮਦਦਗਾਰ ਹੋਏ—ਸਬਦ ਕੀਰਤਨ ਹੋ ਕੇ ਸਭਾ ਦਾ ਜਲਸਾ ਬਰਖਾਸਤ ਹੋਇਆ।

[*ਨੋਟ:* ਭਾਈ ਦਿੱਤ ਸਿੰਘ ਦੇ ਇਸ ਵਿਆਖਿਆਨ ਵਿਚ ਦ੍ਰਿਸ਼ਟਾਂਤ, ਦਲੀਲ, ਸੰਤੁਲਨ, ਗਿਆਨ, ਸਪਸ਼ਟਤਾ ਤੇ ਨਿਰਭੈਤਾ ਦੇ ਅੰਸ਼ ਖ਼ੂਬ ਪ੍ਰਗਟ ਹੁੰਦੇ ਹਨ।]

## ਭਾਈ ਦਿੱਤ ਸਿੰਘ ਦੇ ਭਾਸ਼ਣਾਂ ਦੀ ਇਕ ਹੋਰ ਵੰਨਗੀ

ਇਸ ਭਾਸ਼ਣ ਦਾ ਸਾਰ *ਖ਼ਾਲਸਾ ਅਖ਼ਬਾਰ*, ਲਾਹੌਰ 18 ਫ਼ਰਵਰੀ, 1888 ਦੇ ਅੰਕ 7 ਵਿਚ ਪ੍ਰਕਾਸ਼ਿਤ ਹੋਇਆ। ਇਹ ਭਾਸ਼ਣ ਸ੍ਰੀ ਗੁਰੂ ਸਿੰਘ ਸਭਾ ਦੇ ਸਮਾਗਮ ਵਿਚ ਕੀਤਾ ਗਿਆ :

**੧੯ ਤਾਰੀਖ ਐਤਵਾਰ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦਾ ਮਾਮੂਲੀ ਜਲਸਾ**

ਇਸ ਜਲਸੇ ਵਿਚ ਬਹੁਤ ਸਾਰੇ ਸਿੰਘ ਭਾਈ ਵੱਡੇ ਪ੍ਰੇਮ ਨਾਲ ਆਇਕੇ ਇਕਤ੍ਰ

ਹੋਏ ਸਨ ਪਹਿਲੇ ਰਾਗੀਆਂ ਸਿੰਘਾਂ ਨੇ ਵੱਡੇ ਪ੍ਰੇਮ ਨਾਲ ਸਬਦ ਕੀਰਤਨ ਕੀਤਾ ਜਿਸ ਤੇ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਹੋਇਆ ਇਸ ਸਾਰੀ ਕਾਰਵਾਈ ਦੇ ਪਿੱਛੋਂ ਐਡੀਟਰ *ਖ਼ਾਲਸਾ ਅਖ਼ਬਾਰ* ਨੇ ਵਿਖਯਾਨ ਦਿਤਾ ਜਿਸ ਦਾ ਖੁਲਾਸਾ ਇਹਿ ਹੈ—

ਮੇਰੇ ਪਿਯਾਰੇ ਖਾਲਸਾ ਭਾਈਓ ਮੈਂ ਅਜ ਕਿਸੇ ਵਿਖਯਾਨ ਦੇਨ ਦੇ ਲਈ ਨਹੀਂ ਉਦਿਤ ਹੋਇਆ—ਕੇਵਲ ਆਪ ਸਾਹਿਬਾਂ ਦਾ ਖਿਯਾਲ ਇਸ ਬਾਤ ਵਲ ਦੇਨ ਲਈ ਪ੍ਰਾਰਥਨਾ ਕਰਦਾ ਹਾਂ ਕਿ ਰਾਗੀ ਸਿੰਘਾਂ ਦੇ ਸਬਦ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬਦਾਂ ਤੇ ਆਪ ਨੂੰ ਪ੍ਰਤੀਤ ਹੋ ਗਿਯਾ ਹੋਊ ਕਿ ਆਪ ਦੇ ਲਈ ਕਿਥੇ ਕਿ ਤੱਕ ਗੁਰੂ ਮਹਾਰਾਜ ਜੀ ਨੇ ਧਰਮ ਦੇ ਬਾਰੇ ਵਿਚਿ ਸੋਚਨ ਲਈ ਸੁਤੰਤਰਤਾ ਬਖਸ਼ੀ ਹੈ—ਆਪ ਨੂੰ ਤੋਤੇ ਦੀ ਨਿਯਾਈ ਕਿਸੇ ਛੋਟੇ ਖਿਯਾਲਾਂ ਦੇ ਪਿੰਜਰੇ ਵਿਚਿ ਨਹੀਂ ਬੰਦ ਕੀਤਾ ਬਲਕੇ ਇਕ ਵਡਾ ਮਹਾਂ ਅਕਾਸ ਆਪ ਦੇ ਵਾਸਤੇ ਮੌਜੂਦ ਹੈ ਜਿਸ ਵਿਚਿ ਆਪ ਨੇ ਖਿਯਾਲਾਤਾਂ ਦੇ ਪਰਾਂ ਨਾਲ ਜਿਤਨਾਂ ਚਾਹੋ ਆਤਮਕ ਆਨੰਦ ਲਈ ਉਡ ਸਕਦੇ ਹੋ ਪ੍ਰੰਤੂ ਕੇਹੇ ਅਫਸੋਸ ਦੀ ਗੱਲ ਹੈ ਕਿ ਜਿਸ ਸੁਤੰਤ੍ਰਤਾ ਨੂੰ ਦਸਾਂ ਗੁਰਾਂ ਨੇ ਕਾਇਮ ਰਖਨ ਦੇ ਲਈ ਵਡੇ-੨ ਯਤਨ ਕੀਤੇ—ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿਤ੍ਰ ਉਪਦੇਸ ਸੰਸਾਰ ਦੇ ਵਿਚ ਪਰਣੀਤ ਕੀਤੇ—ਉਨਾ ਦੇ ਹੀ ਰੋਕਨ ਲਈ ਇਸੀ ਕੌਮ ਦੇ ਜੋ ਮਸੰਦ ਹਨ ਜਿਨਾਂ ਨੇ ਇਸ ਕੌਮ ਨੂੰ ਇਸ ਪ੍ਰਕਾਰ ਸਮਝਾਇਆ ਹੋਇਆ ਹੈ ਜਿਸ ਪ੍ਰਕਾਰ ਮਕਈ ਦੇ ਖੇਤ ਨੂੰ ਕਰਸਾਣ ਆਰ ਬਾਗ ਦੇ ਬੂਟਿਆਂ ਨੂੰ ਬਾਗਵਾਨ ਆਪਨੇ ਲਈ ਹੀ ਉਤਪਤਿ ਹੋਇਆ-੨ ਜਾਨਦਾ ਹੈ—ਇਕ ਬਾਰ ਗੁਰੂ ਦਸਮੇਸ ਪਾਤਿਸ਼ਾਹ ਜੀ ਦੇ ਵਕਤ ਬੀ ਇਨਾਂ ਮਸੰਦਾਂ ਨੇ ਸਿਖਾਂ ਨੂੰ ਵਡੇ-੨ ਦੁਖ ਦਿਤੇ ਸੇ ਹਰ ਇਕ ਛੇਮਾਹੀ ਦੇ ਵਿਚਿ ਕਾਰ ਭੇਟ ਲੈਨ ਲਈ ਸਿਖਾਂ ਦੇ ਘਰ ਜਾਂਦੇ ਸੇ ਅਰ ਉਨਾਂ ਬਿਚਾਰਿਆਂ ਨੂੰ ਅਤਯੰਤ ਹੀ ਤੰਗ ਕਰਦੇ ਸੇ ਜਿਸ ਥੀਂ ਖਬਰ ਪਾ ਕੇ ਦਸਮ ਪਾਦਿਸ਼ਾਹ ਨੇ ਉਨਾਂ ਨੂੰ ਯਥਾ ਯੋਗ ਦੰਡ ਦਿਤਾ ਸੀ ਜਿਸ ਤੇ ਉਨਾਂ ਦਾ ਬਲ ਕੁਝ ਥੋੜਾ ਹੋਇਆ ਸੀ—ਪਰ ਜਿਸ ਪ੍ਰਕਾਰ ਕਰੰਜੂਏ ਦਾ ਬੀਜ ਪ੍ਰਿਥੀ ਪਰ ਕੰਡੇ ਪੈਦਾ ਕਰਦਾ ਹੈ ਅਰ ਕਰਸਾਨ ਲੋਕ ਉਸ ਨੂੰ ਵਢ ਕੇ ਸਾੜ ਦੇਂਦੇ ਹਨ ਪਰ ਉਸ ਦਾ ਕੋਈ ਨ ਕੋਈ ਬੂਟਾ ਫਿਰਿ ਰਹਿ ਜਾਂਦਾ ਹੈ ਜੋ ਲੋਕਾਂ ਨੂੰ ਦੁਖ ਦਿੰਦਾ ਹੈ—ਇਸੀ ਤਰਹ ਇਨਾਂ ਦਾ ਭੀ ਏਹੋ ਹਾਲ ਹੈ ਅਰ ਇਹ ਮਸੰਦ ਹਰ ਦੇਸ ਵਿਚਿ ਹਰ ਕੌਮ ਦੇ ਵਿਚ ਹੁੰਦੇ ਰਹੇ ਹਨ—ਅਰੁ ਉਨਾਂ ਦੇ ਰੋਕਨ ਲਈ ਭੀ ਮਹਾਤਮਾ ਉਥੇ ਹੀ ਉਤਪਤ ਹੁੰਦੇ ਰਹੇ ਹਨ—ਇਸ ਵਾਸਤੇ ਖਾਲਸਾ ਕੌਮ ਨੂੰ ਅਜ ਕਲ ਮਸੰਦਾਂ ਨੇ ਬਹੁਤ ਘੇਰਿਆ ਹੋਇਆ ਹੈ—ਆਪ ਲੋਗ ਐਸੀ ਗਵਰਨਮਿੰਟ ਦੇ ਰਾਜ ਵਿਚ ਇਨਾਂ ਦੇ ਦੁਖ ਸੇ ਬਚ ਸਕਦੇ ਹੋ ਅਰ ਆਪਣੇ ਅਸਲੀ ਧਰਮ ਨੂੰ ਪ੍ਰਾਪਤਿ ਕਰ ਸਕਦੇ ਹੋ ਆਪ ਨੂੰ ਇਸ ਸਮਯ ਇਸ ਪ੍ਰਕਾਰ ਜਤਨ ਕਰਨਾ ਚਾਹੀਦਾ ਹੈ ਜਿਸ ਪ੍ਰਕਾਰ ਸਤੀ ਦੀ ਰਸਮ ਦੇ ਰੋਕਨ ਵਾਸਤੇ ਦੇਸ ਦੇ ਵਡੇ-੨ ਮਹਾਤਮਾਂ ਨੇ ਕੋਸਸ ਕੀਤੀ ਸੀ ਜਦ ਆਪ ਲੋਕ ਚਿੜੀ ਮਾਰ ਤੇ ਚਿੜੀ ਦੇ ਛੁਡਾਉਨ ਲਈ ਪੈਸਾ ਨਿਕਾਲ ਕੇ ਉਸ ਨੂੰ ਛੁੜਾ ਦਿੰਦੇ ਹੋ ਕਯਾ ਆਪਣੀ ਕੌਮ ਨੂੰ ਇਨਾਂ ਦੇ ਹੱਥੋਂ ਛੁੜਾਉਣ ਲਈ ਕੋਈ ਯਤਨ ਨਹੀਂ ਕਰੋਗੇ ਬੇਸ਼ਕ ਕਰੋਗੇ—ਤੁਸੀਂ ਕਦੇ ਨਾ ਡਰੋ ਤਕਲੀਫਾਂ ਤੇ—ਜਿਨਾਂ ਨਾਲ ਤੁਸੀਂ ਮੁਕਾਬਿਲਾ ਕਰ ਰਹੇ ਹੋ ਯਾ ਕਰੋਗੇ—ਆਪ ਇਸ ਸੁਰ ਅਸੁਰ ਦੇ ਜੰਗ ਵਿਚਿ ਸਨਧਬਧ ਰਹੋਗੇ ਇਹ ਖਿਯਾਲ ਨਾ ਕਰੋ ਕਿ ਹਮੇਸ਼ਾਂ ਦੇਵਤਿਆਂ ਦੀ ਹੀ ਜਿਤਿ ਹੁੰਦੀ ਰਹੀ ਹੈ, ਨਹੀਂ ਕਦੇ ਨਹੀਂ—ਕਈ ਬਾਰ ਰਾਖਸ਼ਾਂ ਨੇ ਦੇਵਤਿਯਾਂ ਦੇ ਇਮਾਨ ਅਤ੍ਰੇ ਘਰ ਖੋਹ ਲੀਤੇ ਅਰ ਉਨਾਂ ਨੂੰ ਲੱਤਾਂ ਦੀ ਮਾਰ ਕੀਤੀ ਅਰ ਇੰਦ੍ਰ ਜੈਸੇ ਸੂਰੇਬੀਰ ਪਹਾੜ ਦੀ ਕੰਦਰਾਂ ਵਿਚ ਲੁਕਦੇ ਫਿਰੇ ਪਰ ਜਦੋਂ ਦਾਉ ਲਗਿਆ ਤਦੋਂ ਹੀ ਉਨਾਂ ਰਾਖਸ਼ਾਂ

> ਨੂੰ ਉਨਾਂ ਨੇ ਨਿਕਾਲਿਆ ਅਰੁ ਆਪਣੀ ਸਾਰੀ ਸਾਮਿਗ੍ਰੀ ਨੂੰ ਭੀ ਸੰਭਾਲਿਆ ਇਸੀ ਤਰਹਿ ਆਸਾ ਹੈ ਜੋ ਆਪ ਭੀ ਇਸ ਉਤਮ ਅਰਾਦੇ ਨੂੰ ਪੂਰਾ ਕਰੋਗੇ।

ਭਾਈ ਦਿੱਤ ਸਿੰਘ ਦੇ ਦਿੱਤੇ ਭਾਸ਼ਣਾਂ ਬਾਰੇ ਖ਼ਬਰਾਂ ਵੀ ਲਗਦੀਆਂ ਸਨ। ਉਦਾਹਰਨ ਲਈ *ਖ਼ਾਲਸਾ ਅਖ਼ਬਾਰ,* ਲਾਹੌਰ ਦੇ 24 ਨਵੰਬਰ, 1899 ਦੇ ਅੰਕ ਵਿਚ ਪਹਿਲੇ ਹੀ ਪੰਨੇ 'ਤੇ 'ਲਾਹੌਰ ਦੀਆਂ ਖਬਰਾਂ' ਸਿਰਲੇਖ ਹੇਠ ਇਕ ਖ਼ਬਰ ਇਹ ਵੀ ਛਪੀ :

ਐਤਵਾਰ ਸ੍ਰੀ ਗੁਰੂ ਸਿੰਘ ਸਭਾ ਦਾ ਜੋੜ ਮੇਲ ਵੱਡੀ ਰੌਨਕ ਨਾਲ ਹੋਇਆ, ਜਿਸ ਵਿਚ ਭਾਈ ਦਿੱਤ ਸਿੰਘ ਜੀ ਗਯਾਨੀ ਨੇ ਗੁਰਦੁਆਰਿਆਂ ਦੀ ਇੱਜ਼ਤ ਪਰ ਵੱਖਯਾਨ ਦਿੱਤਾ। ਇਸ ਸਮਾਚਾਰ ਦਾ ਪੰਨਾ ੨ ਉੱਤੇ ਵੇਰਵਾ ਹੈ :

> **ਭਾਈ ਦਿੱਤ ਸਿੰਘ ਜੀ ਗਯਾਨੀ ਦਾ ਵੱਖਯਾਨ ਸੀ ਜਿਸ ਦਾ ਮਜ਼ਮੂਨ 'ਗੁਰਦੁਆਰਿਆਂ ਦੀ ਇੱਜ਼ਤ'** ਸਾ ਜਿਸ ਵਿਚ ਸਾਬਤ ਕੀਤਾ ਕਿ ਪੰਥ ਨੂੰ ਚਾਹੀਦਾ ਹੈ ਕਿ ਗੁਰਦੁਆਰਿਆਂ ਥੋਂ ਬੇਮੁਖ ਹੋ ਕੇ ਅਪਨੇ-੨ ਹੀ ਨਾਮ ਨੂੰ ਸੋਭਾ ਦੇਨ ਲਈ ਮਨਮਤ ਨਾ ਕਰੇ। ਇਹ ਵੱਖਯਾਨ ਵੱਡਾ ਭਾਰੀ ਸਾ ਅਰ ਇਸ ਵਿਚ ਅਜੇਹੀਆਂ ਯੁਕਤੀਆਂ ਸਨ ਜੋ ਕਿਸੇ ਗੁਟਕੇ ਵਿਚ ਛਪਕੇ ਪ੍ਰਕਾਸ਼ਿਤ ਕੀਤੀਆਂ ਜਾਨਗੀਆਂ। ਇਸ ਸਮਯ ਜੋ ਸੰਗਤ ਨੂੰ ਅਨੰਦ ਆਇਆ ਸੋ ਦੋ ਤਿੰਨ ਦਿਨ ਤਕ ਹਰ ਇਕ ਅਪਨੇ ਸੱਜਨਾ ਨਾਲ ਮਿਲ ਕੇ ਸੁਨਾਉਂਦਾ ਅਤੇ ਪ੍ਰਫੁਲਿਤ ਹੁੰਦਾ ਰਿਹਾ।

ਇਸੇ ਅੰਕ ਵਿਚ ਇਕ ਹੋਰ ਖ਼ਬਰ ਵੀ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਮੌਕੇ 17 ਨਵੰਬਰ ਨੂੰ ਪਹਿਲਾਂ ਭਾਈ ਜਵਾਹਰ ਸਿੰਘ ਦਾ ਭਾਸ਼ਣ ਸੀ। ਉਸ ਪਿੱਛੋਂ ਭਾਈ ਦਿੱਤ ਸਿੰਘ ਦਾ, ਜਿਸਦਾ ਸੰਖੇਪ ਇਸ ਪ੍ਰਕਾਰ ਛਪਿਆ :

> ਇਨ੍ਹਾਂ ਤੋਂ ਮਗਰੋਂ ਭਾਈ ਦਿੱਤ ਸਿੰਘ ਜੀ ਗਯਾਨੀ ਦਾ ਵੱਖਯਾਨ ਸਾ ਜਿਸ ਵਿੱਚ ਉਨ੍ਹਾਂ ਨੇ ਇਹ ਪ੍ਰਗਟ ਕੀਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਤਿੰਨ ਉਹ ਉੱਤਮ ਗੁਣ ਸੇ ਜੋ ਹੋਰ ਜੀਵਾਂ ਵਿਚ ਹੋਣੇ ਕਠਨ ਹਨ, ਜਿਨ੍ਹਾਂ ਵਿੱਚੋਂ ਪਹਿਲੀ ਉਦਾਰਤਾ, ਦੂਜੀ ਸਮਤਾ ਅਤੇ ਤੀਜੀ ਨਿਰਭੈਤਾ ਸੀ, ਜਿਸ ਦਾ ਸਾਰਾ ਭਿੰਨ-੨ ਵਿਰਤਾਂਤ ਖੋਲ੍ਹ ਕੇ ਦੱਸਯਾ ਅਤੇ ਇਸ ਸਮਯ ਪਰ ਹਰ ਇਕ ਸ੍ਰੋਤਾ ਦਾ ਆਤਮਾ ਗਦ-੨ ਹੋ ਰਿਹਾ ਸਾ...।

8 ਦਸੰਬਰ, 1899 ਦੇ *ਖ਼ਾਲਸਾ ਅਖ਼ਬਾਰ,* ਲਾਹੌਰ ਦੀ ਇਕ ਖ਼ਬਰ ਅਨੁਸਾਰ ਭਾਈ ਦਿੱਤ ਸਿੰਘ ਨੇ ਤਿੰਨ ਘੰਟੇ ਤੱਕ ਬਰਾਬਰ ਵਿਖਿਆਨ ਦਿੱਤਾ। ਇਹ ਜਲਸਾ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵੱਲੋ ਗੁਰਦੁਆਰੇ ਵਿਚ ਸੀ। ਇਸ ਵਿਚ "ਉਨ੍ਹਾਂ ਨੇ ਭਾਈ ਜਗਤ ਸਿੰਘ ਜੀ ਆਰੀਯਾ ਉਪਦੇਸ਼ਕ ਦਾ, ਜੋ ਉਨ੍ਹਾਂ ਨੇ ਆਰੀਯਾ ਸਮਾਜ ਦੇ ਸਾਲਾਨੇ ਜਲਸੇ ਪਰ ਗੁਰੂ ਮਤ ਆਰੀਯਾ ਸਮਾਜੀ ਸਾਬਤ ਕਰਨੇ ਪਰ ਦਿੱਤਾ ਸੀ, ਖੰਡਨ ਕੀਤਾ। ਇਸ ਵੱਖਯਾਨ ਲਈ ਅੰਗ੍ਰੇਜ਼ੀ ਅਤੇ ਗੁਰਮੁਖੀ ਵਿਚ ਨੋਟਸ ਦਿੱਤੇ ਗਏ ਸਨ, ਜਿਸ ਤੇ ਇਤਨੀ ਸੰਗਤ ਸੀ ਸੋ ਗੁਰਦੁਆਰੇ ਦਾ ਸਾਰਾ ਮੈਦਾਨ ਭਰਿਆ ਹੋਇਆ ਸਾ। ਵੱਖਯਾਨ ਕਰਤਾ ਨੇ ਆਰੀਯਾ ਸਮਾਜੀ ਭਾਈ ਦੀ ਇਕ-੨ ਬਾਤ ਨੂੰ ਇਸ ਤਰ੍ਹਾਂ ਨਾਲ ਖੰਡਨ ਕੀਤਾ ਜਿਸ ਤਰ੍ਹਾਂ ਨਾਲ ਤਾੜੇ ਅੱਗੇ ਰੂਈਂ ਉਡਾ ਦੇਈਦੀ ਹੈ। ਇਹ ਵੱਖਯਾਨ ਤਿੰਨੇ ਘੰਟੇ ਤਕ ਬਰਾਬਰ ਹੁੰਦਾ ਰਿਹਾ, ਜਿਸ ਦੇ ਸੁਨਨੇ ਪਰ ਸਰੋਤਾ ਮਹਾਤਮਾ ਗਦ-੨ ਹੋ ਰਹੇ ਸਨ ਅਤੇ ਮੁਕਾਬਲਾ ਕਰਦੇ ਸਨ ਕਿ ਗੁਰੂ ਮਤ ਅਤੇ

ਆਰੀਯਾ ਸਮਾਜ ਦਾ ਇਕ ਕਰਨਾ ਐਸਾ ਹੀ ਹੈ ਜਿਸ ਤਰ੍ਹਾਂ ਅਤ੍ਰ ਅਤੇ ਹਿੰਗ ਦੀ ਗੰਧੀ ਨੂੰ ਇਕ ਸਮਝਨਾ। ਇਸ ਵੱਖਯਾਨ ਦੇ ਸੁਨਨੇ ਲਈ ਸ੍ਰੀ ਅੰਮ੍ਰਿਤਸਰ ਜੀ ਤੇ ਭੀ ਕਈ ਗੁਰੂ ਦੇ ਸਿਦਕੀ ਸਿੰਘ ਆਏ ਸਨ...।"

[ਇਸ ਵਿਖਿਆਨ ਦਾ ਵਿਸਤ੍ਰਿਤ ਵੇਰਵਾ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 15 ਦਸੰਬਰ ਦੇ 1899 ਤੇ ਅਗਲੇ ਅੰਕਾਂ ਵਿਚ ਛਾਪਿਆ ਗਿਆ।]

## ਨਿਮਰਤਾ ਦੇ ਪੁੰਜ

ਭਾਈ ਦਿੱਤ ਸਿੰਘ ਜੀ ਦੀ ਸ਼ਖ਼ਸੀਅਤ ਦਾ ਇਕ ਮਨੋਹਰ ਪਹਿਲੂ ਉਨ੍ਹਾਂ ਦੀ ਨਿਮਰਤਾ ਸੀ। ਇਸ ਤੱਥ ਨੂੰ ਪ੍ਰਮਾਣਿਤ ਕਰਨ ਲਈ ਅਨੇਕਾਂ ਉਦਾਹਰਨਾਂ ਹਨ, ਪਰ ਅਸੀਂ ਕੇਵਲ ਦੋ ਤਿੰਨ ਦਾ ਜ਼ਿਕਰ ਕਰਾਂਗੇ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 3 ਨਵੰਬਰ, 1899 ਦੇ ਅੰਕ ਵਿਚ ਇਕ ਪਾਠਕ ਦੀ ਚਿੱਠੀ ਛਾਪੀ। ਇਸ ਵਿਚ ਹੋਰਨਾਂ ਗੱਲਾਂ ਤੋਂ ਇਲਾਵਾ ਉਸ ਪਾਠਕ ਨੇ ਇਹ ਵੀ ਲਿਖਿਆ ਹੋਇਆ ਸੀ:

> ਪਿਆਰੇ ਐਡੀਟਰ ਜੀ ਅਸੀਂ ਪਟਿਆਲੇ ਤੇ ਅੱਠ ਨੌਂ ਸਿੰਘ ਆ ਰਹੇ ਸੇ ਅਤੇ ਰਾਤ ਨੂੰ ਕੰਡਾ ਘਾਟ ਪਰ ਪੁੱਜੇ ਅਤੇ ਉਸ ਜਗ੍ਹਾ ਪਰ ਪਹੁੰਚੇ ਜਿਥੇ ਬਾਵਾ ਉਦੇ ਸਿੰਘ ਜੀ ਗੁਨਾਚੌਰੀਏ ਸਨ।
>
> ...ਪਰੰਤੂ ਸ਼ੋਕ ਦੀ ਬਾਤ ਹੈ ਜੋ ਬਾਵਾ ਸਾਹਿਬ ਨੇ ਜਿਥੇ ਅਸੀਂ ਉਤਰੇ ਹੋਏਸੇ ਭਾਈ ਦਿੱਤ ਸਿੰਘ ਜੀ ਗਯਾਨੀ ਅਤੇ ਗਯਾਨੀ ਠਾਕਰ ਸਿੰਘ ਹੁਰਾਂ ਨੂੰ ਅਜੇਹੇ ਦੁਰਬਚਨ ਬੋਲੇ ਜੋ ਸੁਨੇ ਨਹੀਂ ਜਾਂਦੇ ਸਨ, ਅਰ ਨਾਲ ਦੇ ਇਕ ਬ੍ਰਹਮਨ ਨੂੰ ਸੁਨਾ ਕੇ ਅਪਨੀ ਵਡਾਈ ਅਤੇ ਇਨ੍ਹਾਂ ਦੀ ਨਿੰਦਾ ਕਰਦੇ ਸਨ।...

ਉਪਰੋਕਤ ਪੱਤਰ ਦੇ ਉੱਤਰ ਵਿਚ, ਵੇਖੋ, ਭਾਈ ਦਿੱਤ ਸਿੰਘ ਕਿਹੋ ਜਿਹੀ ਨਿਮਰਤਾ ਦਾ ਸਬੂਤ ਦਿੰਦੇ ਹਨ:

> ਅਸੀਂ ਸ੍ਰੀ ਯੁਤ ਬਾਵਾ ਉਦੇ ਸਿੰਘ ਜੀ ਸਾਹਿਬ ਦੇ ਉਨ੍ਹਾਂ ਦੁਰਬਚਨਾਂ ਪਰ ਜੋ ਉਨ੍ਹਾਂ ਨੇ ਸਾਡੀ ਨਿਸਬਤ ਕਹੇ ਹਨ ਰੰਚਕ ਮਾਤ੍ਰ ਭੀ ਖਯਾਲ ਨਹੀਂ ਕਰਦੇ ਕਿਉਂਕਿ ਸੰਸਾਰ ਪਰ ਐਸਾ ਕੋਈ ਭੀ ਪੁਰਖ ਨਹੀਂ ਜੋ ਸਭ ਦੇ ਮੂੰਹੋਂ ਸਲਾਹਿਆ ਗਿਆ ਹੋਵੇ ਪ੍ਰੰਤੂ ਜੋ ਸ੍ਰੀ ਬਾਵਾ ਜੀ ਹੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਸਬਤ, ਜੋ ਉਨ੍ਹਾਂ ਦਾ ਭੀ ਇਸ਼ਟ ਹੈ, ਕੁਬਚਨ ਬੋਲੇ ਹਨ, ਇਸ ਪਰ ਅਸੀਂ ਮਹਾਂ ਸ਼ੋਕ ਪਰਗਟ ਕਰਦੇ ਹਾਂ।...

ਨਿਮਰਤਾ ਦੀ ਦੂਜੀ ਮਿਸਾਲ ਸਾਨੂੰ 17 ਅਗਸਤ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਪ੍ਰਕਾਸ਼ਿਤ ਇਸ ਸੂਚਨਾ ਤੋਂ ਮਿਲਦੀ ਹੈ:

'ਸਾਡੀ ਨਿੰਦਾ ਪਰ ਕੋਪ' ਸਿਰਲੇਖ ਹੇਠ ਪਹਿਲਾਂ ਕਿਸੇ ਸ਼ੁਭ-ਚਿੰਤਕ ਦਾ ਪੱਤਰ ਹੈ, ਫਿਰ ਭਾਈ ਦਿੱਤ ਸਿੰਘ ਦਾ ਉੱਤਰ ਹੈ:

> ਇਕ ਸੱਜਨ ਲਿਖਦੇ ਹਨ ਕਿ ਖਾਲਸਾ ਬਹਾਦਰ ਵਿੱਚ ਇੱਕ ਪਤ੍ਰਕਾ ਪੜ੍ਹੀ ਜਿਸ ਵਿਚ ਐਡੀਟਰ ਖਾਲਸਾ ਨੂੰ ਬਹੁਤ ਹੀ ਹੱਤਕ ਵਾਲੀਆਂ ਬਾਤਾਂ ਲਿਖੀਆਂ ਹਨ ਇਸ ਵਾਸਤੇ ਐਸੇ ਲਿਖਨੇ ਵਾਲਯਾਂ ਦਾ ਜ਼ਰੂਰ ਅਖਬਾਰ ਦੁਆਰੇ ਮੂੰਹ ਬੰਦ ਕਰਨਾ ਚਾਹੀਦਾ ਹੈ ਜਿਸ ਤੇ ਅੱਗੇ ਨੂੰ ਹੋਰ ਕੋਈ ਐਸਾ ਅਯੋਗ ਨਾ ਲਿਖੇ।
>
> *ਨੋਟ:* ਅਸੀਂ ਇਸ ਮਿਤ੍ਰ ਦੀ ਸੇਵਾ ਵਿਚ ਬੇਨਤੀ ਕਰਦੇ ਹਾਂ ਕਿ ਅਸੀਂ ਅਪਨੀ ਜ਼ਾਤੀ ਨਿੰਦਾ ਉਸਤਤ ਪਰ ਕਿਸੇ ਭਾਈ ਨੂੰ ਉੱਤ੍ਰ ਦੇਨਾ ਨਹੀਂ ਚਾਹੁੰਦੇ ਕਿਉਂਕਿ ਸੰਸਾਰ ਪਰ ਐਸਾ ਕੋਈ ਪੁਰਖ ਭੀ ਨਹੀਂ ਹੈ ਜਿਸ ਦੀ ਸਾਰੇ ਹੀ ਲੋਗ ਸ਼ੋਭਾ ਕਰਦੇ

ਹੋਨ, ਇਸ ਵਾਸਤੇ ਜੇ ਸਾਡੇ ਕਿਸੇ ਭਾਈ ਨੇ ਸਾਡੀ ਨਿੰਦਾ ਕਰਕੇ ਅਪਨੇ ਚਿਤ ਨੂੰ ਸ਼ਾਂਤਿ ਕੀਤਾ ਹੈ ਤਾਂ ਸਾਡੇ ਧੰਨਯ ਭਾਗ ਹਨ—ਕਿਉਂ ਕਿ ਸਾਡੀ ਨਿੰਦਾ ਭੀ ਸਾਡੇ ਨਿੰਦਕਾਂ ਨੂੰ ਅਪਨੇ ਗੁੱਸੇ ਦੀ ਅਗਨੀ ਦੂਰ ਕਰਨ ਲਈ ਸੀਤਲ ਜਲ ਹੋ ਗਈ ਹੈ ਇਸ ਵਾਸਤੇ ਅਸੀਂ ਜ਼ਾਤੀ ਨਿੰਦਾ ਉਸਤਤ ਨੂੰ ਛੱਡ ਕੇ ਪੰਥ ਸੰਬੰਧਤ ਬਾਤਾਂ ਪਰ ਜ਼ਰੂਰ ਉਤ੍ਰ ਦੇਨੇ ਲਈ ਤਿਆਰ ਹਾਂ।

ਉਪਰੋਕਤ ਤੋਂ ਇਹ ਗੱਲ ਆਪੇ ਉਘੜਦੀ ਹੈ ਕਿ ਭਾਈ ਦਿੱਤ ਸਿੰਘ ਆਪਣੀ ਉਸਤਤ-ਨਿੰਦਾ ਦੀ ਪ੍ਰਵਾਹ ਨਹੀਂ ਸਨ ਕਰਦੇ ਬਲਕਿ ਖ਼ਾਲਸਾ ਪੰਥ ਦੀ ਆਨ-ਸ਼ਾਨ ਨੂੰ ਹੀ ਸਰਵਉੱਚ ਸਮਝਦੇ ਸਨ।

[ਬਾਵਾ ਉਦੇ ਸਿੰਘ ਕੌਣ ਸਨ ? ਇਹ ਬਾਬਾ ਖੇਮ ਸਿੰਘ ਬੇਦੀ ਦੇ ਸੰਬੰਧੀ *ਰਿਸਾਲਾ-ਏ-ਗੁਰੂ ਪ੍ਰਤਾਪ ਸੂਰਜ ਉਦੈ* ਨੂੰ ਜਾਰੀ ਕਰਨ ਵਾਲੇ ਅਤੇ *ਸੁਪਨ ਨਾਟਕ* ਛਪਣ ਤੇ ਭਾਈ ਦਿੱਤ ਸਿੰਘ ਦੇ ਵਿਰੁੱਧ ਮੁਕੱਦਮਾ ਕਰਨ ਵਾਲੇ ਸੱਜਣ ਸਨ।]

*ਖ਼ਾਲਸਾ ਬਹਾਦਰ* ਇਕ ਪਰਚੇ ਦਾ ਨਾਉਂ ਹੈ। ਇਸ ਦੇ ਸੰਪਾਦਕ ਨੇ ਭਾਈ ਦਿੱਤ ਸਿੰਘ ਦੀ ਸ਼ਾਨ ਦੇ ਵਿਰੁੱਧ ਆਪਣੇ ਪਰਚੇ ਵਿਚ ਲਿਖਿਆ ਸੀ। ਭਾਈ ਦਿੱਤ ਸਿੰਘ ਨੇ ਆਪਣੇ ਨਿਜ ਉੱਤੇ ਹੋਏ ਇਸ ਵਾਰ ਉਪਰ ਕੋਈ ਪ੍ਰਤਿਕਰਮ ਨਹੀਂ ਸੀ ਵਿਖਾਇਆ। ਇਸ ਦੇ ਮੁਕਾਬਲੇ ਤੇ ਮੈਡੀਕਲ ਕਾਲਜ ਆਗਰਾ ਦੇ ਇਕ ਵਿਦਿਆਰਥੀ, ਜੈ ਸਿੰਘ, ਇੰਨੇ ਝੰਜੋੜ ਗਏ ਸਨ ਕਿ ਉਨ੍ਹਾਂ ਨੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪਣ ਹਿਤ ਇਕ ਲੰਮਾ ਪੱਤਰ ਭੇਜਿਆ। ਇਸ ਦੀਆਂ ਕੁਝ ਸਤਰਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ। ਉਹ *ਖ਼ਾਲਸਾ ਬਹਾਦਰ* ਦੇ ਸੰਪਾਦਕ ਨੂੰ ਸੰਬੋਧਨ ਕਰਕੇ ਲਿਖਦੇ ਹਨ :

...ਸ੍ਦਾਰ ਸਾਹਿਬ! ਯੇਹ ਵੋਹੀ ਭਾਈ ਦਿੱਤ ਸਿੰਘ ਹੈ ਜੋ ਗੁਰੂ ਮਹਾਰਾਜ ਜੀ ਕੇ ਬੋਏ ਹੂਏ ਪੌਦੇ ਕੋ ਆਬਿ ਦੇ ਕਰ ਤਾਜ਼ਹ ਕਰ ਰਿਹਾ ਹੈ, ਯਹ ਵਹੀ ਕੌਮ ਕਾ ਰਹਬਰ ਹੈ ਜੋ ਖਾਲਸਾ ਕੌਮ ਕੇ ਝੰਡੇ ਕੋ, ਜੋ ਕਿ ਬੇਸ਼ਰਮੋਂ ਕੀ ਸਬਜ਼ ਕਦਮੀ ਸੇ ਨੀਚੇ ਝੁਕਾਏ ਥਾ, ਅਬ ਆਸਮਾਨ ਮੇਂ ਝੁਲਾ ਰਹਾ ਹੈ, ਕੌਨ ਫ਼ਰਦਿ ਬਸ਼ਰ ਐਸਾ ਥਾ ਜੋ ਕਿ ਭਾਈ ਗੁਰਮੁਖ ਸਿੰਘ ਜੀ ਕੀ ਜ਼ਿੰਦਗੀ ਮੇਂ ਉਨਕੀ ਤਾਰੀਫ਼ ਕੇ ਲੀਏ ਜ਼ਬਾਨ ਬਾਹਰ ਨਿਕਾਲਤਾ ਥਾ ? ਲੇਕਣ ਉਨ ਕੇ ਮਰਨੇ ਕੇ ਬਾਦ ਸਭ ਕੌਮ ਨੇ ਅਪਨੀ ਆਖੋਂ ਸੇ ਆਂਸੂ ਬਹਾਏ, ਭਾਈ ਦਿੱਤ ਸਿੰਘ ਕੇ ਸੁਰਗਬਾਸ ਹੋਨੇ ਪਰ ਭੀ ਕੌਮ ਬਰਬਾਦੀ ਕਾ ਨਜ਼ਾਰਾ ਬਨੇਗੀ ਔਰ ਉਨਕੀ ਬਖਸ਼ਸ਼ੋਂ ਕੋ ਜੋਕਿ ਵੋਹ ਆਜ ਕੌਮ ਪਰ ਕਰ ਰਹੇ ਹੈਂ ਯਾਦ ਕਰਕੇ ਰੋਏਗੀ, ਲੇਕਨ ਗੁਰੂ ਸਾਹਿਬ ਉਨਕੀ ਉਮਰ ਕੋ ਦਰਾਜ਼ ਕਰੇ।... ਕਯੂੰ ਸਾਹਿਬ! ਯੇਹ ਵੋਹੀ ਗਯਾਨੀ ਹੈਂ ਜੋ ਕਿ ਏਕ-੨ ਪੈਸਾ ਭੀ ਇਨਾਮ ਕਾ ਪ੍ਰੈੱਸ ਮੇਂ ਦਾਖਲ ਕਰ ਦੇਤੇ ਹੈਂ ਤਾਂਕਿ ਕੌਮ ਦਾ ਮੰਬਾ ਕਭੀ ਫ਼ਾਨੀ ਨਾ ਹੋ...।

10 ਅਗਸਤ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੇ ਉਪਰੋਕਤ ਪੱਤਰ ਦੇ ਅੰਤ ਵਿਚ ਪੱਤਰ ਲੇਖਕ ਭਾਈ ਦਿੱਤ ਸਿੰਘ ਨੂੰ ਸੰਬੋਧਿਤ ਹਨ :

...ਐ ਕੌਮ ਕੇ ਸ਼ੇਰ! ਤੂੰ ਅਪਨੀ ਮਸਤਾਨਾ ਨੀਂਦ ਸੇ ਉੱਠ ਔਰ ਅਪਨੀ ਹਮਦਰਦੀ ਕੀ ਕਲਮ ਸੇ ਉਨ ਗੀਦੜੋਂ ਕੋ, ਜੋ ਤੇਰਾ ਸ਼ਿਕਾਰ ਖਾ ਕਰ ਤੁਮ ਸੇ ਮੂੰਹ ਮੋੜ ਰਹੇ ਹੈਂ ਅਛੀ ਅਕਲ ਦੇਹ !!!

ਇਸ ਪ੍ਰਸੰਗ ਵਿਚ ਭਾਈ ਦਿੱਤ ਸਿੰਘ ਬਾਰੇ ਉਹ ਸਾਰੀਆਂ ਪੜ੍ਹੀਆਂ ਸੁਣੀਆਂ ਗੱਲਾਂ ਸੱਚ ਪ੍ਰਤੀਤ ਹੁੰਦੀਆਂ ਹਨ, ਜਿਨ੍ਹਾਂ ਵਿਚ ਭਾਈ ਸਾਹਿਬ ਨੂੰ ਆਪਣੀ ਕਥਿਤ

ਨੀਵੀਂ ਜਾਤ ਕਰਕੇ ਅਪਮਾਨ ਸਹਿਣਾ ਪੈਂਦਾ ਸੀ, ਜਿਵੇਂ ਕਿ ਉਨ੍ਹਾਂ ਨੂੰ ਸਮਾਗਮ ਦੇ ਅੰਤ ਵਿਚ ਪ੍ਰਸ਼ਾਦ ਲੈਣ ਲਈ ਜੋੜਿਆਂ ਵਾਲੀ ਥਾਂ ਆ ਕੇ ਖੜ੍ਹਨਾ ਪੈਂਦਾ ਸੀ। ਪ੍ਰੋ. ਹਰਬੰਸ ਸਿੰਘ ਆਪਣੇ ਲੇਖ "Origins of the Singh Sabha" ਵਿਚ ਲਿਖਦੇ ਹਨ :

> From what decadent state the Singh Sabha had salvaged Sikhism will be apparent from this following single instance. Before the movement had got under way, the powerful Singh Sabha editor Giani Ditt Singh, who met raging polemics against the Sikhs with the extraordinary literary and scholarly resource and who was one of the leading lights of the reformation, had to withdraw himself from the Sikh congregation at the time of the distribution of Karah-parsad. The reason was that he came of a so called low-caste family.
> *(The Punjab Past and Present, Vol. VII, 1 April, 1973, p. 23)*

ਇਵੇਂ ਹੀ ਦੱਸਿਆ ਜਾਂਦਾ ਹੈ ਕਿ ਇਕੇਰਾਂ ਭਾਈ ਦਿੱਤ ਸਿੰਘ ਨੇ ਫ਼ਿਰੋਜ਼ਪੁਰ ਵਿਖੇ ਇਕ ਦੀਵਾਨ ਵਿਚ ਪੰਥ ਦੇ ਦਰਦ ਵਿਚ ਭਿੰਨਾ ਵਿਆਖਿਆਨ ਦਿੱਤਾ, ਪਰ ਧਾਰਮਿਕ ਸਮਾਗਮ ਦੇ ਅੰਤ ਵਿਚ ਉਨ੍ਹਾਂ ਨੂੰ ਉਸ ਧਾਰਮਿਕ ਸਥਾਨ ਦੇ ਬਾਹਰ ਡਿਉਢੀ ਹੇਠਾਂ ਦੇਗ ਲੈਣ ਲਈ ਹੱਥ ਖੋਲ੍ਹ ਕੇ ਖਲੋਣਾ ਪਿਆ। ਉਨ੍ਹਾਂ ਨੂੰ ਪ੍ਰਸ਼ਾਦ ਦੇਣ ਵਾਲਾ ਉੱਚੇ ਥੜੇ ਉੱਤੇ ਖਲੋਤਾ ਸੀ। ਇਉਂ ਉੱਤੋਂ ਸੁੱਟਿਆ ਪ੍ਰਸ਼ਾਦ ਲੈ ਕੇ ਵੀ ਇਸ ਕਾਮਲ ਪੁਰਖ ਨੇ ਮਨ ਵਿਚ ਰੰਜ ਨਾ ਲਿਆਂਦਾ। ਉਨ੍ਹਾਂ ਦੇ ਕਦਮ ਕਿਸੇ ਹੋਰ ਸਿੰਘ ਸਭਾ ਦੇ ਸਮਾਗਮ ਵਿਚ ਪਹੁੰਚਣ ਲਈ ਧੂੜ ਭਰੇ ਰਾਹਾਂ 'ਤੇ ਤੁਰ ਪਏ ਸਨ।

ਇਸ ਸੰਬੰਧੀ ਪ੍ਰੋ. ਪ੍ਰੀਤਮ ਸਿੰਘ ਦੀ ਆਤਮ-ਕਥਾ *ਕੱਚੀਆਂ ਪੱਕੀਆਂ ਦੇ ਭਾਅ* ਵਿਚ ਇਹ ਸਤਰਾਂ ਆਉਂਦੀਆਂ ਹਨ :

> ਇਕ ਦਿਨ ਕਿਸੇ ਜਾਣਕਾਰ ਨੇ ਗੱਲ ਸੁਣਾਈ ਕਿ ਸਿੱਖੀ ਦਾ ਪ੍ਰਚਾਰ ਕਰਦਿਆਂ ਸਿੰਘ ਸਭਾ ਦੇ ਮੋਢੀ ਆਗੂਆਂ ਵਿੱਚੋਂ ਭਾਈ ਦਿੱਤ ਸਿੰਘ ਜੀ ਏਸ ਗੁਰਦੁਆਰੇ ਵਿਚ ਲੈਚਕਰ ਦੇਣ ਆਏ ਸਨ। ਲੈਕਚਰ ਹੋਇਆ ਪਰ ਜਦੋਂ ਕੜਾਹ-ਪ੍ਰਸ਼ਾਦਿ ਵਰਤਿਆ ਤਾਂ ਭਾਈ ਦਿੱਤ ਸਿੰਘ ਜੀ ਨੂੰ ਥੜੇ ਦੇ ਥੱਲੇ ਖੜੇ ਹੋਣਾ ਪਿਆ ਤਾਂ ਜੋ ਵਰਤਾਵਾ ਥੜੇ ਦੇ ਉੱਤੋਂ ਉਨ੍ਹਾਂ ਦੇ ਬੁੱਕ ਵਿਚ ਪ੍ਰਸ਼ਾਦਿ ਸੁੱਟ ਸਕੇ! ਧੰਨ ਇਹੋ ਜਿਹੀ ਸਿੱਖੀ ਦੇ। *(ਪੰਨਾ 131)*

## ਹਿਰਦੇ ਵਿਚ ਖਿਮਾਂ ਹੀ ਖਿਮਾਂ

ਭਾਈ ਦਿੱਤ ਸਿੰਘ ਹੁਰੀਂ ਖਿਮਾਂ ਦੇ ਪੁਤਲੇ ਸਨ। ਉਨ੍ਹਾਂ ਦਾ ਹਿਰਦਾ ਕਿੰਨਾ ਕੁ ਵਿਸ਼ਾਲ ਸੀ, ਇਸ ਦਾ ਅਨੁਮਾਨ ਹੇਠ ਲਿਖੇ ਵੇਰਵੇ ਤੋਂ ਸਪਸ਼ਟ ਹੋ ਜਾਂਦਾ ਹੈ।

ਭਾਈ ਬਸੰਤ ਸਿੰਘ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੋਢੀ ਮੈਂਬਰਾਂ ਵਿੱਚੋਂ ਸਨ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਕੁਝ ਅੰਕ ਉਨ੍ਹਾਂ ਦੇ 'ਅਧਿਕਾਰ' ਵਿਚ ਛਪੇ ਸਨ। ਉਹ ਲਾਹੌਰ ਸਿੰਘ ਸਭਾ ਦੇ ਅਕਾਉਂਟੈਂਟ ਵੀ ਸਨ, ਪਰ ਕੁਝ ਕਾਰਨਾਂ ਕਰਕੇ ਉਨ੍ਹਾਂ ਦੇ ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ ਅਤੇ ਭਾਈ ਗੁਰਮੁਖ ਸਿੰਘ ਨਾਲ ਤਿੱਖੇ ਮਤਭੇਦ ਹੋ ਗਏ। ਪਰਿਣਾਮ ਵਜੋਂ ਭਾਈ ਬਸੰਤ ਸਿੰਘ ਨੇ ਇਨ੍ਹਾਂ ਉੱਤੇ ਦੋਸ਼ ਲਾਇਆ ਕਿ

*ਸੁਪਨ ਨਾਟਕ* ਛਾਪੇ ਜਾਣ ਕਾਰਨ *ਖ਼ਾਲਸਾ ਅਖ਼ਬਾਰ* ਉੱਤੇ ਹੋਏ ਮੁਕੱਦਮੇ ਵਿਚ ਸਭਾ ਦੇ ਫ਼ੰਡਾਂ ਦੀ ਦੁਰਵਰਤੋਂ ਕੀਤੀ ਗਈ।

13 ਅਗਸਤ, 1900 ਨੂੰ ਭਾਈ ਬਸੰਤ ਸਿੰਘ ਦਾ ਦੇਹਾਂਤ ਹੋ ਗਿਆ। ਇਸ ਤੋਂ ਅਗਲੇ *ਖ਼ਾਲਸਾ ਅਖ਼ਬਾਰ*, ਲਾਹੌਰ (17 ਅਗਸਤ) ਦੇ ਅੰਕ ਵਿਚ ਭਾਈ ਦਿੱਤ ਸਿੰਘ ਨੇ ਉਨ੍ਹਾਂ ਦੀ ਮ੍ਰਿਤੂ 'ਤੇ ਸ਼ੋਕ ਪ੍ਰਗਟ ਕਰਦਿਆਂ ਲਿਖਿਆ :

> ਭਾਈ ਬਸੰਤ ਸਿੰਘ ਜੀ ਸਾਡੇ ਬਾਲ ਸਖਾਈ ਸਨ ਅਰ ਇਨ੍ਹਾਂ ਨੇ ਸਾਡੇ ਨਾਲ ਮਿਲਕੇ ਵਡੇ-੨ ਚੰਗੇ ਧਰਮ ਕਾਰਜਾਂ ਵਿਚ ਹਿੱਸੇ ਲਏ, ਪਰੰਤੂ ਜਦ ਇਨ੍ਹਾਂ ਦੇ ਖਿਆਲ ਸਾਡੇ ਖਿਆਲ ਤੇ ਵੱਖਰੇ ਹੋਏ ਤਦ ਭੀ ਚੁਪਚਾਪ ਨਹੀਂ ਬੈਠੇ ਸਨ ਕਿੰਤੂ ਇਨਾਂ ਨੇ ਅਪਨਾ ਅਖਬਾਰ ਜਾਰੀ ਕੀਤਾ ਅਰ ਪੰਜਾਬ ਵਿਚ ਜਗਾ-੨ ਪਰ ਜਾ ਕੇ ਧਰਮ ਉਪਦੇਸ਼ ਦੇਂਦੇ ਰਹੇ। ਇਨ੍ਹਾਂ ਦੇ ਵਿੱਖਯਾਨ ਪੰਜਾਬੀ ਭਾਸ਼ਾ ਵਿਚ ਸੁਰੀਲੀ ਧੁਨਿ ਵਾਲੇ ਹੁੰਦੇ ਸਨ ਜਿਨ੍ਹਾਂ ਦੇ ਸੁਨਨੇ ਦੀ ਸਿੰਘਾਂ ਨੂੰ ਚਾਹ ਰਹਿੰਦੀ ਸੀ। ਇਸ ਤੋਂ ਬਿਨਾ ਇਹ ਅੰਗ੍ਰੇਜ਼ੀ, ਫਾਰਸੀ, ਗੁਰਮੁਖੀ ਅਤੇ ਬੰਗਾਲੀ ਭੀ ਜਾਨਦੇ ਸਨ, ਅਰ ਗੁਰਬਾਣੀ ਨੂੰ ਰਾਗ ਵਿਚ ਪਾ ਕੇ ਮਧੁਰ ਗਾਉਂਦੇ ਸਨ, ਇਨ੍ਹਾਂ ਵਿਚ ਇਹ ਗੱਲ ਅੱਛੀ ਸੀ ਕਿ ਸ਼ੁਧਾਚਾਰੀ ਸੇ। ਇਨ੍ਹਾਂ ਦੇ ਚਲਾਣੇ ਪਰ ਸਾਨੂੰ ਅਤੀ ਸ਼ੋਕ ਹੈ ਅਰ ਅਸੀਂ ਜਾਨਦੇ ਹਾਂ ਕਿ ਦੂਸਰੇ ਭਾਈਆਂ ਵਾਂਗ ਇਨ੍ਹਾਂ ਦੀ ਜਗ੍ਹਾ ਪੂਰਨੇ ਵਾਲਾ ਕੋਈ ਸੱਜਨ ਦੇਰ ਤਕ ਨਹੀਂ ਮਿਲੇਗਾ। ਅੰਤ ਨੂੰ ਅਸੀਂ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਭਾਈ ਸਾਹਿਬ ਦੇ ਆਤਮਾ ਨੂੰ ਗੁਰਪੁਰ ਵਿਚ ਵਾਸਾ ਦੇਵੇ ਅਤੇ ਪਿਛਲੇ ਪ੍ਰਵਾਰ ਨੂੰ ਧੀਰਜ ਅਤੇ ਸਾਂਤਿ ਪ੍ਰਦਾਨ ਕਰੇ।

## ਸਿੱਖ ਗੁਰੂਆਂ ਲਈ ਉੱਚਤਮ ਸਤਿਕਾਰ

*ਖ਼ਾਲਸਾ ਅਖ਼ਬਾਰ*, ਲਾਹੌਰ ਵਿਰੁੱਧ ਜਿਹੜੇ ਕੁਝ ਅਖ਼ਬਾਰਾਂ ਰਸਾਲਿਆਂ ਦੇ ਤੇਜ਼ ਬਾਣ ਚੱਲਦੇ ਰਹਿੰਦੇ ਹਨ, ਉਨ੍ਹਾਂ ਵਿੱਚੋਂ ਇਕ ਸੀ *ਰਸਾਲਾ ਸ੍ਰੀ ਗੁਰੂਮਤ ਪ੍ਰਕਾਸਕ*। ਭਖਦਾ ਮਸਲਾ ਇਹ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਕੀ ਗੁਰਅੰਸ ਨਾਲ ਸੰਬੰਧਿਤ ਪੁਰਖ ਆਸਣ ਲਾ ਕੇ ਯਾ ਗਦੈਲਾ ਵਿਛਾ ਕੇ ਬੈਠ ਸਕਦੇ ਹਨ ? 24 ਸਤੰਬਰ, 1887 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਉਪਰੋਕਤ ਰਸਾਲੇ ਵੱਲੋਂ ਉਠਾਏ ਪੰਜਵੇਂ ਕਿੰਤੂ ਦਾ ਉੱਤਰ ਦਿੱਤਾ ਗਿਆ :

> ਪੰਜਵਾਂ ਪ੍ਰਸ਼੍ਨ—ਖਾਲਸਾ ਅਖਬਾਰ ਦੇ ਐਡੀਟਰ ਅੱਗੇ ਸਾਡੀ ਇਹਿ ਪ੍ਰਾਰਥਨਾ ਹੈ ਕਿ ਅੰਤ ਨੂੰ ਜਿਸ ਦਰਬਾਰ ਦੇ ਵਿਚਿ ਆਪ ਪਰ ਗੁਰ ਅੰਸ ਦੀ ਨਿਰਾਦਰੀ ਦੇ ਪਾਪ ਬਾਬਤ ਫਰਦ ਕਰਾਰਦਾਦੇ ਜ਼ੁਲਮ ਲਗਾਇਆ ਜਾਵੇਗਾ ਉਥੇ ਆਪ ਦਾ ਉਸਤਾਦ ਕਿਯਾ ਸਹਾਇਤਾ ਕਰੇਗਾ।
>
> ਖਾਲਸਾ ਅਖਬਾਰ ਦਾ ਉਤ੍ਰ
>
> ਪਯਾਰੇ ਰਸਾਲਾ ਸਾਹਿਬ ਆਪ ਨੂੰ ਯਾਦ ਰਹੇ ਜੋ ਖਾਲਸਾ ਅਖਬਾਰ ਦਾ ਐਡੀਟਰ ਗੁਰੂ ਅੰਸ ਦੀ ਨਿਰਾਦਰੀ ਨਹੀਂ ਕਰਦਾ ਬਲਕੇ ਗੁਰੂ ਅੰਸ ਤਾਂ ਕਿਧਰੇ ਰਹੀ—ਜਿਸ ਰਸਤੇ ਗੁਰੂ ਮਹਾਰਾਜ ਜੀ ਚਰਨ ਕਵਲਾਂ ਨਾਲ ਤੁਰਦੇ ਭੀ ਗਏ ਹਨ ਉਸ ਰਸਤੇ ਦੀ ਧੂਲੀ ਨੂੰ ਭੀ ਸੁਲੇਮਾਨੀ ਸੁਰਮੇਂ ਦੀ ਤਰਹਿ ਆਪਣੀ ਅੱਖੀਂ ਵਿਚਿ ਪਾਉਂਦਾ ਹੈ ਫਿਰ ਆਪਦਾ ਇਹਿ ਆਖਣਾ ਕਿ ਗੁਰੂ ਅੰਸ ਦਾ ਨਿਰਾਦਰ ਕਰਦਾ ਹੈ ਸੋ ਬਿਲਕੁਲ ਮਿਥਯਾ ਹੈ—ਹਾਂ ਖਾਲਸਾ ਅਖਬਾਰ ਦਾ ਐਡੀਟਰ ਖਾਲਸਾ ਪੰਥ ਦੇ ਅੱਗੇ ਪੰਥ ਦੀ ਕੁਰੀਤੀਆਂ ਦੂਰ ਕਰਨ ਲਈ ਪ੍ਰਾਰਥਨਾ ਜ਼ਰੂਰ ਕਰ ਰਿਹਾ ਹੈ—ਜੈਸਾ ਕਿ ਅਖਬਾਰ ਵਿਚਿ ਆਪ ਦੇਖ ਰਹੇ ਹੋ—

> ਦੂਸਰਾ ਫਰਦ ਜੁਰਮ ਉਸ ਪਰ ਲਗਦਾ ਹੈ ਜੋ ਕਾਨੂੰਨ ਦੀ ਕਿਤਾਬ ਤੇ ਵਿਰੁੱਧ ਕੰਮ ਕਰਦਾ ਹੈ ਸੋ ਖਾਲਸਾ ਅਖਬਾਰ ਦਾ ਐਡੀਟਰ ਆਪਣੇ ਧਰਮ ਦੇ ਕਾਨੂੰਨ ਪੁਸਤਕ ਜੋ ਸ੍ਰੀ ਗੁਰੂ ਗੰਥ ਸਾਹਿਬ ਜੀ ਹਨ ਉਨ੍ਹਾਂ ਦੇ ਵਿਰੁੱਧ ਕੋਈ ਕੰਮ ਨਹੀਂ ਕਰਦਾ—ਸਗੋਂ ਉਨਾਂ ਦੀ ਦਫਾ ਦੇ ਅਨੁਸਾਰ ਕੰਮ ਕਰਦਾ ਹੈ ਅਤੇ ਹੋਰਨਾਂ ਭਾਈਆਂ ਦੀ ਸੇਵਾ ਵਿਚਿ ਪ੍ਰਾਰਥਨਾ ਕਰਦਾ ਹੈ—ਜੈਸਾ ਕਿ ਆਖਦਾ ਹੈ ਕਿ ਖਾਲਸਾ ਪੰਥ ਦੇ ਲਈ ਗੁਰੂ ਗੰਥ ਅਤੇ ਪੰਥ ਹੀ ਗੁਰਾਂ ਦੀ ਜਗਹਿ ਸਮਝਨਾ ਚਾਹੀਏ... ਸੋ ਰਸਾਲਾ ਸਾਹਿਬ ਜੀ ਜਦ ਖਾਲਸਾ ਅਖਬਾਰ ਦਾ ਐਡੀਟਰ ਉਸ ਦਰਬਾਰ ਵਿਚਿ ਜਾਵੇਗਾ ਤਦ ਉਸ ਦਰਬਾਰ ਦੇ ਮਾਲਿਕ ਅੱਗੇ ਇਨ੍ਹਾਂ ਬਚਨਾਂ ਨੂੰ ਪੇਸ਼ ਕਰੇਗਾ ਅਤੇ ਸਾਫ ਕਹੇਗਾ ਕਿ ਮੈਂਨੇ ਕਿਸੇ ਦਾ ਨਿਰਾਦਰ ਨਹੀਂ ਕੀਤਾ—ਸਗੋਂ ਗੁਰੂ ਮਹਾਰਾਜ ਜੀ ਦੇ ਸਤ ਮਤ ਦੇ ਪ੍ਰਚਾਰ ਲਈ ਯਤਨ ਕੀਤਾ ਹੈ—ਹਾਂ ਸ੍ਰੀ ਗੁਰੂ ਗੰਥ ਸਾਹਿਬ ਜੀ ਅਤੇ ਗੁਰਾਂ ਦੇ ਕਥਨ ਥੀ ਵਿਰੁੱਧ ਕਾਰਵਾਈ ਨੂੰ ਪਸੰਦ ਨਹੀਂ ਕੀਤਾ—ਉਸ ਸਮੇਯ ਇਸ ਐਡੀਟਰ ਦੇ ਉਸਤਾਦ ਅਰਥਾਤ ਗੁਰੂ ਜੋ ਸ੍ਰੀ ਗੁਰੂ ਦਸਮੇ ਪਾਦਿਸਾਹਿ ਕਲਗੀਧਰ ਜੀ ਹਨ ਸੋ ਉਸ ਸਮੇਯ ਬੈਰਿਸਟਰ ਹੋ ਕਰਕੇ ਇਸ ਦਾਸ ਦੀ ਸਹਾਇਤਾ ਕਰਨਗੇ—ਕਿ ਹਾਂ ਅਸੀਂ ਜ਼ਰੂਰ ਇਸ ਨੂੰ ਇਹਿ ਸਿਖਿਯਾ ਦਿਤੀ ਹੈ ਕਿ ਸਾਡੇ ਸਥਾਪਨ ਕੀਤੇ ਹੋਏ ਗੁਰੂ ਗੰਥ ਅਤੇ ਪੰਥ ਦੀ ਗੁਰਿਆਈ ਨੂੰ ਤਜ ਕੇ ਕੋਈ ਬਾਹਰਵਾਂ ਯਾ ਤੇਰਵਾਂ ਚੌਧਵਾਂ ਗੁਰੂ ਨਾ ਬਨਾ ਲੈਣ—ਇਸ ਗੁਵਾਹੀ ਨੂੰ ਸੁਣ ਕਰਕੇ ਅਕਾਲ ਪੁਰਖ ਜੋ ਸੱਚਾ ਜੱਜ ਹੈ ਖਾਲਸਾ ਅਖਬਾਰ ਦੇ ਐਡੀਟਰ ਨੂੰ ਬਰੀ ਕਰ ਦੇਵੇਗਾ ਅਤੇ ਆਪ ਦਾ ਦਾਵਾ ਖਾਰਜ ਹੋ ਜਾਵੇਗਾ—ਇਸੀ ਵਾਸਤੇ ਇਹ ਜੋ ਕੁਛ ਲਿਖਦਾ ਹੈ ਉਸ ਵਿਚਿ ਸ੍ਰੀ ਗੁਰੂ ਗੰਥ ਸਾਹਿਬ ਜੀ ਦੇ ਸਬਦਾਂ ਨੂੰ ਗੁਵਾਹ ਬਨਾ ਲੈਂਦਾ ਹੈ ਜਿਸ ਤੇ ਇਹਿ ਨਿਰਭੈਯ ਰਹਿੰਦਾ ਹੈ...।

ਉਪਰੋਕਤ ਤੋਂ ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੋ ਜਾਂਦੀ ਹੈ ਕਿ ਭਾਈ ਦਿੱਤ ਸਿੰਘ ਦਾ ਕਿਰਦਾਰ ਦਸਵੇਂ ਗੁਰੂ ਜੀ ਦੇ ਸੱਚੇ ਸਿੱਖ ਦਾ ਹੈ। ਗੁਰਮਤ ਤੋਂ ਹੱਟ ਕੇ ਭਾਈ ਸਾਹਿਬ ਲਈ ਆਪਣੀ ਹਉਂ ਜਾਂ ਇੱਜ਼ਤ ਕੋਈ ਅਹਿਮੀਅਤ ਨਹੀਂ ਰੱਖਦੇ।

## ਸੱਚਾਈ ਤੇ ਸੁਹਿਰਦਤਾ

ਭਾਈ ਦਿੱਤ ਸਿੰਘ ਸਹੀ ਅਰਥਾਂ ਵਿਚ ਵਿਦਵਾਨ ਸਨ। ਉਨ੍ਹਾਂ ਲਈ ਸੱਚਾਈ ਵੱਡਾ ਮੁੱਲ ਰੱਖਦੀ ਸੀ। ਐਡੇ ਪ੍ਰਤਿਸ਼ਠਾਵਾਨ ਗਿਆਨੀ ਹੋਣ ਦੇ ਬਾਵਜੂਦ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਘੁਮੰਡ ਨਹੀਂ ਸੀ; ਸਗੋਂ ਉਹ ਦੂਜਿਆਂ ਵੱਲੋਂ ਸੁਝਾਏ ਸਹੀ ਨੁਕਤੇ ਨੂੰ ਸਵੀਕਾਰ ਕਰ ਕੇ ਆਪਣੇ ਕੀਤੇ ਵਿਚ ਸੋਧ ਕਰ ਲੈਂਦੇ ਸਨ। ਇਥੇ ਦੋ ਉਦਾਹਰਨਾਂ ਦੇਣੀਆਂ ਉਚਿਤ ਹਨ।

ਭਾਈ ਦਿੱਤ ਸਿੰਘ ਨੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਪ੍ਰਸ਼ਨ ਉੱਤਰ ਦਾ ਜੋ ਸਿਲਸਿਲਾ ਸ਼ੁਰੂ ਕੀਤਾ ਸੀ, ਉਸ ਅਧੀਨ ਇਕ ਪਾਠਕ ਨੇ 'ਰਹਤਨਾਮਾ ਭਾਈ ਮਨੀ ਸਿੰਘ' ਬਾਰੇ ਅਖ਼ਬਾਰ ਰਾਹੀਂ ਨਿਰਨਾ ਹੋਇਆ ਚਾਹਿਆ। ਪਾਠਕ ਨੇ ਇਕ ਪਲਟਨ ਦੇ ਗੰਥੀ ਦੇ ਇਕ ਕਥਨ ਦਾ ਉਲੇਖ ਕੀਤਾ ਕਿ "ਜਿਸ ਰਹਤਨਾਮੇ ਵਿਚ ਮੀਣੇ, ਮਸੰਦ, ਰਾਮਰਈਏ, ਧੀਰ ਮਲੀਏ ਅਤੇ ਸਿਰ ਗੁੰਮਾਂ ਨਾਲ ਮੇਲ ਜੋਲ ਅਤੇ ਵਰਤਨ ਬੰਦ ਕੀਤਾ ਹੈ ਸੋ ਭਾਈ ਮਨੀ ਸਿੰਘ ਰਚਿਤ ਹੈ, ਕੋਈ ਸ੍ਰੀ ਮੁਖਵਾਕ ਨਹੀਂ, ਇਸ ਵਾਸਤੇ ਇਸ ਦਾ ਮੰਨਨਾ ਕੋਈ ਜ਼ਰੂਰੀ ਨਹੀਂ...।" ਇਸ ਦੇ ਉੱਤਰ ਵਿਚ ਭਾਈ ਦਿੱਤ ਸਿੰਘ ਨੇ ਜੋ ਲਿਖਿਆ ਉਹ ਪੂਰੇ ਲੇਖ ਦੇ ਆਕਾਰ ਦਾ ਹੈ। ਉਨ੍ਹਾਂ ਨੇ ਮੀਣਿਆਂ, ਮਸੰਦਾਂ,

ਰਾਮਰਾਈਆਂ, ਧੀਰਮਲੀਆਂ ਅਤੇ ਸਿਰਗੁੰਮਾਂ ਬਾਰੇ ਵਿਸਥਾਰ ਨਾਲ ਲਿਖਿਆ। ਇਥੇ ਸਾਡੇ ਨੁਕਤੇ ਨਾਲ ਸੰਬੰਧਿਤ ਉਨ੍ਹਾਂ ਦਾ ਮੀਣਿਆਂ ਬਾਰੇ ਕਥਨ ਹੈ :

> ਮੀਣੇ ਉਹ ਲੋਗ ਹਨ ਜੋ ਮੇਵੜੇ ਕਹਾਉਂਦੇ ਸਨ ਓਹ ਗੁਰੂ ਜੀ ਅੱਗੇ ਚੋਬਦਾਰਾਂ ਦਾ ਕੰਮ ਕਰਦੇ ਸਨ, ਜਿਥੇ ਕਿਸੇ ਨੂੰ ਬੁਲਾਉਨਾ ਜਾਂ ਭੇਜਨਾ ਹੁੰਦਾ ਸੀ ਸੋ ਓਥੇ ਓਹ ਲੋਗ ਭੇਜੇ ਜਾਂਦੇ ਸੇ ਪਰੰਤੂ ਉਹ ਅੱਗੇ ਜਾ ਕੇ ਸਿੱਖਾਂ ਤੇ ਧਨ ਮਾਲ ਲੈ ਕੇ ਗੁਰੂ ਜੀ ਤੇ ਚੋਰੀ ਰੱਖਦੇ ਸਨ, ਜਦ ਗੁਰੂ ਜੀ ਨੂੰ ਪਤਾ ਲੱਗਾ ਤਦ ਉਨ੍ਹਾਂ ਨੂੰ ਬ੍ਰਾਦ੍ਰੀ ਦੰਡ ਯਾ ਧਰਮ ਦੰਡ ਇਹ ਦਿੱਤਾ ਕਿ ਇਨ੍ਹਾਂ ਨਾਲ ਕੋਈ ਸਿੱਖ ਨਾ ਵਰਤੇ।

ਇਹ ਉੱਤਰ 24 ਅਗਸਤ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ (ਅੰਕ 17) ਵਿਚ ਛਪਿਆ ਸੀ। ਇਸ ਤੋਂ ਅਗਲੇ *ਖ਼ਾਲਸਾ ਅਖ਼ਬਾਰ* ਦੇ ਅੰਕ ਵਿਚ ਭਾਈ ਦਿੱਤ ਸਿੰਘ ਨੇ ਫ਼ਿਰੋਜ਼ਪੁਰ ਵਾਲੇ ਭਾਈ ਤਖ਼ਤ ਸਿੰਘ ਦੀ ਚਿੱਠੀ ਛਾਪੀ :

> ਭਾਈ ਤਖਤ ਸਿੰਘ ਜੀ ਵਿਰੋਜ਼ਪੁਰ ਤੋਂ ਲਿਖਦੇ ਹਨ ਕਿ ਖਾਲਸਾ ਅਖਬਾਰ ਨੰ. 17 ਵਿਚ ਜੋ ਮੀਣੇ ਸੇਵੜੇ ਦੱਸੇ ਹਨ ਸੋ ਮੀਣਾ ਗੁਰੂ ਰਾਮ ਦਾਸ ਜੀ ਨੇ ਪ੍ਰਿਥੀਚੰਦ ਨੂੰ ਕਿਹਾ ਸੀ ਜੋ ਉਸ ਨੇ ਗੁਰੂ ਅਰਜਨ ਦੇਵ ਜੀ ਦੀਆਂ ਚਿੱਠੀਆਂ ਲੁਕਾ ਲੀਤੀਆਂ ਸਨ, ਉਸੀ ਦੀ ਔਲਾਦ ਮੀਣੇ ਹਨ ਅਤੇ ਰਾਮ ਰਾਇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤੁਕ ਬਦਲਨ ਪਿੱਛੇ ਸਤਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਰਾਇ ਜੀ ਮਹਾਰਾਜ ਨੇ ਕਿਹਾ ਸੀ ਕਿ ਸਾਡੇ ਮੱਥੇ ਨਾ ਲੱਗੀਂ। ਭਾਈ ਸਾਹਿਬ ਧੰਨਯਵਾਦ ਦੇ ਯੋਗ ਹਨ ਜਿਨ੍ਹਾਂ ਨੇ ਭੁੱਲ ਪ੍ਰਗਟ ਕੀਤੀ ਹੈ।

ਭਾਈ ਦਿੱਤ ਸਿੰਘ ਵਿਚ ਅਖੌਤੀ ਵਿਦਵਾਨਾਂ ਵਾਲੀ 'ਮੈਂ ਨਾ ਮਾਨੂੰ' ਵਾਲੀ ਜ਼ਿੱਦ ਜ਼ਰਾ ਕੁ ਵੀ ਨਹੀਂ ਸੀ। ਉਨ੍ਹਾਂ ਨੇ ਆਪਣੇ ਵਿਦਿਆਰਥੀ ਰਹੇ ਭਾਈ ਤਖ਼ਤ ਸਿੰਘ ਵੱਲੋਂ ਸੁਝਾਈ ਸੋਧ ਧੰਨਵਾਦ ਕਰਦਿਆਂ ਪ੍ਰਵਾਨ ਕਰ ਲਈ।

ਇਸੇ ਤਰ੍ਹਾਂ 14 ਸਤੰਬਰ, 1889 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਕ ਸੰਦੇਸ਼ ਛਪਿਆ (ਵੇਖੋ ਪਿੱਛੇ ਪੰਨਾ 144) ਜਿਸ ਵਿਚ ਉਨ੍ਹਾਂ ਨੇ "ਸਪੂਰਨ ਗਯਾਨੀਆਂ ਅਤੇ ਗੁਰੁਦ੍ਵਾਰੀਆਂ ਅਤੇ ਤਾਰੀਖ ਦੇ ਜਾਨਨੇ ਵਾਲੇ ਸਾਹਿਬਾਂ ਅੱਗੇ ਪ੍ਰਾਰਥਨਾ" ਕੀਤੀ ਕਿ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੀਵਨ ਚਰਿਤ੍ਰ ਦੇ ਲਿਖਨ ਦਾ ਅਸੀਂ ਅਰੰਭ ਕਰਨਾਂ ਚਾਹੁੰਦੇ ਹਾਂ ਜੋ ਥੋੜੇ ਹੀ ਦਿਨਾਂ ਤੱਕ ਤਿਯਾਰ ਹੋ ਜਾਵੇਗਾ—ਇਸ ਵਾਸ੍ਤੇ... ਉਹ ਜੋ ਜੋ ਹਾਲ ਜਾਨਦੇ ਹਨ ਅਰ ਕਿਸੇ ਪੁਸਤਕ ਵਿਚ ਅੱਜ ਤਾਈਂ ਕਹੀਂ ਨਹੀਂ ਆਇਆ ਸੋ ਕ੍ਰਿਪਾ ਕਰਕੇ ਜ਼ਰੂਰ ਲਿਖਨ—ਦੂਸਰਾ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਨ ਦਾ ਸੰਨ ਤਾਰੀਖ ਮਹੀਨਾਂ ਦਿਨ ਆਦਿਕ ਜੇਕਰ ਜਾਨਦੇ ਹੋਨ ਤਾਂ ਉਹ ਭੀ ਜ਼ਰੂਰ ਲਿਖਨ—ਅਰ ਮਹਿਲਾਂ ਦਾ ਹਾਲ ਭੀ ਲਿਖਨ—ਹੋਰ ਹਾਲ ਖਤ ਦ੍ਵਾਰੇ ਪ੍ਰਗਟ ਕਰਨ—ਜੋ ਖਤ ਆਵੇ ਐਡੀਟਰ ਖਾਲਸਾ ਅਖਬਾਰ ਦੇ ਨਾਮ ਪਰ ਆਵੇ।"

ਇਸ 'ਤੇ ਕੋਈ ਸ਼ੰਕਾ ਨਹੀਂ ਰਹਿੰਦੀ ਕਿ ਭਾਈ ਦਿੱਤ ਸਿੰਘ ਸੱਚ ਦੇ ਖੋਜੀ ਸਨ। ਧਿਆਨ ਰਹੇ ਭਾਈ ਦਿੱਤ ਸਿੰਘ ਦੇ ਸਮੇਂ ਅੱਜ-ਕੱਲ੍ਹ ਵਾਂਗ ਪਬਲਿਕ ਲਾਇਬ੍ਰੇਰੀਆਂ ਜਾਂ ਯੂਨੀਵਰਸਿਟੀ-ਲਾਇਬ੍ਰੇਰੀਆਂ ਨਹੀਂ ਸਨ। ਉਸ ਸਮੇਂ ਖੋਜ-ਕਾਰਜ ਵੀ ਵਿਸ਼ੇਸ਼ ਨਹੀਂ ਸਨ ਹੋਏ। ਇਸ ਲਈ ਪੁਸ਼ਟ ਜਾਣਕਾਰੀ ਦੇ ਸੋਮੇ ਬਹੁਤ ਸੀਮਤ ਸਨ। ਭਾਈ ਦਿੱਤ ਸਿੰਘ, ਜੋ ਕੁਝ ਉਨ੍ਹਾਂ ਤੋਂ ਪਹਿਲਾਂ ਲਿਖਿਆ ਜਾ ਚੁੱਕਿਆ ਸੀ, ਉਸ ਨੂੰ ਤਾਂ ਉਹ ਪੜ੍ਹਦੇ ਹੀ ਸਨ, ਸ਼ਹਿਦ ਦੀ ਮੱਖੀ ਵਾਂਗ ਥਾਂ-ਥਾਂ ਤੋਂ ਮਕਰੰਦ ਲੱਭਣ ਤੋਂ ਵੀ ਉਨ੍ਹਾਂ

ਨੂੰ ਕੋਈ ਸੰਕੋਚ ਨਹੀਂ ਸੀ। ਨਾਲੇ ਭਾਈ ਸਾਹਿਬ ਲਈ ਇਹ ਆਪਣੀ ਹਉਂ ਨੂੰ ਪੱਠੇ ਪਾਉਣ ਦਾ ਮਸਲਾ ਨਹੀਂ ਸੀ, ਬਲਕਿ ਅਸਲ ਮਨੋਰਥ ਸੀ ਕਿ ਇਕ ਲਿਖਾਰੀ ਜੋ ਕੁਝ ਆਪਣੀ ਕਲਮ ਤੋਂ ਲਿਖੇ ਉਹ ਵਾਹ ਲਗਦੀ ਪ੍ਰਮਾਣਿਕ ਜ਼ਰੂਰ ਹੋਵੇ।

## ਵਿਗਿਆਨਕ ਦ੍ਰਿਸ਼ਟੀ

ਭਾਈ ਦਿੱਤ ਸਿੰਘ ਦੀਆਂ ਲਿਖਤਾਂ ਤੋਂ ਇਹ ਗੱਲ ਉਭਰ ਕੇ ਆਉਂਦੀ ਹੈ ਕਿ ਉਹ ਵਿਗਿਆਨਕ ਦ੍ਰਿਸ਼ਟੀ ਦੇ ਮਾਲਕ ਸਨ। ਹਰ ਗੱਲ ਨੂੰ ਪੂਰੀ ਤਰ੍ਹਾਂ ਪੁਣ ਛਾਣ ਕਰਕੇ ਵੇਖਦੇ ਸਨ। ਇਹ ਗੱਲ *ਦੁਰਗਾ ਪ੍ਰਬੋਧ* ਪੁਸਤਕ ਦੇ ਪਾਠ ਤੋਂ ਪੁਸ਼ਟ ਹੁੰਦੀ ਹੈ। ਉਹ ਆਪਣੇ ਤੋਂ ਪੂਰਵਲੇ ਤੇ ਸਮਕਾਲੀ ਕਵੀਆਂ ਅਤੇ ਵਿਦਵਾਨਾਂ ਦੀ ਉਨ੍ਹਾਂ ਦੇ ਯੋਗਦਾਨ ਲਈ ਪ੍ਰਸ਼ੰਸਾ ਕਰਦੇ ਹਨ। ਫਿਰ, ਉਨ੍ਹਾਂ ਪ੍ਰਤੀ ਸਤਿਕਾਰ ਨੂੰ ਜ਼ਰਾ ਵੀ ਘੱਟ ਨਾ ਕਰਦੇ ਹੋਏ, ਉਨ੍ਹਾਂ ਦੇ ਕਥਨ ਜਿਥੇ-ਜਿਥੇ ਸੱਚਿਆਈ ਤੋਂ ਦੂਰ ਜਾਪਦੇ ਹਨ, ਉਸ ਉੱਤੇ ਉਂਗਲੀ ਧਰਦੇ ਹਨ।

## ਸ਼ਾਸਤ੍ਰਾਥ ਦਾ ਸਲੀਕਾ

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 23 ਫ਼ਰਵਰੀ, 1889 ਦੇ ਅੰਕ ਵਿਚ 'ਸਨਾਤਨ ਧਰਮ ਪੰਡਿਤ ਸਭਾ ਲਾਹੌਰ' ਸਿਰਲੇਖ ਹੇਠ ਭਾਈ ਸਾਹਿਬ ਦੀ ਜੋ ਟਿੱਪਣੀ ਛਪੀ ਉਸ ਤੋਂ ਜ਼ਾਹਰ ਹੁੰਦਾ ਹੈ ਕਿ ਉਹ ਪਰਸਪਰ ਸੰਬਾਦ ਲਈ ਕਿਸ ਤਰ੍ਹਾਂ ਦੇ ਸਲੀਕੇ ਨੂੰ ਪਸੰਦ ਕਰਦੇ ਸਨ:

> ਏਸ ਸਭਾ ਵਿਚ ਪੰਡਿਤਾਂ ਵਿਦ੍ਵਾਨਾਂ ਦੇ ਵਿਖਯਾਨ ਹੋ ਰਹੇ ਹਨ ਜਿਨ੍ਹਾਂ ਵਿਚ ਵੇਦ ਮੰਤ੍ਰ ਦਾ ਵਿਚਾਰ ਕੀਤਾ ਜਾਂਦਾ ਹੈ... ਇਸ ਸਭਾ ਦੇ ਸਾਰੇ ਜਲਸਿਆਂ ਵਿਚ ਇਹ ਬਾਤ ਬਹੁਤ ਉਤਮ ਦੇਖੀ ਗਈ ਹੈ ਜੋ ਕਿਸੇ ਪੰਡਿਤ ਨੇ ਭੀ ਅਪਨੇ ਵਿਖਯਾਨ ਵਿਚ ਕਿਸੇ ਮਹਾਤਮਾ ਨੂੰ ਕੋਈ ਦੁਰਬਚਨ ਨਹੀਂ ਬੋਲਿਯਾ ਬਲਕੇ ਸੱਭਤਾ ਨਾਲ ਹੀ ਸਪੂਰਨ ਕਥਨ ਕੀਤੇ ਜਾਂਦੇ ਹਨ... ਅਸੀਂ ਆਨੰਦ ਨਾਲ ਪ੍ਰਗਟ ਕਰਾਂਗੇ ਜੋ ਆਰਯਾ ਸਮਾਜ ਦੇ ਵਿਖਯਾਨ ਕਰਤਾ ਭੀ ਅਪਨੇ ਵਿਖਯਾਨਾਂ ਵਿਚ ਨਰਮਾਈ ਰਖਨਗੇ ਕਿਉਂਕਿ ਇਸ ਜਗਹਿ ਡਾਂਗ ਸੋਟੇ ਦੀ ਯਾ ਗਾਲੀ ਗਲੋਚ ਦੀ ਲੜਾਈ ਨਹੀਂ ਹੈ ਕੇਵਲ ਸ਼ਾਸਤ੍ਰਾਥ ਹੈ ਜਿਸਦੇ ਵਿਚ ਸੱਤਯਾ ਸੱਤਯਾ ਵਿਚਾਰ ਦੀ ਜਰੂਰਤ ਹੈ।

## ਜੈਸਾ ਕੋ ਤੈਸਾ

ਭਾਈ ਦਿੱਤ ਸਿੰਘ ਹੁਰਾਂ ਦੀ ਸ਼ਖ਼ਸੀਅਤ ਦਾ ਇਕ ਪਹਿਲੂ 'ਜੈਸਾ ਕੋ ਤੈਸਾ' ਹੋ ਕੇ ਨਿਪਟਣ ਵਾਲੀ ਪਹੁੰਚ ਤੋਂ ਉਜਾਗਰ ਹੁੰਦਾ ਹੈ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 29 ਜੂਨ, 1889 ਦੇ ਅੰਕ ਵਿਚ ਕਿਸੇ ਵਿਰੋਧੀ ਦੀਆਂ ਆਕਰਮਣਕਾਰੀ ਟਿੱਪਣੀਆਂ ਦੇ ਉੱਤਰ ਵਿਚ ਉਨ੍ਹਾਂ ਨੇ ਲਿਖਿਆ:

> ਅੰਤ ਦੀ ਬਾਤ ਇਹ ਹੈ ਕਿ ਜੇ ਤੁਸੀਂ ਚੁਪ ਰਹੋਗੇ ਤਦ ਅਸੀਂ ਅਗੇ ਹੀ ਚੁਪ ਕੀਤੇ ਬੈਠੇ ਹਾਂ ਅਰ ਜੇ ਤੁਸੀਂ ਛੇੜ ਛਾੜ ਕਰੋਗੇ ਤਾਂ ਅਸੀਂ ਅੱਗੇ ਹੀ ਛਿੜੇ ਹੋਏ ਹਾਂ—ਜੇਕਰ ਤੁਸੀਂ ਭਲਮਾਣਸਉ ਨਾਲ ਬੋਲੋਗੇ ਤਦ ਅਸੀਂ ਅੱਗੇ ਹੀ ਸਾਂਝੀ ਅਖਤਿਯਾਰ ਕਰੀ ਹੋਈ ਹੈ—ਅਰ ਜੇਕਰ ਤੁਸੀਂ ਤੂੰ ਤੂੰ ਮੈਂ ਮੈਂ ਕਰੋਗੇ—ਜਿਸ ਤਰਹਿ 22 ਜੂਨ

> ਦੇ ਭਾਰਤ ਸੁਧਾਰ (ਅਖ਼ਬਾਰ ਦਾ ਨਾਉਂ) ਵਿਚ ਕੀਤੀ ਹੈ ਸੋ ਅਸੀਂ ਇਸ ਤੇ ਦਸ ਗੁਨੇ ਸੋਹਿਲੇ ਸੁਨਾਉਨ ਲਈ ਤਿਯਾਰ ਬੈਠੇ ਹਾਂ ਸੋ ਪਹਿਲ ਆਪਦੀ ਹੈ ਜੈਸੇ ਆਖੋਗੇ ਉਸ ਤੇ ਚੌਗੁਨਾ ਅਖਵਾਓਗੇ ਕਿਯੋਂ ਕਿ ਪਹਿਲੇ ਅਸੀਂ ਆਪ ਨੂੰ ਨਹੀਂ ਛੇੜਿਆ ਕੇਵਲ ਆਪਨੇ ਹੀ ਬੈਠਿਆਂ ਪਰ ਹਮਲਾ ਕੀਤਾ ਹੈ—ਜੋ ਆਪ ਨੂੰ ਭਾਵੇ ਸੋ ਕਰੋ।

## ਚੁੱਪ ਹੋ ਕੇ ਨਹੀਂ ਬੈਠਣਾ

ਸੱਚ ਹੀ, ਭਾਈ ਦਿੱਤ ਸਿੰਘ ਕਿਸੇ ਅਨਿਆਂ ਜਾਂ ਕਿਸੇ ਦੇ ਆਕਰਮਕ ਹੋਣ ਉੱਤੇ ਚੁੱਪ ਬੈਠਣ ਵਾਲੇ ਨਹੀਂ ਸਨ। ਆਪਣੇ ਨਿੱਜ ਵਿਰੁੱਧ ਕੋਈ ਗੱਲ ਹੋਣ 'ਤੇ ਉਹ ਬੇਸ਼ੱਕ ਸਭ ਕੁਝ ਚੁੱਪ ਕਰਕੇ ਸਹਿ ਜਾਂਦੇ ਸਨ। ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਬਾਰੇ ਅਪਮਾਨ ਦਾ ਕੋਈ ਸੰਕੇਤ ਵੀ ਉਨ੍ਹਾਂ ਤੋਂ ਬਰਦਾਸ਼ਤ ਨਹੀਂ ਸੀ ਹੁੰਦਾ। ਤਦ 'ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ' ਵਾਲੀ ਹਾਲਤ ਉਨ੍ਹਾਂ ਦੀ ਹੁੰਦੀ ਸੀ।

ਭਾਈ ਦਿੱਤ ਸਿੰਘ ਨਿਧੜਕ ਹੋ ਕੇ ਅਨਿਆਂ, ਜ਼ੁਲਮ ਅਤੇ ਕੂੜ ਦਾ ਵਿਰੋਧ ਕਰਦੇ ਸਨ। ਉਨ੍ਹਾਂ ਦੀਆਂ ਲਿਖਤਾਂ ਵਿਚ ਅਨੇਕਾਂ ਪ੍ਰਮਾਣ ਮਿਲਦੇ, ਜਿਥੇ ਉਹ ਸਭ ਕੁਝ ਵੇਖਦਿਆਂ ਚੁੱਪ ਕਰ ਕੇ ਬੈਠਣ ਦੀ ਹਾਮੀ ਨਹੀਂ ਭਰਦੇ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 28 ਜਨਵਰੀ, 1888 ਦੇ ਅੰਕ ਵਿਚ 'ਖ਼ਾਲਸਾ ਅਖ਼ਬਾਰ ਦਾ ਪੁਰਖਾਰਥ' ਸਿਰਲੇਖ ਹੇਠ ਛਪੀ ਭਾਈ ਦਿੱਤ ਸਿੰਘ ਦੀ ਇਸ ਇਬਾਰਤ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ :

> ਦੇਸ ਯਾ ਕੌਮ ਦੀ ਭਲਾਈ ਇਸਦਾ ਨਾਮ ਨਹੀਂ ਜੋ ਚੁੱਪ ਹੋ ਕੇ ਬੈਠ ਰਹਿਣਾ—ਅਰ ਚਿਤਿ ਦੇ ਵਿਚਿ ਇਹਿ ਖਿਯਾਲ ਰਖਣਾ ਕਿ ਜੇ ਮੈ ਇਸ ਬਾਤ ਨੂੰ ਪ੍ਰਗਟ ਕੀਤਾ ਤਾਂ ਕਿਸੇ ਪੁਰਖ ਨੂੰ ਤੰਗੀ ਹੋਵੇਗੀ ਇਸ ਵਾਸ੍ਤੇ (ਸਾਨੂੰ ਕੀ ਲਗੇ ਕੋਈ ਕੁਝ ਕਰੇ) ਇਹ ਹਮਦਰਦੀ ਨਹੀਂ ਸਗੋਂ ਭਾਰੀ ਦੁਸ਼ਮਨੀ ਹੈ ਜਿਸ ਪ੍ਰਕਾਰ ਕੋਈ ਆਦਮੀ ਆਪੁਣੇ ਭਾਈ ਨੂੰ ਚੋਰੀ ਕਰਦੇ ਯਾ ਬੁਰਾ ਕੰਮ ਕਰਦੇ ਨੂੰ ਦੇਖ ਕੇ ਇਹ ਆਖਦਾ ਹੈ ਕਿ ਇਹਿ ਮੇਰਾ ਸਬੰਧੀ ਹੈ ਇਸ ਵਾਸਤੇ ਮੈਂ ਇਸ ਨੂੰ ਕਿਯੋਂ ਰੋਕਾਂ—ਸਦਾ ਘਾਤੀ ਹੈ—ਅਤੇ ਉਸ ਦਾ ਸਚਾ ਸਬੰਧੀ ਉਹੋ ਹੈ ਜੋ ਉਸ ਦੇ ਮੋੜਨ ਲਈ ਯਤਨ ਕਰੇ ਭਾਵੇਂ ਉਸ ਨੂੰ ਬੁਰਾ ਲੱਗੇ ਭਾਵੇਂ ਭਲਾ—।

ਇਸ ਤੋਂ ਅੱਗੇ ਉਹ *ਖ਼ਾਲਸਾ ਅਖ਼ਬਾਰ*, ਲਾਹੌਰ ਵੱਲੋਂ ਇਸੇ ਸੋਚ ਨਾਲ ਪੁੱਟੇ ਕਦਮਾਂ ਦੀ ਉਦਾਹਰਨ ਦਿੰਦੇ ਹਨ :

> ਖਾਲਸਾ ਅਖਬਾਰ ਪੰਥ ਖਾਲਸਾ ਨੂੰ ਖਾਲਸ ਰਖਣਾ ਚਾਹੁੰਦਾ ਹੈ ਜਿਸ ਦੇ ਵਿਚੋਂ ਕੁਰੀਤੀਆਂ ਰੂਪੀ ਮਲ ਨੂੰ ਪ੍ਰਵੇਸ਼ ਹੋਣੇ ਤੇ ਰੋਕਦਾ ਹੈ—ਭਾਵੇਂ ਉਹ ਲੋਗ ਕਿਸੇ ਭੈ ਯਾਂ ਲੋਭ ਦੇ ਅਧੀਨ ਹੋਕੇ ਇਸ ਨੂੰ ਬੁਰਾ ਭਲਾ ਭੀ ਆਖਦੇ ਹਨ ਪਰ ਤਾਂ ਭੀ ਇਹ ਉਨ੍ਹਾਂ ਦਾ ਕੁਝ ਲਿਹਾਜ ਨਹੀਂ ਰਖਦਾ।

## ਸਚਿਆਈ ਤੋਂ ਬਿਨਾਂ ਤਰਕ ਬੇਮਤਲਬ

ਭਾਈ ਦਿੱਤ ਸਿੰਘ ਸਚਿਆਈ ਦਾ ਪੱਲਾ ਘੁੱਟ ਕੇ ਫੜਨ ਵਾਲਿਆਂ ਵਿੱਚੋਂ ਸਨ। ਉਹ ਤਰਕ ਦੇ ਬਲਬੂਤੇ ਗ਼ਲਤ ਨੂੰ ਠੀਕ ਸਾਬਤ ਕਰਨ ਦੇ ਵਿਰੋਧੀ ਸਨ। ਇਸ ਦੀ ਉਦਾਹਰਨ 5 ਜਨਵਰੀ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ 'ਇਕ ਆਰੀਯਾ ਉਪਦੇਸ਼ਕ ਦੇ ਉੱਤ੍ਰ ਵਿਚ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਿਚ ਵਿਖਯਾਨ' ਸਿਰਲੇਖ

ਅਧੀਨ ਛਪੇ ਭਾਈ ਦਿੱਤ ਸਿੰਘ ਦੇ ਮਜ਼ਮੂਨ ਤੋਂ ਮਿਲਦੀ ਹੈ: [ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਉਨ੍ਹੀਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿਚ ਵੱਖ ਵੱਖ ਧਰਮਾਂ ਦੇ ਆਗੂ ਸਟੇਜਾਂ ਉੱਤੇ ਅਤੇ ਅਖ਼ਬਾਰਾਂ ਰਾਹੀਂ ਇਕ ਦੂਜੇ ਉੱਤੇ ਤਿੱਖੇ ਹਮਲੇ ਕਰਦੇ ਸਨ। ਉਪਰੋਕਤ ਮਜ਼ਮੂਨ ਦੇ ਆਰੰਭ ਵਿਚ ਭਾਈ ਦਿੱਤ ਸਿੰਘ ਪਰੇਸ਼ਾਨੀ ਦਾ ਕਾਰਨ ਬਣੇ ਇਸ ਮੱਤ ਨੂੰ ਪੇਸ਼ ਕਰਦੇ ਹਨ।]

> ਪਯਾਰੇ ਸੱਜਨੋਂ ਅੱਜ ਕੱਲ ਸਾਡੇ ਭਾਈ ਵੱਡੇ ਜ਼ੋਰ ਨਾਲ ਇਸ ਬਾਤ ਨੂੰ ਸਾਬਤ ਕਰਦੇ ਹਨ ਕਿ ਗੁਰੂਮਤ ਅਰਥਾਤ ਖਾਲਸਾ ਧਰਮ ਆਰੀਯਾ ਯਾ ਵੈਦਿਕ ਧਰਮ ਹੈ, ਜਿਸ ਦੇ ਸਾਬਤ ਕਰਨੇ ਵਿਚ ਉਹ ਇਸ ਪ੍ਰਕਾਰ ਦੀਆਂ ਯੁਕਤੀਆਂ ਦੇਂਦੇ ਹਨ, ਜੋ ਇਕ ਪ੍ਰਕਾਰ ਦਾ ਮੰਤਕ ਛਾਂਟਿਆ ਹੈ, ਪਰੰਤੂ ਉਸ ਦੇ ਨਾਲ ਉਨ੍ਹਾਂ ਦਾ ਕਥਨ ਸੱਚਾ ਨਹੀਂ ਹੋ ਸਕਦਾ।

ਸਿੰਘ ਸਭਾ ਲਹਿਰ ਦੇ ਆਗੂ ਖ਼ਾਲਸਾ ਪੰਥ ਨੂੰ ਨਿਵੇਕਲੀ ਪਛਾਣ ਵਾਲਾ ਪੰਥ ਮੰਨਦੇ ਸਨ। ਉਸ ਦੀ ਆਪਣੀ ਵਿਸ਼ੇਸ਼ ਹਸਤੀ ਤੇ ਹੋਂਦ ਦੀ ਧਾਰਨਾ ਉੱਤੇ ਜੇ ਕੋਈ ਕਿੰਤੂ ਕਰਦਾ ਤਾਂ ਇਹ ਇਕ ਤਰ੍ਹਾਂ ਇਨ੍ਹਾਂ ਆਗੂਆਂ ਨੂੰ ਆਪਣੇ ਉੱਤੇ ਹੀ ਆਕਰਮਣ ਜਾਪਦਾ।

ਉਪਰੋਕਤ ਮਜ਼ਮੂਨ ਵਿਚ ਭਾਈ ਦਿੱਤ ਸਿੰਘ ਨੇ ਪਹਿਲਾਂ ਇਕ ਆਰੀਯਾ ਉਪਦੇਸ਼ਕ ਦੀਆਂ ਦਲੀਲਾਂ ਨੂੰ ਪੇਸ਼ ਕੀਤਾ ਹੈ, ਫਿਰ ਉਨ੍ਹਾਂ ਦੀ ਇਸ ਪਹੁੰਚ ਉੱਤੇ ਚੋਟ ਕੀਤੀ ਹੈ:

> ਓਹ ਆਖਦੇ ਹਨ ਕਿ ਖਾਲਸਾ ਧਰਮ ਭੀ ਪਰਮੇਸ਼੍ਵਰ ਨੂੰ ਇੱਕੋ ਕਥਨ ਕਰਦਾ ਹੈ ਅਤੇ ਆਰੀਯਾ ਭੀ ਇਕੋ ਦੱਸਦਾ ਹੈ ਜੈਸਾ ਕਿ ਖਾਲਸਾ ਧਰਮ ਮੂਰਤੀ ਪੂਜਾ ਦਾ ਨਖੇਧ ਕਰਦਾ ਹੈ ਅਤੇ ਆਰੀਯਾ ਧਰਮ ਭੀ ਨਖੇਧਦਾ ਹੈ, ਇਸੇ ਤਰ੍ਹਾਂ ਖਾਲਸਾ ਧਰਮ ਭੀ ਪਰਮੇਸ਼੍ਵਰ ਦਾ ਅਵਤਾਰ ਨਹੀਂ ਮੰਨਦਾ ਅਤੇ ਇਸੀ ਪ੍ਰਕਾਰ ਆਰੀਯਾ ਧਰਮ ਭੀ ਨਹੀਂ ਮੰਨਦਾ, ਫਿਰ ਖਾਲਸਾ ਧਰਮ ਭੀ ਈਸ਼੍ਵਰ ਨੂੰ ਨਿਰਾਕਾਰ ਜਾਨਦਾ ਹੈ ਅਤੇ ਆਰੀਯਾ ਧਰਮ ਭੀ ਨਿਰਾਕਾਰ ਦੱਸਦਾ ਹੈ, ਜਿਸ ਤੇ ਅੱਗੇ ਖਾਲਸਾ ਧਰਮ ਵਿਚ ਭੀ ਸਰਾਧਾਂ ਦਾ ਖੰਡਨ ਹੈ ਇਸੇ ਤਰ੍ਹਾਂ ਆਰੀਯਾ ਧਰਮ ਵਿਚ ਭੀ ਹੈ, ਇਸ ਤੇ ਬਿਨਾ ਤੀਰਥਾਂ ਦਾ ਮੰਨਨਾ ਅਰ ਜਨਮ ਮਰਨ ਸਮਯ ਪੋਪ ਲੀਲ੍ਹਾ ਕਰਨੀ ਆਰੀਯਾ ਸਮਾਜ ਖੰਡਦਾ ਹੈ, ਜਿਸ ਕਰਕੇ ਸਾਰੀਆਂ ਮੋਟੀਆਂ-੨ ਬਾਤਾਂ ਵਿਚ ਖਾਲਸਾ ਧਰਮ ਅਤੇ ਆਰੀਯਾ ਧਰਮ ਇਕੋ ਮਤਵਾਲਾ ਪਾਇਆ ਜਾਂਦਾ ਹੈ, ਇਸ ਵਾਸਤੇ ਖਾਲਸਾ ਧਰਮ ਅਤੇ ਆਰੀਯਾ ਧਰਮ ਇੱਕੋ ਹੈ ਜਿਸ ਤੇ ਇਹ ਸਾਬਤ ਹੋਇਆ ਹੈ ਕਿ ਖਾਲਸਾ ਆਰੀਯਾ ਹੈ।

ਇਸ ਉੱਤੇ ਟਿੱਪਣੀ ਕਰਦੇ ਹੋਏ ਭਾਈ ਦਿੱਤ ਸਿੰਘ ਅੱਗੇ ਲਿਖਦੇ ਹਨ:

> ਮੇਰੇ ਮਿਤ੍ਰੋ ਇਸ ਪਰਕਾਰ ਦੇ ਮੁਕਾਬਲੇ ਦੀ ਖਯਾਲੀ ਏਕਤਾ ਵਾਲਾ ਮੰਤਕ ਸਾਡੇ ਆਰੀਯਾ ਭਾਈਆਂ ਦਾ ਠੀਕ ਨਹੀਂ ਹੈ ਕਿਉਂਕਿ ਇਸ ਪਰਕਾਰ ਦੀਆਂ ਬਾਤਾਂ ਨਾਲ ਏਕਤਾ ਹੋਨੇ ਤੇ ਕਦੇ ਭੀ ਕੋਈ ਇਕ ਨਹੀਂ ਹੁੰਦਾ, ਅਰ ਇਹ ਮੰਤਕ ਇਕ ਐਸਾ ਮੰਤਕ ਹੈ ਜਿਸ ਦਾ ਨਤੀਜਾ ਹਾਸੀ ਦੇ ਜੋਗ ਹੈ, ਅਰ ਬੁੱਧਿਵਾਨ ਲੋਗ ਇਸ ਤੇ ਨਫਰਤ ਕਰਦੇ ਹਨ।

ਇਸ ਉਪਰੰਤ ਭਾਈ ਦਿੱਤ ਸਿੰਘ ਇਸ ਤਰਕ ਦੀ ਨਿਰਾਰਥਕਤਾ ਸਿੱਧ ਕਰਨ ਲਈ ਲਿਖਦੇ ਹਨ:

> ਜੇ ਇਨ੍ਹਾਂ ਯੁਕਤੀਆਂ ਨਾਲ ਮੇਰੇ ਭਾਈ ਖਾਲਸਾ ਧਰਮ ਨੂੰ ਆਰੀਯਾ ਧਰਮ ਸਾਬਤ ਕਰ ਸਕਦੇ ਹਨ ਤਦ ਮੈਂ ਭੀ ਇਨ੍ਹਾਂ ਹੀ ਦਲੀਲਾਂ ਨਾਲ ਗਊ ਨੂੰ ਮਹਿੰ ਬਨਾ ਕੇ ਦੱਸਦਾ ਹਾਂ ਅਰ ਮੈਂ ਸਾਬਤ ਕਰਾਂਗਾ ਕਿ ਗਊ ਮਹਿੰ ਹੈ, ਜੈਸਾ ਕਿ ਮੰਤਕ ਨਾਲ

ਸਾਬਤ ਹੁੰਦਾ ਹੈ : ਗਊ ਭੀ ਚਾਰ ਪੈਰਾਂ ਵਾਲੀ ਹੈ ਅਤੇ ਮਹਿੰ ਭੀ ਚਾਰੇ ਪੈਰ ਰੱਖਦੀ ਹੈ, ਇਸੀ ਤਰ੍ਹਾਂ ਗਊ ਦੇ ਸਿਰ ਪਰ ਸਿੰਗ ਹਨ ਅਤੇ ਮਹਿੰ ਦੇ ਸਿਰ ਪਰ ਭੀ ਸਿੰਗ ਹਨ, ਫਿਰ ਗਊ ਭੀ ਚਾਰ ਥਣ ਰਖਦੀ ਹੈ ਅਤੇ ਭੈਂਸ ਭੀ ਚਾਰ ਥਣ ਵਾਲੀ ਹੈ, ਇਸੀ ਪਰਕਾਰ ਗਊ ਭੀ ਦੁੱਧ ਦੇਂਦੀ ਹੈ ਅਤੇ ਮਹਿੰ ਭੀ ਦੇਂਦੀ ਹੈ, ਅਰ ਗਊ ਭੀ ਮੱਖਨ ਅਰ ਦਹੀਂ ਆਦਿਕ ਦੇ ਕੇ ਮਨੁੱਖਾਂ ਨੂੰ ਲਾਭ ਪਹੁੰਚਾਉਂਦੀ ਹੈ ਅਤੇ ਭੈਂਸ ਤੋਂ ਭੀ ਕਈ ਲਾਭ ਪਹੁੰਚਦੇ ਹਨ, ਫਿਰ ਗਊ ਭੀ ਘਾਸ ਅਰ ਵੰਡ ਖਾਂਦੀ ਹੈ ਇਸੇ ਤਰ੍ਹਾਂ ਮਹਿੰ ਭੀ ਖਾਂਦੀ ਹੈ, ਇਸ ਤੇ ਅੱਗੇ ਗਊ ਭੀ ਪਾਣੀ ਪੀਂਦੀ ਅਰ ਦੇਖਦੀ, ਚਲਦੀ, ਫਿਰਦੀ ਹੈ ਇਸੀ ਪ੍ਰਕਾਰ ਦੇ ਇਹੋ ਗੁਣ ਮਹਿੰ ਵਿਚ ਭੀ ਪਾਏ ਜਾਂਦੇ ਹਨ, ਇਸ ਤੇ ਅੱਗੇ ਗਊ ਭੀ ਅਪਨੇ ਮਾਲਕ ਦੀ ਖੁਰਲੀ ਅਰ ਖੂਟੇ ਪਰ ਬੰਨ੍ਹੀ ਰਹਿੰਦੀ ਹੈ ਅਰ ਭੈਂਸ ਭੀ ਬੰਨ੍ਹੀ ਰਹਿੰਦੀ ਹੈ ਇਸ ਤੇ ਬਿਨਾਂ ਜਿਸ ਤਰ੍ਹਾਂ ਗਊ ਇਕ ਰੱਖਨੇ ਵਾਲੇ ਦੀ ਜਾਇਦਾਦ ਹੈ ਅਰ ਭੈਂਸ ਭੀ ਜਾਇਦਾਦ ਹੈ, ਜਿਸ ਤੇ ਸਾਬਤ ਹੋ ਗਿਆ ਕਿ ਗਊ ਭੈਂਸ ਹੈ।"

ਇਸ ਤੋਂ ਅੱਗੇ ਭਾਈ ਦਿੱਤ ਸਿੰਘ ਦੀਆਂ ਕਾਟਵੀਆਂ ਦਲੀਲਾਂ ਦਾ ਸਿਲਸਿਲਾ ਚੱਲਦਾ ਹੈ। ਇਥੇ, ਇਸ ਲੰਮੇ ਮਜ਼ਮੂਨ ਵਿੱਚੋਂ ਟੂਕਾਂ ਇਹ ਦਰਸਾਉਣ ਲਈ ਦਿੱਤੀਆਂ ਹਨ ਕਿ ਭਾਈ ਦਿੱਤ ਸਿੰਘ ਦੂਜੀ ਧਿਰ ਦੇ ਸ਼ਬਦਾਂ ਵਿੱਚੋਂ ਬਾਰੀਕੀ ਨਾਲ ਸਤਿ-ਅਸਤਿ ਜਾਣਨ ਦੀ ਸਮਰੱਥਾ ਅਤੇ ਇੱਕੋ ਵੇਲੇ ਕਾਟਵੇਂ ਤਰਕ, ਵਿਅੰਗ ਅਤੇ ਵਿਨੋਦ ਭਰਪੂਰ ਕਥਨ ਕਰਨ ਦੀ ਬੇਸ਼ੁਮਾਰ ਤਾਕਤ ਰੱਖਦੇ ਹਨ।

## ਵਿਅੰਗ ਤੇ ਵਿਨੋਦ

ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ ਉਨ੍ਹਾਂ ਦੇ ਵਿਅੰਗ ਕੱਸਣ ਅਤੇ ਵਿਨੋਦ ਨਾਲ ਗੱਲ ਕਹਿਣ ਦੀਆਂ ਬੜੀਆਂ ਮਿਸਾਲਾਂ ਹਨ। ਇਥੇ ਅਸੀਂ ਇਕ ਮਿਸਾਲ ਦਿੰਦੇ ਹਾਂ।

25 ਮਈ, 1888 ਦੇ *ਖ਼ਾਲਸਾ ਅਖ਼ਬਾਰ,* ਲਾਹੌਰ ਦੇ ਪਹਿਲੇ ਪੰਨੇ 'ਤੇ ਇਹ ਟਿੱਪਣੀ ਛਪੀ :

> ਰਸਾਲਾ ਸ੍ਰੀ ਗੁਰਮਤ ਪ੍ਰਕਾਸਕ ਨੰਬ੍ਰ ੧ ਮਹੀਨੇ ਵੈਸਾਖ ਦਾ ਸਾਡੇ ਪਾਸ ਆਇਆ ਹੈ ਜਿਸ ਵਿਚਿ ਖਾਲਸਾ ਅਖਬਾਰ ਦੇ ਐਡੀਟਰ ਪਰ ਆਖਰੀ ਗੁੱਸਾ ਕੱਢਿਆ ਹੈ ਅਰੁ ਅੱਗੇ ਨੂੰ ਪ੍ਰਤਗਯਾ ਕੀਤੀ ਹੈ ਕਿ ਮੈਂ ਹੁਣ ਖਾਲਸਾ ਅਖਬਾਰ ਦੇ ਬਾਰੇ ਵਿਚਿ ਕੁਝ ਨਹੀਂ ਲਿਖੂਗਾ—ਪਰ ਖਾਲਸਾ ਅਖਬਾਰ ਵਿਚ ਅਹਿਦਨਾਮੇ ਨੂੰ ਵਾਰੇਸ਼ਾਹ ਦੀ ਬੈਂਤ ਦੇ ਇਸ ਮਿਸਰੇ ਵਾਂਗੂੰ ਜਾਣਦਾ ਹੈ (ਵਾਰੇਸ਼ਾਹ ਨਾ ਵਹਦਤਾਂ ਜਾਂਦੀਆਂ ਨੀ ਭਾਵੇਂ ਕੱਟੀਏ ਪੋਰੀਆਂ ਪੋਰੀਆਂ ਨੀਂ)।
>
> ਰਸਾਲਾ ਜੀ ਆਖਦਾ ਹੈ ਕਿ ਸਾਨੂੰ ਬਹੁਤ ਮਿਤ੍ਰਾਂ ਨੇ ਆਖਿਯਾ ਹੈ ਕਿ ਤੁਸੀਂ ਕਿਸ ਦੇ ਨਾਲ ਮੂੰਹ ਲਗਾਇਆ। ਕਾਲਖ ਦੇ ਨਾਲ ਹੱਥ ਲਾਇਆ ਕਾਲਖ ਹੀ ਲੱਗੇਗੀ—
>
> ਖਾਲਸਾ ਅਖਬਾਰ ਭੀ ਏਹੋ ਆਖਦਾ ਹੈ ਕਿ ਇਸ ਰਸਾਲੇ ਨੂੰ ਤਾਂ ਸ਼ਾਹ ਰੂਮ ਯਾ ਰੂਸ ਯਾ ਪ੍ਰਿੰਸ ਔਫ ਵੇਲਜ ਦੇ ਨਾਲ ਮੂੰਹ ਲਾਵਨਾ ਸੀ ਅਰੁ ਇਸਨੂੰ ਅੰਗ੍ਰੇਜ਼ੀ ਸਬੂਨ ਨਾਲ ਹੱਥ ਘਸਾਉਣੇ ਚਾਹੀਦੇ ਸੇ ਜਿਸ ਤੇ ਕੁਝ ਚਿਟੇ ਹੁੰਦੇ ਕਾਲਸ ਨਾਲ ਤਾਂ ਡਬਲ ਸਯਾਹ ਹੋ ਗਏ—ਆਸ਼ਾ ਹੈ ਜੋ ਅੱਗੇ ਬਰਫ ਯਾ ਰੂਈ ਦੇ ਚਿਟੇ ਫੰਭਿਆਂ ਨੂੰ ਹੱਥ ਵਿਚ ਰਖੇਗਾ—

ਰਸਾਲਾ ਜੀ ਲਿਖਦੇ ਹਨ ਕਿ ਜੇ ਉਹੁ ਨਹੀਂ ਲਿਖਨਗੇ ਤਾਂ ਅਸੀਂ ਭੀ ਅਪੁਨੀ ਕਲਮ ਨੂੰ ਬੰਦ ਕਰ ਦੇਵਾਂਗੇ—

ਖਾਲਸਾ ਅਖਬਾਰ ਨੇ ਪਹਿਲੇ ਛੇੜਖਾਨੀ ਨਹੀਂ ਕੀਤੀ ਜਦ ਰਸਾਲੇ ਨੇ ਘੋੜ ਦੌੜ ਕੀਤੀ ਤਦ ਅਸੀਂ ਭੀ ਅਗਨ ਅਤੇ ਮੇਘ ਬਾਣਾਂ ਦੀ ਝਾੜ ਕੀਤੀ ਹੁਣ ਜਦ ਰਸਾਲਾ ਹੀ ਸਾਮਣੇ ਨਹੀਂ ਤਦ ਸਾਡੀ ਕਮਾਣ ਭੀ ਚਿਲਿਓਂ ਉਤਰ ਜਾਵੇਗੀ।

## ਸਹਿਯੋਗ ਤੇ ਸਾਂਝ ਦੀ ਭਾਵਨਾ

ਭਾਈ ਦਿੱਤ ਸਿੰਘ ਦਾ ਜੀਵਨ ਸਿੱਖੀ ਦੇ ਅਸੂਲਾਂ ਨੂੰ ਪ੍ਰਣਾਇਆ ਹੋਇਆ ਸੀ। ਇਹ ਹੀ ਉਨ੍ਹਾਂ ਦੀ ਆਪਣੇ ਸਾਥੀਆਂ ਤੇ ਸਹਿਯੋਗੀਆਂ ਨਾਲ ਸਾਂਝ ਦਾ ਆਧਾਰ ਸੀ। ਪਰਸਪਰ ਨੇੜਤਾ ਅਤੇ ਦੂਰੀ ਵੀ ਸਿਧਾਂਤਕ ਕਾਰਨਾਂ ਕਰਕੇ ਹੁੰਦੀ ਸੀ। ਸਿੱਖੀ ਦੇ ਸਿਧਾਂਤਾਂ ਦੇ ਪ੍ਰਚਾਰ ਲਈ ਉਹ ਦੂਜਿਆਂ ਤੋਂ ਮਦਦ ਮੰਗ ਵੀ ਲੈਂਦੇ ਸਨ ਅਤੇ ਆਪਣੇ ਸਹਿਯੋਗੀਆਂ ਦੇ ਮਦਦਗਾਰ ਵੀ ਬਣਦੇ ਸਨ। ਭਾਈ ਲਛਮਣ ਸਿੰਘ ਨੂੰ ਦ *ਖਾਲਸਾ* ਸਪਤਾਹਿਕ ਕੱਢਣ ਵਿਚ ਸਹਾਇਤਾ ਕਰਨ ਦਾ ਸਮਾਚਾਰ ਉਨ੍ਹਾਂ ਦੇ ਸਾਂਝ ਤੇ ਸਹਿਯੋਗ ਦੀ ਭਾਵਨਾ ਨਾਲ ਪਰੁੱਤੇ ਜੀਵਨ ਦੀ ਇਕ ਉਦਾਹਰਨ ਹੈ।

## ਮਾਨਵ ਹਿਤੈਸ਼ੀ

ਭਾਈ ਦਿੱਤ ਸਿੰਘ ਦੀ ਸ਼ਕਤੀ ਅਤੇ ਵਿਲੱਖਣਤਾ ਉਸ ਸੋਚ ਤੇ ਦ੍ਰਿਸ਼ਟੀ ਵਿਚ ਹੈ, ਜਿਸ ਸਦਕਾ ਉਹ ਸਮਾਜ ਦੇ ਨੀਵੇਂ ਤੋਂ ਨੀਵੇਂ ਮੰਨੇ ਜਾਂਦੇ ਮਨੁੱਖ ਦੇ ਹਿਤਾਂ ਲਈ ਸੋਚਦੇ, ਲਿਖਦੇ ਤੇ ਸੰਘਰਸ਼ ਕਰਦੇ ਹਨ। ਇਸੇ ਲਈ ਉਹ ਸਮਾਜਿਕ ਕਾਣਾਂ ਨੂੰ ਖ਼ਤਮ ਕਰਨ ਦੀ ਗੱਲ ਕਰਦੇ ਹਨ। ਉਸ ਸਮੇਂ ਦੀਆਂ ਬਿਰਤੀਆਂ ਅਨੁਸਾਰ ਉਨ੍ਹਾਂ ਦਾ ਮਾਧਿਅਮ ਬੇਸ਼ੱਕ ਧਰਮ ਸੀ, ਪਰ ਉਹ ਆਪਣੇ ਧਰਮ ਤੇ ਸਮਾਜ ਵਿਚ ਫੈਲੇ ਦੋਸ਼ਾਂ ਤੇ ਕੁਰੀਤੀਆਂ ਨੂੰ ਸਹਿਣ ਨਹੀਂ ਕਰਦੇ। ਇਵੇਂ ਹੀ ਉਹ ਆਪਣੇ ਸਹਿ-ਧਰਮੀਆਂ 'ਤੇ ਚੋਟਾਂ ਕਰਦੇ ਹਨ, ਜੋ ਕਹਿਣ ਨੂੰ ਧਾਰਮਿਕ ਹਨ ਪਰ ਉਨ੍ਹਾਂ ਦਾ ਕਿਰਦਾਰ ਸਧਾਰਨ ਮਨੁੱਖ ਨੂੰ ਬਲ ਦੇਣ ਦੀ ਥਾਂ ਉਸ ਵਿਰੁੱਧ ਕਸੇ ਸਿਕੰਜੇ ਨੂੰ ਹੋਰ ਕੱਸਦਾ ਹੈ। ਅਨੇਕਾਂ ਉਦਾਹਰਨਾਂ ਮਿਲ ਜਾਂਦੀਆਂ ਹਨ, ਜਿਥੇ ਭਾਈ ਦਿੱਤ ਸਿੰਘ ਦੂਜੇ ਧਰਮਾਂ ਪ੍ਰਤੀ ਸਤਿਕਾਰ ਦੀ ਭਾਵਨਾ ਪ੍ਰਗਟਾਉਂਦੇ ਹਨ। ਉਨ੍ਹਾਂ ਦੇ ਮਹਾਂਪੁਰਖਾਂ ਨੂੰ ਸਲਾਹੁੰਦੇ ਹਨ। ਉਨ੍ਹਾਂ ਦੇ ਧਰਮ ਦੀਆਂ ਚੰਗੀਆਂ ਗੱਲਾਂ ਦਾ ਚਰਚਾ ਕਰਦੇ ਹਨ।

ਇਸੇ ਹੀ ਤਰ੍ਹਾਂ ਉਹ ਇਤਿਹਾਸ, ਮਿਥਿਹਾਸ ਅਤੇ ਗ੍ਰੰਥਾਂ ਨੂੰ ਨੀਝ ਨਾਲ ਤੱਕਦੇ ਹੋਏ ਆਮ ਮਨੁੱਖ ਦੀ ਬਿਹਤਰੀ ਲਈ ਜੋ ਚੰਗਾ ਸਾਬਤ ਹੋਇਆ ਹੈ ਤੇ ਹੋ ਸਕਦਾ ਹੈ, ਉਸ ਉੱਤੇ ਉਂਗਲੀ ਧਰਦੇ ਹਨ।

ਆਮ ਮਨੁੱਖ ਦੀ ਤਾਕਤ ਨੂੰ ਪਛਾਣਨ ਵਾਲੀ ਦ੍ਰਿਸ਼ਟੀ ਦੇ ਵੀ ਉਹ ਮਾਲਕ ਸਨ।

ਓਪਰੀ ਨਜ਼ਰੇ ਉਹ ਸਿੱਖੀ ਜਾਂ ਪੰਜਾਬੀ ਦੀ ਵਕਾਲਤ ਕਰਦੇ ਲੱਗਦੇ ਹਨ। ਪਰ ਉਹ ਇਥੋਂ ਤੱਕ ਹੀ ਸੀਮਤ ਨਾ ਰਹਿ ਕੇ ਹਿੰਦ ਦੇਸ, ਤੇ ਅੱਗੇ ਸੰਸਾਰ ਦੀ ਤਰੱਕੀ ਦੀ ਗੱਲ ਕਰਦੇ ਹਨ।

## ਭਾਈ ਦਿੱਤ ਸਿੰਘ ਦੀ ਸ਼ਕਤੀ

ਭਾਈ ਦਿੱਤ ਸਿੰਘ ਦੀ ਸੋਚ ਨਿੱਗਰ ਅਤੇ ਦ੍ਰਿਸ਼ਟੀ ਸਪਸ਼ਟ ਸੀ। ਉਨ੍ਹਾਂ ਦੀ ਇਹ ਦ੍ਰਿੜ੍ਹ ਧਾਰਨਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਮਿਲਦੀ ਅਗਵਾਈ ਮਾਨਵਤਾ ਨੂੰ ਸੁੱਖ, ਸ਼ਾਂਤੀ ਤੇ ਅਨੇਕ ਪੱਖੀ ਅਮੀਰੀ ਬਖ਼ਸ਼ ਸਕਦੀ ਹੈ। ਉਨ੍ਹਾਂ ਦਾ ਇਹ ਵੀ ਵਿਸ਼ਵਾਸ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਰਾਬਰੀ ਕਰਨ ਦਾ ਅਧਿਕਾਰ ਕਿਸੇ ਵੀ ਪੁਰਖ ਨੂੰ ਨਹੀਂ ਹੈ, ਭਾਵੇਂ ਉਹ ਵੰਸ਼ ਜਾਂ ਪੁਜ਼ੀਸ਼ਨ ਕਾਰਨ ਆਪਣੇ ਆਪ ਨੂੰ ਕਿੰਨਾ ਹੀ ਵਿਸ਼ੇਸ਼ ਸਮਝਦਾ ਹੋਵੇ। ਉਨ੍ਹਾਂ ਦਾ ਤਰਕ ਇਹ ਸੀ ਕਿ ਦਸਵੇਂ ਗੁਰੂ ਜੀ ਨੇ ਅੱਗੇ ਲਈ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਦਿੱਤਾ ਹੈ। ਇਸ ਲਈ ਇਸ ਗੁਰੂ ਜੀ ਤੋਂ ਇਲਾਵਾ ਹੋਰ ਕਿਸੇ ਨੂੰ ਗੁਰੂ ਅਖਵਾਉਣ ਦਾ ਅਧਿਕਾਰ ਨਹੀਂ ਹੈ।

ਭਾਈ ਦਿੱਤ ਸਿੰਘ ਦੀ ਕਹਿਣੀ ਤਿੰਨ ਸੋਮਿਆਂ ਤੋਂ ਤਾਕਤ ਲੈਂਦੀ ਸੀ। ਪਹਿਲਾ ਗੁਰੂ ਸਾਹਿਬਾਨ ਦਾ ਜੀਵਨ ਤੇ ਸਿੱਖਿਆ, ਦੂਜਾ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਗੁਰਬਾਣੀ ਅਤੇ ਤੀਜਾ ਸਿਦਕਵਾਨ ਸ਼ਹੀਦ ਸਿੰਘਾਂ ਦੀ ਕਰਨੀ।

## ਜਾਤ-ਪਾਤ ਦੀ ਲਾਹਣਤ ਦੇ ਕੱਟੜ ਵਿਰੋਧੀ

ਭਾਈ ਦਿੱਤ ਸਿੰਘ ਜੀ ਦਾ ਜ਼ਾਤੀ ਅਨੁਭਵ ਸੀ ਕਿ ਜਾਤ-ਪਾਤ ਦੀ ਪ੍ਰਣਾਲੀ ਕਾਰਨ ਸ਼ੂਦਰ ਸਦਾਏ ਜਾਂਦੇ ਲੋਕਾਂ ਦੀ ਕਿੰਨੀ ਬੁਰੀ ਹਾਲਤ ਹੁੰਦੀ ਹੈ। ਕਿਸੇ ਦੀ ਭੈੜੀ ਹਾਲਤ ਦਰਸਾਉਣੀ ਹੁੰਦੀ ਤਾਂ ਮਿਸਾਲ ਲਈ ਸ਼ੂਦਰਾਂ ਦੀ ਜ਼ਿੰਦਗੀ ਵੱਲ ਸੰਕੇਤ ਕੀਤਾ ਜਾਂਦਾ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 10 ਅਗਸਤ, 1900 ਦੇ ਅੰਕ ਵਿਚ ਭਾਈ ਦਿੱਤ ਸਿੰਘ 'ਖਾਲਸਾ ਧਰਮ ਪ੍ਰਚਾਰ' ਮਜ਼ਮੂਨ ਦੇ ਅੰਤ ਉੱਤੇ ਲਿਖਦੇ ਹਨ:

> ਐ ਖਾਲਸਾ ਭਾਈਓ ਜਾਗੋ ਅਰ ਉਠੋ ਅਪਨੇ ਆਪ ਨੂੰ ਸੰਭਾਲੋ ਜਿਸ ਤੇ ਤੁਹਾਡੀ ਕੌਮ ਹਮੇਸ਼ਾ ਦੇ ਵਾਸਤੇ ਜ਼ਿੰਦਾ ਰਹਿ ਸਕੇ ਜੇ ਤੁਸੀਂ ਇਸੀ ਤਰ੍ਹਾਂ ਘੇਸਲ ਮਾਰ ਛੱਡੀ ਤਾਂ ਦੇਖੋਗੇ ਕਿ ਤੁਹਾਡੀ ਅਜੇਹੀ ਹਾਲਤ ਹੋ ਜਾਏਗੀ ਜੋ ਅੱਜ ਕੱਲ ਕਮੀਣਾਂ ਦੀ ਨੱਗ੍ਰਾਂ ਅੱਗੇ ਹੁੰਦੀ ਹੈ।

ਇਕ ਵਿਦਵਾਨ ਦੀ ਹੈਸੀਅਤ ਵਿਚ ਉਨ੍ਹਾਂ ਨੇ ਸਮਾਜ ਦੇ ਹੇਠਲੇ ਤਬਕੇ ਲਈ ਨਿਰੰਤਰ ਕਸ਼ਟ ਦਾ ਕਾਰਨ ਬਣੀ ਇਸ ਵਰਨ-ਵਿਵਸਥਾ ਨੂੰ ਸਮਝਣਾ ਚਾਹਿਆ। ਇਸ ਘੋਖ, ਵਿਚਾਰ ਤੇ ਉਹ ਇਸ ਨਤੀਜੇ ਉੱਤੇ ਪਹੁੰਚੇ ਕਿ ਵਰਨ-ਵਿਵਸਥਾ ਕੋਈ ਦੈਵੀ ਪ੍ਰਬੰਧ ਨਹੀਂ ਹੈ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 17 ਜੁਲਾਈ, 1893 ਦੇ ਅੰਕ 12 ਵਿਚ ਉਹ ਲਿਖਦੇ ਹਨ:

> ਇਖ਼ਲਾਕ ਜਲਾਲੀ ਕਤਾਬ, ਜੋ ਫਾਰਸੀ ਵਿਚ ਹੈ ਉਸ ਵਿਚ ਭੀ ਇਹੋ ਕਥਨ ਕੀਤਾ ਕਿ (ਸੰਸਾਰ ਦੇ ਪੁਰਖ ਆਪਸ ਵਿਚ ਇਕ ਦੂਜੇ ਦੇ ਅੰਗ ਹਨ) ਇਸ ਵਾਸਤੇ ਅਕਾਲ ਪੁਰਖ ਵਲੋਂ ਯਾ ਇਸ ਸੰਸਾਰ ਦੇ ਬਰਨ ਬਿਵਸਥਾ ਬਨਾਉਨ ਵਾਲਿਆਂ ਰਿਖੀਆਂ ਮੁਨੀਆਂ ਵਲੋਂ ਕੋਈ ਖਾਸ ਨਸਾਨ ਨਹੀਂ ਦਿੱਤਾ ਗਿਯਾ ਕਿ ਜਿਸਦੇ ਨੱਕ, ਥਾਂ ਮੱਥੇ ਪਰ ਇਹ ਨਿਸ਼ਾਨੀ ਹੋਵੇ, ਉਹ ਫਲਾਨੇ ਵਰਨ ਦਾ ਸਮਝ ਲੈਣਾ, ਪ੍ਰੰਤੂ ਇਹ ਕੇਵਲ ਪੁਰਖਾਂ ਦੇ ਕਰਮਾਂ ਦੇ ਹੀ ਅਧੀਨ ਰੱਖਯਾ ਗਿਆ ਹੈ।
>
> ਜੇ ਅਕਾਲ ਪੁਰਖ ਵਲੋਂ ਹੁੰਦੀ ਤਾਂ ਜਰੂਰ ਜਿਸ ਪ੍ਰਕਾਰ ਕਬੂਤ੍ਰਾਂ ਵਿਚੋਂ ਲੱਕੇ ਅਤੇ

> ਲੋਟਨਾ ਵਿਚ ਕੁਦਰਤੀ ਭੇਦ ਹੈ ਕਿ ਲੱਕਾ ਉੱਚੀ ਗਰਦਨ, ਅਤੇ ਸਿਰ ਪਰ ਚੋਟੀ ਵਾਲਾ ਹੁੰਦਾ ਹੈ, ਅਤੇ ਲੋਟਨ ਸਿੱਧੀ ਗਰਦਨ, ਚਾਦ੍ਰ ਪਰ ਲੋਟਨ ਵਾਲਾ ਗੁਣ ਰਖਦਾ ਹੈ। ਇਸੀ ਪ੍ਰਕਾਰ ਜੇ ਮਨੁੱਖ ਜਾਤੀ ਵਿਚ ਕੋਈ ਵਰਨ ਦਾ ਭੇਦ ਈਸ੍ਵਰ ਵਲੋਂ ਹੁੰਦਾ ਤਦ ਜਰੂਰ ਕੋਈ ਉਨ੍ਹਾਂ ਦੇ ਸਰੀਰ ਪਰ ਨਿਸਾਨ ਹੁੰਦੇ ਜਿਸ ਤਰਾਂ ਹੋਰ ਜਾਤਿਯਾਂ ਦੇ ਹਨ।

ਭਾਈ ਦਿੱਤ ਸਿੰਘ ਅਨੁਸਾਰ ਮਨੁੱਖ ਦੀ ਬਣਾਈ ਇਹ ਵਰਣ ਵਿਵਸਥਾ ਪਹਿਲਾਂ ਤੋਂ ਹੀ ਐਨੀ ਪੱਕੀ ਪੀਡੀ ਨਹੀਂ ਸੀ। ਸ਼ੁਰੂ-ਸ਼ੁਰੂ ਵਿਚ "ਇਹ ਚਾਰੇ ਵਰਨ ਸਭ ਦੇ ਵਾਸਤੇ ਕਿਹੋ ਜੇਹੇ ਹੁੰਦੇ ਸੇ, ਜੋ ਪੁਰਖ ਜਿਸ ਵਿਚ ਜਾਨਾ ਚਾਹੁੰਦਾ ਸੀ ਸੋ ਅਪਨੇ ਕਰਮ ਦੇ ਅਨੁਸਾਰ ਉਸ ਨੂੰ ਪ੍ਰਾਪਤ ਕਰ ਸਕਦਾ ਸੀ।"

ਇਸ ਤੋਂ ਭਾਈ ਦਿੱਤ ਸਿੰਘ ਨੇ ਉਸ ਸਮੇਂ ਵਿਚ ਉੱਚ ਵਿੱਦਿਆ ਪ੍ਰਾਪਤ ਕਰ ਕੇ ਉੱਚ ਪਦਾਂ 'ਤੇ ਪਹੁੰਚ ਸਕਣ ਦੀ ਉਦਾਹਰਨ ਦਿੰਦਿਆਂ ਲਿਖਿਆ:

> ਇਸੀ ਤਰ੍ਹਾਂ ਉਸ ਸਮਯ ਵਿਚ ਭੀ ਹਰ ਇਕ ਆਦਮੀ ਨੂੰ ਇਹ ਉਤਸ਼ਾਹ ਹੁੰਦਾ ਸੀ ਕਿ ਮੈਂ ਇਹ ਵਿਦਯਾ ਨੂੰ ਧਾਰਨ ਕਰਕੇ ਅਪਨੀ ਉੱਨਤੀ ਕਰਾਂ ਜਿਸ ਤੇ ਮੇਰਾ ਨਾਮ ਉਸ ਵਰਣ ਵਿਚ ਗਿਣਿਆ ਜਾਵੇ। ਜਿਸ ਤੇ ਕਈ ਸੂਦਰ ਜਾਤਿ ਦੇ ਬਾਲਕਾਂ ਨੇ ਵੇਦ ਵਿਦਯਾ ਪੜ੍ਹੀ ਐਥੋਂ ਤੱਕ ਉੱਨਤੀ ਕੀਤੀ ਜੋ ਉਨ੍ਹਾਂ ਦਾ ਨਾਮ ਬ੍ਰਹਮਨ ਹੋਇਆ, ਅਤੇ ਰਿਖੀ ਮੁਨੀ ਕਰਕੇ ਪੁਕਾਰੇ ਗਏ। ਜੈਸਾ ਕਿ ਪੁਰਾਣਾਂ ਦੇ ਪੜ੍ਹਨੇ ਤੇ ਸਭ ਰਿਖੀਆਂ ਦੇ ਹਾਲ ਮਲੂਮ ਹੋ ਜਾਂਦੇ ਹਨ, ਜੋ ਉਹ ਕਿਨ੍ਹਾਂ ਜਾਤਾਂ ਦੀ ਇਸਤ੍ਰੀਆਂ ਦੇ ਪੇਟੋਂ ਪੈਦਾ ਹੋ ਕੇ ਕਯਾ ਬਨ ਗਏ।
>
> *(ਖਾਲਸਾ ਅਖ਼ਬਾਰ, ਲਾਹੌਰ, 24 ਜੁਲਾਈ, 1893)*

ਫਿਰ ਇਹ ਵਰਨ-ਵੰਡ ਅਟੁੱਟ ਮੰਨੀ ਜਾਣ ਲੱਗੀ। ਤਦ ਸ਼ੂਦਰਾਂ ਦਾ ਇਹ ਹਾਲ ਸੀ:

> ...ਸ਼ੂਦਰ ਤਾਂ ਵਿਚਾਰੇ ਨਿਰੇ ਪਸ਼ੂਆਂ ਦੇ ਬਰਾਬਰ ਭੀ ਨਹੀਂ ਸੇ ਕਿਉਂ ਕਿ ਵੇਦਾਂ ਦਾ ਤਾਂ ਨਾਮ ਲੈਣਾ ਭੀ ਉਨ੍ਹਾਂ ਲਈ ਮਹਾਂ ਪਾਪ ਸਾ ਅਰ ਨਿਰਾ ਪਾਣੀ ਭਰਨੇ, ਹਜਾਮਤਾਂ ਕਰਨੀਆਂ, ਕੱਪੜੇ ਬੁਣ ਕੇ ਦੇਨੇ, ਜੁੱਤੀ ਜੋੜੇ ਪਹਰਾਉਨੇ ਆਦਿਕ ਸੇਵਾ ਉਨ੍ਹਾਂ ਦਾ ਕੰਮ ਹੁੰਦਾ ਸੀ ਅਰ ਸ਼ਸਤ੍ਰ ਅਤੇ ਸ਼ਾਸਤ੍ਰ ਵਿੱਦਯਾ ਸਿੱਖਨਾ ਉਨ੍ਹਾਂ ਲਈ ਰਾਜ ਦੰਡ ਦਾ ਅਧਕਾਰੀ ਕਰਦਾ ਸੀ, ਜਿਸ ਤੇ ਓਹ ਪੈਦਾ ਹੁੰਦੇ ਹੀ ਸਦਾ ਦੇ ਗੁਲਾਮ ਸਨ।
>
> *(ਖ਼ਾਲਸਾ ਅਖ਼ਬਾਰ, ਲਾਹੌਰ, 11 ਅਗਸਤ, 1899)*

ਸਦੀਆਂ ਤੱਕ ਨੀਵੇਂ ਅਤੇ ਪਛੜੇ ਰੱਖੇ ਜਾਣ ਕਾਰਨ ਇਨ੍ਹਾਂ ਲੋਕਾਂ ਵਿਚ ਆਪਣੀ ਹਸਤੀ ਦਾ ਇਹਸਾਸ ਹੋ ਜਾਂਦਾ ਹੈ। ਜੂਨ 23, 1899 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਭਾਈ ਦਿੱਤ ਸਿੰਘ ਵੱਲੋਂ ਲਿਖੇ ਮਜ਼ਮੂਨ 'ਪੰਥ ਦੇ ਸੁਧਾਰ ਲਈ ਕਿਨ੍ਹਾਂ ਦੀ ਲੋੜ ਹੈ?' ਵਿਚ ਪਿੰਡਾਂ ਦੇ ਦੱਬੇ-ਕੁਚਲੇ ਤਬਕੇ ਬਾਰੇ ਸਤਰਾਂ ਹਨ:

> ਪ੍ਰੰਤੂ ਜਦ ਅਸੀਂ ਖਾਲਸਾ ਪੰਥ ਦੇ ਸੁਧਾਰ ਵੱਲ ਵੇਖਦੇ ਹਾਂ ਤਦ ਏਹੋ ਨਜ਼ਰ ਆਉਂਦਾ ਹੈ ਕਿ ਇਸ ਨੇ ਅਜੇ ਤਕ ਅਪਨੇ ਆਪ ਨੂੰ ਇਤਨਾ ਭੀ ਨਹੀਂ ਜਾਤਾ ਕਿ ਮੈਂ ਕੁਝ ਦੁਨੀਆਂ ਪਰ ਹਾਂ ਅਰ ਮੇਰਾ ਭੀ ਕੋਈ ਮਨੋਰਥ ਹੈ ਜਿਸ ਨੂੰ ਪੂਰਾ ਕਰਨਾ ਹੈ, ਕਿੰਤੂ ਅਜੇ ਤਕ ਇਸ ਪੰਥ ਦੀ ਇਹ ਹਾਲਤ ਹੈ ਜਿਸ ਤਰ੍ਹਾਂ ਨੱਗ੍ਰਾਂ ਦੇ ਕਮੀਣਾਂ ਦੀ ਹੁੰਦੀ ਹੈ ਕਿਉਂਕਿ ਉਹ ਅਪਨੀ ਹਸਤੀ ਨੂੰ ਕੁਝ ਭੀ ਨਹੀਂ ਜਾਨਦੇ ਕਿੰਤੂ ਅਪਨੇ ਪਿੰਡ ਦੇ ਚੌਧਰੀਆਂ ਦੀ ਸੋਭਾ ਹੀ ਅਪਨੀ ਮੰਨਦੇ ਹਨ, ਜਿਸ ਤੇ ਅਪਨੇ ਘਰਾਂ ਨੂੰ ਮਿੱਟੀ ਦੇ ਪ੍ਰਨਾਲੇ ਭੀ ਨਹੀਂ ਲਾਉਂਦੇ ਅਰ ਨਾ ਕਦੇ ਡਿੱਗੇ ਢੱਠੇ ਦੇ ਖਬਰਾਹੀ ਲੈਂਦੇ ਹਨ ਪਰ ਅਪਨੇ ਨੰਬਰਦਾਰ ਦੇ ਕੋਠੇ ਨੂੰ ਦਿਹਾੜੀਆਂ ਲਾ ਕੇ ਸਾਫ ਕਰਦੇ ਹਨ।

ਭਾਈ ਦਿੱਤ ਸਿੰਘ ਇਸ ਮੰਦਹਾਲੀ ਤੇ ਹਸਤੀ ਦੇ ਖ਼ਸਤਾ ਹਾਲ ਹੋਣ ਦਾ ਚਿਤ੍ਰਣ ਕਰਨ ਤੱਕ ਹੀ ਸੀਮਤ ਨਹੀਂ ਰਹਿੰਦੇ। ਉਹ ਇਸ ਬੰਦ ਗਲੀ ਵਿੱਚੋਂ ਖੁੱਲ੍ਹਦੇ ਰਾਹ ਨੂੰ ਵੀ ਦਰਸਾਉਂਦੇ ਹਨ।

24 ਨਵੰਬਰ, 1899 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਭਾਈ ਦਿੱਤ ਸਿੰਘ ਨੇ ਕਿਸੇ ਪਾਠਕ ਦੇ ਇਕ ਪੱਤਰ 'ਤੇ ਆਪਣੀ ਟਿੱਪਣੀ ਦਿੱਤੀ, ਜਿਸ ਵਿਚ ਇਹ ਵੀ ਲਿਖਿਆ :

> ਅਸੀਂ ਨਹੀਂ ਜਾਨਦੇ ਜੋ ਇਹ ਲੋਗ ਕਿਸ ਘਮੰਡ ਪਰ ਅਪਨੀ ਪਿਛਲੀ ਜ਼ਾਤ ਪਾਤ ਪਰ ਜੱਫਾ ਪਾਉਂਦੇ ਹਨ ਅਤੇ ਦਸਮੇਂ ਪਾਤਸ਼ਾਹ ਦੀ ਸੱਚੀ ਬਰਕਤ ਨੂੰ ਭੁਲਾਉਂਦੇ ਹਨ, ਪਰੰਤੂ ਇਨ੍ਹਾਂ ਨੂੰ ਯਾਦ ਰਖਨਾ ਚਾਹੀਦਾ ਹੈ ਕਿ ਸਾਡੀ ਇੱਜ਼ਤ, ਮਾਨ, ਵਡਾਈ ਅਤੇ ਸਰਦਾਰੀ ਅਪਨੀ ਜ਼ਾਤੀ ਨਹੀਂ ਹੈ ਕਿੰਤੂ ਇਹ ਸਭ ਦਸਮੇਂ ਪਾਤਸਾਹਿ ਕਲਗੀਧਰ ਸੋਢੀ ਪਾਤਸ਼ਾਹ ਦੀ ਕ੍ਰਿਪਾ ਦਾ ਫਲ ਹੈ, ਅਰ ਜਦ ਤੁਸੀਂ ਉਨ੍ਹਾਂ ਵਲੋਂ ਮਨਮੁਖ ਹੋਵੋਗੇ ਤਦ ਇਹੋ ਵਰਨ ਆਸ਼ਰਮਾਂ ਦੇ ਅਭਮਾਨੀ ਭੇਡੀਏ ਤੁਹਾਨੂੰ ਬਕਰੀਆਂ ਵਾਂਗ ਫਾੜ ਕੇ ਖਾ ਜਾਨਗੇ, ਇਸ ਵਾਸਤੇ ਅਸੀਂ ਤੁਹਾਨੂੰ ਸੱਜਨ ਜਾਨਕੇ ਸਿੱਖਯਾ ਦੇਂਦੇ ਹਾਂ ਕਿ ਜੇ ਅਪਨੀ ਭਲਾਈ ਚਾਹੁੰਦੇ ਹਾਂ ਤਾਂ ਕਲਗੀਧਰ ਅਪਨੇ ਗਡਰੀਏ ਦੀ ਸ਼ਰਨ ਅਖਤਿਯਾਰ ਕਰੋ।

ਇਸ ਨੁਕਤੇ ਤੋਂ ਵੇਖਿਆਂ ਇਕ ਬੰਨੇ ਭਾਈ ਦਿੱਤ ਸਿੰਘ ਹੁਰਾਂ ਨੂੰ ਦਰਪੇਸ਼ ਵਿਰੋਧਾਂ ਅਤੇ ਦੂਜੇ ਬੰਨੇ ਕੁਝ ਧਿਰਾਂ ਵੱਲ ਅਪਣਾਏ ਉਨ੍ਹਾਂ ਦੇ ਨਰਮ ਰੁਖ਼ ਦਾ ਕਾਰਨ ਸਮਝ ਆਉਂਦਾ ਹੈ। ਜਾਤ-ਪਾਤ ਪ੍ਰਣਾਲੀ ਵਿਚ ਬ੍ਰਾਹਮਣਵਾਦ ਦਾ ਸ਼ਿਕੰਜਾ ਸਭ ਤੋਂ ਵੱਧ ਸ਼ੂਦਰਾਂ ਉੱਤੇ ਸੀ, ਜਿਸ ਪ੍ਰਤੀ ਭਾਈ ਦਿੱਤ ਸਿੰਘ ਹੁਰੀਂ ਰੋਹ ਦਾ ਪ੍ਰਗਟਾਵਾ ਕਰਦੇ ਸਨ। ਦੂਜੇ ਪਾਸੇ ਖ਼ਾਲਸਾ ਪੰਥ ਜਾਤ-ਪਾਤ ਦੇ ਬੰਧਨਾਂ ਤੋਂ ਮੁਕਤੀ ਦਿਵਾਉਂਦਾ ਸੀ। ਇਸ ਲਈ ਉਨ੍ਹਾਂ ਦਾ ਝੁਕਾਉ ਇਸ ਪਾਸੇ ਵੱਲ ਹੋ ਗਿਆ। 30 ਜੂਨ, 1899 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਉਨ੍ਹਾਂ ਦਾ ਇਕ ਲੇਖ ਸੀ 'ਅਸੀਂ ਕਿੱਕੁਰ ਵਧੇ ਸਾਂ ?' ਇਸ ਵਿਚ ਉਹ ਆਪਣੇ ਪ੍ਰਤੀ ਨਫ਼ਰਤ ਨੂੰ ਹਾਂ-ਵਾਚੀ ਰੂਪ ਲੈਂਦਾ ਦਰਸਾਉਂਦੇ ਹਨ :

> ਦੂਸਰਾ ਸਾਡੇ ਵਧਨੇ ਦਾ ਕਾਰਨ ਦੂਸਰੇ ਲੋਗਾਂ ਦੀ ਵਲੋਂ ਨਫਰਤ ਸੀ, ਕਿਉਂਕਿ ਜਦ ਉਹ ਲੋਗ ਜੋ ਹਿੰਦੂ ਧਰਮਾਨੁਸਾਰ ਸਾਨੂੰ ਸ਼ੂਦਰ ਜਾਨ ਕੇ ਨਫਰਤ ਕਰਦੇ ਸਨ ਅਰ ਦੇਹਰਯਾਂ ਵਿਚ ਨਹੀਂ ਵੜਨ ਦੇਂਦੇ ਸਨ ਤਦ ਅਸੀਂ ਅੰਮ੍ਰਿਤ ਦੀ ਸ਼ਕਤੀ ਪਾ ਕੇ ਸਭ ਇਕ ਹੋ ਗਏ ਸੇ, ਜਿਸ ਤੇ ਅਜੇਹਾ ਬਲ ਸੰਭਲਯਾ ਜੋ ਉਨ੍ਹਾਂ ਦੀ ਜ਼ਾਤ ਪਾਤ ਦੇ ਘਮੰਡੀਆਂ ਨੂੰ ਅਪਨੇ ਕਾਬੂ ਕਰਕੇ ਗੁਰੂ ਜੀ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ, ਪਰ ਪਿਛਲੇ ਜਾਤ ਬਰਨ ਦਾ ਬੇੜਾ ਡੋਬ ਕੇ ਇਕ ਸੋਢ ਬੰਸ ਖਾਲਸਾ ਬਨਾਇਆ...।

ਆਪਣੇ ਹੀ ਧਰਮ ਵਿਚ ਉੱਚ ਜਾਤੀਆਂ ਦੇ ਅਭਿਮਾਨ ਕਰਨ ਵਾਲਿਆਂ ਦਾ ਵੀ ਵਿਰੋਧ ਸੀ।

*ਖ਼ਾਲਸਾ ਅਖ਼ਬਾਰ*, ਲਾਹੌਰ ਦੇ 22 ਅਪ੍ਰੈਲ, 1898 ਦੇ ਅੰਕ ਵਿਚ ਉਨ੍ਹਾਂ ਦਾ ਇਕ ਮੁਖ ਲੇਖ ਛਪਿਆ 'ਖਾਲਸਾ ਪੰਥ ਵਿਚ ਜਾਤ ਪਾਤ ਦਾ ਘਮੰਡ'। ਇਸ ਵਿਚ ਉਨ੍ਹਾਂ ਨੇ ਪਹਿਲਾਂ ਜਾਤ ਪਾਤ ਕਾਰਨ ਹਿੰਦੁਸਤਾਨ ਨੂੰ ਹੋਈ ਹਾਨੀ ਬਾਰੇ ਦੱਸਿਆ :

> ਇਸ ਹਿੰਦੁਸਤਾਨ ਵਿਚ ਜਿਤਨੀ ਨਿਰਬਲਤਾ ਹੈ ਇਸ ਦਾ ਕਾਰਨ ਨਿਰਾ ਜ਼ਾਤਪਾਤ ਦਾ ਹੀ ਅਭਮਾਨ ਹੈ, ਇਸ ਦੇਸ ਦੇ ਰਹਿਨੇ ਵਾਲਿਆਂ ਦਾ ਸੱਤਿਆਨਾਸ ਇਸ ਖਯਾਲ

ਨੇ ਕਰ ਦਿੱਤਾ ਹੈ ਪਰ ਅਜੇ ਤੱਕ ਭੀ ਇਸ ਦੇ ਪਿਆਰੇ ਇਸ ਨੂੰ ਹੱਥੋਂ ਨਹੀਂ ਜਾਨ ਦਿੰਦੇ।

ਇਸ ਤੋਂ ਅੱਗੇ ਭਾਈ ਦਿੱਤ ਸਿੰਘ ਬੀਤੇ ਵਿਚ ਇਸ ਭਿਆਨਕ ਬੀਮਾਰੀ ਨੂੰ ਖ਼ਤਮ ਕਰਨ ਲਈ ਹੋਏ ਜਤਨਾਂ ਵੱਲ ਸੰਕੇਤ ਕਰਦੇ ਹਨ :

ਸੈਂਕੜੇ ਰਿਸ਼ੀਆਂ ਮੁਨੀਆਂ ਅਤੇ ਭਗਤਾਂ ਸੰਤਾਂ ਨੇ ਇਸ ਦੇ ਸੱਤਿਆਨਾਸ ਕਰਨ ਲਈ ਢੰਡੋਰੇ ਦਿੱਤੇ ਪਰੰਤੂ ਉਨ੍ਹਾਂ ਉਸ ਦੇ ਬਦਲੇ ਬੈਲਾਂ ਮਗਰ ਧੁਆਇਆ ਗਿਆ ਅਰ ਗੰਗਾ ਵਿਚ ਗੋਤੇ ਦਿੱਤੇ ਗਏ, ਅਤੇ ਚੱਕੀਆਂ ਦੇ ਪੀਸਨੇ ਪਿਸਾਏ ਪਰ ਉਨ੍ਹਾਂ ਦੇ ਬਚਨਾ ਨੂੰ ਨਾ ਮੰਨਿਆ।

ਫਿਰ ਗੁਰੂ ਸਾਹਿਬਾਨ ਦੇ ਯੋਗਦਾਨ ਬਾਰੇ ਗੱਲ ਕੀਤੀ ਗਈ ਹੈ :

ਇਸ ਵਬਾ ਦੀ ਬੀਮਾਰੀ ਨੇ ਜਦ ਹਿੰਦੂ ਕੌਮ ਵਿਚ ਬਹੁਤ ਜ਼ੋਰ ਪਾ ਲੀਤਾ ਤਦ ਗੁਰੂ ਨਾਨਕ ਜੀ ਮਹਾਰਾਜ ਸੇ ਲੈ ਕੇ ਸਭ ਗੁਰੂਆਂ ਨੇ ਇਸ ਝੂਠੇ ਅਭਿਮਾਨ ਦੇ ਤੋੜਨੇ ਲਈ ਉਪਦੇਸ਼ ਦਿੱਤੇ ਅਤੇ ਦਸਮੇਂ ਪਾਤਸ਼ਾਹ ਨੇ ਇਸ ਬੀਮਾਰੀ ਦੀ ਜੜ੍ਹ ਪੁੱਟਨੇ ਲਈ ਅਰ ਇਸ ਮੌਤ ਦੇ ਫ਼ਰਿਸ਼ਤੇ ਤੋਂ ਬਚਾਉਨ ਲਈ ਅੰਮ੍ਰਿਤ ਦੀ ਦਵਾਈ ਨਿਕਾਲੀ ਜਿਸ ਨੂੰ ਪਲਾ ਕੇ ਜਾਤ ਪਾਤ ਦੀ ਮੌਤ ਵਾਲੀ ਬੀਮਾਰੀ ਦਾ ਬੂਟਾ ਇਸ ਦੇਸ ਵਿੱਚੋਂ ਪੁੱਟਿਆ ਜਿਸ ਤਰ੍ਹਾਂ ਸਾਰੇ ਗਹਣੇ ਭਣਾ ਕੇ ਹੱਸ ਬਣਾ ਲਈਦਾ ਹੈ ਇਸੇ ਤਰ੍ਹਾਂ ਸਾਰੀਆਂ ਜ਼ਾਤਾਂ ਧਾਤਾਂ ਨੂੰ ਭੰਨ ਕੇ ਇਕ ਖਾਲਸਾ ਪੰਥ ਸਜਾਇਆ ਸੀ ਜਿਸ ਪਰ ਚਲਨੇ ਕਰਕੇ ਇਸ ਪੰਥ ਦੇ ਪਯਾਰਿਆਂ ਨੇ ਓਹ ੨ ਕੰਮ ਕਰਕੇ ਦਿਖਾਏ ਜੋ ਕਿਸੇ ਦੀ ਸਮਰੱਥਾ ਵਿਚ ਨਹੀਂ ਸੇ।

ਇਸ ਮਜ਼ਮੂਨ ਵਿਚ ਭਾਈ ਦਿੱਤ ਸਿੰਘ ਨੇ ਆਪਣੇ ਨਾਵਾਂ ਦੇ ਨਾਲ 'ਪੁਰਾਣੀਆਂ ਜਾਤਾਂ ਪਾਤਾਂ ਦੇ ਨਾਮ' ਲਿਖਣ ਦੇ ਕੁਝ ਲੋਕਾਂ ਦੇ ਰੁਝਾਨ ਨੂੰ ਅਣਉਚਿਤ ਦੱਸਿਆ। ਇਵੇਂ ਹੀ ਭਾਈ ਸਾਹਿਬ ਨੇ ਦੂਜੇ ਬੰਨੇ ਪੈ ਰਹੀ ਇਕ ਹੋਰ ਪਿਰਤ ਵੱਲ ਵੀ ਇਸ਼ਾਰਾ ਕੀਤਾ :

ਇਸੇ ਤਰ੍ਹਾਂ ਜਿਸ ਸਿੱਖ ਨੇ ਵੱਡੇ ਘਮੰਡ ਨਾਲ ਇਹ ਆਖਯਾ ਹੈ ਕਿ ਸਾਰੇ ਸਿੱਖਾਂ ਨਾਲੋਂ ਮਜ਼ਹਬੀ ਹੀ ਵੱਡੇ ਸਿੰਘ ਹਨ, ਉਸ ਨੂੰ ਸੋਚਨਾ ਚਾਹੀਦਾ ਹੈ ਕਿ ਦਸਮੇਂ ਗੁਰੂ ਜੀ ਦੇ ਅੰਮ੍ਰਿਤ ਤੇ ਪਹਿਲੇ ਤੁਹਾਡੀ ਕਿਆ ਹਾਲਤ ਸੀ ਇਸ ਵਾਸਤੇ ਤੁਹਾਨੂੰ ਖਿਆਲ ਕਰਨਾ ਚਾਹੀਦਾ ਹੈ ਕਿ ਤੁਸੀਂ ਦੁਨੀਆਂ ਪਰ ਕੁਝ ਭੀ ਨਹੀਂ ਹੋ ਕਿੰਤੂ ਇਹ ਜੋ ਕੁਛ ਬ੍ਰਕਤ ਹੈ ਸੋ ਦਸਮੇਂ ਪਾਤਸ਼ਾਹ ਦੇ ਅੰਮ੍ਰਿਤ ਦੀ ਹੈ। ਇਸ ਵਾਸਤੇ ਤੁਸੀਂ ਅਪਨੀਆਂ ਪਹਿਲੀਆਂ ਜ਼ਾਤਾਂ ਛੱਡ ਕੇ ਖਾਲਸਾ ਧ੍ਰਮ ਦੇ ਸੱਚੇ ਅਸੂਲਾਂ ਵੱਲ ਧਿਆਨ ਕਰੋ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਾਈ ਦਿੱਤ ਸਿੰਘ ਜਿਹੜੇ ਮਸਲਿਆਂ ਨਾਲ ਧੁਰ ਅੰਦਰੋਂ ਜੁੜੇ ਹੋਏ ਸਨ, ਉਨ੍ਹਾਂ ਵਿੱਚੋਂ ਇਕ ਸੀ ਕਥਿਤ ਨੀਵੀਆਂ ਜਾਤਾਂ ਦੇ ਲੋਕਾਂ ਦਾ ਜਾਤ-ਪਾਤ ਦੇ ਫ਼ਰਕ ਦਾ ਸ਼ਿਕਾਰ ਹੋਣਾ। ਭਾਈ ਸਾਹਿਬ ਅਨੁਸਾਰ ਸਿੱਖੀ ਧਰਮ ਹੀ ਇਸ ਮਸਲੇ ਦਾ ਹੱਲ ਹੈ। ਇਸ ਸੰਬੰਧੀ ਭਾਈ ਸਾਹਿਬ ਦੇ ਦੋ ਮਹੱਤਵਪੂਰਨ ਕਥਨ ਇਥੇ ਦਿੱਤੇ ਜਾਂਦੇ ਹਨ :

1. ਇਸ ਦੇਸ ਵਿਚ ਕਈ ਖਾਨਦਾਨ ਹਨ ਜਿਨ੍ਹਾਂ ਨੂੰ ਆਮ ਲੋਗ ਨਫਰਤ ਨਾਲ ਦੇਖਦੇ ਹਨ ਅਰ ਛੂਹ ਜਾਨਾ ਭੀ ਪਾਪ ਸਮਝਦੇ ਹਨ, ਪਰੰਤੂ ਉਨ੍ਹਾਂ ਦੇ ਵਾਸਤੇ ਇਸ ਬਾਤ ਦੇ ਦੂਰ ਕਰਨ ਦਾ ਅਰ ਪਾਪ ਨੂੰ ਵੱਡੇ ਖਿਆਲ ਕਰਨ ਦਾ ਸਾਧਨ ਜੇ ਕੋਈ ਹੈ ਤਾਂ ਕੇਵਲ ਸਿੱਖੀ ਧਰਮ ਹੈ, ਇਸ ਤੇ ਬਿਨਾਂ ਜਿਧਰ ਜਾਨਗੇ ਓੜਕ ਨੂੰ ਮੂੰਹ ਦੇ ਭਾਰ ਗਿਰਨਗੇ ਅਰ ਉਨ੍ਹਾਂ ਦੀ ਉੱਨਤੀ ਸਦੀਆਂ ਤਕ ਪਿਛੇ ਜਾਇ ਗਿਰੇਗੀ।

ਦਸਮੇਂ ਗੁਰੂ ਨੇ ਨਾਚੀਜ਼ਾਂ ਨੂੰ ਚੀਜ਼ ਬਨਾਇਆ ਅਰ ਨਮਾਣਿਆਂ ਨੂੰ ਮਾਣ ਦੇ ਜੋਗ ਕੀਤਾ ਅਰ ਬੇਰਿਜ਼ਕਯਾਂ ਨੂੰ ਰਿਜ਼ਕ ਪਵਾਇਆ ਪਰੰਤੂ ਇਹ ਯਾਦ ਰਖਨਾ ਚਾਹੀਦਾ ਹੈ ਕਿ ਦਸਮੇਂ ਪਾਤਸ਼ਾਹ ਤੇ ਫਿਰਨਾ ਹੀ ਉਨ੍ਹਾਂ ਦੀ ਕਿਸਮਤ ਦਾ ਫਿਰਨਾ ਹੈ, ਇਸ ਵਾਸਤੇ ਜੋ ਲੋਗ ਖਾਲਸਾ ਧਰਮ ਤੇ ਪਤਤ ਹੋ ਕੇ ਹੋਰ ਧਰਮ ਵਿਚ ਜਾ ਕੇ ਅਪਨੀ ਭਲਾਈ ਸਮਝਦੇ ਹਨ ਸੋ ਕੋਈ ਦਿਨ ਆਵੇਗਾ ਜੋ ਉਹ ਮੱਖੀ ਵਾਂਗ ਹੱਥ ਮਲਨਗੇ ਅਰ ਉਸ ਦਸਮੇਂ ਪਾਤਸ਼ਾਹ ਦਾ ਕੋਪ ਉਨ੍ਹਾਂ ਪਰ ਨਾਜ਼ਲ ਹੋਵੇਗਾ।

*(ਖ਼ਾਲਸਾ ਅਖ਼ਬਾਰ, ਲਾਹੌਰ, 5 ਜਨਵਰੀ, 1900)*

2. ਆਪ ਨੂੰ ਯਾਦ ਰਹੇ ਕਿ ਇਹ ਸਮਰੱਥਾ ਖਾਲਸਾ ਧਰਮ ਵਿਚ ਹੀ ਹੈ ਜਿਸ ਨੇ ਜ਼ਾਤ ਪਾਤ ਦੇ ਬੰਧਨ ਨੂੰ ਤੋੜ ਕੇ ਨਿੱਕੀਆਂ-੨ ਜ਼ਾਤਾਂ ਨੂੰ ਵੱਡੀਆਂ ਬਨਾ ਕੇ ਛੱਤ੍ਰੀ ਸਜਾ ਦਿੱਤਾ ਹੈ ਅਰ ਉਨ੍ਹਾਂ ਦੇ ਨਾਮ ਸਰਦਾਰ ਬਹਾਦਰੀ ਦੇ ਨਾਲ ਸੁਭਾਇਮਾਨ ਕਰ ਦਿੱਤੇ ਹਨ। *(ਖ਼ਾਲਸਾ ਅਖ਼ਬਾਰ, ਲਾਹੌਰ, 2 ਫ਼ਰਵਰੀ, 1900)*

## 1.ਅ. ਕਦੇ ਭੁੱਲੇ ਕਦੇ ਯਾਦ ਆਏ

ਭਾਈ ਦਿੱਤ ਸਿੰਘ ਦਰਵੇਸ਼ ਇਨਸਾਨ ਸਨ। ਉਨ੍ਹਾਂ ਨੇ ਜੀਵਨ ਭਰ ਆਪਣੇ ਆਦਰਸ਼ਾਂ ਅਤੇ ਆਸ਼ਿਆਂ ਨੂੰ ਅੱਗੇ ਰੱਖਿਆ। ਆਪਣੇ ਸੁਖ ਅਤੇ ਆਪਣੇ ਪਰਿਵਾਰ ਦੀ ਭਲਾਈ ਨੂੰ ਉਹ ਸਦਾ ਪਿੱਛੇ ਰੱਖਦੇ ਰਹੇ। ਉਨ੍ਹਾਂ ਨੂੰ ਇਸ ਦੀ ਵੀ ਫ਼ਿਕਰ ਨਹੀਂ ਸੀ ਕਿ ਜ਼ਮਾਨਾ ਉਨ੍ਹਾਂ ਨੂੰ ਕਦੇ ਯਾਦ ਵੀ ਕਰੇ।

ਭਾਈ ਦਿੱਤ ਸਿੰਘ ਆਪਣੀ ਕਰਨੀ ਕਰਕੇ ਤੁਰ ਗਏ। ਪਿੱਛੋਂ ਉਨ੍ਹਾਂ ਨੂੰ ਕਦੇ ਕਦਾਈਂ ਯਾਦ ਕੀਤਾ ਗਿਆ ਪਰ ਅਕਸਰ ਭੁਲਾਇਆ ਗਿਆ।

ਉਨ੍ਹਾਂ ਦੇ ਅਕਾਲ ਚਲਾਣੇ ਤੋਂ ਪਿੱਛੋਂ ਉਨ੍ਹਾਂ ਦੀ ਯਾਦਗਾਰ ਲਈ ਇਕ ਫ਼ੰਡ ਖੋਲ੍ਹਣ ਦਾ ਫ਼ੈਸਲਾ ਲਿਆ ਗਿਆ। ਇਸ ਵਿੱਚੋਂ ਉਨ੍ਹਾਂ ਦੇ ਲੜਕੇ ਦੀ ਮੈਡੀਕਲ ਕਾਲਜ ਲਾਹੌਰ ਦੀ ਪੜ੍ਹਾਈ ਦਾ ਖ਼ਰਚਾ ਕੀਤਾ ਜਾਣਾ ਸੀ। "ਬਾਕੀ ਨਾਲ ਪੰਥ ਦੇ ਲਾਭ ਲਈ ਸਿਖ ਵਿਦਯਾਰਥੀਆਂ ਵਾਸਤੇ ਲਾਹੌਰ ਵਿਚ ਇਕ ਬੋਰਡਿੰਗ ਹੌਸ ਬਨਾਯਾ ਜਾਵੇ ਜਿਸ ਕਰਕੇ ਪੰਥ ਨੂੰ ਲਾਭ ਪਹੁੰਚੇ ਅਤੇ ਭਾਈ ਦਿੱਤ ਸਿੰਘ ਜੀ ਗਯਾਨੀ ਦਾ ਨਾਮ ਸਦਾ ਲਈ ਅਟਲ ਰਹੇ।"

ਉਪਰੋਕਤ ਸੰਬੰਧੀ ਮਤੇ ਦਾ ਵੇਰਵਾ 11 ਸਤੰਬਰ, 1901 ਦੇ *ਖ਼ਾਲਸਾ ਸਮਾਚਾਰ, ਅੰਮ੍ਰਿਤਸਰ* ਵਿਚ ਛਪਿਆ ਸੀ। ਦੂਜੇ ਬੰਨੇ 13 ਸਤੰਬਰ, 1901 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਅਨੇਕਾਂ ਸ਼ੋਕ-ਸਮਾਚਾਰਾਂ ਦੇ ਨਾਲ਼ ਇਕ ਪਾਠਕ, ਡਾਕਟਰ ਸੁੰਦਰ ਸਿੰਘ ਜੀ ਸ਼ਿਮਲਾ, ਦਾ ਇਕ ਪੱਤਰ ਵੀ ਛਪਿਆ। ਇਸ ਵਿਚ ਭਾਈ ਦਿੱਤ ਸਿੰਘ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਇਹ ਵੀ ਲਿਖਿਆ ਸੀ:

> ਭਾਈ ਸਾਹਿਬ ਦੀ ਯਾਦਗਾਰ ਵਾਸਤੇ ਖਾਲਸਾ ਭਾਈ ਸ਼ਾਇਦ ਕੋਸ਼ਿਸ਼ ਕਰਨਗੇ ਅਤੇ ਕਰਨੀ ਚਾਹੀਏ। ਮੈਂ ਹਰ ਸਾਲ ਦਸ ਰੁਪਏ ਦੀ ਕੀਮਤ ਦੀ ਘੜੀ ਉਸ ਵਿਦਿਆਰਥੀ ਨੂੰ ਦਿਆ ਕਰਾਂਗਾ ਜੋ ਇਮਤਿਹਾਨ ਗੁਰਮੁਖੀ ਮਿਡਲ ਵਿਚ ਅੱਵਲ ਰਹੇ ਅਤੇ ਇਸ ਇਨਾਮ ਦਾ ਨਾਮ ਭਾਈ ਦਿੱਤ ਸਿੰਘ ਪ੍ਰਾਈਜ਼ ਹੋਵੇਗਾ।

ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਵੀ ਭਾਈ ਦਿੱਤ ਸਿੰਘ ਦੇ ਨਾਉਂ 'ਤੇ ਇਕ ਮੈਡਲ ਪੰਜਾਬੀ ਦੀ ਪੜ੍ਹਾਈ ਵਿਚ ਵਿਸ਼ੇਸ਼ਤਾ ਰੱਖਣ ਵਾਲੇ ਵਿਦਿਆਰਥੀ ਨੂੰ ਦੇਣਾ ਸ਼ੁਰੂ ਹੋਇਆ ਸੀ। ਨਵੀਨਤਮ ਸੂਚਨਾ ਅਨੁਸਾਰ ਇਸ ਕਾਲਜ ਵੱਲੋਂ "ਭਾਈ ਦਿੱਤ

ਸਿੰਘ ਜੀ ਨਾਲ ਸੰਬੰਧਿਤ ਤਿੰਨ ਮੈਡਲ ਦਿੱਤੇ ਜਾਂਦੇ ਹਨ ਅਤੇ ਇਹ ਮੈਡਲ ਸਿੱਖ ਧਰਮ/ਸਿਧਾਂਤ ਨਾਲ ਸੰਬੰਧਿਤ ਵਧੀਆ ਖੋਜ-ਪਰਚਿਆਂ ਨੂੰ ਦਿੱਤੇ ਜਾਂਦੇ ਹਨ।" (ਹਵਾਲਾ, ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਮਿਤੀ 1-1-2003 ਦਾ ਪੱਤਰ)

ਭਾਈ ਤਖ਼ਤ ਸਿੰਘ ਫ਼ਿਰੋਜ਼ਪੁਰ ਵਾਲਿਆਂ ਨੇ ਆਪਣੇ ਅਧਿਆਪਕ ਰਹੇ ਭਾਈ ਦਿੱਤ ਸਿੰਘ ਦੀ ਯਾਦ ਵਿਚ 'ਭਾਈ ਦਿੱਤ ਸਿੰਘ ਲਾਇਬ੍ਰੇਰੀ' ਖੋਲ੍ਹੀ (ਵੇਖੋ ਅੱਗੇ ਪੰਨਾ 282)। ਇਸ ਲਾਇਬ੍ਰੇਰੀ ਦੀਆਂ ਪੁਸਤਕਾਂ 1983 ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬ੍ਰੇਰੀ ਵਿਚ ਲਿਆਂਦੀਆਂ ਗਈਆਂ। ਭਾਈ ਗੁਰਬਖ਼ਸ਼ ਸਿੰਘ ਕੇਸਰੀ (ਰੋਪੜ) ਨੇ ਉਨ੍ਹਾਂ ਦੇ ਨਾਉਂ 'ਤੇ 'ਦਿੱਤ ਸਿੰਘ ਮੈਗਜ਼ੀਨ' ਸ਼ੁਰੂ ਕੀਤਾ। ਇਕ ਕੰਨਿਆ ਪਾਠਸ਼ਾਲਾ ਵੀ ਖੋਲ੍ਹੀ ਗਈ। ਉਨ੍ਹਾਂ ਦੇ ਜਨਮ ਸਥਾਨ ਕਲੌੜ ਵਿਖੇ ਵੀ ਭਾਈ ਦਿੱਤ ਸਿੰਘ ਦੀ ਯਾਦਗਾਰ ਵਜੋਂ ਇਕ ਕੰਨਿਆ ਪਾਠਸ਼ਾਲਾ ਖੋਲ੍ਹੀ ਗਈ ਸੀ। ਫ਼ਤਹਿਗੜ੍ਹ ਸਾਹਿਬ ਵਿਖੇ ਉਨ੍ਹਾਂ ਦੇ ਨਾਉਂ ਉੱਤੇ ਇਕ ਵੱਡੀ ਲਾਇਬ੍ਰੇਰੀ ਬਣਾਉਣ ਦੀ ਯੋਜਨਾ ਬਣੀ, ਜੋ ਇਨ੍ਹਾਂ ਸਤਰਾਂ ਦੇ ਲਿਖਣ ਤੱਕ ਸਿਰੇ ਨਹੀਂ ਚੜ੍ਹੀ। ਹਾਂ, ਫ਼ਤਹਿਗੜ੍ਹ ਸਾਹਿਬ ਵਿਖੇ ਹੀ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਉਂ 'ਤੇ ਚੱਲ ਰਹੇ ਇੰਜੀਨੀਅਰਿੰਗ ਕਾਲਜ ਵਿਚ ਇਕ ਵੱਡਾ ਹਾਲ ਭਾਈ ਦਿੱਤ ਸਿੰਘ ਦੇ ਨਾਉਂ 'ਤੇ ਬਣਾਇਆ ਗਿਆ ਹੈ।

ਇਹ ਯਾਦਗਾਰਾਂ ਕਿੰਨੀਆਂ ਕੁ ਸਥਾਈ ਰਹੀਆਂ। ਲਾਹੌਰ ਦੀ ਗੱਲ ਲਾਹੌਰ ਨਾਲ ਰਹੀ, ਰੋਪੜ ਅਤੇ ਕਲੌੜ ਵਿਖੇ ਖੁੱਲ੍ਹੀਆਂ ਕੰਨਿਆਂ ਪਾਠਸ਼ਾਲਾਵਾਂ ਬਹੁਤੀ ਦੇਰ ਨਹੀਂ ਚੱਲੀਆਂ। ਉਨ੍ਹਾਂ ਦੇ ਨਾਉਂ 'ਤੇ ਚੱਲਿਆ ਮੈਗਜ਼ੀਨ ਵੀ ਲੰਮੀ ਉਮਰ ਨਾ ਹੰਢਾ ਸਕਿਆ। ਫ਼ਤਹਿਗੜ੍ਹ ਸਾਹਿਬ ਵਾਲੀ ਲਾਇਬ੍ਰੇਰੀ ਅਜੇ ਉਸਰਨੀ ਹੈ।

ਈਸਵੀ ਸੰਨ 2002 ਵਿਚ ਭਾਈ ਦਿੱਤ ਸਿੰਘ ਦੇ ਨਾਉਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਕ ਲੱਖ ਰੁਪਏ ਦਾ ਇਨਾਮ ਸਥਾਪਿਤ ਕੀਤਾ ਗਿਆ। ਇਸ ਦੇ ਪਹਿਲੇ ਪ੍ਰਾਪਤ ਕਰਤਾ ਪ੍ਰੋ. ਹਰਿੰਦਰ ਸਿੰਘ ਮਹਿਬੂਬ ਸਨ।

ਭਾਈ ਦਿੱਤ ਸਿੰਘ ਦੀ ਸੌ ਸਾਲਾ ਬਰਸੀ ਦੇ ਮੌਕੇ 'ਤੇ ਉਨ੍ਹਾਂ ਦੇ ਪਿੰਡ ਕਲੌੜ ਵਿਖੇ ਇਕ ਭਰਵਾਂ ਸਮਾਗਮ ਹੋਇਆ। ਇਸ ਮੌਕੇ 'ਤੇ ਭਾਈ ਦਿੱਤ ਸਿੰਘ ਦੇ ਨਾਉਂ 'ਤੇ ਇਕ ਲਾਇਬ੍ਰੇਰੀ ਉਸਾਰਨ ਲਈ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਰ-ਕੰਵਲਾਂ ਨਾਲ ਨੀਂਹ ਪੱਥਰ ਰੱਖਿਆ ਗਿਆ। ਇਹ ਐਲਾਨ ਵੀ ਹੋਇਆ ਕਿ ਇਸ ਨੂੰ ਉਸਾਰਨ ਤੇ ਫਿਰ ਚਲਾਉਣ ਦਾ ਸਾਰਾ ਜ਼ੁੰਮਾ ਉਕਤ ਕਮੇਟੀ ਚੁੱਕੇਗੀ। ਨਗਰ ਪੰਚਾਇਤ ਕਲੌੜ ਨੇ ਭਾਈ ਦਿੱਤ ਸਿੰਘ ਦੀ ਯਾਦ ਵਿਚ ਬਣਨ ਵਾਲੀ ਲਾਇਬ੍ਰੇਰੀ ਅਤੇ ਕਮਿਊਨਿਟੀ ਹਾਲ ਲਈ ਜਗ੍ਹਾ ਵੀ ਦੇ ਦਿੱਤੀ। ਲਾਇਬ੍ਰੇਰੀ ਲਈ ਇਮਾਰਤ ਬਣ ਚੁੱਕੀ ਹੈ। ਅੱਗੇ ਕਾਰਜ ਕਿੰਨਾ ਕੁ ਹੁੰਦਾ ਹੈ ਇਹ ਵਕਤ ਹੀ ਦੱਸੇਗਾ। ਹਾਂ, ਭਾਈ ਦਿੱਤ ਸਿੰਘ ਪ੍ਰਤੀ ਸਤਿਕਾਰ ਰੱਖਦੇ ਪਿੰਡ ਕਲੌੜ ਅਤੇ ਇਲਾਕੇ ਦੇ ਸੱਜਣਾਂ ਨੇ ਸੌ ਸਾਲਾ ਬਰਸੀ ਦੇ ਮੌਕੇ ਲਈ ਭਾਈ ਦਿੱਤ ਸਿੰਘ ਯਾਦਗਾਰੀ ਗੇਟ ਜ਼ਰੂਰ ਉਸਾਰ ਲਿਆ ਸੀ। ਇਉਂ ਭਾਈ ਦਿੱਤ ਸਿੰਘ ਜਿਹੇ ਰਾਹ-ਦਿਖਾਊਆਂ ਨੂੰ ਕਦੇ-ਕਦੇ ਯਾਦ ਕੀਤਾ ਜਾਂਦਾ ਹੈ, ਪਰ ਅਕਸਰ ਵਿਸਾਰ ਦਿੱਤਾ ਜਾਂਦਾ ਹੈ।

ਭਾਈ ਦਿੱਤ ਸਿੰਘ ਨੂੰ ਸਮਰਪਿਤ ਇਕ ਐਂਬੂਲੈਂਸ ਵੈਨ ਸੇਵਾ 5 ਜੂਨ, 2005

ਨੂੰ ਕਲੌੜ ਤੋਂ ਸ਼ੁਰੂ ਕੀਤੀ ਗਈ ਹੈ। ਇਹ ਵੈਨ ਭਾਈ ਸਾਹਿਬ ਦੇ ਜਨਮ-ਸਥਾਨ ਦੇ ਪਿੰਡ ਕਲੌੜ ਤੋਂ ਇਲਾਵਾ ਨੇੜੇ ਦੇ ਗਿਆਰਾਂ ਹੋਰ ਪਿੰਡਾਂ ਦੇ ਗੰਭੀਰ ਹਾਲਤ ਵਿਚ ਮਰੀਜ਼ਾਂ ਨੂੰ ਮੁਫ਼ਤ ਨੇੜੇ ਦੇ ਹਸਪਤਾਲ ਜਾਂ ਮੁਹਾਲੀ ਤੇ ਚੰਡੀਗੜ੍ਹ ਦੇ ਵੱਡੇ ਹਸਪਤਾਲਾਂ ਤੱਕ ਤਤਕਾਲ ਲਿਜਾਵੇਗੀ। ਪਿੰਡ ਕਲੌੜ ਤੋਂ ਚੰਡੀਗੜ੍ਹ ਤੱਕ ਦੇ ਮਾਰਗ ਉੱਤੇ ਕਿਸੇ ਦੁਰਘਟਨਾ ਦੇ ਸ਼ਿਕਾਰ ਵਿਅਕਤੀਆਂ ਨੂੰ ਵੀ ਇਸ ਵੈਨ ਰਾਹੀਂ ਫ਼ੌਰਨ ਹਸਪਤਾਲ ਪਹੁੰਚਾਇਆ ਜਾਵੇਗਾ। ਵੈਨ ’ਤੇ ਲਿਖਿਆ ਗਿਆ ਹੈ: “ਇਹ ਸੇਵਾ ਸਿੰਘ ਸਭਾ ਲਹਿਰ ਦੇ ਉੱਘੇ ਵਿਦਵਾਨ ਤੇ ਸਮਾਜ ਸੁਧਾਰਕ ਗਿਆਨੀ ਦਿੱਤ ਸਿੰਘ (ਜੰਮਪਲ ਕਲੌੜ) ਨੂੰ ਸਮਰਪਿਤ ਹੈ।”

## 1.ੲ. ਭਾਈ ਦਿੱਤ ਸਿੰਘ ਦੀ ਲਾਹੌਰ ਵਿਖੇ ਯਾਦਗਾਰ ਬਣਾਉਣ ਸੰਬੰਧੀ ਤਿੱਖੇ ਮਤਭੇਦ

ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਨੂੰ ਅਜੇ ਮਹੀਨਾ ਵੀ ਨਹੀਂ ਸੀ ਹੋਇਆ ਕਿ ਉਨ੍ਹਾਂ ਦੀ ਲਾਹੌਰ ਵਿਖੇ ਯਾਦਗਾਰ ਬਣਾਉਣ ਦੇ ਮਸਲੇ ਨੂੰ ਲੈ ਕੇ ਉਨ੍ਹਾਂ ਦੇ ਆਪਣੇ ਹੀ ਦਾਇਰੇ ਦੇ ਸੱਜਣਾਂ ਵਿਚ ਇਸ ਕਦਰ ਮਤਭੇਦ ਗਹਿਰਾ ਗਏ ਕਿ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 27 ਸਤੰਬਰ, 1901 ਦੇ ਅੰਕ ਵਿਚ ਇਸ ਸੰਬੰਧ ਵਿਚ ਭਾਈ ਜਵਾਹਰ ਸਿੰਘ ਦੀ ਅੰਗਰੇਜ਼ੀ ਵਿਚ ਲਿਖੀ ਲੰਮੀ ਚਿੱਠੀ ਬਾਰੇ ਢਾਈ ਕਾਲਮਾਂ ਵਿਚ ਸੰਪਾਦਕ ਵੱਲੋਂ ਪ੍ਰੋੜ੍ਹਤਾ ਕਰਦੀ ਟਿੱਪਣੀ ਛਪੀ। ਇਸੇ ਅੰਕ ਦੇ ਨਾਲ ਚਾਰ ਪੰਨਿਆਂ ਦੇ ਇਕ ਜ਼ਮੀਮੇ ਦੇ ਰੂਪ ਵਿਚ ਇਸ ਚਿੱਠੀ ਦਾ ਪੰਜਾਬੀ ਵਿਚ ਤਰਜਮਾ ਭਾਈ ਜਵਾਹਰ ਸਿੰਘ ਦੇ ਆਪਣੇ ਖ਼ਰਚ ’ਤੇ ਛਪਿਆ।

ਇਸ ਘਟਨਾ ਦਾ ਜ਼ਿਕਰ ਇਸ ਲਈ ਜ਼ਰੂਰੀ ਹੈ ਕਿ ਇਸ ਤੋਂ ਭਾਈ ਦਿੱਤ ਸਿੰਘ ਅਤੇ ਉਨ੍ਹਾਂ ਦੇ ਚਿਰ-ਪੁਰਾਣੇ ਸਾਥੀਆਂ ਭਾਈ ਜਵਾਹਰ ਸਿੰਘ ਆਦਿ ਨਾਲ ਸੰਬੰਧਾਂ ਵਿਚ ਪਿਛਲੇ ਕੁਝ ਅਰਸੇ ਤੋਂ ਆਏ ਬਦਲਾਉ ਉੱਤੇ ਰੌਸ਼ਨੀ ਪੈ ਸਕਦੀ ਹੈ।

ਸੰਖੇਪ ਵਿਚ, ਭਾਈ ਜਵਾਹਰ ਸਿੰਘ ਨੇ ਆਪਣੀ ਚਿੱਠੀ ਵਿਚ ਇਹ ਨੁਕਤੇ ਉਠਾਏ ਕਿ ‘ਭਾਈ ਦਿੱਤ ਸਿੰਘ ਜੀ ਦੇ ਅਕਾਲ ਚਲਾਣੇ ਪਰ ਜੋ ਉਨ੍ਹਾਂ ਦੇ ਮਾਤਾ ਪਿਤਾ, ਪੁੱਤ੍ਰ ਅਰ ਇਸਤ੍ਰੀ ਨੂੰ ਦੁਖ ਹੋਇਆ ਹੈ ਉਨ੍ਹਾਂ ਨਾਲ ਹਮਦਰਦੀ’ ਕਰਨ ਲਈ ਬੁਲਾਏ ਗਏ ਜਲਸੇ ਵਿਚ, ਬਿਨਾਂ ਅਗਾਊਂ ਸੂਚਨਾ ਦੇ ‘ਭਾਈ ਦਿੱਤ ਸਿੰਘ ਬੋਰਡਿੰਗ ਹੌਸ ਕਮੇਟੀ’ ਬਣਾ ਦਿੱਤੀ ਗਈ। “ਇਸ ਕਮੇਟੀ ਵਿਚ ਭਾਈ ਦਿੱਤ ਸਿੰਘ ਜੀ ਦੇ ਪੁਰਾਣੇ ਅਰ ਅਨਮੁੱਲੇ ਮਿੱਤ੍ਰਾਂ ਦੇ ਨਾਉਂ ਜਿਨ੍ਹਾਂ ਨਾਲ ਮਿਲ ਕੇ ਉਨ੍ਹਾਂ ਨੇ ਇਤਨੇ ਬਰਸ ਕੰਮ ਕੀਤਾ ਛੱਡੇ ਗਏ ਹਨ।” “ਅਰ ਉਨ੍ਹਾਂ ਦੀ ਜਗਹ ਐਸੇ ਨਾਉਂ ਦਰਜ ਕੀਤੇ ਗਏ ਜੋ (ਥੋੜਿਆਂ ਦੇ ਸਿਵਾ) ਐਸੇ ਹਨ ਜਿਨ੍ਹਾਂ ਬਾਬਤ ਗਯਾਨੀ ਸਿੰਘ ਦੀ ਹਮੇਸ਼ਾਂ ਮੁਖਾਲਫ਼ ਰਾਇ ਰਹੀ।”

ਭਾਈ ਦਿੱਤ ਸਿੰਘ ਦੀ ਯਾਦ ਵਿਚ ਲਾਹੌਰ ਵਿਖੇ ਇਕ ਬੋਰਡਿੰਗ ਹਾਊਸ ਬਣਾਉਣਾ ਤਜਵੀਜ਼ਿਆ ਗਿਆ ਸੀ। ਭਾਈ ਜਵਾਹਰ ਸਿੰਘ ਦਾ ਕਹਿਣਾ ਸੀ ਕਿ ਲਾਹੌਰ ਵਿਚ “ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ ਪਹਿਲਾਂ ਤੋਂ ਜਾਰੀ ਹੈ। ਉਸੇ ਤਰ੍ਹਾਂ

ਦੇ ਹੋਰ ਦੂਸਰੇ ਬੋਰਡਿੰਗ ਹੌਸ ਦਾ ਬਨਾਉਣਾ ਸਿਰਫ ਫਾਲਤੂ ਹੈ ਅਤੇ ਬਣੇ ਹੋਏ ਨੂੰ ਨੁਕਸਾਨ ਪਹੁੰਚਾਉਣ ਵਾਲਾ ਸਮਝਿਆ ਜਾ ਸਕਦਾ ਹੈ।" ਚਿੱਠੀ ਵਿਚ ਇਹ ਵੀ ਸਪਸ਼ਟ ਕੀਤਾ ਗਿਆ ਕਿ " 'ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ' ਤਦ ਖੜਾ ਹੋਇਆ ਸੀ ਜਦ 'ਖਾਲਸਾ ਬੋਰਡਿੰਗ ਹੌਸ' ਜੋ ਖਾਲਸਾ ਦੀਵਾਨ ਨੇ ਦੋ ਬਰਸ ਤੁਕ ਚਲਾਯਾ ਸੀ ਅਰ ਅੰਤ ਨੂੰ ਬੰਦ ਕਰਨਾ ਪਿਆ ਸੀ।"

ਅੱਗੇ ਚਿੱਠੀ ਵਿਚ ਕਿਹਾ ਗਿਆ—"ਹੁਣ ਸਿੱਧਾ ਸਵਾਲ ਤਾਂ ਇਹ ਹੈ ਕਿ ਕਿਆ 'ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ' ਹਟਾ ਕੇ 'ਭਾਈ ਦਿੱਤ ਸਿੰਘ ਬੋਰਡਿੰਗ ਹੌਸ' ਬਨਾਉਣ ਦੀ ਤਜਵੀਜ਼ ਹੈ, ਯਾ ਇਹ ਦੂਸਰਾ ਬੋਰਡਿੰਗ ਹੌਸ ਹੋਵੇਗਾ। ਅਗਰ ਪਹਿਲੀ ਬਾਤ ਹੈ ਤਾਂ ਕੋਈ ਸਿੰਘ ਭੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਟਲ ਨਾਮ ਹਟਾ ਕੇ ਉਨ੍ਹਾਂ ਦੀ ਜਗਹ ਕਿਸੇ ਦੂਸਰੇ ਨਾਮ ਦਾ ਰਖਨਾ ਪਸਿੰਦ ਨਹੀਂ ਕਰੇਗਾ।"

ਭਾਈ ਜਵਾਹਰ ਸਿੰਘ ਨੇ ਕਾਫ਼ੀ ਸਪਸ਼ਟ ਹੋ ਕੇ ਲਿਖਿਆ ਹੈ: "ਆਪ ਅੱਛੀ ਤਰਾਂ ਜਾਣਦੇ ਹੋ ਕਿ ਗੁਰਪੁਰ ਨਿਵਾਸੀ ਭਾਈ ਸਾਹਿਬ ਅਪਨੀ ਹਿੰਮਤ ਅਰ ਲਯਾਕਤ ਦੇ ਹੁੰਦਿਆਂ ਭੀ ਜ਼ਮਾਨੇ ਦੇ ਹਾਲਾਤ ਦੇ ਸਹਾਰੇ ਸਨ। ਜੋ ਉਨ੍ਹਾਂ ਨੂੰ ਅਪਨਾ ਦਿਲ ਖੋਲ੍ਹਣੇ ਤੇ ਖਾਲਸਾ ਧਰਮ ਦੇ ਪ੍ਰਚਾਰ ਦਾ ਮੌਕਿਆ ਮਿਲਿਯਾ ਤਾਂ ਖ਼ਾਲਸਾ ਅਖ਼ਬਾਰ ਤੇ ਖ਼ਾਲਸਾ ਪ੍ਰੈਸ ਦੀ ਬਦੌਲਤ ਸੀ ਜਿਸਨੂੰ ਖਾਲਸਾ ਦੀਵਾਨ ਨੇ ਜਿਸ ਦੇ ਭਾਈ ਸਾਹਿਬ ਇਕ ਕਾਰਆਮਦ ਮੈਂਬਰ ਸਨ ਬਨਾਯਾ ਸੀ। ਇਹ ਬਾਤ ਮੰਨਣ ਦੇ ਯੋਗਜ ਹੈ ਕਿ ਗੁਰਪੁਰ ਨਿਵਾਸੀ ਦੀ ਸ਼ੁਹਰਤ ਦਾ ਬਹੁਤ ਸਾਰਾ ਹਿੱਸਾ ਖਾਲਸਾ ਦੀਵਾਨ ਦੀ ਤੁਫ਼ੈਲ ਸੀ।"

ਆਪਣੇ 11 ਨੁਕਤਿਆਂ ਵਾਲੇ ਇਸ ਪੱਤਰ ਵਿਚ ਜੋ ਭਾਈ ਪ੍ਰਤਾਪ ਸਿੰਘ ਜੀ ਸਕੱਤਰ ਭਾਈ ਦਿੱਤ ਸਿੰਘ ਬੋਰਡਿੰਗ ਹੌਸ ਕਮੇਟੀ ਨੂੰ ਸੰਬੋਧਿਤ ਸੀ, ਦੇ ਨੌਂਵੇਂ ਨੁਕਤੇ ਵਿਚ ਨਿਚੋੜ ਵਜੋਂ ਲਿਖਿਆ ਗਿਆ, "ਇਸ ਕਾਰਨ ਖਾਲਸਾ ਦੀਵਾਨ ਲਾਹੌਰ, ਜੋ ਖਾਲਸਾ ਪ੍ਰੈਸ ਅਤੇ ਅਖਬਾਰ ਦਾ ਮਾਲਕ ਹੈ, ਅਰ ਜਿਨ੍ਹਾਂ ਦੇ ਖਰਚ ਅਰ ਜ਼ਰੀਏ ਨਾਲ ਗੁਰਪੁਰ ਨਿਵਾਸੀ ਮਸ਼ਹੂਰ ਐਡੀਟਰ ਸਾਹਿਬ ਨੇ ਇਤਨਾ ਨਾਮ ਪੈਦਾ ਕੀਤਾ ਅਰ ਇਜ਼ਤ ਪਾਈ ਜਦ ਤਕ ਫੈਸਲਾ ਨਾ ਕਰੇ ਕਿ ਕਿਆ ਕਰਨਾ ਚਾਹੀਏ ਮੈਂ ਬਿਲਕੁਲ ਮੁਨਾਸਿਬ ਨਹੀਂ ਸਮਝਦਾ ਕਿ ਕਿਸੇ ਤਜਵੀਜ਼ ਦੀ ਮਦਦ ਕੀਤੀ ਜਾਵੇ ਜੋ ਖਾਲਸਾ ਦੀਵਾਨ ਦੇ ਹੱਕ ਪਰ ਪਾਨੀ ਫੇਰਦੀ ਹੋਵੇ ਅਰ ਜੋ ਬਿਨਾਂ ਸਮਝੇ ਸੋਚੇ ਪੰਥ ਅੱਗੇ ਪੇਸ਼ ਕੀਤੀ ਗਈ ਹੋਵੇ॥"

ਇਸ ਪੁਸਤਕ ਵਿਚ ਇਸ ਸੰਬੰਧੀ ਹੋਰ ਵੇਰਵੇ ਦੇਣ ਦੀ ਗੁੰਜਾਇਸ਼ ਨਹੀਂ ਹੈ, ਪਰ ਉਪਰੋਕਤ ਤੋਂ ਭਾਈ ਦਿੱਤ ਸਿੰਘ ਬਾਰੇ ਹੇਠ ਦਿੱਤੀ ਜਾਣਕਾਰੀ ਜ਼ਰੂਰ ਮਿਲਦੀ ਹੈ:

1. ਭਾਈ ਦਿੱਤ ਸਿੰਘ 'ਖ਼ਾਲਸਾ ਬੋਰਡਿੰਗ ਹੌਸ ਲਾਹੌਰ' ਦੇ ਸੁਪ੍ਰਿੰਟੈਂਡੈਂਟ ਵੀ ਰਹੇ ਸਨ।
2. ਭਾਈ ਦਿੱਤ ਸਿੰਘ ਦੇ ਮਾਤਾ ਪਿਤਾ ਉਸ ਸਮੇਂ ਜਿਊਂਦੇ ਸਨ। ਭਾਵੇਂ ਹੋਰ ਕਿਸੇ ਸਰੋਤ ਤੋਂ ਇਸ ਗੱਲ ਦੀ ਪੁਸ਼ਟੀ ਨਹੀਂ ਹੋਈ।

3. ਭਾਈ ਦਿੱਤ ਸਿੰਘ ਨੂੰ ਅਨੇਕ ਵਿਰੋਧਤਾਵਾਂ ਵਾਲੇ ਮਾਹੌਲ ਵਿਚ ਕੰਮ ਕਰਨਾ ਪਿਆ ਸੀ। ਇਹ ਵਿਰੋਧ ਅੰਦਰਲੇ ਵੀ ਸਨ। ਇਸ ਤਰ੍ਹਾਂ ਦੀਆਂ ਹਾਲਤਾਂ ਵਿਚ ਬਹੁਤ ਨਜ਼ਦੀਕ ਦੇ ਸੰਬੰਧਾਂ ਵਿਚ ਵੀ ਬੇਰਸੀ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਦੇ ਤਣਾਉ ਦਾ ਸ਼ਖ਼ਸ ਦੀ ਸਿਹਤ ਲਈ ਘਾਤਕ ਹੋਣਾ ਕੁਦਰਤੀ ਹੈ। ਉਹ ਪੰਜਾਬੀ ਦੀ ਪੜ੍ਹਾਈ ਸ਼ੁਰੂ ਕਰਾਉਣ ਲਈ ਵੀ ਜਤਨਸ਼ੀਲ ਰਹੇ।

# ਅੰਤਿਕਾ - 1

## ਵਿਸ਼ੇਸ਼ ਸ਼ਖ਼ਸੀਅਤਾਂ

**[ਭਾਈ ਦਿੱਤ ਸਿੰਘ ਦੀ ਜੀਵਨੀ ਵਿਚ ਜਿਨ੍ਹਾਂ ਦਾ ਜ਼ਿਕਰ ਆਇਆ ਹੈ]**

### ਭਾਈ ਜਵਾਹਰ ਸਿੰਘ ਕਪੂਰ (1859-1910)

ਭਾਈ ਜਵਾਹਰ ਸਿੰਘ ਕਪੂਰ ਉਨ੍ਹਾਂ ਉਂਗਲਾਂ 'ਤੇ ਗਿਣੇ ਜਾਣ ਵਾਲੇ ਸੱਜਣਾਂ ਵਿੱਚੋਂ ਸਨ, ਜਿਨ੍ਹਾਂ ਦੀ ਸੱਜਣਤਾ, ਗੁਣਾਂ ਦੀ ਸਾਂਝ ਅਤੇ ਆਦਰਸ਼ਾਂ ਦੀ ਭਾਈਵਾਲੀ ਭਾਈ ਦਿੱਤ ਸਿੰਘ ਨਾਲ ਤੋੜ ਨਿਭਣ ਵਾਲੇ ਭਰਪੂਰ ਸਾਥ ਵਿਚ ਸਾਕਾਰ ਹੋਈ।

ਭਾਈ ਦਿੱਤ ਸਿੰਘ ਦੇ ਲਾਹੌਰ ਨਾਲ ਸੰਪਰਕ ਦਾ ਇਕ ਵੱਡਾ ਸਬੱਬ ਭਾਈ ਜਵਾਹਰ ਸਿੰਘ ਕਪੂਰ ਹੀ ਸਨ। ਕਮਾਲ ਤਾਂ ਇਹ ਹੈ ਕਿ ਭਾਈ ਦਿੱਤ ਸਿੰਘ ਤੇ ਜਵਾਹਰ ਸਿੰਘ ਕਪੂਰ ਤਿੰਨ ਪੜਾਵਾਂ ਵਿੱਚੋਂ ਇਕੱਠੇ ਹੀ ਗੁਜ਼ਰੇ। [ਅੱਗੇ ਅਸੀਂ 'ਭਾਈ ਜਵਾਹਰ ਸਿੰਘ' ਨਾਉਂ ਹੀ ਲਿਖਾਂਗੇ] ਭਾਈ ਜਵਾਹਰ ਸਿੰਘ ਆਪਣੇ ਮੁੱਢਲੇ ਦਿਨਾਂ ਵਿਚ ਗੁਲਾਬਦਾਸੀ ਮੱਤ ਦੇ ਸੰਤ ਬਹਾਦਰ ਸਿੰਘ ਦੇ ਸ਼ਿਸ਼ ਰਹੇ ਸਨ।

ਭਾਈ ਜਵਾਹਰ ਸਿੰਘ ਦੇ ਪਿਤਾ ਭਾਈ ਆਤਮਾ ਸਿੰਘ ਕਪੂਰ, ਪਾਕਿਸਤਾਨ ਵਿਚ ਚਲੇ ਗਏ ਗੁੱਜਰਾਂਵਾਲੇ ਦੇ ਵਸਨੀਕ ਸਨ। ਭਾਈ ਜਵਾਹਰ ਸਿੰਘ ਦਾ ਜਨਮ ਅੰਮ੍ਰਿਤਸਰ ਵਿਖੇ ਹੋਇਆ। ਸਕੂਲੀ ਪੜ੍ਹਾਈ ਤੋਂ ਪਿੱਛੋਂ ਉਹ 1876 ਵਿਚ ਉੱਤਰ-ਪੱਛਮੀ ਰੇਲਵੇ ਵਿਚ ਭਰਤੀ ਹੋ ਗਏ। ਹੌਲੀ-ਹੌਲੀ ਉਹ ਮੈਨੇਜਰ ਦੇ ਦਫ਼ਤਰ ਵਿਚ ਸੁਪ੍ਰਿੰਟੈਂਡੈਂਟ ਦੇ ਅਹੁਦੇ 'ਤੇ ਪਹੁੰਚ ਗਏ। ਉਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਤੋਂ ਕਾਨੂੰਨ ਦੀ ਪੜ੍ਹਾਈ ਕਰਨੀ ਵੀ ਆਰੰਭੀ, ਪਰ ਫਿਰ ਵਿੱਚੇ ਛੱਡ ਦਿੱਤੀ।

ਲਾਹੌਰ ਵਿਚ ਆਰੀਆ ਸਮਾਜ ਦੀ ਸਥਾਪਨਾ ਹੋਣ 'ਤੇ ਭਾਈ ਜਵਾਹਰ ਸਿੰਘ, ਆਰੀਆ ਸਮਾਜੀ ਬਣ ਗਏ। ਉਹ ਲਾਹੌਰ ਆਰੀਆ ਸਮਾਜ ਦੇ ਸਕੱਤਰ ਅਤੇ ਆਰੀਆ ਪਰੋਪਕਾਰਿਨੀ ਸਭਾ ਦੇ ਮੀਤ ਪ੍ਰਧਾਨ ਵੀ ਰਹੇ। *ਸਵਾਮੀ ਦਯਾਨੰਦ ਸਰਸਵਤੀ* ਨਾਂ ਦੀ ਅੰਗਰੇਜ਼ੀ ਵਿਚ ਲਿਖੀ ਪੁਸਤਕ ਦੇ ਲੇਖਕ ਕ੍ਰਿਸ਼ਨ ਸਿੰਘ ਆਰੀਆ ਅਤੇ ਪੀ.ਡੀ. ਸ਼ਾਸਤਰੀ ਅਨੁਸਾਰ ਵੀ ਭਾਈ ਜਵਾਹਰ ਸਿੰਘ ਲਾਹੌਰ ਆਰੀਆ ਸਮਾਜ ਦੇ ਸਕੱਤਰ ਰਹੇ। (ਪੰਨਾ 117)

ਸਿੰਘ ਸਭਾ ਲਾਹੌਰ ਸਥਾਪਤ ਹੋ ਜਾਣ 'ਤੇ ਉਹ ਭਾਈ ਦਿੱਤ ਸਿੰਘ ਵਾਂਗ, ਇਸ ਸਭਾ ਦੀਆਂ ਸਰਗਰਮੀਆਂ ਵਿਚ ਮੋਹਰੀ ਰਹੇ। ਸਮੇਂ-ਸਮੇਂ ਉਹ ਇਸ ਸਭਾ ਦੇ ਸਕੱਤਰ ਤੇ ਵਾਈਸ ਪ੍ਰੈਜ਼ੀਡੈਂਟ ਵੀ ਰਹੇ। ਉਹ ਭਾਈ ਦਿੱਤ ਸਿੰਘ ਦੀ ਤਰ੍ਹਾਂ ਇਸ ਸਭਾ ਦੇ ਸੰਸਥਾਪਕਾਂ ਵਿੱਚੋਂ ਸਨ।

ਭਾਈ ਜਵਾਹਰ ਸਿੰਘ ਉਰਦੂ, ਫ਼ਾਰਸੀ, ਅੰਗਰੇਜ਼ੀ ਤੇ ਪੰਜਾਬੀ ਦੀ ਮੁਹਾਰਤ ਰੱਖਦੇ ਸਨ। ਕਾਨੂੰਨ ਦੇ ਵੀ ਜਾਣਕਾਰ ਸਨ। ਸਿੱਖਿਆ ਦੇ ਪ੍ਰਸਾਰ ਵਿਚ ਉਨ੍ਹਾਂ ਦੀ ਡੂੰਘੀ ਦਿਲਚਸਪੀ ਸੀ। ਜਦੋਂ ਉਹ ਆਰੀਆ ਸਮਾਜ ਵਿਚ ਸਨ ਤਾਂ ਉਨ੍ਹਾਂ ਨੇ ਡੀ.ਏ.ਵੀ. ਕਾਲਜ ਲਾਹੌਰ ਦੀ ਸਥਾਪਨਾ ਵਿਚ ਯੋਗਦਾਨ ਪਾਇਆ। ਉਹ ਚੰਗੇ ਵਕਤਾ ਸਨ। ਉਨ੍ਹਾਂ ਦੇ ਵਿਖਿਆਨਾਂ ਅਤੇ ਕਥਾ ਕਰਨ ਦੇ ਸਮਾਚਾਰ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਪੜ੍ਹਨ ਨੂੰ ਮਿਲੇ ਹਨ। ਉਹ ਖ਼ਾਲਸਾ ਕਾਲਜ ਦੀ ਸਥਾਪਨਾ ਲਈ ਬਣੀ ਕਮੇਟੀ ਦੇ ਮੈਂਬਰ ਸਨ। ਉਨ੍ਹਾਂ ਨੇ ਕਈ ਪੁਸਤਕਾਂ ਵੀ ਲਿਖੀਆਂ। ਉਹ ਪੰਜਾਬ ਦੀਆਂ ਪਾਠ-ਪੁਸਤਕਾਂ ਸੰਬੰਧੀ ਬਣੀ ਕਮੇਟੀ ਦੇ ਮੈਂਬਰ ਵੀ ਸਨ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ 10 ਨਵੰਬਰ, 1899 ਦੇ ਅੰਕ ਵਿਚ ਭਾਈ ਦਿੱਤ ਸਿੰਘ ਵੱਲੋਂ ਜਵਾਹਰ ਸਿੰਘ ਬਾਰੇ ਇਹ ਸੂਚਨਾ ਛਪੀ :

> ਅਸੀਂ ਇਸ ਬਾਤ ਨੂੰ ਵੱਡੇ ਆਨੰਦ ਨਾਲ ਪਰਗਟ ਕਰਦੇ ਹਾਂ ਕਿ ਸ੍ਰੀ ਹਜ਼ੂਰ ਲਾਟ ਸਾਹਿਬ ਪੰਜਾਬ ਨੇ ਭਾਈ ਜਵਾਹਰ ਸਿੰਘ ਜੀ ਸਕੱਤਰ ਖਾਲਸਾ ਕਾਲਜ ਕੌਂਸਲ ਨੂੰ ਪੰਜਾਬ ਟੈਕਸਟ ਬੁੱਕ ਕਮੇਟੀ ਦਾ ਮਿੰਬਰ ਮੁਕਰੱਰ ਕੀਤਾ ਹੈ। ਅਸੀਂ ਭਾਈ ਸਾਹਿਬ ਨੂੰ ਮੁਬਾਰਕਬਾਦ ਦੇਂਦੇ ਹਾਂ ਆਸ਼ਾ ਰੱਖਦੇ ਹਾਂ ਕਿ ਓਹ ਪੰਜਾਬੀ ਦੀਆਂ ਪੁਸਤਕਾਂ ਬਨਾਉਨੇ ਅਤੇ ਪੰਜਾਬੀ ਦੀ ਉੱਨਤੀ ਕਰਨੇ ਲਈ ਇਸ ਕਮੇਟੀ ਨੂੰ ਸਹਾਇਤਾ ਦੇਨਗੇ।

*Encyclopaedia of Sikhism* ਵਿਚ ਇਹ ਵੀ ਦਰਜ ਹੈ ਕਿ ਭਾਈ ਜਵਾਹਰ ਸਿੰਘ ਦੀ ਪਟਿਆਲਾ, ਨਾਭਾ, ਜੀਂਦ ਤੇ ਕਪੂਰਥਲੇ ਦੇ ਰਾਜਿਆਂ ਤੱਕ ਰਸਾਈ ਸੀ।

ਭਾਈ ਜਵਾਹਰ ਸਿੰਘ ਦੀ ਯੋਗਤਾ ਦਾ ਇਸ ਤੋਂ ਵੱਧ ਪ੍ਰਮਾਣ ਕੀ ਹੋ ਸਕਦਾ ਹੈ ਕਿ ਜਦੋਂ ਉਨ੍ਹਾਂ ਨੇ ਬੀਮਾਰੀ ਦੇ ਕਾਰਨ ਖ਼ਾਲਸਾ ਕਾਲਜ ਕੌਂਸਲ ਤੋਂ ਅਸਤੀਫ਼ਾ ਦੇਣਾ ਚਾਹਿਆ ਤਾਂ ਇਹ ਪ੍ਰਵਾਨ ਨਾ ਕੀਤਾ ਗਿਆ। ਇਸ ਦੀ ਥਾਂ ਉਨ੍ਹਾਂ ਨੂੰ ਸਿਹਤ ਠੀਕ ਨਾ ਹੋਣ ਕਾਰਨ ਛੇ ਮਹੀਨੇ ਦੀ ਛੁੱਟੀ ਦੇ ਦਿੱਤੀ ਗਈ।

ਭਗਤ ਲਛਮਣ ਸਿੰਘ ਦੀ ਆਤਮ-ਕਥਾ ਵਿਚ ਭਾਈ ਜਵਾਹਰ ਸਿੰਘ ਬਾਰੇ ਦਿੱਤੇ ਹੇਠ ਲਿਖੇ ਸ਼ਬਦ ਬੜੇ ਢੁਕਵੇਂ ਹਨ :

> ...a highly intellectual man, of a handsome physique and suavity of manner that added to his hospitality, won him the unstinted admiration and regard of his compatriots... *(p. 140)*

ਭਾਈ ਜਵਾਹਰ ਸਿੰਘ, ਸਿੰਘ ਸਭਾ ਲਾਹੌਰ ਦੇ ਮੋਢੀਆਂ ਵਿੱਚੋਂ ਸਨ। ਉਨ੍ਹਾਂ ਨੇ ਸਿੰਘ ਸਭਾ ਲਾਹੌਰ ਦੀ ਬਤੌਰ ਵਾਈਸ ਪ੍ਰੈਜ਼ੀਡੈਂਟ ਸੇਵਾ ਕੀਤੀ। ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਦੇ ਦਿਨਾਂ ਵਿਚ ਭਾਈ ਜਵਾਹਰ ਸਿੰਘ ਮੈਂਬਰ ਖ਼ਾਲਸਾ ਦੀਵਾਨ, ਸਕੱਤਰ ਖ਼ਾਲਸਾ ਕਾਲਜ ਕੌਂਸਲ, ਵਾਈਸ ਪ੍ਰੈਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਅਤੇ ਹੈੱਡ ਕਲਰਕ, ਦਫ਼ਤਰ ਮੈਨੇਜਰ ਨਾਰਥ ਵੈਸਟਰਨ ਰੇਲਵੇ ਲਾਹੌਰ ਸਨ।

*ਖ਼ਾਲਸਾ ਸਮਾਚਾਰ*, ਅੰਮ੍ਰਿਤਸਰ ਦੇ ਅੰਕ 45 (25 ਸਤੰਬਰ, 1901) ਵਿਚ ਇਕ 'ਪਰਮਦੁਖਿਤ ਸਟੂਡੈਂਟ' ਦੀ ਚਿੱਠੀ ਦਾ ਹਵਾਲਾ ਹੈ। ਇਸ ਅਨੁਸਾਰ "ਭਾਈ ਦਿੱਤ ਸਿੰਘ ਜੀ ਅੰਤ ਵੇਲੇ ਭਾਈ ਮਈਆ ਸਿੰਘ ਤੇ ਭਾਈ ਜਵਾਹਰ ਸਿੰਘ ਜੀ ਦੇ ਹੱਥੋਂ ਪਰਮ ਦੁਖੀ ਸਨ, ਅਰ ਓਹ ਉਨ੍ਹਾਂ ਵੱਲੋਂ ਤੰਗ ਦਿਲ ਗਏ ਹਨ।" ਇਸ ਗੱਲ

ਦੀ ਪੁਸ਼ਟੀ ਹੋਰ ਕਿਸੇ ਪਾਸਿਉਂ ਪੂਰੀ ਤਰ੍ਹਾਂ ਨਾ ਹੋਣ ਕਾਰਨ ਅਸੀਂ ਇਸ ਬਾਰੇ ਇਕ-ਟੁੱਕ ਕੁਝ ਨਹੀਂ ਕਹਿ ਸਕਦੇ।

ਭਗਤ ਲਛਮਣ ਸਿੰਘ ਨੇ ਇਸ ਸੰਬੰਧੀ ਆਪਣੀ ਆਤਮ-ਕਥਾ ਵਿਚ ਕੁਝ ਸੰਕੇਤ ਕੀਤਾ ਹੈ:

> He (Bhai Ditt Singh) owed much to Bhai Jawahir Singh who was in fact his brains, his source of information, to whom he clung fast, except during the last few months of this false world, when he wavered under the bewitching ways of his erstwhile opponents of who wanted to win him over and thus get into the good books of a host of his admirers. But he made amends for this passing defection of his life-long friend and leader by conveying to him his profound regards before he passed away.
>
> *(Autobiography, Bhagat Lakshman Singh, p. 143)*

ਭਾਈ ਦਿੱਤ ਸਿੰਘ ਦੀ ਅਖ਼ੀਰਲੀ ਚਿੱਠੀ (ਅੱਗੇ ਪੰਨੇ 287-88) ਵਿਚ ਵੀ ਕੁਝ ਗ਼ਲਤ ਫ਼ਹਿਮੀ ਪੈ ਜਾਣ ਬਾਰੇ ਜ਼ਿਕਰ ਹੈ। ਸਮੁੱਚੇ ਤੌਰ 'ਤੇ ਇਨ੍ਹਾਂ ਦੋਵਾਂ ਸੱਜਣਾਂ ਦਾ ਸਾਥ ਤੋੜ ਨਿਭਣ ਵਾਲਾ ਰਿਹਾ ਹੈ।

## ਪ੍ਰੋ.ਫੈਸਰ ਗੁਰਮੁਖ ਸਿੰਘ (1849-1898)

ਭਾਈ ਦਿੱਤ ਸਿੰਘ ਨਾਲ ਚੋਲੀ ਦਾਮਨ ਦਾ ਸਾਥ ਰੱਖਣ ਵਾਲੇ ਦੋ ਉੱਘੇ ਨਾਉਂ ਭਾਈ ਜਵਾਹਰ ਸਿੰਘ ਕਪੂਰ ਅਤੇ ਪ੍ਰੋ.ਫੈਸਰ ਗੁਰਮੁਖ ਸਿੰਘ ਹਨ। ਪਰਸਪਰ ਵਿਸ਼ਵਾਸ, ਮਿਸ਼ਨ ਅਤੇ ਆਪਣੇ ਆਦਰਸ਼ਾਂ ਲਈ ਮੁਕੰਮਲ ਸਮਰਪਣ ਦੀ ਭਾਵਨਾ ਇਨ੍ਹਾਂ ਗੁਰਮੁਖ ਪਿਆਰਿਆਂ ਨੂੰ ਆਪਸ ਵਿਚ ਜੋੜਦੀ ਸੀ। [ਅਸੀਂ ਇਸ ਪੁਸਤਕ ਵਿਚ ਉਨ੍ਹਾਂ ਨੂੰ ਭਾਈ ਗੁਰਮੁਖ ਸਿੰਘ ਵੀ ਲਿਖਿਆ ਹੈ।]

ਭਾਈ ਗੁਰਮੁਖ ਸਿੰਘ 15 ਅਪ੍ਰੈਲ, 1849 ਵਿਚ ਭਾਈ ਬਸਾਵਾ ਸਿੰਘ ਪਿੰਡ ਚੰਧੜ, ਜ਼ਿਲ੍ਹਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ ਘਰ ਪੈਦਾ ਹੋਏ। ਇਹ ਗ਼ਰੀਬ ਪਰਿਵਾਰ ਸੀ। ਭਾਈ ਬਸਾਵਾ ਸਿੰਘ ਪਹਿਲਾਂ ਮਹਾਰਾਜਾ ਸ਼ੇਰ ਸਿੰਘ ਦੇ ਰਸੋਈਏ ਸਨ। ਸੰਧਾਂਵਾਲੀਆ ਸਰਦਾਰਾਂ ਹੱਥੋਂ ਸ਼ੇਰ ਸਿੰਘ ਦਾ ਕਤਲ ਹੋ ਜਾਣ ਉਪਰੰਤ ਉਹ ਕਪੂਰਥਲੇ ਰਾਜਾ ਨਿਹਾਲ ਸਿੰਘ ਆਹਲੂਵਾਲੀਆ ਕੋਲ ਆ ਗਏ। ਫਿਰ ਰਾਜਾ ਨਿਹਾਲ ਸਿੰਘ ਦੇ ਅਕਾਲ ਚਲਾਣੇ ਤੋਂ ਪਿੱਛੋਂ ਕੰਵਰ ਬਿਕਰਮ ਸਿੰਘ ਦੇ ਸੇਵਕ ਬਣ ਗਏ। ਕੰਵਰ ਬਿਕਰਮ ਸਿੰਘ ਵੱਲੋਂ ਮਿਲੇ ਉਤਸ਼ਾਹ ਤੇ ਸਹਾਇਤਾ ਨਾਲ ਗੁਰਮੁਖ ਸਿੰਘ ਨੇ ਪਹਿਲਾਂ ਕਪੂਰਥਲੇ ਦੇ ਸਰਕਾਰੀ ਸਕੂਲ ਵਿਚ ਪੜ੍ਹਾਈ ਕੀਤੀ। ਇਸ ਤੋਂ ਬਾਅਦ ਸਰਕਾਰੀ ਕਾਲਜ ਲਾਹੌਰ ਵਿਚ ਅਗਲੇਰੀ ਪੜ੍ਹਾਈ ਲਈ ਦਾਖ਼ਲਾ ਲੈ ਲਿਆ।

ਕੰਵਰ ਬਿਕਰਮ ਸਿੰਘ ਆਪ ਗੁਰਮੁਖ, ਵਿਦਵਾਨ ਅਤੇ ਸਾਹਿਤ-ਪ੍ਰੇਮੀ ਸਨ। ਉਨ੍ਹਾਂ ਦੀ ਸੰਗਤ ਵਿਚ ਭਾਈ ਗੁਰਮੁਖ ਸਿੰਘ ਵਿਚ ਵੀ ਇਹ ਗੁਣ ਉੱਨਤ ਹੋਏ। ਨਾਲ ਹੀ ਭਾਈ ਗੁਰਮੁਖ ਸਿੰਘ ਵਿਚ ਚਿੱਤਰ-ਕਲਾ ਲਈ ਡੂੰਘੀ ਦਿਲਚਸਪੀ ਪੈਦਾ ਹੋ ਗਈ। ਉਨ੍ਹਾਂ ਨੇ 1875 ਵਿਚ ਉਸ ਸਮੇਂ ਦੇ ਕਾਰਜਕਾਰੀ ਡੀ.ਪੀ.ਆਈ.

ਸੀ. ਪੀਅਰਸਨ ਦਾ ਇਕ ਚਿੱਤਰ ਵੀ ਬਣਾਇਆ। ਇਸ ਤੋਂ ਪ੍ਰਭਾਵਿਤ ਹੋ ਕੇ ਇਸ ਅੰਗਰੇਜ਼ ਅਫ਼ਸਰ ਨੇ ਗੁਰਮੁਖ ਸਿੰਘ ਲਈ ਰੁੜਕੀ ਵਿਖੇ ਇੰਜੀਨੀਅਰੀ ਦੀ ਪੜ੍ਹਾਈ ਦਾ ਪ੍ਰਬੰਧ ਕਰਨਾ ਚਾਹਿਆ। ਕੰਵਰ ਬਿਕਰਮ ਸਿੰਘ ਨੇ ਵੀ ਗੁਰਮੁਖ ਸਿੰਘ ਅੱਗੇ ਵਕਾਲਤ ਦੀ ਪੜ੍ਹਾਈ ਦਾ ਪ੍ਰਸਤਾਵ ਰੱਖਿਆ, ਪਰੰਤੂ ਭਾਈ ਗੁਰਮੁਖ ਸਿੰਘ ਨੇ ਅਜਿਹਾ ਨਾ ਕੀਤਾ। ਸ਼ਾਇਦ ਉਨ੍ਹਾਂ ਦੀ ਪੰਜਾਬ ਦੇ ਇਤਿਹਾਸ ਵਿਚ ਨਿਭਾਈ ਜਾਣ ਵਾਲੀ ਭੂਮਿਕਾ ਉਨ੍ਹਾਂ ਨੂੰ ਸੈਨਤਾਂ ਮਾਰ ਰਹੀ ਸੀ। ਫਿਰ ਉਹ ਸਮਾਂ ਛੇਤੀ ਆ ਗਿਆ, ਜਦੋਂ ਭਾਈ ਗੁਰਮੁਖ ਸਿੰਘ ਕਾਲਜ ਦੀ ਪੜ੍ਹਾਈ ਵਿੱਚੇ ਛੱਡ ਪੰਜਾਬੀ ਬੋਲੀ, ਪੰਜਾਬੀ ਸਾਹਿਤ ਤੇ ਸਿੱਖ ਧਰਮ ਦੀ ਸੇਵਾ ਲਈ ਕਮਰਕੱਸ ਮੈਦਾਨ ਵਿਚ ਨਿੱਤਰ ਆਏ। (*ਪ੍ਰਮੁੱਖ ਸਿੱਖ ਸ਼ਖ਼ਸੀਅਤਾਂ*[1] ਪੁਸਤਕ ਵਿਚ ਚਮਕੌਰ ਸਿੰਘ ਦੇ ਲੇਖ 'ਪ੍ਰੋ. ਗੁਰਮੁਖ ਸਿੰਘ', ਪੰਨਾ 197, ਅਨੁਸਾਰ ਪ੍ਰੋ. ਗੁਰਮੁਖ ਸਿੰਘ ਨੇ ਬੀ.ਏ. ਪਾਸ ਕਰ ਲਈ ਸੀ।) ਕੁਝ ਸਮੇਂ ਬਾਅਦ ਭਾਈ ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦਾ ਮੇਲ ਹੋਇਆ। ਇਸ ਦੇ ਪਰਿਣਾਮ ਵਜੋਂ ਭਾਈ ਦਿੱਤ ਸਿੰਘ ਵੀ ਆਪਣੀ ਯਾਦਗਾਰੀ ਭੂਮਿਕਾ ਲਈ ਅੱਗੇ ਆਏ।

ਭਾਈ ਗੁਰਮੁਖ ਸਿੰਘ ਦੇ ਅਨਿਕ ਪੱਖੀ ਬਹੁਮੁੱਲੇ ਯੋਗਦਾਨ ਵਿੱਚੋਂ ਇਕ ਇਹ ਸੀ ਕਿ ਉਨ੍ਹਾਂ ਦੇ ਜਤਨਾਂ ਸਦਕਾ ਪੰਜਾਬ ਯੂਨੀਵਰਸਿਟੀ ਕਾਲਜ ਵੱਲੋਂ 1877 ਈ: ਵਿਚ ਓਰੀਐਂਟਲ ਕਾਲਜ ਅੰਦਰ ਪੰਜਾਬੀ ਦੀ ਪੜ੍ਹਾਈ ਸ਼ੁਰੂ ਹੋ ਗਈ। ਭਾਈ ਗੁਰਮੁਖ ਸਿੰਘ ਇਸ ਕਾਲਜ ਵਿਚ ਪਹਿਲਾਂ ਸੈਕੰਡ ਟੀਚਰ ਲੱਗੇ, ਫਿਰ ਅਸਿਸਟੈਂਟ ਪ੍ਰੋਫ਼ੈਸਰ ਬਣੇ ਅਤੇ 1877 ਈ: ਵਿਚ ਅਲੈਗਜ਼ੈਂਡਰ ਰੀਡਰ ਨਿਯੁਕਤ ਹੋਏ। ਭਾਈ ਦਿੱਤ ਸਿੰਘ ਨੇ ਵੀ ਇਸ ਕਾਲਜ ਵਿਚ ਅਧਿਆਪਨ ਦਾ ਕਾਰਜ ਕੀਤਾ।

ਭਾਈ ਗੁਰਮੁਖ ਸਿੰਘ ਦੀ ਸੰਪਾਦਨਾ ਹੇਠ *ਗੁਰਮੁਖੀ*, *ਸੁਧਾਰਾਰਕ* ਅਤੇ *ਵਿਦਿਯਾਰਕ* ਪੱਤਰ ਜਾਰੀ ਹੋਏ। ਉਨ੍ਹਾਂ ਨੇ *ਖ਼ਾਲਸਾ ਗਜ਼ਟ* (ਸੰਪਾ. ਮਈਆ ਸਿੰਘ) ਅਤੇ *ਖ਼ਾਲਸਾ ਅਖ਼ਬਾਰ* (ਸੰਪਾ. ਭਾਈ ਦਿੱਤ ਸਿੰਘ) ਦੇ ਜਾਰੀ ਹੋਣ ਵਿਚ ਭਰਵਾਂ ਸਹਿਯੋਗ ਦਿੱਤਾ। ਪ੍ਰੋ. ਗੁਰਮੁਖ ਸਿੰਘ ਦੀ ਇਕ ਵਡਿਆਈ ਭਾਈ ਦਿੱਤ ਸਿੰਘ ਦੀ ਉੱਛਲ-ਉੱਛਲ ਪੈਂਦੀ ਕਰਤਾਰੀ ਸ਼ਕਤੀ ਦਾ ਨੱਕਾ ਉਸ ਦਿਸ਼ਾ ਵੱਲ ਖੋਲ੍ਹਣ ਵਿਚ ਸੀ, ਜਿਸ ਲਈ ਜ਼ਮੀਨ ਪਹਿਲਾਂ ਹੀ ਤਿਆਰ ਸੀ। ਭਾਵ ਇਹ ਕਿ ਸਿੰਘ ਸਭਾ ਲਹਿਰ ਵਿਚ ਬਰਾਬਰ ਦੀ ਆਗੂ ਸ਼ਕਤੀ ਵਜੋਂ ਭਾਈ ਦਿੱਤ ਸਿੰਘ ਨੂੰ ਉਭਰਨ ਲਈ ਜਾਗ ਤੇ ਪ੍ਰੇਰਨਾ ਦਾ ਕੰਮ ਪ੍ਰੋ. ਗੁਰਮੁਖ ਸਿੰਘ ਨੇ ਕੀਤਾ।

ਭਾਈ ਦਿੱਤ ਸਿੰਘ ਨੇ ਭਾਈ ਗੁਰਮੁਖ ਸਿੰਘ ਦੇ ਅਕਾਲ ਚਲਾਣੇ 'ਤੇ ਸ਼ਰਧਾਂਜਲੀ ਵਜੋਂ ਲਗ-ਪਗ 7 ਕਾਲਮਾਂ ਦਾ ਇਕ ਲੇਖ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 22 ਮਿਤੀ 30 ਸਤੰਬਰ, 1898 ਵਿਚ ਲਿਖਿਆ। ਉਸ ਵਿਚ ਉਨ੍ਹਾਂ ਨੇ ਭਾਈ ਗੁਰਮੁਖ ਸਿੰਘ ਦੀ ਪ੍ਰੇਰਨਾਮਈ ਸ਼ਖ਼ਸੀਅਤ ਬਾਰੇ ਲਿਖਿਆ :

> ...ਇਨ੍ਹਾਂ ਨੇ ਕਈ ਵਿਦਵਾਨ ਪੁਰਖਾਂ ਨੂੰ ਪਰੇਰਨਾ ਕੀਤੀ ਜੋ ਜਿਨ੍ਹਾਂ ਦੇ ਪਰੇਰਕ ਬਚਨਾ ਨਾਲ ਪਰੇਰੇ ਗਏ, ਭਾਈ ਜਵਾਹਰ ਸਿੰਘ ਜੋ ਉਸ ਸਮਜ ਆਰਯਾ ਸਮਾਜ ਦੇ ਸਕੱਤਰ ਸਨ ਅਰ ਭਾਈ ਦਿੱਤ ਸਿੰਘ ਜੀ ਜੋ ਉਪਦੇਸ਼ਕ ਸਮਾਨ ਵੱਖਯਾਨ ਦੇਂਦੇ ਸਨ ਉਨ੍ਹਾਂ

---

1. ਰੂਪ ਸਿੰਘ (ਸੰਪਾ.), *ਪ੍ਰਮੁੱਖ ਸਿੱਖ ਸ਼ਖ਼ਸੀਅਤਾਂ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਪ੍ਰਕਾਸ਼ਨਾ, ਪੰਨਾ 197.

ਨੂੰ ਅਪਨੀ ਕੌਮ ਦੀ ਹਾਲਤ ਦਾ ਨਕਸ਼ਾ ਖਿੱਚਕੇ ਅਜੇਹਾ ਦਿਖਾਇਆ ਜੋ ਇਹ ਭੀ ਓਧਰੋਂ ਹਟਕੇ ਅਪਨੇ ਧਰਮ ਵੱਲ ਆ ਗਏ, ਫਿਰ ਭਾਈ ਦਿੱਤ ਸਿੰਘ, ਮਈਆ ਸਿੰਘ ਜੀ ਅਤੇ ਭਾਈ ਨਿੱਕਾ ਸਿੰਘ ਸਾਹਿਬ ਅਤੇ ਭਾਈ ਪਰਤਾਪ ਸਿੰਘ ਜੀ ਆਦਿਕ ਸਿੰਘਾਂ ਨੂੰ ਇਨ੍ਹਾਂ ਦੇ ਨਾਲ ਏਥੋਂ ਤਕ ਪਰੇਮ ਹੋ ਗਿਆ ਜੋ ਪੂਰੇ ੨ ਸਹਾਇਕ ਹੋਕੇ ਕੰਮ ਅਰੰਭ ਦਿੱਤਾ॥

ਇਸ ਤੋਂ ਪਿੱਛੋਂ ਇਨ੍ਹਾਂ ਦੋਹਾਂ ਦਾ ਕਾਰਜ-ਖੇਤਰ ਇੰਨਾ ਸਾਂਝਾ ਰਿਹਾ ਕਿ ਉਸਤਤ ਵਿਚ ਜੋ ਵਿਸ਼ੇਸ਼ਣ ਭਾਈ ਦਿੱਤ ਸਿੰਘ ਲਈ ਲੱਗਦੇ ਹਨ ਉਹੋ ਘੱਟ ਜਾਂ ਵੱਧ ਗੁਰਮੁਖ ਸਿੰਘ ਲਈ ਵੀ ਢੁਕਵੇਂ ਹਨ। ਇਨ੍ਹਾਂ ਦੋਵੇਂ ਪੰਥ-ਹਿਤੈਸ਼ੀਆਂ ਨੂੰ ਅੰਦਰਲੇ ਅਤੇ ਬਾਹਰਲੇ ਵਿਰੋਧਾਂ ਕਾਰਨ ਅਨੇਕਾਂ ਕਸ਼ਟ ਸਹਾਰਨੇ ਪਏ।

ਪ੍ਰੋ. ਗੁਰਮੁਖ ਸਿੰਘ ਆਪਣੀ ਵਿਦਵਤਾ ਦੇ ਨਾਲ-ਨਾਲ ਕੰਵਰ ਬਿਕਰਮ ਸਿੰਘ ਜਿਹੇ ਰਾਜ-ਪੁਰਖ ਦੀ ਨੇੜਤਾ ਸਦਕਾ ਰਿਆਸਤੀ ਰਾਜਿਆਂ ਤੱਕ ਨਿਝੱਕ ਰਸਾਈ ਰੱਖਦੇ ਸਨ। ਇਹ ਰਸੂਖ਼ ਤੇ ਪ੍ਰਭਾਵ ਉਨ੍ਹਾਂ ਨੇ ਨਿਜੀ ਲਾਭਾਂ ਲਈ ਨਹੀਂ, ਕੇਵਲ ਸਿੰਘ ਸਭਾ ਦੇ ਪ੍ਰਚਾਰ ਲਈ ਪ੍ਰੈੱਸ ਲਾਉਣ, ਅਖ਼ਬਾਰ ਚਲਾਉਣ ਤੇ ਸਿੱਖਿਆ ਸੰਸਥਾਵਾਂ ਚਲਾਉਣ ਆਦਿ ਲਈ ਵਰਤਿਆ। ਉਪਰ ਦੱਸੇ ਸ਼ਰਧਾਂਜਲੀ ਲੇਖ ਵਿਚ ਭਾਈ ਦਿੱਤ ਨੇ ਲਿਖਿਆ :

...ਜਦ ਤਾਲੀਮ ਯਾਫਤਾ ਪੁਰਖਾਂ ਨੇ ਖਾਲਸਾ ਦੇ ਸੱਚੇ ਅਸੂਲਾਂ ਦਾ ਪਰਚਾਰ ਕਰਨਾ ਅਰੰਭ ਕੀਤਾ ਤਦ ਕਈ ਸਿੰਘ ਚੁੱਪਚੁਪਾਤੇ ਹੀ ਡਰ ਕੇ ਘਰ ਬੈਠ ਗਏ, ਪਰ ਫਿਰ ਭੀ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਬਹੁਤ ਹੀ ਰੌਣਕ ਪਰ ਹੋ ਗਈ ਜਿਸ ਵਿਚ ਭਾਈ ਮਿਹਰ ਸਿੰਘ ਜੀ ਅਤੇ ਭਾਈ ਬਸੰਤ ਸਿੰਘ ਜੀ ਆਦਿਕ ਕਈ ਹੋਰ ਭਾਈ ਭੀ ਸ਼ਾਮਲ ਹੋ ਗਏ, ਗਲ ਕਾਹਦੀ ਇਕ ਅਤਯੰਤ ਹੀ ਸੁੰਦ੍ਰ ਰਚਨਾ ਹੋ ਗਈ।

ਫਿਰ ਇਨ੍ਹਾਂ ਨੇ ਅਪਨੇ ਮਿਤ੍ਰਾਂ ਨਾਲ ਸਲਾਹ ਕਰਕੇ ਖਾਲਸਾ ਪ੍ਰੇਸ ਖੋਲਨ ਦੀ ਤਿਆਰੀ ਕੀਤੀ ਅਰ ਉਸ ਵਿਚ ਸਰਦਾਰ ਬਿਕ੍ਰਮਾ ਸਿੰਘ ਸਾਹਿਬ ਆਹਲੂਵਾਲੀਏ ਨੇ ਮਦਦ ਦਿੱਤੀ ਜਿਸ ਵਿਚ ਇਕ ਖ਼ਾਲਸਾ ਅਖ਼ਬਾਰ ਨਿਕਲਿਆ ਜਿਸਨੇ ਕੌਮ ਦੇ ਸੁਧਾਰ ਲਈ ਪਚਾਸੀ ਤੇ ਲੈਕੇ ਸਤਾਸੀ ਤਕ ਬਹੁਤ ਹੀ ਰੌਣਕ ਨਾਲ ਉੱਨਤੀ ਕੀਤੀ। ਇਤਨੇ ਹੀ ਅਰਸੇ ਵਿਚ ਇਨ੍ਹਾਂ ਨੇ ਇਕ ਰਸਾਲਾ ਛਾਪਿਆ ਜੋ ਮੂਰਤੀ ਪੂਜਾ ਦੇ ਬਰਖਲਾਫ ਸੀ ਜਿਸ ਪਰ ਇਨ੍ਹਾਂ ਨੂੰ ਇਨ੍ਹਾਂ ਦੇ ਮੁਖਾਲਫਾਂ ਨੇ ਪੰਥ ਵਿੱਚੋਂ ਖਾਰਜ ਕਰਨ ਦਾ ਫਤਵਾ ਦਿੱਤਾ ਅਰ ਇਸ਼ਤਿਹਾਰ ਛਾਪ ਕੇ ਦੇਸ ਦੇਸਾਂਤਰਾਂ ਵਿਚ ਵੰਡ ਦਿੱਤੇ ਕਿ ਇਹ ਪੰਥ ਤੇ ਖਾਰਜ ਕੀਤਾ ਜਾਏਗਾ, ਇਸ ਅਨੁਚਿਤ ਕਾਰਰਵਾਈ ਨੂੰ ਦੇਖਕੇ ਅਸੀਂ ਇਨ੍ਹਾਂ ਦੇ ਡਿਫੈਂਡ ਲਈ ਖਾਲਸਾ ਅਖਬਾਰ ਵਿਚ ਮਜ਼ਮੂਨ ਨਿਕਾਲੇ ਜਿਸ ਵਿਚ ਇਕ ਸੁਪਨ ਨਾਟਕ ਨਾਮੇਂ ਨਾਟਕ ਛਪਯਾ ਅਰ ਉਸ ਪਰ ਭੀ ਮੁਕਦਮਾ ਹੋ ਗਿਆ, ਭਾਵੇਂ ਲੋਗਾਂ ਨੇ ਉਸ ਸਮੈਂ ਇਨ੍ਹਾਂ ਨੂੰ ਬਹੁਤ ਹੀ ਬੁਰੇ ਲਫ਼ਜ਼ ਆਖੇ "ਅਰ ਸਾਨੂੰ ਭੀ 'ਚੰਡਾਲ ਚੌਕੜੀ' ਅਤੇ ਚਾਰਯਾਰੀ ਕਰਕੇ ਬੁਰਾ ਭਲਾ ਕਹਿੰਦੇ ਰਹੇ ਪਰੰਤੂ ਫਿਰ ਭੀ ਇਨ੍ਹਾਂ ਨੇ ਅਪਨੇ ਕੰਮ ਨੂੰ ਗਿਰਨ ਨਾ ਦਿੱਤਾ, ਅਰ ਦਿਨ ੨ ਵਧਾਉਂਦੇ ਹੀ ਗਏ॥

ਭਾਈ ਦਿੱਤ ਸਿੰਘ ਨੇ ਇਸੇ ਲੇਖ ਵਿਚ ਇਹ ਵੀ ਲਿਖਿਆ :

...ਮਰਨ ਥੋਂ ਦਸ ਬਾਰਾਂ ਦਿਨ ਪਹਿਲੇ ਭੀ ਡੈਪੂਟੇਸ਼ਨ ਬਨਾ ਕੇ... ਸ੍ਰੀ ੧੦੮ ਹਜ਼ੂਰ ਮਹਾਰਾਜਾ ਰਾਣਾ ਸਾਹਿਬ ਬਹਾਦਰ ਧੌਲਪੁਰ ਪਾਸ ਜਾ ਕੇ ਸੋਲਾਂ ਹਜ਼ਾਰ ਰੁਪੱਯਾ ਕੌਮੀ ਖਾਲਸਾ ਅਖਬਾਰ ਲਈ ਅਰ ਹੋਰ ਕੰਮਾਂ ਲਈ ਇਕੱਤ੍ਰ ਕਰਕੇ ਛੱਡ ਗਏ ਹਨ॥

ਦਿਨ ਰਾਤ ਦੀ ਸਖ਼ਤ ਮਿਹਨਤ ਤੇ ਮਾੜੀ ਮਾਲੀ ਹਾਲਤ ਕਾਰਨ ਭਾਈ ਗੁਰਮੁਖ ਸਿੰਘ ਦੀ ਸਿਹਤ ਵਿਗੜ ਗਈ। ਅੰਤ 24 ਸਤੰਬਰ, 1898 ਵਿਚ ਭਾਈ ਸਾਹਿਬ ਦਾ ਦੇਹਾਂਤ, ਗਿਆਨੀ ਗੁਰਦਿੱਤ ਸਿੰਘ ਅਨੁਸਾਰ, "ਕੰਡਾ ਘਾਟ ਵਿਚ ਉਸ ਸਮੇਂ ਹੋਇਆ ਜਦੋਂ ਆਪ ਅੰਗਰੇਜ਼ੀ ਅਖ਼ਬਾਰ ਲਈ ਚੰਦਾ ਲੈਣ ਲਈ ਚੈਲ ਗਏ ਸਨ ਅਤੇ ਵਾਪਸ ਪਰਤਦੇ ਹੋਏ ਕੰਡਾ ਘਾਟ ਰੁਕੇ ਸਨ।"

*ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ ਜੂਨ 16, 1899 ਵਿਚ ਭਾਈ ਦਿੱਤ ਸਿੰਘ ਨੇ ਆਪਣੇ ਇਸ ਨਿਕਟ ਸਾਥੀ ਦੀ ਢੁਕਵੀਂ ਯਾਦਗਾਰ ਬਣਾਉਣ ਲਈ ਫ਼ੰਡ ਇਕੱਠਾ ਕਰਨ ਦੀ ਅਪੀਲ ਕੀਤੀ :

> ਭਾਈ ਗੁਰਮੁਖ ਸਿੰਘ ਜੀ ਨੇ ਅਪਨੀ ਕੌਮ ਅਰ ਧਰਮ ਦੇ ਵਾਸਤੇ ਬਹੁਤ ਕੁਛ ਕੰਮ ਕੀਤਾ ਜਿਸ ਤੇ ਉਸ ਦੇ ਉਨ੍ਹਾਂ ਉਪਕਾਰਾਂ ਦੇ ਬਦਲੇ ਪੰਥ ਹਿਤੈਸ਼ੀਆਂ ਦਾ ਭੀ ਧਰਮ ਹੈ ਕਿ ਉਸਦੀ ਕੋਈ ਯਾਦਗਾਰ ਕਾਇਮ ਕਰਨ।

ਭਾਈ ਦਿੱਤ ਸਿੰਘ ਇਸ ਫ਼ੰਡ ਵਿਚ ਇੰਨਾ ਕੁ ਰੁਪਿਆ ਇਕੱਠਾ ਕਰਨਾ ਚਾਹੁੰਦੇ ਸਨ ਜਿਸ ਦੇ ਸੂਦ ਵਿੱਚੋਂ ਭਾਈ ਗੁਰਮੁਖ ਸਿੰਘ ਦੀ ਸੁਪਤਨੀ, ਜੋ ਬਿਮਾਰ ਰਹਿੰਦੀ ਸੀ, ਦਾ ਵੀ ਗੁਜ਼ਾਰਾ ਹੋ ਸਕੇ।

ਇਹ ਕਿਹੋ ਜਿਹੇ ਜੋਧੇ ਸਨ ਕਿ ਆਪਣੇ ਪਰਿਵਾਰਿਕ ਹਿਤਾਂ ਦੀ ਪਰਵਾਹ ਨਾ ਕਰਦੇ ਹੋਏ ਆਪਣਾ ਸਭ ਕੁਝ ਆਪਣੇ ਆਦਰਸ਼ਾਂ 'ਤੇ ਕੁਰਬਾਨ ਕਰ ਗਏ।

ਭਾਈ ਗੁਰਮੁਖ ਸਿੰਘ ਨੇ 'ਸ੍ਰੀ ਗੁਰੂ ਸਿੰਘ ਸਭਾ ਲਾਹੌਰ', 'ਖ਼ਾਲਸਾ ਦੀਵਾਨ, ਅੰਮ੍ਰਿਤਸਰ' ਅਤੇ 'ਖ਼ਾਲਸਾ ਦੀਵਾਨ, ਲਾਹੌਰ', 'ਖ਼ਾਲਸਾ ਕਾਲਜ, ਅੰਮ੍ਰਿਤਸਰ' ਆਦਿ ਦੀਆਂ ਪ੍ਰਬੰਧਕ ਸਰਗਰਮੀਆਂ ਵਿਚ ਵੱਖ-ਵੱਖ ਅਹੁਦਿਆਂ ਉੱਤੇ ਕੰਮ ਕੀਤਾ। ਉਨ੍ਹਾਂ ਨਾਲ ਟਕਰਾਉ ਵਿਚ ਆਈਆਂ ਧਿਰਾਂ ਨੇ ਉਨ੍ਹਾਂ ਨੂੰ ਮਾਰਚ 1887 ਵਿਚ ਸਿੱਖ ਪੰਥ ਤੋਂ ਖ਼ਾਰਜ ਕਰਵਾ ਦਿੱਤਾ ਸੀ।

## **ਬਾਬਾ ਖੇਮ ਸਿੰਘ ਬੇਦੀ** (1832-1905)

ਬਾਬਾ ਖੇਮ ਸਿੰਘ ਬੇਦੀ ਆਪਣੇ ਸਮੇਂ ਦੀ ਉੱਘੀ ਅਤੇ ਪ੍ਰਭਾਵ ਰੱਖਦੀ ਸ਼ਖ਼ਸੀਅਤ ਸਨ। ਉਹ ਮਹਾਰਾਜਾ ਰਣਜੀਤ ਸਿੰਘ ਦੇ ਵਕਤ ਦੀ ਇਤਿਹਾਸਿਕ ਹਸਤੀ ਬਾਬਾ ਸਾਹਿਬ ਸਿੰਘ ਬੇਦੀ ਦੇ ਪੋਤਰੇ ਅਤੇ ਬਾਬਾ ਅਤਰ ਸਿੰਘ ਦੇ ਸਾਹਿਬਜ਼ਾਦੇ ਸਨ। ਉਨ੍ਹਾਂ ਦਾ ਜਨਮ 21 ਫ਼ਰਵਰੀ, 1832 ਵਿਚ ਹੋਇਆ।

ਭਗਤ ਲਛਮਣ ਸਿੰਘ ਨੇ ਆਪਣੀ ਆਤਮ-ਕਥਾ ਵਿਚ ਨੇੜਿਓਂ ਤੱਕੇ ਬਾਬਾ ਜੀ ਬਾਰੇ ਆਪਣੇ ਪ੍ਰਭਾਵ ਦੱਸੇ ਹਨ। ਬਾਬਾ ਜੀ ਜਦੋਂ ਵੀ ਰਾਵਲਪਿੰਡੀ ਆਉਂਦੇ ਸਨ ਤਾਂ ਜਿਸ ਬਾਰਾਦਰੀ ਵਿਚ ਠਹਿਰਦੇ ਸਨ, ਉਹ ਭਗਤ ਜੀ ਦੇ ਪਿਤਾ-ਪੁਰਖੀ ਘਰ ਦੇ ਨੇੜੇ ਹੀ ਸੀ। ਬਾਬਾ ਜੀ ਬੇਸ਼ਕ ਪੜ੍ਹੇ ਲਿਖੇ ਨਹੀਂ ਸਨ ਤਾਂ ਵੀ ਉਹ ਆਪਣੇ ਚੇਤੇ ਵਿੱਚੋਂ ਧਾਰਮਿਕ ਗ੍ਰੰਥਾਂ ਵਿੱਚੋਂ ਹਵਾਲੇ ਦੇ ਸਕਦੇ ਸਨ।

ਬਾਬਾ ਜੀ ਦਾ ਕੱਦ ਛੋਟਾ ਅਤੇ ਰੰਗ ਕਣਕਵੰਨਾ ਸੀ, ਪਰ ਉਹ ਪੂਰੀ ਸ਼ਾਨ-ਸ਼ੌਕਤ ਨਾਲ ਵਿਚਰਦੇ ਸਨ। ਹਰ ਰੋਜ਼ ਸ਼ਿਕਾਰ ਖੇਡਣ ਜਾਂਦੇ ਸਨ। ਉਸ ਵਕਤ ਉਨ੍ਹਾਂ ਦੇ ਖੱਬੇ ਹੱਥ ਉੱਤੇ ਬਾਜ਼ ਹੁੰਦਾ ਸੀ। ਉਨ੍ਹਾਂ ਦਾ ਧਨੀ, ਪੋਠੋਹਾਰ ਅਤੇ ਫ਼ਰੰਟੀਅਰ ਦੇ ਇਲਾਕੇ ਵਿਚ ਤਕੜਾ ਪ੍ਰਭਾਵ ਸੀ।

ਅੰਗਰੇਜ਼ਾਂ ਦੇ ਖ਼ਿਲਾਫ਼ ਉਠੇ 1857 ਦੇ ਵਿਦਰੋਹ ਵੇਲੇ ਉਹ ਅੰਗਰੇਜ਼ਾਂ ਦੇ ਹੱਕ ਵਿਚ ਖਲੋਏ। ਇਸ ਕਾਰਨ ਉਨ੍ਹਾਂ ਨੂੰ 3000 ਰੁਪਏ ਦੀ ਖ਼ਿਲਅਤ ਬਖ਼ਸ਼ੀ ਗਈ। ਪਿੱਛੋਂ ਜਾ ਕੇ 1877 ਵਿਚ ਉਨ੍ਹਾਂ ਨੂੰ ਮਿੰਟਗੁਮਰੀ ਦਾ ਮੈਜਿਸਟ੍ਰੇਟ ਬਣਾਇਆ ਗਿਆ। ਹੋਰ ਵੀ ਕਈ ਮਾਨ-ਸਨਮਾਨ ਦਿੱਤੇ ਗਏ। ਉਹ ਆਪਣੇ ਪ੍ਰਭਾਵ ਨੂੰ ਅਕਸਰ ਸਰਕਾਰ ਦੇ ਹੱਕ ਵਿਚ ਵਰਤਦੇ ਰਹੇ।

ਉਹ ਸਿੰਘ ਸਭਾ ਅੰਮ੍ਰਿਤਸਰ ਦੇ ਬਾਨੀਆਂ ਵਿੱਚੋਂ ਸਨ। ਜਦੋਂ ਖ਼ਾਲਸਾ ਦੀਵਾਨ ਅੰਮ੍ਰਿਤਸਰ ਬਣਿਆ ਤਾਂ ਬਾਬਾ ਜੀ ਇਸ ਦੇ ਪ੍ਰਧਾਨ ਬਣੇ। ਸਿੰਘ ਸਭਾ ਲਾਹੌਰ ਦੇ ਆਗੂਆਂ ਨੂੰ ਬਾਬਾ ਖੇਮ ਸਿੰਘ ਬੇਦੀ ਦਾ ਸ੍ਰੀ ਦਰਬਾਰ ਸਾਹਿਬ ਵਿਚ ਗੱਦੀ ਉੱਤੇ ਸੁਸ਼ੋਭਿਤ ਹੋ ਬਹਿਣਾ ਉਚਿਤ ਨਹੀਂ ਸੀ ਜਾਪਦਾ। ਪਰ ਬਾਬਾ ਜੀ ਪ੍ਰਥਮ ਸਿੱਖ ਗੁਰੂ ਜੀ ਦੇ ਖ਼ਾਨਦਾਨ ਵਿੱਚੋਂ ਹੋਏ ਜਾਣ ਕੇ ਇਸ ਨੂੰ ਆਪਣਾ ਸਹਿਜ ਅਧਿਕਾਰ ਸਮਝਦੇ ਸਨ। ਇਸ ਮੁੱਦੇ ਉੱਤੇ ਜੋ ਖਿੱਚੋਤਾਣ ਹੋਈ ਉਹ ਲਾਹੌਰ ਸਿੰਘ ਸਭਾ ਵਿਚ 'ਗੁਦੈਲੇ' ਦੇ ਮਸਲੇ ਕਰਕੇ ਜਾਣੀ ਗਈ। ਬਾਬਾ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਉੱਤੇ ਨਾ ਬੈਠਣ ਦੀ ਦਲੀਲ ਨੂੰ ਅਮਲ ਵਿਚ ਲਿਆਉਣ ਦੇ ਪੱਖੋਂ ਲਾਹੌਰ ਸਿੰਘ ਸਭੀਏ ਸਫਲ ਹੋ ਗਏ ਪਰ ਇਸ ਨਾਲ ਤਕੜੀ ਕੁੜੱਤਣ ਪੈਦਾ ਹੋਈ। ਭਾਈ ਗੁਰਮੁਖ ਸਿੰਘ ਦਾ ਪੰਥ ਵਿੱਚੋਂ ਛੇਕਿਆ ਜਾਣਾ ਅਤੇ ਪ੍ਰਤਿਕ੍ਰਮ ਵਜੋਂ ਲਿਖੇ ਸਮਝੇ ਗਏ ਭਾਈ ਦਿੱਤ ਸਿੰਘ ਦੇ *ਸੁਪਨ ਨਾਟਕ* ਦੇ ਖ਼ਿਲਾਫ਼ ਮੁਕੱਦਮਾ, ਆਦਿ ਘਟਨਾਵਾਂ ਨੇ ਨਰਮ ਅਤੇ ਗਰਮ ਸਿੰਘ ਸਭੀਆਂ ਵਿਚਕਾਰ ਇਕ ਪੱਕੀ ਦਰਾੜ ਪੈਦਾ ਕਰ ਦਿੱਤੀ। ਬਾਬਾ ਖੇਮ ਸਿੰਘ ਬੇਦੀ ਨੇ ਆਪਣੇ ਵਿਰੋਧੀਆਂ ਨੂੰ ਕਦੇ ਮੁਆਫ਼ ਨਾ ਕੀਤਾ।

ਮਹਾਰਾਜਾ ਦਲੀਪ ਸਿੰਘ ਦੇ ਦੇਸ ਨਾ ਪਰਤਣ ਦੇਣ ਦੇ ਸਰਕਾਰ ਦੇ ਫ਼ੈਸਲੇ ਪਿੱਛੇ ਬਾਬਾ ਜੀ ਦਾ ਹੀ ਪ੍ਰਭਾਵ ਸਮਝਿਆ ਗਿਆ। ਇਸ 'ਤੇ ਉਨ੍ਹਾਂ ਦੇ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਨਾਲ ਵੀ ਤਿੱਖੇ ਮਤਭੇਦ ਹੋ ਗਏ। ਸੰਧਾਵਾਲੀਆ ਮਹਾਰਾਜਾ ਦਲੀਪ ਸਿੰਘ ਨੂੰ ਕਿਵੇਂ ਨਾ ਕਿਵੇਂ ਪੰਜਾਬ ਦੇ ਰਾਜ ਭਾਗ ਦੇ ਪੁਨਰ ਮਾਲਕ ਬਣਿਆ ਦੇਖਣਾ ਚਾਹੁੰਦੇ ਸਨ, ਜਿਸ ਲਈ ਉਨ੍ਹਾਂ ਨੇ ਜੋਖਮ ਵੀ ਉਠਾਏ।

ਬਾਬਾ ਖੇਮ ਸਿੰਘ ਬੇਦੀ ਨੇ ਲੜਕੀਆਂ ਦੀ ਪੜ੍ਹਾਈ ਲਈ ਵੀ ਜਤਨ ਕੀਤੇ। ਇਨ੍ਹਾਂ ਦਾ ਦੇਹਾਂਤ 11 ਅਪ੍ਰੈਲ, 1905 ਨੂੰ ਮਿੰਟਗੁਮਰੀ ਵਿਖੇ ਹੋਇਆ।

### **ਭਾਈ ਮਈਆ ਸਿੰਘ** (1862-1928)

ਭਾਈ ਦਿੱਤ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਸਿੱਖੀ, ਸਿੱਖਿਆ ਅਤੇ ਪੰਜਾਬੀ ਦੇ ਪਸਾਰ ਲਈ ਜਿਹੜੇ ਸੱਜਣਾਂ ਨੇ ਜੀਵਨ ਭਰ ਸੰਘਰਸ਼ ਕੀਤਾ, ਉਨ੍ਹਾਂ ਵਿੱਚੋਂ ਇਕ ਸਨ—ਭਾਈ ਮਈਆ ਸਿੰਘ। ਦੂਜੇ ਦੋ ਸੱਜਣ ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਸਨ। ਈਸਵੀ ਸੰਨ 1862 ਵਿਚ ਜਨਮੇ ਅਤੇ 8 ਮਾਰਚ, 1928 ਵਿਚ ਇਸ ਜਹਾਨ ਤੋਂ ਵਿਦਾ ਹੋਏ, ਭਾਈ ਮਈਆ ਸਿੰਘ ਨੇ, ਭਾਈ ਜਵਾਹਰ ਸਿੰਘ ਵਾਂਗ, ਰੁਜ਼ਗਾਰ ਵਜੋਂ ਰੇਲਵੇ ਦੀ ਨੌਕਰੀ ਲਾਹੌਰ ਵਿਖੇ ਸ਼ੁਰੂ ਕੀਤੀ। ਇੱਕੋ ਮਹਿਕਮੇ ਵਿਚ ਕੰਮ ਕਰਦਿਆਂ ਭਾਈ ਜਵਾਹਰ ਸਿੰਘ ਦੇ ਨਾਲ ਆਰੀਆ ਸਮਾਜ ਵਿਚ ਸ਼ਾਮਲ ਹੋਏ।

ਈਸਵੀ ਸੰਨ 1879 ਵਿਚ ਸਿੰਘ ਸਭਾ ਲਾਹੌਰ ਬਣਨ 'ਤੇ ਇਸ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ। ਫਿਰ 1888 ਵਿਚ ਆਰੀਆ ਸਮਾਜੀਆਂ ਨਾਲ ਵਿਗਾੜ ਪੈਣ 'ਤੇ ਭਾਈ ਮਈਆ ਸਿੰਘ ਤੇ ਜਵਾਹਰ ਸਿੰਘ ਇਸ ਸਮਾਜ ਨਾਲੋਂ ਤੋੜ ਵਿਛੋੜਾ ਕਰ ਕੇ ਸਿੰਘ ਸਭਾ ਲਹਿਰ ਵਿਚ ਕੁੱਦ ਪਏ।

ਆਪਣੇ ਤਿੰਨ ਸਾਥੀਆਂ ਭਾਈ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਤਰ੍ਹਾਂ ਆਪ ਵੀ ਸਟੇਜ ਤੇ ਕਲਮ ਦੇ ਧਨੀ ਸਨ। ਉਰਦੂ ਤੇ ਪੰਜਾਬੀ ਵਿਚ ਲਿਖਦੇ ਸਨ, ਅੰਗਰੇਜ਼ੀ ਵੀ ਜਾਣਦੇ ਸਨ।

ਭਾਈ ਮਈਆ ਸਿੰਘ 1885 ਵਿਚ ਛਪਣ ਲੱਗੇ ਉਰਦੂ ਸਪਤਾਹਿਕ *ਖ਼ਾਲਸਾ ਗ਼ਜ਼ਟ* ਦੇ ਸੰਪਾਦਕ ਬਣੇ। ਭਾਈ ਦਿੱਤ ਸਿੰਘ ਦੇ ਅਕਾਲ ਚਲਾਣੇ ਪਿੱਛੋਂ ਆਪ 1905 ਤੱਕ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਸੰਪਾਦਕ ਵੀ ਰਹੇ। ਉਨ੍ਹਾਂ ਨੇ ਖ਼ਾਲਸਾ ਪ੍ਰੈੱਸ ਦੇ ਇੰਚਾਰਜ ਵਜੋਂ ਵੀ ਕੰਮ ਕੀਤਾ। ਖ਼ਾਲਸਾ ਕਾਲਜ ਦੀ ਸਥਾਪਨਾ ਲਈ 1890 ਵਿਚ ਬਣੀ ਕਮੇਟੀ ਦੀ ਮੈਂਬਰੀ ਤੋਂ ਪਿੱਛੋਂ ਖ਼ਾਲਸਾ ਕਾਲਜ ਕੌਂਸਲ ਦੀ ਮੈਂਬਰੀ ਭਾਈ ਮਈਆ ਸਿੰਘ ਨੂੰ ਮਿਲਣੀ ਉਨ੍ਹਾਂ ਦੀ ਪ੍ਰਬੰਧਕੀ ਯੋਗਤਾ ਅਤੇ ਮੁਕੰਮਲ ਸਮਰਪਣ ਵਾਲੀ ਸੇਵਾ-ਭਾਵਨਾ ਦਾ ਪ੍ਰਮਾਣ ਹੈ। ਉਹ ਖ਼ਾਲਸਾ ਪ੍ਰੈੱਸ ਦੇ ਮੈਨੇਜਰ ਵੀ ਰਹੇ।

ਉਂਜ ਭਾਵੇਂ ਭਾਈ ਮਈਆ ਸਿੰਘ ਨੇ ਉਰਦੂ ਵਿਚ ਨਿਬੰਧਾਂ ਦੀ ਇਕ ਪੁਸਤਕ *ਮਜ਼ਾਮਿਨ ਖ਼ਾਲਸਾ ਧਰਮ ਪਰ* ਅਤੇ ਪੰਜਾਬੀ ਵਿਚ *ਕਲਗੀਧਰ ਪ੍ਰਕਾਸ਼* ਟ੍ਰੈਕਟ ਲਿਖੀ, ਪਰ ਉਨ੍ਹਾਂ ਦੀ ਵੱਡੀ ਪ੍ਰਾਪਤੀ ਪਹਿਲੀ 'ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ' ਤਿਆਰ ਕਰਨਾ ਹੈ।

## ਕੰਵਰ ਬਿਕਰਮ ਸਿੰਘ ਕਪੂਰਥਲਾ (1835-1887)

1 ਅਕਤੂਬਰ, 1873 ਈ: ਵਿਚ ਸਿੰਘ ਸਭਾ ਅੰਮ੍ਰਿਤਸਰ ਦਾ ਮੁੱਢ ਬੰਨ੍ਹਣ ਵਾਲਿਆਂ ਵਿੱਚੋਂ ਇਕ ਕੰਵਰ ਬਿਕਰਮ ਸਿੰਘ ਕਪੂਰਥਲਾ ਸਨ। ਉਹ ਸ: ਜੱਸਾ ਸਿੰਘ ਆਹਲੂਵਾਲੀਏ ਵੱਲੋਂ ਸਥਾਪਿਤ ਕਪੂਰਥਲਾ ਰਿਆਸਤ ਦੇ ਰਾਜਾ ਨਿਹਾਲ ਸਿੰਘ ਦੇ ਸਪੁੱਤਰ ਸਨ।

ਕੰਵਰ ਬਿਕਰਮ ਸਿੰਘ ਅੰਗਰੇਜ਼ੀ, ਫ਼ਾਰਸੀ, ਸੰਸਕ੍ਰਿਤ ਤੇ ਪੰਜਾਬੀ ਦੇ ਗਿਆਤਾ ਸਨ। ਉਹ ਪੱਛਮੀ ਤਰਜ਼ ਦੀ ਸਿੱਖਿਆ, ਖ਼ਾਸ ਕਰਕੇ ਇਸਤਰੀ ਸਿੱਖਿਆ ਦੇ ਮੁਦਈ ਸਨ।

ਸਰਦਾਰ ਠਾਕਰ ਸਿੰਘ ਸੰਧਾਵਾਲੀਆ ਅਤੇ ਬਾਬਾ ਖੇਮ ਸਿੰਘ ਬੇਦੀ ਨਾਲ ਮਿਲ ਕੇ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਸਥਾਪਿਤ ਕਰਨ ਤੋਂ ਇਲਾਵਾ ਇਨ੍ਹਾਂ ਦਾ ਮਹੱਤਵਪੂਰਨ ਯੋਗਦਾਨ ਪ੍ਰੋ. ਗੁਰਮੁਖ ਸਿੰਘ ਦੀ ਪੜ੍ਹਾਈ ਵਿਚ ਉਚੇਚੀ ਦਿਲਚਸਪੀ ਲੈਣਾ ਸੀ। ਇਨ੍ਹਾਂ ਦੀ ਸੰਗਤ ਵਿਚ ਹੀ ਪ੍ਰੋ. ਗੁਰਮੁਖ ਸਿੰਘ, ਸਿੰਘ ਸਭਾ ਅੰਮ੍ਰਿਤਸਰ ਦੀਆਂ ਸਰਗਰਮੀਆਂ ਤੋਂ ਜਾਣੂ ਹੋਏ। ਪ੍ਰੋ. ਗੁਰਮੁਖ ਸਿੰਘ ਨੇ ਇਨ੍ਹਾਂ ਦੀ ਮਦਦ ਨਾਲ ਹੀ 'ਖ਼ਾਲਸਾ ਪ੍ਰੈੱਸ' ਲਾਹੌਰ ਸ਼ੁਰੂ ਕੀਤਾ। ਇਸ ਤੋਂ ਅੱਗੇ 1886 ਵਿਚ *ਖ਼ਾਲਸਾ ਅਖ਼ਬਾਰ* ਛਪਣਾ ਸ਼ੁਰੂ ਹੋਇਆ। ਆਪ ਨੇ ਜਿਊਂਦੇ-ਜੀ ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੀ ਹਰ ਔਕੜ ਵਿਚ ਸਹਾਇਤਾ ਕੀਤੀ ਅਤੇ ਇਨ੍ਹਾਂ ਵਿਦਵਾਨਾਂ ਨੂੰ ਹਰ ਪੱਖੋਂ ਉਤਸਾਹਿਤ ਕੀਤਾ।

ਖ਼ਾਲਸਾ ਕਾਲਜ, ਅੰਮ੍ਰਿਤਸਰ ਨੂੰ ਸਥਾਪਿਤ ਕਰਨ ਦਾ ਬੀੜਾ ਚੁੱਕਣ ਵਾਲੇ ਸੱਜਣਾਂ ਵਿੱਚੋਂ ਵੀ ਕੰਵਰ ਸਾਹਿਬ ਇਕ ਸਨ।

21 ਮਈ, 1887 ਦੇ *ਖ਼ਾਲਸਾ ਅਖ਼ਬਾਰ,* ਲਾਹੌਰ ਵਿਚ 'ਅਤਯੰਤ ਸੋਕਦਾਇਕ ਅਕਾਲ ਮ੍ਰਿਤੂ' ਸਿਰਲੇਖ ਹੇਠ ਇਨ੍ਹਾਂ ਦੀ 8 ਮਈ ਨੂੰ ਹੋਈ ਮ੍ਰਿਤੂ 'ਤੇ ਲਗ-ਪਗ ਇਕ ਪੰਨੇ ਦਾ ਸ਼ੋਕ ਸਮਾਚਾਰ ਛਪਿਆ। ਉਨ੍ਹਾਂ ਦੀ ਵਡਿਆਈ ਵਿਚ ਅਖ਼ਬਾਰ ਨੇ ਲਿਖਿਆ :

> ...ਸਰਦਾਰ ਸਾਹਿਬ ਖਾਲਸਾ ਕੌਮ ਵਿਚ ਅਦੁਤੀਯ ਸਰਦਾਰ ਥੇ ਜੋ ਸਰਬ ਪ੍ਰਕਾਰ ਕਰਕੇ ਨਿਪੁਨ ਥੇ ਅੰਗ੍ਰੇਜ਼ੀ, ਫਾਰਸੀ, ਸੰਸਕ੍ਰਿਤ ਅਤੇ ਗੁਰਮੁਖੀ ਆਦਿਕ ਵਿਦਯਾ ਵਿਚਿ ਪ੍ਰਬੀਨ ਥੇ ਰਾਜਨੀਤੀ ਵਿਚਿ ਪੂਰੇ ਪੂਰੇ ਵਿਦ੍ਵਾਨ ਅਤੇ ਲਾਇਕ ਥੇ ਸਰਕਾਰ ਅੰਗ੍ਰੇਜ਼ੀ ਦੇ ਸੱਚੇ ਖੈਰ ਖ੍ਵਾਹ ਅਤੇ ਨਿਮਕ ਹਲਾਲ ਥੇ ਸਭ ਤੇ ਵਧ ਕਰ ਕੇ ਇਹ ਗਲ ਹੈ ਜੋ ਅੰਗ੍ਰੇਜ ਮੁਸਲਮਾਨ ਹਿੰਦੂ ਅਤੇ ਸਿਖ ਇਨਾਂ ਨੂੰ ਆਪਣੀ ੨ ਜਗ੍ਹਾ ਸਾਰੇ ਮ੍ਰਿਤ ਜਾਣਦੇ ਸੇ ਤੇ ਇਨਹਾਂ ਦੀ ਜਾਤ ਕੋਲੋਂ ਸਭ ਨੂੰ ਲਾਭ ਪਹੁੰਚਦਾ ਸੀ... ਖਾਲਸਾ ਕੌਮ ਦੀ ਉਨਤੀ ਲਈ ਇਨਾਂ ਦਾ ਹਰਦਮ ਧਿਆਨ ਰਹਿੰਦਾ ਸੀ ਖਾਸ ਕਰਕੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਨੂੰ ਇਨਾਂ ਤੇ ਕਈ ਪ੍ਰਕਾਰ ਦੇ ਲਾਭ ਪਹੁੰਚ ਰਹੇ ਹਨ—ਜੇਸਾ ਕਿ ਖਾਲਸਾ ਪਰੈਸ ਤੇ ਖਾਲਸਾ ਅਖਬਾਰ ਦਾ ਸਭ ਲਈ ਦਾਨ ਕੀਤਾ ਸੀ ਤੇ ਹੋਰ ਜਦ ਕੋਈ ਮੌਕਾ ਹੁੰਦਾ ਸੀ ਤਦ ਸਹਾਇਤਾ ਕਰਦੇ ਸੇ ਖਾਸ ਕਰਕੇ ਲਿਖੇ ਪੜੇ ਹੋਏ ਆਦਮੀਆਂ ਨੂੰ ਆਪਣੀ ਕੌਮ ਦੀ ਇੱਜ਼ਤ ਸਮਝਦੇ ਸੇ ਅਤੇ ਉਨਾ ਦੀ ਕਦਰ ਕਰਦੇ ਸੇ ਇਸ ਲਿਖੇ ਪੜੇ ਆਦਮੀਯਾਂ ਦੇ ਸਿਰਿ ਦਾ ਤਾਜ ਯਾ ਆਸਰਾ ਦੂਰ ਹੋ ਗਿਯਾ ਹੈ।...

## **ਸਰਦਾਰ ਠਾਕਰ ਸਿੰਘ ਸੰਧਾਵਾਲੀਆ** (1837-1887)

ਸ: ਲਹਿਣਾ ਸਿੰਘ ਸੰਧਾਵਾਲੀਏ ਦੇ ਸਪੁੱਤਰ ਸ: ਠਾਕਰ ਸਿੰਘ ਸੰਧਾਵਾਲੀਆ 'ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ' ਦੇ ਸੰਸਥਾਪਕਾਂ ਵਿੱਚੋਂ ਪ੍ਰਮੁੱਖ ਅਤੇ ਇਸ ਸਭਾ ਦੇ ਪਹਿਲੇ ਪ੍ਰਧਾਨ ਸਨ।

ਉਹ ਮਹਾਰਾਜਾ ਰਣਜੀਤ ਸਿੰਘ ਦੇ ਨੇੜਲੇ ਸੰਬੰਧੀਆਂ ਵਿੱਚੋਂ ਸਨ। ਉਨ੍ਹਾਂ ਨੇ 1884-85 ਵਿਚ ਮਹਾਰਾਜਾ ਦਲੀਪ ਸਿੰਘ ਕੋਲ ਲਗ-ਪਗ ਨੌਂ ਮਹੀਨੇ ਰਹਿ ਕੇ ਈਸਾਈ ਬਣ ਚੁੱਕੇ ਮਹਾਰਾਜੇ ਨੂੰ ਆਪਣੇ ਪੁਰਖਿਆਂ ਦੇ ਧਰਮ ਅਰਥਾਤ ਸਿੱਖੀ ਨੂੰ ਧਾਰਨ ਕਰਨ ਲਈ ਪ੍ਰੇਰਿਆ। ਉਨ੍ਹਾਂ ਨੇ ਸਿਰਤੋੜ ਜਤਨ ਕੀਤੇ ਕਿ ਮਹਾਰਾਜਾ ਦਲੀਪ ਸਿੰਘ ਕਿਵੇਂ ਨਾ ਕਿਵੇਂ ਪੰਜਾਬ ਦੀ ਵਾਗਡੋਰ ਆ ਸੰਭਾਲਣ। ਫ਼ਰਾਂਸੀਸੀਆਂ ਅਧੀਨ ਪਾਂਡੀਚਰੀ ਵਿਚ ਜੋ Punjab Government-in-exile ਬਣੀ, ਉਸ ਦੇ ਪ੍ਰਧਾਨ ਮੰਤਰੀ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਬਣੇ। ਅੰਗਰੇਜ਼ ਸਰਕਾਰ ਉਨ੍ਹਾਂ ਉੱਤੇ ਕਰੜੀ ਨਜ਼ਰ ਰੱਖ ਰਹੀ ਸੀ। ਪਾਂਡੀਚਰੀ ਵਿਚ ਹੀ 18 ਅਗਸਤ, 1887 ਨੂੰ ਸੰਧਾਵਾਲੀਆ ਦਾ ਅਕਾਲ-ਚਲਾਣਾ ਹੋ ਗਿਆ।

## **ਭਾਈ ਤਖ਼ਤ ਸਿੰਘ** (1862-1937)

ਭਾਈ ਤਖ਼ਤ ਸਿੰਘ 1862 ਈ: ਵਿਚ ਭਾਈ ਦੇਵਾ ਸਿੰਘ ਅਤੇ ਮਾਤਾ ਚੰਦ ਕੌਰ ਦੇ ਘਰ ਫ਼ਿਰੋਜ਼ਪੁਰ ਵਿਖੇ ਜਨਮੇ ਸਨ। ਉਨ੍ਹਾਂ ਨੇ 'ਓਰੀਐਂਟਲ ਕਾਲਜ., ਲਾਹੌਰ' ਤੋਂ 1888 ਵਿਚ ਵਿਦਵਾਨੀ ਦੀ ਪਰੀਖਿਆ ਪਾਸ ਕੀਤੀ।

ਭਾਈ ਤਖ਼ਤ ਸਿੰਘ ਨੇ ਤਿੰਨ ਯਾਦਗਾਰੀ ਕੰਮ ਕੀਤੇ। ਪਹਿਲਾ ਇਸਤਰੀ ਸਿੱਖਿਆ ਨੂੰ ਪ੍ਰਫੁਲਿਤ ਕਰਨ ਲਈ ਉਨ੍ਹਾਂ ਨੇ ਫ਼ਿਰੋਜ਼ਪੁਰ ਵਿਖੇ 1904 ਵਿਚ 'ਸਿੱਖ ਕੰਨਿਆ ਵਿਦਿਆਲਾ' ਖੋਲ੍ਹਿਆ। ਇਸ ਕਾਰਜ ਲਈ ਉਨ੍ਹਾਂ ਨੇ ਬਿਦੇਸੀਂ ਜਾ ਜਾ ਕੇ ਫ਼ੰਡ ਇਕੱਠੇ ਕੀਤੇ ਤੇ ਵਿਦਿਆਲੇ ਦੀ ਇਮਾਰਤ ਬਣਵਾਈ।

ਦੂਜਾ ਉਨ੍ਹਾਂ ਨੇ *ਪੰਜਾਬੀ ਭੈਣ* ਨਾਉਂ ਦਾ ਮੈਗਜ਼ੀਨ ਸ਼ੁਰੂ ਕੀਤਾ। ਇਹ ਕਾਰਜ ਵੀ ਉਨ੍ਹਾਂ ਨੇ ਇਸਤਰੀ ਸਿੱਖਿਆ ਦੇ ਆਪਣੇ ਮਿਸ਼ਨ ਨੂੰ ਅੱਗੇ ਵਧਾਉਣ ਲਈ ਕੀਤਾ। ਤੀਜਾ ਉਨ੍ਹਾਂ ਨੇ ਆਪਣੇ ਅਧਿਆਪਕ ਗਿਆਨੀ ਦਿੱਤ ਸਿੰਘ ਦੀ ਯਾਦ ਵਿਚ 'ਭਾਈ ਦਿੱਤ ਸਿੰਘ ਲਾਇਬ੍ਰੇਰੀ, ਫ਼ਿਰੋਜ਼ਪੁਰ' ਸਥਾਪਤ ਕੀਤੀ।

ਇਥੇ ਇਹ ਦੱਸਣਾ ਦਿਲਚਸਪੀ ਤੋਂ ਖ਼ਾਲੀ ਨਹੀਂ ਕਿ ਭਾਈ ਦਿੱਤ ਸਿੰਘ ਦੇ ਦੇਹਾਂਤ ਤੋਂ ਤਤਕਾਲ ਪਿੱਛੋਂ ਉਨ੍ਹਾਂ ਦੀ ਕੋਈ ਯਾਦਗਾਰ ਬਣਾਉਣ ਦੇ ਮਸਲੇ ਉੱਤੇ ਵੱਖ-ਵੱਖ ਧਿਰਾਂ ਵਿਚਾਲੇ ਬਹਿਸਬਾਜ਼ੀ ਸ਼ੁਰੂ ਹੋ ਗਈ ਸੀ। ਇਸ ਸਮੇਂ ਭਾਈ ਸਾਹਿਬ ਦੀ ਯਾਦ ਵਿਚ ਇਕ ਲਾਇਬ੍ਰੇਰੀ ਖੋਲ੍ਹਣ ਦਾ ਐਲਾਨ *ਖ਼ਾਲਸਾ ਅਖ਼ਬਾਰ*, ਲਾਹੌਰ ਦੇ 18 ਅਕਤੂਬਰ, 1901 ਦੇ ਅੰਕ ਵਿਚ ਛਪੇ ਇਕ ਪੱਤਰ ਦੇ ਰੂਪ ਵਿਚ ਹੋਇਆ :

**ਭਾਈ ਤਖ਼ਤ ਸਿੰਘ ਫੀਰੋਜ਼ਪੁਰ ਦਾ ਪੱਤਰ**

> ਭਾਈ ਦਿੱਤ ਸਿੰਘ ਲਾਇਬ੍ਰੇਰੀ
>
> ...ਗੁਰਪੁਰ ਨਿਵਾਸੀ ਕੌਮ ਨੂੰ ਜਗਾਣੇ ਵਾਲਾ, ਖਾਲਸਾ ਜੀ ਨੂੰ ਖਾਲਸਾ ਬਣਾਨੇ ਵਾਲਾ, ਅਪਣੇ ਸੁੱਖਾਂ ਨੂੰ ਕੌਮ ਦੀ ਸੇਵਾ ਵਿਚਰੋੜਾਣੇ ਵਾਲਾ, ਅੱਠੇ ਪਹਿਰ ਕੌਮ ਦੇ ਭਲੇ ਖਾਤ੍ਰ ਕਲਮ ਚਲਾਨੇ ਵਾਲਾ, ਬੀਮਾਰ ਹੋ ਕੇ ਮੰਜੇ ਪਰ ਪਿਆ ਮਜ਼ਮੂਨ ਲਿਖਨੇ ਵਾਲਾ, ਪਿਆਰੀ ਪੁੱਤ੍ਰੀ ਦੇ ਗੁਜ਼ਰੇ ਪਏ ਤੇ ਖਾਲਸਾ ਅਖਬਾਰ ਨੂੰ ਮਜ਼ਮੂਨ ਲਿਖਣ ਵਾਲੇ ਦੀ ਯਾਦਗਾਰ ਫੀਰੋਜ਼ਪੁਰ ਖਾਲਸੇ ਨੇ ਕਾਇਮ ਕਰ ਦਿੱਤੀ ਹੈ ਜਿਸ ਦਾ ਨਾਮ 'ਭਾਈ ਦਿੱਤ ਸਿੰਘ ਲਾਇਬ੍ਰੇਰੀ ਫੀਰੋਜ਼ਪੁਰ' ਰੱਖਿਆ ਗਿਆ ਹੈ।

ਭਾਈ ਸਾਹਿਬ ਦੀ ਪਹਿਲੀ ਪਤਨੀ ਬੀਬੀ ਹਰਨਾਮ ਕੌਰ ਅਤੇ ਉਸ ਦੀ ਮ੍ਰਿਤੂ ਪਿੱਛੋਂ ਦੂਜੀ ਵਿਆਹੁਤਾ ਨੇ ਉਨ੍ਹਾਂ ਦੇ ਆਦਰਸ਼ਾਂ ਦੀ ਪੂਰਤੀ ਹਿਤ ਉਨ੍ਹਾਂ ਨੂੰ ਪੂਰਾ ਸਹਿਯੋਗ ਦਿੱਤਾ।

ਭਾਈ ਤਖ਼ਤ ਸਿੰਘ ਜੀਵਨ ਭਰ ਸਿੰਘ ਸਭਾ ਲਹਿਰ ਦੇ ਆਸ਼ਿਆਂ, ਖ਼ਾਸ ਕਰਕੇ ਇਸਤਰੀ ਸਿੱਖਿਆ ਦੇ ਪ੍ਰਸਾਰ ਲਈ ਤਤਪਰ ਰਹੇ। ਇਸ ਕਾਰਨ ਉਨ੍ਹਾਂ ਨੂੰ 'ਜ਼ਿੰਦਾ ਸ਼ਹੀਦ' ਵੀ ਕਿਹਾ ਜਾਂਦਾ ਸੀ। 18 ਦਸੰਬਰ, 1937 ਨੂੰ ਭਾਈ ਤਖ਼ਤ ਸਿੰਘ ਦਾ ਦੇਹਾਂਤ ਹੋ ਗਿਆ। ਉਨ੍ਹਾਂ ਵੱਲੋਂ ਸਥਾਪਿਤ ਲਾਇਬ੍ਰੇਰੀ ਦੀਆਂ ਪੁਸਤਕਾਂ ਨੂੰ ਪਿੱਛੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਵਿਚ ਲਿਆਂਦਾ ਗਿਆ।

ਭਾਈ ਤਖ਼ਤ ਸਿੰਘ ਦੇ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨਾਂ, ਜਿਵੇਂ ਕਰਮ ਸਿੰਘ ਹਿਸਟੋਰੀਅਨ, ਭਾਈ ਕਾਨ੍ਹ ਸਿੰਘ ਨਾਭਾ ਨਾਲ ਵੀ ਘਣੇ ਸੰਬੰਧ ਸਨ।

ਲਾਹੌਰ ਵਿਖੇ ਪੜ੍ਹਨ ਗਏ ਭਾਈ ਤਖ਼ਤ ਸਿੰਘ ਸ਼ੁਰੂ-ਸ਼ੁਰੂ ਵਿਚ ਭਾਈ ਦਿੱਤ ਸਿੰਘ ਹੁਰਾਂ ਦੇ ਘਰ ਹੀ ਠਹਿਰੇ ਸਨ। ਇਸ ਕਾਰਨ ਇਨ੍ਹਾਂ ਦੋਹਾਂ ਸੱਜਣਾਂ ਵਿਚ ਉਮਰ ਭਰ ਨਿਭਣ ਵਾਲੇ ਪਰਿਵਾਰਿਕ ਸੰਬੰਧ ਬਣ ਗਏ ਸਨ। ਇਸ ਦੀ ਇਕ ਮਿਸਾਲ ਭਾਈ ਦਿੱਤ ਸਿੰਘ ਹੁਰਾਂ ਦੀ ਆਪਣੀ ਪੁੱਤਰੀ ਵਿੱਦਯਾਵੰਤ ਕੌਰ ਦੇ ਅਕਾਲ ਚਲਾਣੇ ਬਾਰੇ ਭਾਈ ਤਖ਼ਤ ਸਿੰਘ ਨੂੰ ਲਿਖੀ ਚਿੱਠੀ ਹੈ। ਇਸ ਵਿਚ ਉਨ੍ਹਾਂ ਨੇ ਲਿਖਿਆ : "ਆਪ

ਦੀ ਪਿਆਰੀ ਭੈਣ ਵਿਦਜਾਵੰਤ ਕੌਰ ੧੭ ਜੂਨ ਨੂੰ ਇਸ ਅਸਾਰ ਸੰਸਾਰ ਤੋਂ ਕੂਚ ਕਰ ਗਈ ਔਰ ਸਾਥੋਂ ਸਦਾ ਦੇ ਲਈ ਜੁਦਾ ਹੋ ਗਈ।"

ਭਾਈ ਤਖ਼ਤ ਸਿੰਘ ਨੇ ਆਪਣੇ ਅਧਿਆਪਕ ਭਾਈ ਦਿੱਤ ਸਿੰਘ ਦਾ ਡੂੰਘਾ ਪ੍ਰਭਾਵ ਕਬੂਲਿਆ। ਇਸਤਰੀ ਸਿੱਖਿਆ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਉਣ ਦਾ ਨਿਰਣਾ ਉਨ੍ਹਾਂ ਨੇ ਭਾਈ ਦਿੱਤ ਸਿੰਘ ਹੁਰਾਂ ਦੇ ਇਕ ਲੈਕਚਰ ਤੋਂ ਪ੍ਰਭਾਵਿਤ ਹੋ ਕੇ ਹੀ ਲਿਆ। ਅਸਲ ਵਿਚ ਉਨ੍ਹਾਂ ਨੇ ਭਾਈ ਦਿੱਤ ਸਿੰਘ ਨੂੰ ਹਰ ਪੱਖੋਂ ਆਪਣਾ ਆਦਰਸ਼ ਮਿਥ ਲਿਆ ਸੀ।

ਭਾਈ ਤਖ਼ਤ ਸਿੰਘ ਹੁਰਾਂ ਦੀ ਇਹ ਵਡਿਆਈ ਹੀ ਮੰਨੀ ਜਾਣੀ ਚਾਹੀਦੀ ਹੈ ਕਿ ਭਾਈ ਦਿੱਤ ਸਿੰਘ ਹੁਰਾਂ ਦੇ ਅਕਾਲ ਚਲਾਣੇ ਤੋਂ ਪਿੱਛੋਂ ਉਨ੍ਹਾਂ ਦਾ ਪਰਿਵਾਰ ਹਰ ਔਖ-ਸੌਖ ਵਿਚ ਭਾਈ ਤਖ਼ਤ ਸਿੰਘ ਹੁਰਾਂ ਦੀ ਅਪਣੱਤ ਦਾ ਨਿੱਘ ਮਾਣਦਾ ਰਿਹਾ। ਭਾਈ ਦਿੱਤ ਸਿੰਘ ਦੀ ਸੁਪਤਨੀ ਨੇ ਆਪਣੀ ਉਮਰ ਦੇ ਅੰਤਲੇ ਵਰ੍ਹੇ, ਜਦੋਂ ਉਨ੍ਹਾਂ ਦੀਆਂ ਅੱਖਾਂ ਦੀ ਜੋਤ ਕਾਇਮ ਨਹੀਂ ਸੀ ਰਹੀ, ਭਾਈ ਤਖ਼ਤ ਸਿੰਘ ਹੁਰਾਂ ਦੇ ਘਰ ਹੀ ਬਿਤਾਏ ਸਨ। ਭਾਈ ਦਿੱਤ ਸਿੰਘ ਹੁਰਾਂ ਦੇ ਸਪੁੱਤਰ ਡਾ. ਬਲਦੇਵ ਸਿੰਘ ਵੀ ਭਾਈ ਤਖ਼ਤ ਸਿੰਘ ਹੁਰਾਂ ਨਾਲ ਚਿੱਠੀ ਪੱਤਰ ਕਰਦੇ ਰਹੇ ਸਨ। ਡਾਕਟਰ ਬਲਦੇਵ ਸਿੰਘ ਦਾ ਦੂਜਾ ਵਿਆਹ ਵੀ ਭਾਈ ਤਖ਼ਤ ਸਿੰਘ ਰਾਹੀਂ ਹੀ ਹੋਇਆ ਦੱਸਿਆ ਜਾਂਦਾ ਹੈ।

## ਭਾਈ ਬਸੰਤ ਸਿੰਘ

ਇਹ ਸੱਜਣ 2 ਨਵੰਬਰ, 1879 ਨੂੰ ਸਥਾਪਿਤ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੋਢੀ ਮੈਂਬਰਾਂ ਵਿਚ ਸਨ। *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅਪ੍ਰੈਲ 1887 ਈ. ਦੇ ਅੰਕਾਂ ਵਿਚ 'ਭਾਈ ਬਸੰਤਾ ਸਿੰਘ ਸਾਹਿਬ ਕੇ ਅਧਿਕਾਰ ਸੇ ਛਪਾ' ਵਾਲੀ ਇਕ ਸਤਰ ਦਿੱਤੀ ਹੁੰਦੀ ਸੀ। ਪਿੱਛੋਂ 'ਡੀ.ਐਸ. ਗਯਾਨੀ' ਨਾਉਂ ਦਿੱਤਾ ਜਾਣ ਲੱਗ ਪਿਆ, ਜੋ ਫਿਰ ਸਪਸ਼ਟ ਰੂਪ ਵਿਚ 'ਭਾਈ ਦਿੱਤ ਸਿੰਘ ਗਯਾਨੀ' ਛਪਣ ਲੱਗ ਪਿਆ।

ਭਾਈ ਬਸੰਤ ਸਿੰਘ ਲਾਹੌਰ ਵਾਲੀ ਸਿੰਘ ਸਭਾ ਦੇ ਸਹਾਇਕ ਤੇ ਅਕਾਉਂਟੈਂਟ ਸਨ। ਉਹ ਅੱਗੇ ਜਾ ਕੇ ਇਸ ਦੇ ਮੀਤ ਪ੍ਰਧਾਨ ਵੀ ਬਣੇ। ਇਕ ਪੜਾਅ ਉੱਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੈਂਬਰਾਂ ਵਿਚ ਕੁਝ ਮਤਭੇਦ ਹੋ ਗਏ। ਇਨ੍ਹਾਂ ਮਤਭੇਦਾਂ ਦਾ ਇਕ ਕਾਰਨ ਇਹ ਸੀ ਕਿ ਕੁਝ ਸੱਜਣ ਇਸ ਮੱਤ ਦੇ ਸਨ ਕਿ ਮਹਾਰਾਜਾ ਦਲੀਪ ਸਿੰਘ ਮੁੜ ਪੰਜਾਬ ਦੇ ਮਹਾਰਾਜਾ ਬਣਨ। ਇਕ ਸਮਾਗਮ ਵਿਚ ਤਾਂ ਮਹਾਰਾਜਾ ਦਲੀਪ ਸਿੰਘ ਦੀ ਤਸਵੀਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਰੱਖੀ ਗਈ। ਭਾਈ ਜਵਾਹਰ ਸਿੰਘ ਅਜਿਹਾ ਕਰਨ ਦੇ ਕੱਟੜ ਵਿਰੋਧੀ ਸਨ। ਭਾਈ ਜਵਾਹਰ ਸਿੰਘ ਪ੍ਰਤੀ ਇਸ ਕਿੜ ਨੂੰ ਕੱਢਣ ਲਈ ਭਾਈ ਬਸੰਤ ਸਿੰਘ ਨੇ ਭਾਈ ਜਵਾਹਰ ਸਿੰਘ ਉੱਤੇ ਫ਼ੰਡਾਂ ਦੀ ਗ਼ਲਤ ਵਰਤੋਂ ਦਾ ਦੋਸ਼ ਲਾਇਆ, ਜੋ ਕਿ ਭਾਈ ਦਿੱਤ ਸਿੰਘ ਵਿਰੁੱਧ ਚੱਲੇ ਮੁਕੱਦਮੇ ਵਿਚ ਬਚਾਓ ਲਈ ਵਰਤੇ ਗਏ ਸਨ। ਭਾਈ ਬਸੰਤ ਸਿੰਘ ਨੇ *ਖ਼ਾਲਸਾ ਗੈਜ਼ਟ* ਨਾਉਂ ਦਾ ਆਪਣਾ ਵੱਖਰਾ ਪੱਤਰ ਕੱਢਣਾ ਸ਼ੁਰੂ ਕੀਤਾ। ਇਸ ਦੇ ਮਾਲਕ ਤੇ ਸੰਪਾਦਕ ਉਹ ਆਪ ਹੀ ਸਨ। ਪੰਜਾਬੀ ਦੇ ਇਸ ਪੱਤਰ ਰਾਹੀਂ ਉਹ *ਖ਼ਾਲਸਾ ਅਖ਼ਬਾਰ* ਨਾਲ ਪੂਰੀ ਨੋਕ ਝੋਕ ਰੱਖਦੇ ਸਨ।

## ਸਵਾਮੀ ਦਯਾਨੰਦ ਸਰਸਵਤੀ

ਸੌਰਾਸ਼ਟਰ ਦੀ ਮੋਰਵੀ ਰਿਆਸਤ ਦੇ ਪਿੰਡ ਕਾਠੀਆਵਾੜ ਵਿਚ 1824 ਈਸਵੀ ਨੂੰ ਜਨਮੇ ਸਵਾਮੀ ਦਯਾਨੰਦ ਦਾ ਪਹਿਲਾ ਨਾਉਂ ਮੂਲ ਸ਼ੰਕਰ ਸੀ। ਇਕ ਵਾਰੀ ਸ਼ਿਵਰਾਤਰੀ ਦੇ ਉਤਸਵ ਸਮੇਂ ਰਾਤ ਨੂੰ ਉਨ੍ਹਾਂ ਨੇ ਸ਼ਿਵਮੰਦਰ ਵਿਚ ਇਕ ਚੂਹੇ ਨੂੰ ਸ਼ਿਵ ਮੂਰਤੀ ਉੱਤੇ ਘੁੰਮਦੇ ਵੇਖਿਆ। ਉਨ੍ਹਾਂ ਦੇ ਮਨ ਵਿਚ ਸ਼ੰਕਾ ਜਾਗੀ ਕਿ ਸ਼ਿਵ ਜੀ ਆਪਣੀ ਮੂਰਤੀ ਉੱਤੇ ਟੱਪਦੇ ਇਕ ਚੂਹੇ ਨੂੰ ਵੀ ਰੋਕਣ ਤੋਂ ਅਸਮਰੱਥ ਹਨ।

ਆਪਣੀ ਭੈਣ ਦੀ ਅਚਾਨਕ ਮ੍ਰਿਤੂ ਅਤੇ ਇਵੇਂ ਹੀ ਆਪਣੇ ਪਿਤਾ ਦੇ ਭਾਈ ਦਾ ਹੱਥਾਂ ਵਿਚ ਹੀ ਤੁਰਦੇ ਹੋਣ ਦੀਆਂ ਘਟਨਾਵਾਂ ਨੇ ਮੂਲ ਸੰਕਰ ਦੇ ਮਨ ਵਿਚ ਡੂੰਘੀਆਂ ਸੋਚਾਂ ਨੂੰ ਜਨਮ ਦਿੱਤਾ। ਵੇਦ ਆਦਿ ਪੜ੍ਹਨੇ ਪਹਿਲਾਂ ਹੀ ਸ਼ੁਰੂ ਕੀਤੇ ਸਨ, ਪਰ ਤੀਬਰ ਜਗਿਆਸਾ ਨੇ ਹੋਰ ਡੂੰਘੇ ਅਧਿਐਨ ਵੱਲ ਰੁਖ਼ ਮੋੜ ਦਿੱਤਾ। ਘਰਦਿਆਂ ਨੇ ਵਿਆਹ ਕਰਨ ਦੀ ਸੋਚੀ, ਪਰ ਇਹ ਵੀਹ ਸਾਲਾ ਨੌਜਵਾਨ ਮਈ 1844 ਨੂੰ ਵਿਆਹ ਦੇ ਬੰਨ੍ਹਣ ਵਿਚ ਬੰਨ੍ਹੇ ਜਾਣ ਤੋਂ ਇਨਕਾਰੀ ਸੰਨਿਆਸੀ ਬਣਨ ਦੀ ਇੱਛਾ ਲੈ ਘਰੋਂ ਚੁਪਕੇ ਹੀ ਤੁਰ ਪਿਆ।

ਇਸ ਤਰ੍ਹਾਂ ਆਪ ਮੂਲ ਸ਼ੰਕਰ ਤੋਂ ਪਹਿਲਾਂ ਸ਼ੁੱਧਾ ਚੈਤੰਨਿਆ ਅਤੇ ਫਿਰ ਸਵਾਮੀ ਦਯਾਨੰਦ ਵਜੋਂ ਜਾਣੇ ਗਏ। ਸਵਾਮੀ ਦਯਾਨੰਦ 31 ਮਾਰਚ, 1877 ਨੂੰ ਪੰਜਾਬ ਵਿਚ ਲੁਧਿਆਣੇ ਤੇ ਫਿਰ 19 ਅਪ੍ਰੈਲ, 1877 ਨੂੰ ਲਾਹੌਰ ਪੁੱਜੇ। ਉਹ ਪੰਜਾਬ ਵਿਚ ਕੇਵਲ ਸਵਾ ਸਾਲ ਰਹੇ।

ਬੰਬਈ ਵਿਚ ਆਰੀਆ ਸਮਾਜ ਦੀ ਸਥਾਪਨਾ 10 ਅਪ੍ਰੈਲ, 1875 ਨੂੰ ਹੋਈ। ਲਗ-ਪਗ ਦੋ ਸਾਲਾਂ ਪਿੱਛੋਂ 24 ਜੂਨ, 1877 ਨੂੰ ਲਾਹੌਰ ਵਿਚ ਆਰੀਆ ਸਮਾਜ ਸਥਾਪਿਤ ਹੋਇਆ। ਲਾਲਾ ਲਾਜਪਤ ਰਾਇ ਅਨੁਸਾਰ ਆਰੀਆ ਸਮਾਜ ਆਪਣੇ ਅੰਤਮ ਸਰੂਪ ਵਿਚ ਪੰਜਾਬ ਵਿਚ ਆਇਆ, ਜੋ ਅੱਜ ਤੱਕ ਹੈ।[2]

ਸਵਾਮੀ ਦਯਾਨੰਦ ਦੀ ਸੁਧਾਰਵਾਦੀ ਵਿਚਾਰਧਾਰਾ ਵਿਚ ਕਈ ਗੱਲਾਂ ਟੁੰਬਣ ਵਾਲੀਆਂ ਸਨ।[3] ਕ੍ਰਿਸ਼ਨ ਸਿੰਘ ਆਰੀਆ ਅਤੇ ਪੀ.ਡੀ. ਸ਼ਾਸਤਰੀ ਦੀ ਰਾਇ ਵਿਚ ਸਵਾਮੀ ਦਯਾਨੰਦ ਦੇ ਆਰੀਆ ਸਮਾਜ ਵੱਲ ਲੋਕ ਖਿੱਚੇ ਆਏ, ਖ਼ਾਸ ਤੌਰ 'ਤੇ ਬੁੱਧੀਜੀਵੀ ਅਤੇ ਅਗਾਹਾਂ ਵਧੂ ਲੋਕ।[4]

---

2. But the next step in the evolution of the Arya Samaj did not take place till two years later in Lahore, the capital of the Punjab, in Northern India. Here the Samaj took final shape which it preserves to this day.
*(History of the Arya Samaj, Orient Longman, 1967, pp. 40, 43)*

3. Swami Dyanand discarded idol worship, traditional rites and discrimination against widows, distinction of caste and restriction on travel to foreign countries.
*(Dr. J.S. Grewal, The Sikhs of the Punjab, Cambridge University Press, Reprinted 1995, p. 132)*

4. The Arya Samaj of Swami Dayananda caught the imagination of the people, specially of the intellegentsia and progressives in thought.
*(Swami Dayananda Saraswati, Manohar, 1987, p. 115)*

ਇਨ੍ਹਾਂ ਲੇਖਕਾਂ ਨੇ ਇਸੇ ਪੁਸਤਕ ਦੇ ਪੰਨਾ 117 ਉੱਤੇ ਲਿਖਿਆ ਹੈ:

> The Sikhs were not much attracted to Swami's movement though at the start some Sikhs were office-bearers of the Arya Samaj at Lahore and other branches (Bhai Jawahar Singh became Secretary of Lahore Arya Samaj).

ਇਸ ਪੁਸਤਕ ਵਿਚ ਸਵਾਮੀ ਦਯਾਨੰਦ ਸਰਸਵਤੀ ਦਾ ਜ਼ਿਕਰ ਦੋ ਕਾਰਨਾਂ ਕਰਕੇ ਜ਼ਰੂਰੀ ਸੀ। ਇਕ ਤਾਂ ਭਾਈ ਦਿੱਤ ਸਿੰਘ ਨੇ ਉਨ੍ਹਾਂ ਨਾਲ ਸ਼ਾਸਤ੍ਰਾਰਥ ਕੀਤਾ ਲਿਖਿਆ ਹੈ, ਜਿਸ ਵਿਚ ਭਾਈ ਸਾਹਿਬ ਦਾ ਹੱਥ ਉੱਤੇ ਰਿਹਾ ਦੱਸਿਆ ਗਿਆ। ਦੂਜਾ ਉਨ੍ਹੀਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿਚ ਆਰੀਆ ਸਮਾਜੀਆਂ ਅਤੇ ਸਿੰਘ ਸਭੀਆਂ ਦੀ ਪਰਸਪਰ ਤਿੱਖੀ ਨੋਕ-ਝੋਕ ਹੁੰਦੀ ਰਹੀ, ਜੋ ਕਈ ਵਾਰੀ ਸ਼ਬਦਾਂ ਦੀਆਂ ਝੜਪਾਂ ਵਿਚ ਵੀ ਤਬਦੀਲ ਹੋ ਜਾਂਦੀ ਸੀ।

ਇਕੱਲੇ ਭਾਈ ਦਿੱਤ ਸਿੰਘ ਹੁਰਾਂ ਨੇ ਹੀ ਉਨ੍ਹਾਂ ਨਾਲ ਬਹਿਸ-ਮੁਬਾਹਸਾ ਨਹੀਂ ਕੀਤਾ, ਹੋਰ ਧਰਮਾਂ ਦੇ ਆਗੂ ਵੀ ਕਰਦੇ ਸਨ। ਕ੍ਰਿਸ਼ਨ ਸਿੰਘ ਆਰੀਆ ਅਤੇ ਪੀ.ਡੀ. ਸ਼ਾਸਤਰੀ ਨੇ ਆਪਣੀ ਪੁਸਤਕ ਵਿਚ ਇਹ ਗੱਲ ਮੰਨੀ ਹੈ ਕਿ ਸਵਾਮੀ ਜੀ ਹਮੇਸ਼ਾ ਵਿਵਾਦਮਈ ਸ਼ਖ਼ਸੀਅਤ ਰਹੇ; ਉਨ੍ਹਾਂ ਦੇ ਉਪਦੇਸ਼ਾਂ ਅਤੇ ਪੈਂਤੜਿਆਂ ਕਾਰਨ ਹਮੇਸ਼ਾ ਵਾ-ਵਰੋਲਾ ਖੜਾ ਹੋ ਜਾਂਦਾ ਅਤੇ ਉਨ੍ਹਾਂ ਨੂੰ ਸਮਝਣ ਵਾਲੇ ਅਨੁਆਈ ਪੈਦਾ ਹੁੰਦੇ, ਪਰ ਕਿਤੇ ਜ਼ਿਆਦਾ ਜਨੂੰਨੀ ਵਿਰੋਧੀ ਬਣੇ, ਜੋ ਉਨ੍ਹਾਂ ਨੂੰ ਨੁਕਸਾਨ ਪਹੁੰਚਾਇਆ ਤੇ ਖ਼ਤਮ ਕੀਤਾ ਵੀ, ਵੇਖਣਾ ਚਾਹੁੰਦੇ ਸਨ।[5]

## ਗੁਲਾਬਦਾਸ

ਭਾਈ ਦਿੱਤ ਸਿੰਘ ਦੇ ਜੀਵਨ ਦੇ ਇਕ ਪੜਾਅ ਉੱਤੇ ਗੁਲਾਬਦਾਸੀਆਂ ਦਾ ਪ੍ਰਭਾਵ ਰਿਹਾ ਹੈ। ਇਸ ਕਾਰਨ ਇਸ ਫ਼ਿਰਕੇ ਬਾਰੇ ਕੁਝ ਹੋਰ ਜਾਣਕਾਰੀ ਇਥੇ ਦਿੱਤੀ ਜਾਂਦੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਦੇ *ਮਹਾਨ ਕੋਸ਼* ਵਿਚ 'ਗੁਲਾਬਦਾਸ' ਸਿਰਲੇਖ ਹੇਠ ਇੰਦਰਾਜ ਵਿਚ ਗੁਲਾਬਦਾਸੀਆਂ ਦੇ ਮੁੱਢ ਬਾਰੇ ਸੂਚਨਾ ਹੈ। ਇਸ ਅਨੁਸਾਰ ਗੁਲਾਬਦਾਸੀਆਂ ਦੇ ਮੋਢੀ ਗੁਲਾਬਦਾਸ ਦਾ ਜਨਮ ਸੰਮਤ 1866 (1809 ਈ:) ਵਿਚ ਰਟੌਲ ਪਿੰਡ ਵਿਚ ਹੋਇਆ। ਕੁਝ ਚਿਰ ਸਿੰਘਾਂ ਦੀ ਨੌਕਰੀ ਕਰ ਕੇ ਉਹ ਕਸੂਰ ਨਿਵਾਸੀ ਹੀਰਾਦਾਸ ਉਦਾਸੀ ਦਾ ਚੇਲਾ ਹੋ ਗਿਆ। ਨਾਭੇ ਦੇ ਇਲਾਕੇ ਧਨੌਲੇ ਪਿੰਡ ਬਾਵਾ ਧਿਆਨਦਾਸ ਜੀ ਤੋਂ ਕਾਵਯ ਵਿੱਦਿਆ ਪੜ੍ਹੀ ਅਤੇ ਹਰਿਦਾਸ (ਗਿਰਿਧਰ) ਕਵੀ ਦੀ ਸੰਗਤ ਕਰਕੇ ਕਵਿਤਾ ਰਚਣ ਲੱਗਿਆ। ਫਿਰ ਭਾਈ ਦੇਵਾ ਸਿੰਘ ਨਿਰਮਲੇ ਤੋਂ ਵੇਦਾਂਤ ਪੜ੍ਹ ਕੇ ਨਾਸਤਕ ਬਣ ਗਿਆ। ਇਸ ਦੀ ਸੰਪ੍ਰਦਾਇ ਦੇ ਲੋਕ ਗੁਲਾਬਦਾਸੀਏ ਅਖਵਾਉਂਦੇ ਹਨ। ਗੁਲਾਬਦਾਸ ਦਾ ਪ੍ਰਸਿੱਧ ਡੇਰਾ ਚੱਠਿਆਂਵਾਲਾ ਪਿੰਡ ਵਿਚ ਕਸੂਰ ਪਾਸ ਹੈ।

---

5. But Swami was ever a controversial figure; his preachings and postures always raised a storm and created some understanding followers but many more fanatical opponents who wished to see him assaulted, even liquidated.
*(Swami Dayananda Saraswati, Manohar, 1987, p. 123)*

*Encyclopaedia of Sikhism* ਅਨੁਸਾਰ ਇਸ ਫ਼ਿਰਕੇ ਦਾ ਮੋਢੀ ਇਕ ਉਦਾਸੀ ਸਾਧੂ ਪ੍ਰੀਤਮ ਦਾਸ ਸੀ। ਉਸ ਦਾ ਚੇਲਾ ਗੁਲਾਬਦਾਸ ਸੀ, ਜਿਸ ਦੇ ਨਾਉਂ 'ਤੇ ਇਹ ਫ਼ਿਰਕਾ ਗੁਲਾਬਦਾਸੀ ਸੱਦਿਆ ਜਾਣ ਲੱਗਿਆ। ਤਰਨ ਤਾਰਨ ਦੇ ਨੇੜਲੇ ਪਿੰਡ ਰਟੌਲ ਦੇ ਹਮੀਰਾ ਸਿੰਘ ਦਾ ਪੁੱਤਰ ਗੁਲਾਬਦਾਸ ਮਹਾਰਾਜਾ ਸ਼ੇਰ ਸਿੰਘ ਦੀ ਫ਼ੌਜ ਵਿਚ ਰਿਹਾ। ਸਿੱਖ ਰਾਜ ਖ਼ਤਮ ਹੋਣ 'ਤੇ ਉਹ ਪ੍ਰੀਤਮ ਦਾਸ ਦਾ ਚੇਲਾ ਅਤੇ ਉਸ ਦੇ ਮਰਨ 'ਤੇ ਉਸ ਦੇ ਫ਼ਿਰਕੇ ਦਾ ਮੁਖੀ ਬਣ ਗਿਆ। ਉਸ ਨੇ ਜਿਸ ਤਰ੍ਹਾਂ ਦੀ ਵਿਚਾਰਧਾਰਾ ਦਾ ਪ੍ਰਚਾਰ ਕੀਤਾ, ਉਸ ਵਿਚ ਸੰਤਾਂ ਤੇ ਪੀਰਾਂ-ਪੈਗ਼ੰਬਰਾਂ ਦੇ ਸਤਿਕਾਰ ਤੋਂ ਇਨਕਾਰ ਕਰਨਾ, ਹਰ ਤਰ੍ਹਾਂ ਦੀਆਂ ਧਾਰਮਿਕ ਰਹੁ-ਰੀਤਾਂ ਤੋਂ ਲੋਕਾਂ ਨੂੰ ਵਰਜਣਾ, ਇੰਦਰਿਆਵੀ ਸੁੱਖਾਂ ਅਤੇ ਭੋਗਾਂ ਨੂੰ ਹੀ ਜੀਵਨ ਦਾ ਮਨੋਰਥ ਮੰਨਣਾ ਸ਼ਾਮਲ ਸਨ। ਗੁਲਾਬਦਾਸੀਆਂ ਦੇ ਪੈਰੋਕਾਰ ਜ਼ਿਆਦਾ ਨਹੀਂ ਸਨ। ਗੁਲਾਬਦਾਸ ਦੀਆਂ ਪੰਜਾਬੀ ਵਿਚ ਲਿਖੀਆਂ ਪੁਸਤਕਾਂ *ਉਪਦੇਸ਼ ਬਿਲਾਸ* ਅਤੇ *ਪੋਥੀ ਗੁਲਾਬ ਚਮਨ ਦੀ* ਵਿਚ ਉਸ ਦੁਆਰਾ ਪਰਚਾਰੇ ਜਾਂਦੇ ਸਿਧਾਂਤ ਦਰਜ ਹਨ।

ਸ਼ਮਸ਼ੇਰ ਸਿੰਘ ਅਸ਼ੋਕ ਨੇ ਕਿੱਸਾ *ਸ਼ੀਰੀਂ ਫ਼ਰਹਾਦ* ਦੀ ਮੁੱਢਲੀ ਜਾਣ-ਪਛਾਣ ਵਿਚ ਗੁਲਾਬ ਸਿੰਘ ਨੂੰ 'ਪਹਿਲਾਂ ਪੋਹੂ ਵਿੰਡੀਏ ਸਰਦਾਰਾਂ ਦੀ ਫੌਜ ਵਿਚ ਨੌਕਰੀ' ਕਰਦੇ ਅਤੇ ਫਿਰ "ਸੰਗਤ ਸਾਹਿਬ ਦੇ ਧੂੰਏ ਦੇ ਬ੍ਰਹਮਦਾਸ ਨਾਮੀ ਉਦਾਸੀ ਸੰਤ ਦਾ ਚੇਲਾ ਬਣ ਕੇ ਗੁਲਾਬਦਾਸ ਨਾਂ ਰਖਵਾਇਆ ਦੱਸਿਆ ਹੈ। ਇਸ ਤੋਂ ਪਿੱਛੋਂ ਉਸ ਨੇ ਮਾਲਵੇ ਦੇ ਇਲਾਕੇ ਵਿਚ ਪਿੰਡ ਧਨੌਲਾ (ਰਿਆਸਤ ਨਾਭਾ) ਵਿਚ ਜਾ ਕੇ ਸਾਧੂ ਦਿਆਲ ਦਾਸ ਤੋਂ ਕਾਵਿ-ਕੋਸ਼ ਦੇ ਗ੍ਰੰਥ ਪੜ੍ਹੇ, ਤੇ ਫੇਰ ਉਹ ਖ਼ਾਕੀ ਸ਼ਾਹ ਨਾਮੀ ਇਕ ਸੂਫ਼ੀ ਫ਼ਕੀਰ ਨਾਲ ਮਿਲ ਕੇ ਧਰਮ-ਕਰਮ ਦੇ ਬੰਧਨ ਤੋੜ, ਹੋਰ ਵੀ ਖ਼ੁਲਾਸਾ ਬਣ ਨਿਕਲਿਆ। ਇਸ ਦੌਰਾਨ ਵਿਚ ਸਾਧੂ ਦੇਵਾ ਸਿੰਘ ਨਿਰਮਲਾ ਕੁਰਖੇਤ੍ਰ ਨਿਵਾਸੀ ਤੋਂ ਉਸ ਨੇ ਕੁਝ ਵੇਦਾਂਤ ਦੇ ਗ੍ਰੰਥ ਪੜ੍ਹੇ ਤੇ ਫੇਰ ਦੇਸ ਵਿਦੇਸ਼ ਦੀ ਸੈਰ ਕਰਦਾ ਹੋਇਆ ਉਹ ਦ੍ਵਾਰਕਾ ਜਾ ਪੁੱਜਾ।"

ਗੁਲਾਬਦਾਸ ਦੀ ਪ੍ਰੇਮਿਕਾ ਪੀਰੋ ਨੂੰ ਪੰਜਾਬੀ ਦੀ ਪਹਿਲੀ ਕਵਿੱਤਰੀ ਹੋਣ ਦਾ ਮਾਣ ਮਿਲਦਾ ਹੈ। ਉਸ ਦਾ ਪਹਿਲਾ ਨਾਉਂ ਆਇਸ਼ਾਂ ਦੱਸਿਆ ਜਾਂਦਾ ਹੈ। ਗੁਲਾਬ ਦਾਸ ਨੂੰ ਆਪਣਾ ਪੀਰ ਮੰਨਣ ਕਾਰਨ ਉਹ ਪੀਰੋ ਸਦਵਾਈ ਜਾਣ ਲੱਗੀ।

1947 ਦੇ ਪੰਜਾਬ ਦੇ ਬਟਵਾਰੇ ਤੋਂ ਪਹਿਲਾਂ ਕਸੂਰ ਦੇ ਨੇੜੇ ਚੱਠੇ ਪਿੰਡ ਵਿਚ ਗੁਲਾਬਦਾਸੀਆਂ ਦਾ ਵੱਡਾ ਕੇਂਦਰ ਸੀ। ਇੰਦਰਿਆਵੀਂ ਸੁੱਖਾਂ ਅਤੇ ਭੋਗਾਂ ਪੱਖੋਂ ਕਿਸੇ ਬੰਧੇਜ ਨੂੰ ਨਾ ਮੰਨਦੇ ਹੋਣ ਕਾਰਨ ਰਿਆਸਤ ਪਟਿਆਲਾ ਵਿਚ ਗੁਲਾਬਦਾਸੀਆਂ ਦੇ ਦਾਖ਼ਲੇ ਉੱਤੇ ਪਾਬੰਦੀ ਲੱਗੀ ਹੋਈ ਸੀ।

# ਅੰਤਿਕਾ - 2

## ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਜਾਨੀ ਦੀ ਆਖ਼ਰੀ ਚਿੱਠੀ ਭਾਈ ਜਵਾਹਰ ਸਿੰਘ ਜੀ ਦੇ ਨਾਉਂ

[ਇਹ ਚਿੱਠੀ *ਖ਼ਾਲਸਾ ਅਖ਼ਬਾਰ*, ਲਾਹੌਰ ਦੇ ਅੰਕ 23 ਮਿਤੀ 4 ਅਕਤੂਬਰ, 1901 ਵਿਚ ਛਪੀ। ਪਹਿਲਾਂ ਭਾਈ ਜਵਾਹਰ ਸਿੰਘ ਨੇ ਭਾਈ ਮਈਆ ਸਿੰਘ ਨੂੰ ਉਸ ਚਿੱਠੀ ਬਾਰੇ ਲਿਖਿਆ ਹੈ, ਜਿਸ ਦੇ ਉੱਤਰ ਵਿਚ ਭਾਈ ਦਿੱਤ ਸਿੰਘ ਜੀ ਨੇ ਇਹ ਅੰਤਲੀ ਚਿੱਠੀ ਆਪਣੇ ਸਪੁੱਤਰ ਤੋਂ ਲਿਖਵਾਈ।]

ਸ੍ਰੀ ਯੁਤ ਭਾਈ ਮਈਆ ਸਿੰਘ ਜੀ, ਸ੍ਰੀ ਵਾਹਿਗੁਰੂ ਜੀ ਕੀ ਫਤਹ ਹੋ॥

ਭਾਈ ਦਿੱਤ ਸਿੰਘ ਜੀ ਨੇ ਅਪਨੇ ਦੇਹਾਂਤ ਤੋਂ ਕੁਛ ਦਿਨ ਪਹਿਲਾਂ ਜੋ ਇਕ ਪ੍ਰੇਮ ਪੱਤ੍ਰ ਮੇਰੇ ਪਾਸ ਭੇਜਿਆ ਸੀ ਉਸ ਵਿੱਚੋਂ ਇਕ ਹਿੱਸਾ ਆਪ ਨੂੰ ਲਿਖਦਾ ਹਾਂ। ਆਸ਼ਾ ਹੈ ਕਿ ਗੁਰਪੁਰ ਨਿਵਾਸੀ ਦੇ ਇਸ ਆਖ਼ਰੀ ਖਤ ਨੂੰ ਖਾਲਸਾ ਅਖਬਾਰ ਦੇ ਪਾਠਕ ਬੜੇ ਪ੍ਰੇਮ ਨਾਲ ਪੜ੍ਹਨਗੇ।

ਇਹ ਚਿੱਠੀ ਮੇਰੇ ਪੱਤ੍ਰ ਦੇ ਉੱਤਰ ਵਿਚ ਸੀ ਜਿਸ ਵਿਚ ਮੈਂ ਲਿਖਯਾ ਸੀ ਕਿ ਡਾਕਟਰ ਰਹੀਮ ਖ਼ਾਂ ਸਾਹਿਬ ਪਸੰਦ ਨਹੀਂ ਕਰਦੇ ਕਿ ਆਪ ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ ਵਿਚ ਰਹੋ ਇਸ ਲਈ ਆਪ ਅਨਾਰਕਲੀ ਵਿਚ ਕੋਈ ਅੱਛਾ ਮਕਾਨ ਲੈਕਰ ਰਹੋ ਇਸ ਵਿਚ ਮੈਂ ਆਪ ਨੂੰ ਮਦਦ ਦੇਣ ਨੂੰ ਤਿਆਰ ਹਾਂ, ਯਾ ਡਾਕਟਰ ਦੀ ਸਲਾਹ ਲੇਕਰ ਕਿਸੀ ਪਹਾੜ ਚਲੇ ਜਾਓ ਜੋ ਹਵਾ ਬਦਲੀ ਜਾਵੇ ਨਹੀਂ ਤਾਂ ਸ਼ਹਿਰ ਵਿਚ ਮੇਰੇ ਦੂਸਰੇ ਮਕਾਨ ਵਿਚ ਜੋ ਖਾਲੀ ਪਿਆ ਹੈ ਆ ਜਾਵੋ।

ਭਾਵੇਂ ਆਪ ਦੇ ਹੁਣ ਨਵੇਂ ਸਲਾਹਕਾਰ ਬਣ ਗਏ ਹਨ ਅਰ ਮੇਰੇ ਵਿਰੁਧ ਆਪ ਨੂੰ ਕਹਿ ਰਹੇ ਹਨ ਪਰ "ਨਵਾਂ ਨੌਂ ਦਿਨ ਪੁਰਾਨਾ ਸੌ ਦਿਨ" ਵਾਲੀ ਕਹਾਵਤ ਯਾਦ ਰਹੇ—

ਇਹ ਮੇਰਾ ਪੱਤ੍ਰ ਪੜ੍ਹ ਕਰ ਭਾਈ ਸਾਹਿਬ ਕਰਣਾ ਰਸ ਵਿਚ ਆ ਕੇ ਰੋ ਪਏ ਅਰ ਅਪਨੇ ਸਪੁੱਤ੍ਰ ਭਾਈ ਬਲਦੇਵ ਸਿੰਘ ਦੇ ਹੱਥੋਂ ਆਪ ਬੋਲ ਕੇ ਪੱਤ੍ਰ ਲਿਖਵਾਯਾ॥

ਦਾਸ ਜਵਾਹਿਰ ਸਿੰਘ
ਮੈਂਬਰ ਖਾਲਸਾ ਦੀਵਾਨ

ਓਹ ਪੱਤ੍ਰ ਇਹ ਹੈ:

ਗੁਰੂ ਗੋਬਿੰਦ ਸਿੰਘ ਬੋਰਡਿੰਗ ਹੌਸ
੨੪ ਅਗਸਤ

ੴ ਸਤਿਗੁਰ ਪ੍ਰਸਾਦਿ

ਮੇਰੇ ਪਾਨ ਪ੍ਰਿਯ ਜੀ, ਸ੍ਰੀ ਵਾਹਿਗੁਰੂ ਜੀ ਕੀ ਫਤਹ ਪ੍ਰਵਾਨ ਹੋ॥

ਕ੍ਰਿਪਾ ਪੂਰਤ ਪੱਤ੍ਰ ਪਹੁੰਚਿਆ ਆਪ ਕਾ ਧੰਨਜਵਾਦ ਕੀਤਾ। ਮਕਾਨ

ਅਨਾਰਕਲੀ ਵਿਚ ਤਜਵੀਜ਼ ਹੋ ਗਯਾ ਹੈ, ਸ਼ਾਮ ਨੂੰ ਓਥੇ ਜਾਊਂਗਾ, ਇਹ ਮਕਾਨ ਭੀ ਆਪਕਾ ਹੀ ਹੈ।

ਕਲ ਬੁਖਾਰ ਨਹੀਂ ਹੋਇਆ, ਆਸ਼ਾ ਹੈ ਅੱਜ ਭੀ ਨਹੀਂ ਹੋਵੇਗਾ। ਗੁਰੂ ਮਹਾਰਾਜ ਦੀ ਕ੍ਰਿਪਾ ਤੇ ਜੇ ਇਸੀ ਤਰ੍ਹਾਂ ਹੋਯਾ (ਜਿਸ ਤਰ੍ਹਾਂ ਕਿ ਆਸ਼ਾ ਹੈ) ਤਾਂ ਹਫਤੇ ਤਕ ਅੱਛਾ (ਤਕੜਾ) ਹੋ ਜਾਊਂਗਾ। ਆਪ ਮੈਨੂੰ ਮਦਦ ਤਾਂ ਦੇਵੋਂ ਜੇ ਅਗਲੀ ਮਦਦ ਕਿਸੇ ਹੋਰ ਦੀ ਹੋਵੇ—ਮੇਰਾ ਕੋਈ ਸਲਾਹਕਾਰ ਨਹੀਂ; ਔਰ ਸ੍ਰੀ ਜੀ ਸੇ ਵਿਪ੍ਰੀਤ ਬ੍ਰਹਮਾ ਭੀ ਸਲਾਹ ਦੇ ਤੋ ਦਾਸ ਉਸ ਕੋ ਹਕਾਰਤ ਸੇ ਦੇਖੇਗਾ—ਮੈਂ ਆਪ ਕੀ ਪੁਰਾਨੀ ਪ੍ਰੀਤੀ ਪਰ ਪਾਨੀ ਨਹੀਂ ਫੇਰ ਸਕਤਾ; ਅਗਰ ਜਿੰਦਾ ਰਿਹਾ ਤੋ ਦਾਸ ਹਜ਼ਾਰਹਾ ਸਾਲ ਹਾ ਤਕ ਏਕ ਨਮੂਨਾ ਕੀ ਤਰ੍ਹਾਂ ਦਿਖਾਏਗਾ ਯੇਹ ਆਪ ਕੋ ਖਯਾਲ ਰਹੇ॥

ਪਹਾੜ ਵਗੈਰਹ ਮੇਂ ਮੈਂ ਡਾਕਟਰ ਕੀ ਰਾਇ ਕੇ ਬਗੈਰ ਨਹੀਂ ਜਾਉਂਗਾ, ਜੋ ਕੁਛ ਸ੍ਰੀ ਜੀ ਕੋ ਮੇਰੀ ਬਾਬਤ ਖਯਾਲ ਆਇਆ ਹੈ ਬਿੱਲਕੁਲ ਗਲਤ ਸਮਝੇਂ, ਸਿਰਫ ਨਾ ਮਿਲਨੇ ਕਾ ਹੀ ਸਬਬ ਹੈ। ਨਯਾ ਕੋਈ ਨਹੀਂ ਜੋ ਨੌਂ ਦਿਨ ਰਹੇ, ਆਪ ਸਦਾ ਹੀ ਰਹੇਂ॥

ਆਪ ਕਾ ਦਾਸ<br>ਦਿੱਤ ਸਿੰਘ ਗਯਾਨੀ,<br>ਬਕਲਮ ਬਲਦੇਵ ਸਿੰਘ

# ਅੰਤਿਕਾ - 3

[ਭਾਈ ਦਿੱਤ ਸਿੰਘ ਦੀਆਂ ਲਿਖਤਾਂ ਵਿਚ ਤਿਪਾਸੀਂ—ਮਹਾਰਾਜਾ ਰਣਜੀਤ ਸਿੰਘ, ਦੇਸੀ ਰਾਜਿਆਂ-ਮਹਾਰਾਜਿਆਂ ਅਤੇ ਅੰਗਰੇਜ਼ਾਂ ਪ੍ਰਤੀ, ਕੁਝ ਉਦਾਰ ਭਾਵਨਾ, ਕੁਝ ਪ੍ਰਸ਼ੰਸਾ ਤੇ ਸਤਿਕਾਰ ਦੀ ਭਾਵਨਾ ਪ੍ਰਗਟ ਹੋਈ ਹੈ। ਮਹਾਰਾਜਾ ਰਣਜੀਤ ਸਿੰਘ ਨੂੰ ਪੰਜਾਬੀਆਂ ਦੀ ਚੜ੍ਹਤ ਤੇ ਗੌਰਵ ਦੇ ਚਿੰਨ੍ਹ ਵਜੋਂ ਲਿਆ ਜਾਣਾ ਸਵੈ-ਸਪਸ਼ਟ ਹੈ। ਦੂਜੀਆਂ ਦੋ ਧਿਰਾਂ ਪ੍ਰਤੀ ਭਾਈ ਦਿੱਤ ਸਿੰਘ ਦੀ ਪਹੁੰਚ ਨੂੰ ਸਮਝਣ ਲਈ ਹੇਠਾਂ ਦੋ ਨੋਟ ਦਿੱਤੇ ਜਾਂਦੇ ਹਨ।]

## (ੳ) ਰਾਜਿਆਂ-ਮਹਾਰਾਜਿਆਂ ਬਾਰੇ

ਭਾਈ ਦਿੱਤ ਸਿੰਘ ਦੇ ਸਮੇਂ ਰਾਜ ਸ਼ਕਤੀ ਦੋ ਧਿਰਾਂ ਕੋਲ ਸੀ। ਇਕ ਸਨ ਅੰਗਰੇਜ਼, ਦੂਜਾ ਰਾਜੇ-ਮਹਾਰਾਜੇ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਾਲਾ ਪੰਜਾਬ ਅੰਗਰੇਜ਼ਾਂ ਨੇ ਸਿੱਧਾ ਆਪਣੇ ਅਧੀਨ ਕੀਤਾ ਹੋਇਆ ਸੀ। ਸਤਲੁਜ ਦੇ ਦੂਜੇ ਪਾਸੇ ਦੀਆਂ ਰਿਆਸਤਾਂ ਉੱਤੇ ਰਾਜਿਆਂ-ਮਹਾਰਾਜਿਆਂ ਦਾ ਰਾਜ ਸੀ, ਜਿਨ੍ਹਾਂ ਨੇ ਅਸਿੱਧੇ ਰੂਪ ਵਿਚ ਅੰਗਰੇਜ਼ ਸ਼ਕਤੀ ਨੂੰ ਪ੍ਰਵਾਨ ਕੀਤਾ ਹੋਇਆ ਸੀ।

ਪਟਿਆਲਾ ਰਿਆਸਤ ਵਿਚ ਜਨਮੇ ਭਾਈ ਦਿੱਤ ਸਿੰਘ ਦਾ ਸਿੰਘ ਸਭਾ ਲਹਿਰ ਦੇ ਉੱਘੇ ਆਗੂ ਦੇ ਤੌਰ 'ਤੇ ਰਿਆਸਤਾਂ ਦੇ ਰਾਜਿਆਂ-ਮਹਾਰਾਜਿਆਂ ਨਾਲ ਵਾਹ ਪੈਂਦਾ ਰਿਹਾ ਸੀ। ਜਿਸ ਤਰ੍ਹਾਂ ਦੇ ਸਮਾਜਿਕ ਤੇ ਧਾਰਮਿਕ ਉੱਨਤੀ ਦੇ ਕਾਰਜ ਸਿੰਘ-ਸਭੀਆਂ, ਖ਼ਾਸ ਕਰਕੇ ਸਿੰਘ ਸਭਾ ਲਾਹੌਰ ਨੇ ਵਿੱਢੇ ਹੋਏ ਸਨ, ਉਨ੍ਹਾਂ ਲਈ ਮਾਇਕ, ਨੈਤਿਕ, ਆਦਿ ਅਨੇਕ ਰੂਪਾਂ ਵਿਚ ਲੋੜੀਂਦੀ ਮੱਦਦ ਇਨ੍ਹਾਂ ਤੋਂ ਮਿਲ ਜਾਂਦੀ ਸੀ। ਖ਼ਾਲਸਾ ਪ੍ਰੈੱਸ, *ਖ਼ਾਲਸਾ ਅਖ਼ਬਾਰ*, ਖ਼ਾਲਸਾ ਕਾਲਜ ਆਦਿ ਲਈ ਇਨ੍ਹਾਂ ਨਰੇਸ਼ਾਂ ਤੋਂ ਮਿਲੀ ਇਮਦਾਦ ਲਈ ਭਾਈ ਦਿੱਤ ਸਿੰਘ ਹੁਰੀਂ ਇਨ੍ਹਾਂ ਪ੍ਰਤੀ ਪ੍ਰਸ਼ੰਸਾ, ਕ੍ਰਿਤੱਗਤਾ ਤੇ ਆਸ਼ਾ ਦੇ ਭਾਵ ਪ੍ਰਗਟਾਉਂਦੇ ਰਹਿੰਦੇ ਸਨ।

ਕਈ ਸਿੱਖ ਰਾਜਿਆਂ-ਮਹਾਰਾਜਿਆਂ ਦੇ ਖ਼ਾਨਦਾਨ ਗੁਰੂ ਘਰ ਤੋਂ ਅਸੀਸ ਪ੍ਰਾਪਤ ਦੱਸੇ ਗਏ ਹਨ। ਇਸ ਕਾਰਨ ਭਾਈ ਦਿੱਤ ਸਿੰਘ ਇਨ੍ਹਾਂ ਦੇ ਰਾਜਭਾਗ ਨੂੰ ਵਧਦੇ ਫੁਲਦੇ ਵੇਖ ਕੇ ਗੁਰ-ਵਡਿਆਈ ਹੀ ਉਜਾਗਰ ਹੋਈ ਸਮਝਦੇ ਸਨ।

5 ਜਨਵਰੀ, 1900 ਦੇ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਇਕ ਲੰਮਾ ਮਜ਼ਮੂਨ 'ਖਾਲਸਾ ਜੀ ਦੇ ਰਾਜੇ ਮਹਾਰਾਜੇ ਅਤੇ ਦਸਮ ਗੁਰੂ ਜੀ ਦੀ ਬਰਕਤ' ਸਿਰਲੇਖ ਹੇਠ ਛਪਿਆ। ਇਸ ਤੋਂ ਭਾਈ ਦਿੱਤ ਸਿੰਘ ਦੀ ਰਿਆਸਤੀ ਰਾਜਿਆਂ ਪ੍ਰਤੀ ਸੋਚ ਅਤੇ ਦ੍ਰਿਸ਼ਟੀ ਜ਼ਾਹਿਰ ਹੁੰਦੀ ਹੈ। ਉਨ੍ਹਾਂ ਦਿਨਾਂ ਵਿਚ ਪਟਿਆਲਾ, ਨਾਭਾ, ਜੀਂਦ ਰਿਆਸਤਾਂ ਦੇ ਨਰੇਸ਼ ਲਾਹੌਰ ਵਿਚ ਸਨ। ਉਨ੍ਹਾਂ ਬਾਰੇ ਲਿਖਦਿਆਂ ਭਾਈ ਸਾਹਿਬ ਉਨ੍ਹਾਂ ਨੂੰ 'ਸਾਡੇ ਪੰਥ ਦੇ ਭੂਖਨ' ਤੇ 'ਸ਼ੋਭਾ ਜੋਗ ਰਾਜੇ ਮਹਾਰਾਜੇ ਪੰਥ ਸ਼ਿਰੋਮਣੀ' ਦੱਸਦੇ ਸਨ। ਇਵੇਂ ਹੀ ਉਨ੍ਹਾਂ ਦੀਆਂ ਰਿਆਸਤਾਂ ਨੂੰ 'ਕੌਮੀ ਰਾਜਧਾਨੀਆਂ' ਦੱਸਦੇ ਹਨ। ਫਿਰ 'ਸ੍ਰੀ

ਮਹਾਰਾਜਾ ਧਿਰਾਜ ਪਟਿਆਲਾ ਦਾ ਪੋਹਲੋ ਵਿਚ ਫਤੇ ਪਾਉਨਾ ਅਤੇ ਸ੍ਰੀ ਹਜ਼ੂਰ ਮਹਾਰਾਜ ਧਿਰਾਜ ਨਾਭਾ ਦੀ ਨਯਾਇਕਾਰਤਾ ਦਾ ਚਰਚਾ ਸ਼ਹਿਰ ਦੇ ਹਰ ਇਕ ਗਲੀ ਕੂਚੇ ਵਿਚ ਸੁਨਿਆ' ਜਾਣ ਬਾਰੇ ਮਾਣ ਨਾਲ ਲਿਖਦੇ ਹਨ। ਇਸ ਤੋਂ ਅੱਗੇ ਉਹ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਦੇ ਹਨ ਕਿ 'ਹੇ ਜਗਦੀਸ਼ੁਰ ਇਨ੍ਹਾਂ ਘਰਾਣਿਆਂ ਨੂੰ ਸਦਾ ਅਟੱਲ ਰੱਖੇ।'

ਅੱਗੇ ਇਨ੍ਹਾਂ ਰਿਆਸਤਾਂ ਨੂੰ 'ਖਾਲਸਾ ਪੰਥ ਦੀ ਇੱਜ਼ਤ, ਮਾਨ ਅਤੇ ਵਡਾਈ' ਦੱਸਦਿਆਂ ਨਾਲ ਹੀ 'ਸਰਕਾਰ ਅੰਗਰੇਜ਼ੀ ਦੀਆਂ ਵੱਡੀਆਂ ਸਮਰੱਥਵਾਨ ਭੁਜਾ' ਕਿਹਾ ਗਿਆ ਹੈ। "ਅਰ ਇਨ੍ਹਾਂ ਦੀ ਤਾਕਤ ਅਰ ਇਨ੍ਹਾਂ ਦੀ ਸੂਰਬੀਰਤਾ ਅਤੇ ਇੱਜ਼ਤ ਸਰਕਾਰ ਅੰਗ੍ਰੇਜ਼ੀ ਦੀ ਹੀ ਸਮਰਥਾ ਅਤੇ ਇੱਜ਼ਤ ਹੈ, ਜਿਸ ਤੇ ਇਨ੍ਹਾਂ ਦਾ ਅਟੱਲ ਰਹਿਨਾ ਹੀ ਗਵਰਨਮਿੰਟ ਦੀ ਸਮਰਥਾ ਦਾ ਅਟਲ ਰਹਿਨਾ ਹੈ।"

ਅੰਗਰੇਜ਼ੀ ਸਰਕਾਰ ਪ੍ਰਤੀ ਭਾਈ ਦਿੱਤ ਸਿੰਘ ਹੁਰਾਂ ਦੀ ਪਹੁੰਚ ਬਾਰੇ ਇਸ ਪੁਸਤਕ ਵਿਚ ਅੱਗੇ ਵੱਖਰਾ ਲਿਖਿਆ ਗਿਆ ਹੈ। ਇਥੇ ਹਵਾਲੇ ਅਧੀਨ ਮਜ਼ਮੂਨ ਵਿੱਚੋਂ ਉਸ ਕਥਨ ਦਾ ਉਲੇਖ ਕਰਨਾ ਹੈ, ਜਿਸ ਵਿਚ ਅੰਗਰੇਜ਼ਾਂ ਦੇ ਇਥੇ ਆਉਣ ਨੂੰ ਨੌਵੇਂ ਗੁਰੂ ਜੀ ਦੀ ਪੇਸ਼ੀਨਗੋਈ ਦਾ ਹੀ ਪੂਰਾ ਹੋਣਾ ਦੱਸਿਆ ਹੈ ਕਿ ਉਸ ਸਮੇਂ ਕੇਵਲ "ਪਰਾਧੀਨਤਾ, ਗਰੀਬੀ, ਨਿਰਬਲਤਾ ਅਤੇ ਬੇਇਜ਼ਤੀ ਹੀ ਸੀ। ਇਸ ਤੇ ਬਿਨਾਂ ਹੋਰ ਕੋਈ ਚੰਗੀ ਨਸ਼ਾਨੀ ਨਜ਼ਰ ਨਹੀਂ ਆਉਂਦੀ ਸੀ।"

ਅੱਗੇ ਭਾਈ ਦਿੱਤ ਸਿੰਘ ਪ੍ਰਸ਼ਨ ਕਰ ਰਹੇ ਹਨ ਕਿ "ਉਸ ਸਲਤਨਤ ਦਾ ਇਸ ਦੇਸ ਤੇ ਉਠ ਜਾਣੇ ਅਰ ਇਹ ਰਾਜਧਾਨੀਆਂ ਪੈਦਾ ਕਰਨੇ ਦਾ ਕਾਰਨ ਕੌਨ ਸਾ ?" ਫਿਰ ਆਪ ਹੀ ਉੱਤਰ ਦਿੰਦੇ ਹਨ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਲਗੀਧਰ।"

ਫਿਰ ਉਹ "ਸਰਕਾਰ ਅੰਗਰੇਜ਼ੀ ਦੇ ਚਮਤਕਾਰ ਅਪਨੀਆਂ ਅੱਖਾਂ ਦੇ ਸਾਮ੍ਹਨੇ ਲੈ ਆਉਂਦੇ" ਹਨ ਤੇ ਇਹ ਕਥਨ ਕਰਦੇ ਹਨ: "ਅਰ ਦੇਖਦੇ ਹਾਂ ਕਿ ਜੋ ਨੌਵੇਂ ਗੁਰੂ ਜੀ ਦਾ ਇਹ ਬਚਨ ਯਾ ਪੇਸ਼ੀਨਗੋਈ ਦਾ ਕਿ ਮੇਰਾ ਸਿੱਖ ਸਮੁੰਦਰੋਂ ਪਾਰ ਤੇ ਆਉਂਦਾ ਹੈ ਪੂਰਾ ਹੋਇਆ, ਜਿਨ੍ਹਾਂ ਤੇ ਅੱਗੇ ਦਸਮੇਂ ਪਾਤਸ਼ਾਹ ਨੇ ਅਪਨੇ ਪਯਾਰੇ ਪਿਤਾ ਦਾ ਬਚਨ ਪੂਰਾ ਕਰਨ ਲਈ ਇਸ ਦੇਸ਼ ਵਿਚ ਵੱਡੀਆਂ ੨ ਰਾਜਧਾਨੀਆਂ ਕਾਇਮ ਕਰ ਦਿੱਤੀਆ, ਜਿਨ੍ਹਾਂ ਨੂੰ ਇਸ ਗਵਰਨਮਿੰਟ ਦੀਆਂ ਭੁਜਾ ਸਮਝਿਆ ਜਾਂਦਾ ਹੈ।"

ਇਸ ਮਜ਼ਮੂਨ ਦਾ ਅੰਤਲਾ ਹਿੱਸਾ ਸਿੱਖ ਰਾਜਿਆਂ ਨਾਲ ਸੰਬੰਧਿਤ ਵਿਸ਼ੇ ਨੂੰ ਨਵਾਂ ਵਿਸਤਾਰ ਦਿੰਦਾ ਹੈ:

> ਇਸ ਵਾਸਤੇ ਅਸੀਂ ਗੁਰੂ ਮਹਾਰਾਜ ਦਾ ਧੰਨਯਾਵਾਦ ਕਰਕੇ ਖਾਲਸਾ ਪੰਥ ਦੇ ਰਾਜੇ ਮਹਾਰਾਜੇ ਅਤੇ ਰੁਕਨਾਂ ਅੱਗੇ ਵੱਡੀ ਨਿੰਮਰਤਾ ਨਾਲ ਪਰਾਰਥਨਾ ਕਰਦੇ ਹਾਂ ਕਿ ਆਪ ਉਸ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਨਿਸ਼ਾਨੀਆਂ ਹੋ ਜਿਸਨੇ ਅਪਨਾ ਸਾਰਾ ਸਰਬੰਸ ਕੁਰਬਾਨ ਕਰਕੇ ਆਪ ਜੀ ਨੂੰ ਪੈਦਾ ਕੀਤਾ ਹੈ ਇਸ ਵਾਸਤੇ ਆਪ ਦੇ ਸਾਰੇ ਸਾਮਾਨ ਇਨ੍ਹਾਂ ਵਸਤੂਆਂ ਦੇ ਨਹੀਂ ਹਨ ਜਿਨ੍ਹਾਂ ਦੇ ਖਯਾਲ ਕੀਤਾ ਜਾਂਦਾ ਹੈ, ਕਿੰਤੂ ਇਹ ਸਾਰੇ ਸ਼ਸਤਰ ਜੋ ਚਮਕੀਲੇ ਅਤੇ ਭਯਾਨਕ ਨਜ਼ਰ ਆਉਂਦੇ ਹਨ ਅਰ ਇਹ ਸਾਰੀਆਂ ਬਰਦੀਆਂ ਜੋ ਰੰਗ ਬਰੰਗ ਦਿਖਾਈ ਦੇਂਦੀਆਂ ਹਨ ਇਸੇ ਤਰ੍ਹਾਂ ਇਹ ਸਾਰੇ ਧਨ ਦੌਲਤ ਦੇ ਖਜ਼ਾਨੇ ਜੋ ਆਪ ਨੂੰ ਸੁਖ

ਦਾ ਸਾਧਨ ਦੇ ਰਹੇ ਹਨ, ਸੋ ਇਹ ਦਸਮ ਪਾਤਸ਼ਾਹ ਦੇ ਸਰਬੰਸ ਅਤੇ ਉਨ੍ਹਾਂ ਦੇ ਸਿਦਕੀ ਸਿੰਘਾਂ ਦੇ ਲਹੂ ਮਾਸ ਅਤੇ ਹੱਡੀਆਂ ਦੇ ਬਨੇ ਹੋਏ ਹਨ, ਅਰ ਇਹ ਸਾਰੇ ਸਾਮਾਨ ਪੰਜਾਬ ਦੀ ਸਾਰੀ ਧਰਤੀ ਦੇ ਖੇਤ ਪਰ ਸਿੱਖਾਂ ਦੇ ਸਿਰ ਖਰਬੂਜ਼ਿਆਂ ਵਾਂਗ ਰੁਲਾ ਕੇ ਅਤੇ ਲੋਹੂ ਪਾਣੀ ਦੇ ਕੇ ਪੈਦਾ ਕੀਤੇ ਗਏ ਹਨ, ਇਸ ਵਾਸਤੇ ਆਸ਼ਾ ਹੈ ਕਿ ਆਪ ਇਸ ਦੇ ਕਾਇਮ ਰਖਨੇ ਲਈ ਹਰ ਵਕਤ ਖਯਾਲ ਰਖੋਗੇ॥

ਅੰਤ ਨੂੰ ਅਸੀਂ ਗੁਰੂ ਮਹਾਰਾਜ ਅੱਗੇ ਪਰਾਰਥਨਾ ਕਰਦੇ ਹਾਂ ਕਿ ਹੇ ਸੱਚੇ ਪਾਤਸ਼ਾਹ ਆਪ ਸਦਾ ਹੀ ਇਨ੍ਹਾਂ ਖਾਨਦਾਨਾਂ ਦੀ ਰੱਖਯਾ ਕਰੋ।

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਪੰਜਾਬ ਦੇ ਉਸ ਸਮੇਂ ਦੇ ਰਾਜਿਆਂ ਮਹਾਰਾਜਿਆਂ ਦੀ ਸਿੰਘ ਸਭਾ ਲਹਿਰ ਵਿਚ ਹਾਂ-ਵਾਚੀ ਭੂਮਿਕਾ ਅਤੇ ਉਨ੍ਹਾਂ ਦਾ ਸਿੱਖ ਸ਼ਕਤੀ ਦੇ ਚਿੰਨ੍ਹ ਵਜੋਂ ਮੰਨਿਆ ਹੋਣਾ ਭਾਈ ਦਿੱਤ ਸਿੰਘ ਦੇ ਹਿਰਦੇ ਨੂੰ ਗਦਗਦ ਕਰਦਾ ਹੈ। ਪਰ ਭਾਈ ਦਿੱਤ ਸਿੰਘ ਇਸ ਤਾਕਤ ਨੂੰ ਐਸ਼ੋ-ਆਰਾਮ ਦਾ ਸਾਧਨ ਮੰਨਣ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਅਨੁਸਾਰ ਸਮਾਜ ਦੇ ਨਿਰਮਾਣ ਲਈ ਵਰਤੀਂਦਾ ਲੋੜਦੇ ਹਨ। ਇਸ ਲਈ ਖ਼ਬਰਦਾਰੀ ਵਜੋਂ ਉਹ ਉਪਰੋਕਤ ਪੈਰੇ ਵਿਚ ਮੁਗ਼ਲ ਸਲਤਨਤ ਦੇ ਸਮੇਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਰੌਂਗਟੇ ਖੜੇ ਕਰਨ ਵਾਲਾ ਜ਼ਿਕਰ ਕਰਦੇ ਹਨ। *ਰਾਜ ਪ੍ਰਬੋਧ ਨਾਟਿਕ* ਵੀ ਉਨ੍ਹਾਂ ਨੇ ਇਨ੍ਹਾਂ ਰਾਜਿਆਂ-ਮਹਾਰਾਜਿਆਂ ਲਈ ਇਕ ਤਰ੍ਹਾਂ ਮਾਰਗ-ਦਰਸ਼ਨ ਕਰਨ ਲਈ ਹੀ ਲਿਖਿਆ।

## (ਅ) ਅੰਗਰੇਜ਼ੀ ਰਾਜ ਬਾਰੇ

ਆਪਣੇ ਸਮੇਂ ਦੇ ਉੱਘੇ ਕਲਮਕਾਰ ਅਤੇ ਪੱਤਰਕਾਰ ਵਜੋਂ ਭਾਈ ਦਿੱਤ ਸਿੰਘ ਅੰਗਰੇਜ਼ੀ ਰਾਜ ਬਾਰੇ ਜੋ ਦ੍ਰਿਸ਼ਟੀ ਰੱਖਦੇ ਸਨ, ਉਹ ਨੀਝ ਨਾਲ ਵੇਖੀ ਜਾਣ ਵਾਲੀ ਹੈ। ਮੋਟੇ ਤੌਰ 'ਤੇ ਸਿੰਘ ਸਭਾ ਲਹਿਰ ਦੇ ਆਗੂ, ਵਿਸ਼ੇਸ਼ ਕਰਕੇ ਸਿੰਘ ਸਭਾ ਲਾਹੌਰ ਦੇ ਮੁਖੀਏ, ਬਾਹਰੀ ਤੌਰ 'ਤੇ ਅੰਗਰੇਜ਼ਾਂ ਦੇ ਵਿਰੁੱਧ ਨਹੀਂ ਸਨ। ਉਸ ਸਮੇਂ ਦੀਆਂ ਤਲਖ਼ ਹਕੀਕਤਾਂ ਦੇ ਸਾਹਮਣੇ ਇਹ ਇਕ ਤਰ੍ਹਾਂ ਨਾਲ ਸੋਚਿਆ ਸਮਝਿਆ ਪੈਂਤੜਾ ਸੀ। ਨੇੜਲੇ ਅਤੀਤ ਵਿਚ ਬਾਬਾ ਰਾਮ ਸਿੰਘ ਨੇ ਅੰਗਰੇਜ਼ਾਂ ਦੇ ਬਾਈਕਾਟ ਦੀ ਜੋ ਨੀਤੀ ਅਪਣਾਈ ਸੀ, ਉਸ ਪ੍ਰਤੀ ਅੰਗਰੇਜ਼ ਸਰਕਾਰ ਦਾ ਸਖ਼ਤ ਵਤੀਰਾ ਬੜਾ ਪ੍ਰਤੱਖ ਸੀ। ਅੰਗਰੇਜ਼ ਰਾਜ ਸ਼ਕਤੀ ਦੇ ਖ਼ਿਲਾਫ਼ ਖਲੋਣ ਲਈ ਲੋਕਾਂ ਦੀ ਸੁੱਤੀ ਸ਼ਕਤੀ ਨੂੰ ਟੁੰਬਣਾ ਜ਼ਰੂਰੀ ਸੀ। ਗ਼ਰੀਬੀ, ਅਨਪੜ੍ਹਤਾ, ਅੰਧ-ਵਿਸ਼ਵਾਸੀ ਆਦਿ ਅਲਾਮਤਾਂ ਦੀ ਪਕੜ ਨੂੰ ਢਿੱਲਿਆਂ ਕਰਨ ਲਈ ਅਜੇ ਕਿੰਨਾ ਕੁਝ ਕਰਨਾ ਜ਼ਰੂਰੀ ਸੀ। ਲੋਕਾਂ ਦੇ ਆਤਮ-ਗੌਰਵ ਨੂੰ ਜਗਾਉਣ ਤੇ ਮਜ਼ਬੂਤਣ ਲਈ ਵੀ ਉਨ੍ਹਾਂ ਨੂੰ ਜਾਗ੍ਰਿਤ ਕਰਨ ਦੀ ਲੋੜ ਸੀ।

ਅੰਗਰੇਜ਼ ਸ਼ਾਸਕ ਬੜੇ ਸ਼ਾਤਰ ਸਨ। ਉਨ੍ਹਾਂ ਨੇ ਪੰਜਾਬੀਆਂ ਖ਼ਾਸ ਕਰਕੇ ਸਿੱਖਾਂ ਪ੍ਰਤੀ ਪਹਿਲਾਂ ਅਪਣਾਈ ਸਖ਼ਤ ਨੀਤੀ ਫਿਰ ਉਨ੍ਹਾਂ ਦਾ ਸਮਰਥਨ ਯਕੀਨੀ ਬਣਾਉਣ ਲਈ ਕੁਝ ਨਰਮ ਕਰ ਦਿੱਤੀ ਸੀ। ਫ਼ੌਜ ਵਿਚ ਸਿੱਖਾਂ ਦੀ ਭਰਤੀ ਅਤੇ ਉਨ੍ਹਾਂ ਨੂੰ ਆਪਣੇ ਸਿੱਖੀ ਆਚਾਰ-ਵਿਹਾਰ ਦੀ ਪਾਲਣਾ ਕਰਨ ਦੀ ਆਗਿਆ ਦੇਣੀ ਇਸ ਦੀਆਂ ਉਦਾਹਰਨਾਂ ਹਨ। ਹਾਲਾਂਕਿ ਅੰਗਰੇਜ਼ਾਂ ਨੇ ਸਿੱਖ ਧਾਰਮਿਕ ਸਥਾਨਾਂ, ਵਿੱਦਿਅਕ ਸੰਸਥਾਵਾਂ ਆਦਿ ਉੱਤੇ ਆਪਣਾ ਸ਼ਿਕੰਜਾ ਰੱਖਿਆ ਹੋਇਆ ਸੀ।

ਭਾਈ ਦਿੱਤ ਸਿੰਘ ਜਿਹੇ ਸਿੰਘ ਸਭਾ ਲਹਿਰ ਦੇ ਆਗੂ, ਬੁਨਿਆਦੀ ਤੌਰ 'ਤੇ

ਈਸਾਈਅਤ ਦੇ ਆਕਰਮਣਕਾਰੀ ਪਸਾਰ ਨੂੰ ਠੱਲ੍ਹ ਪਾਉਣ ਲਈ, ਅਤੇ ਉਸ ਦੇ ਮੁਕਾਬਲੇ ਦੇਸੀ ਭਾਸ਼ਾਵਾਂ, ਦੇਸੀ ਸਿੱਖਿਆ ਅਤੇ ਆਪਣੇ ਧਰਮ ਪ੍ਰਚਾਰ ਨੂੰ ਪੱਕੇ ਪੈਰੀਂ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਸਨ। ਤਾਂ ਵੀ ਉਹ ਅੰਗਰੇਜ਼ਾਂ ਨਾਲ ਸਿੱਧਾ ਵਿਰੋਧ ਸਹੇੜਨ ਦਾ ਜੋਖਮ ਨਹੀਂ ਸਨ ਲੈਣਾ ਚਾਹੁੰਦੇ, ਬਲਕਿ ਉਹ ਤਾਂ ਆਪਣੀਆਂ ਗਤੀਵਿਧੀਆਂ ਨੂੰ ਨਿਰਵਿਘਨ ਚੱਲਦੇ ਰੱਖਣ ਲਈ ਸਮੇਂ ਦੀ ਸਰਕਾਰ ਤੋਂ ਸਹਿਯੋਗ ਲੈਣ ਹਿਤ ਉਨ੍ਹਾਂ ਪ੍ਰਤੀ ਨਰਮ ਨੀਤੀ ਰੱਖਣਾ ਉਚਿਤ ਸਮਝਦੇ ਸਨ। ਹੋਰ ਵੀ, ਉਨ੍ਹਾਂ ਨੇ ਇਨ੍ਹਾਂ ਹਾਲਤਾਂ ਨੂੰ ਸਿੰਘ-ਸਭਾਈ ਆਸ਼ਿਆਂ ਅਨੁਸਾਰ ਕੁਝ-ਕੁਝ ਅਨੁਕੂਲਣ ਦੀ ਬਿਰਤੀ ਬਣਾ ਲਈ ਸੀ। ਅੰਗਰੇਜ਼ੀ ਰਾਜ ਦੇ ਸਥਾਪਿਤ ਹੋਣ ਨਾਲ ਬਾਹਰਲੀ ਦੁਨੀਆਂ ਵੱਲ ਖੁੱਲ੍ਹੇ ਝਰੋਖੇ ਵਿੱਚੋਂ ਨਵੇਂ ਖ਼ਿਆਲਾਂ ਅਤੇ ਨਵੀਆਂ ਸੰਭਾਵਨਾਵਾਂ ਦੀ ਪ੍ਰਤੀਤੀ ਤੋਂ ਉਨ੍ਹਾਂ ਦੇ ਹਿਰਦੇ ਵਿਚ ਵਿਸਮੈ ਦੇ ਭਾਵ ਪੈਦਾ ਹੋ ਰਹੇ ਸਨ। ਨਾਲੇ ਸੜਕਾਂ, ਰੇਲਾਂ, ਛਾਪਾਖ਼ਾਨਾ, ਸੰਚਾਰ ਸਾਧਨ, ਗਿਆਨ ਦਾ ਫੈਲਾਓ, ਆਦਿ ਨਵੀਆਂ ਸਹੂਲਤਾਂ ਦਿੰਦੇ ਪ੍ਰਬੰਧ ਨੂੰ ਉਨ੍ਹਾਂ ਨੇ ਆਪਣੇ ਹਿਤ ਵਿਚ ਵਰਤਣਾ ਬਿਹਤਰ ਸਮਝਿਆ। ਦੂਜਾ, ਅੰਗਰੇਜ਼ੀ ਫ਼ੌਜ ਵਿਚ ਭਰਤੀ ਦੇ ਮੌਕਿਆਂ ਨੂੰ ਰੁਜ਼ਗਾਰ ਦੇ ਬੂਹੇ ਖੁੱਲ੍ਹਣ ਵਜੋਂ ਲੈਣ ਦੇ ਨਾਲ-ਨਾਲ, ਇਸ ਨੂੰ ਦੁਨੀਆ ਦੇ ਦੂਰ-ਦਰਾਜ ਇਲਾਕਿਆਂ ਵਿਚ ਦਸਵੇਂ ਗੁਰੂ ਦੇ ਪੰਥ ਦੇ ਫੈਲਣ ਦੀਆਂ ਸੰਭਾਵਨਾਵਾਂ ਦੇ ਤੌਰ 'ਤੇ ਵੀ ਲਿਆ ਗਿਆ। ਇਸ ਗੱਲੋਂ ਵੀ ਹਰਸ਼ ਕੀਤਾ ਗਿਆ ਕਿ ਪੰਜਾਬੀ ਸਿਪਾਹੀ ਬਹਾਦਰੀ ਦੇ ਕਾਰਨਾਮੇ ਕਰਕੇ ਆਪਣੇ ਪੰਥ ਦਾ ਨਾਉਂ ਚਮਕਾਉਂਦੇ ਹਨ। ਇਕ ਦ੍ਰਿਸ਼ਟੀ ਇਹ ਵੀ ਸੀ ਕਿ ਸਿੱਖ ਧਰਮ ਨੂੰ ਮੂਲੋਂ ਖ਼ਤਮ ਕਰਨ ਦੀ ਮਨਸ਼ਾ ਰੱਖਦੇ ਮੁਗ਼ਲ ਰਾਜ ਦੀ ਪੱਟੀ ਮੇਸਣ ਵਾਲੇ ਅੰਗਰੇਜ਼ ਹੀ ਸਨ। ਅੰਗਰੇਜ਼ੀ ਰਾਜ ਵਿਚ ਲੋਕਾਂ ਦੀਆਂ ਧਾਰਮਿਕ ਆਸਥਾਵਾਂ ਜਾਂ ਮਾਨਤਾਵਾਂ ਉੱਤੇ ਰਾਜ-ਸ਼ਕਤੀ ਦਾ ਸਿੱਧੇ ਦਬਾਉ ਵਾਲਾ ਰਵੱਈਆ ਨਹੀਂ ਸੀ; ਸਗੋਂ ਜਾਪਦਾ ਇਹ ਸੀ ਕਿ ਆਪਣੇ ਧਰਮ ਦਾ ਪ੍ਰਚਾਰ ਕਰਨ ਦੀ ਖੁੱਲ੍ਹ ਹੈ ਤੇ ਮੌਕੇ ਵੀ ਹਨ।

ਇਸ ਨਵੇਂ ਰਾਜ ਦੀ ਨਿਆਂ-ਪ੍ਰਣਾਲੀ ਵਿਚ ਛੋਟੇ ਵੱਡੇ ਦਾ ਵਿਤਕਰਾ ਨਹੀਂ ਸੀ ਲੱਗਦਾ। ਵਿਚਾਰ-ਪ੍ਰਗਟਾਵੇ ਦੀ ਮੁਕਾਬਲਤਨ ਖੁੱਲ੍ਹ ਸੀ। ਫਿਰ ਅੰਗਰੇਜ਼ੀ ਸਮਾਜ ਵਿਚ ਸਾਡੇ ਦੇਸ ਵਾਲੀ ਵਰਣ-ਵਿਵਸਥਾ ਨਹੀਂ ਸੀ। ਪਰਿਣਾਮ ਸਰੂਪ ਅੰਗਰੇਜ਼ ਸ਼ਾਸਕ ਜਾਤ ਪਾਤ ਦੀ ਕੱਟੜਤਾ ਤੋਂ ਮੁਕਤ ਸਨ। ਉਂਜ ਵੀ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਤੋਂ ਪਿੱਛੋਂ ਦੇ ਦਸ ਸਾਲਾਂ ਦੀ ਬੁਰਛਾਗਰਦੀ ਦੇ ਮੁਕਾਬਲੇ ਇਹ ਅਮਨ ਸ਼ਾਂਤੀ ਦਾ ਸਮਾਂ ਸੀ। ਇਨ੍ਹਾਂ ਪਰੇਖਣਾਂ ਦੀ ਲੋਅ ਵਿਚ ਭਾਈ ਦਿੱਤ ਸਿੰਘ ਦੀਆਂ *ਖ਼ਾਲਸਾ ਅਖ਼ਬਾਰ*, ਲਾਹੌਰ ਵਿਚ ਛਪੀਆਂ ਲਿਖਤਾਂ ਵਿੱਚੋਂ ਲਈਆਂ ਕੁਝ ਟੂਕਾਂ ਦੇ ਮਹੱਤਵ ਨੂੰ ਸਮਝਿਆ ਜਾ ਸਕਦਾ ਹੈ:

(ੳ) ਸਰਕਾਰ ਅੰਗਰੇਜ਼ੀ ਦੀ ਹਕੂਮਤ ਵਿਚਿ ਸ਼ੇਰ ਅਤੇ ਬਕਰੀ ਇਕ ਘਾਟ ਪਰ ਪਾਣੀ ਪੀਂਦੇ ਹਨ ਜਿਸ ਦੇ ਅਦਲ ਅਤੇ ਇਨਸਾਫ ਦਾ ਸੂਰਜ ਦੁਨੀਆਂ ਪਰ ਪ੍ਰਕਾਸ਼ ਰਿਹਾ ਹੈ—ਸੋ ਕਿਯਾ ਹੋਇਆ ਜੋ ਸਾਡੇ ਪਰ ਨਾਲਸ ਕਰਨੇ ਵਾਲੇ ਵਡੇ ਵਡੇ ਦੌਲਤਵੰਦ ਆਦਮੀ ਹਨ...। *(ਖ਼ਾਲਸਾ ਅਖ਼ਬਾਰ, ਲਾਹੌਰ, 16 ਜੁਲਾਈ, 1887)*

(ਅ) ਗਵਰਨਮਿੰਟ ਅੰਗਰੇਜ਼ੀ ਦਾ ਧੰਨਵਾਦ ਕਰਨਾ ਸਭ ਤੋਂ ਵਧ ਕੇ ਮੁਖ੍ਯ ਧਰਮ ਹੈ ਕਿਉਂਕਿ ਜਿਸਦੇ ਪ੍ਰਤਾਪ ਤੇ ਹਰ ਇਕ ਆਦਮੀ ਆਪਣੀ ਰਾਇ ਬਿਨਾ ਕਿਸੀ ਰੋਕ

ਟੋਕ ਦੇ ਆਮ ਪਰ ਪ੍ਰਗਟ ਕਰ ਦਿੰਦਾ ਹੈ ਅਰੁ ਉਸ ਪਰ ਕੋਈ ਜ਼ਾਲਮ ਜ਼ੁਲਮ ਨਹੀਂ ਕਰ ਸਕਦਾ...। *(ਖ਼ਾਲਸਾ ਅਖ਼ਬਾਰ, ਲਾਹੌਰ, 31 ਦਸੰਬਰ, 1887)*

(ੲ) ਪੁਰਾਨੇ ਸਮਯਾਂ ਪਰ ਜਦ ਸਾਡਾ ਖਯਾਲ ਜਾਂਦਾ ਹੈ ਤਦ ਹਰ ਇਕ ਮਹਾਤਮਾ ਨੂੰ ਅਪਨੇ ਖਯਾਲ ਪ੍ਰਗਟ ਕਰਨ ਲਈ ਵੱਡੀ ਭਾਰੀ ਦਿੱਕਤ ਹੁੰਦੀ ਸੀ, ਜਿਸ ਤੇ ਉਸ ਦਾ ਸੱਚ ਆਖਨਾ ਮੌਤ ਦਾ ਪਯਾਲਾ ਪੀਣਾ ਦਿਸਦਾ ਸੀ।

*(ਖ਼ਾਲਸਾ ਅਖ਼ਬਾਰ, ਲਾਹੌਰ, 9 ਜੂਨ, 1899)*

(ਸ) ਜਦ ਅਸੀਂ ਅੱਜ ਕਲ ਸਰਕਾਰ ਅੰਗਰੇਜ਼ੀ ਦੇ ਅਮਨ ਵਾਲੇ ਰਾਜ ਵੱਲ ਵੇਖਦੇ ਹਾਂ ਤਦ ਇਕ ਸਤਯੁਗ ਦਾ ਨਮੂਨਾ ਪਾਉਂਦੇ ਹਾਂ ਜਿਸ ਵਿਚ ਹਰ ਇਕ ਆਦਮੀ ਅਪਨੇ ਸੁਧਾਰ ਅਤੇ ਅਪਨੀ ਉੱਨਤੀ ਦਾ ਸਾਧਨ ਬਿਨਾਂ ਰੋਕ ਟੋਕ ਦੇ ਕਰ ਸਕਦਾ ਹੈ...।

*(ਉਹੀ)*

(ਹ) ਪੰਜਾਬ ਦੀ ਧਾਰਮਕ ਹਾਲਤ ਬਹੁਤ ਹੀ ਗਿਰ ਗਈ ਸੀ ਜਿਸ ਦਾ ਪਹਿਲਾ ਰੱਛਕ ਸਰਕਾਰ ਅੰਗ੍ਰੇਜ਼ੀ ਦਾ ਜੰਗੀ ਸੀਗਾ ਹੀ ਸਾ ਉਸ ਤੇ ਬਿਨਾਂ ਰਹਤ ਮਰਯਾਦਾ ਨੂੰ ਸਭ ਲੋਗ ਤਲਾਂਜਲੀ ਦੇ ਗਏ ਸਨ, ...ਸਰਕਾਰ ਇਸ ਪੰਥ ਨੂੰ ਅਪਨਾ ਸੱਜਾ ਬਾਜੂ ਜਾਨਦੀ ਹੈ ਜਿਸ ਤੇ ਵੱਡੇ ੨ ਭਯਾਨਕ ਪਹਾੜਾਂ ਵਿਚ ਅਰ ਭਾਰੇ ੨ ਡਿਰਾਉਨੇ ਸਮੁੰਦ੍ਰਾਂ ਵਿਚ ਏਸੇ ਤਰ੍ਹਾਂ ਅਫਰੀਕਾ ਦੇ ਤੱਤੇ ਮੁਲਖਾਂ ਵਿਚ ਜਦ ੨ ਸਰਕਾਰ ਨੂੰ ਜੰਗ ਕਰਨ ਦਾ ਮੌਕਾ ਪਿਯਾ ਹੈ ਤਦ ਇਸ ਗੁਰੂ ਗੋਬਿੰਦ ਸਿੰਘ ਜੀ ਦੇ ਸੱਚ ਪੁਤ੍ਰ ਖਾਲਸਾ ਧਰਮ ਵਾਲੇ ਪੰਥ ਨੇ ਹੀ ਵਧ ੨ ਉਸ ਦੀ ਫਤਹ ਵਿਚ ਹਿੱਸਾ ਲੀਤਾ ਹੈ, ਜਿਸ ਦੇ ਬਦਲੇ ਵੱਡੇ ੨ ਵਾਈਸਰਾ ਅਤੇ ਜੰਗੀ ਲਾਟਾਂ ਨੇ ਅਪਨੀ ਕਲਮਾਂ ਨਾਲ ਇਹ ਬਾਤ ਲਿਖੀ ਹੈ ਕਿ ਸਿੱਖਾ ਜੈਸਾ ਬਹਾਦ੍ਰ ਦੁਨੀਆਂ ਪਰ ਹੋਰ ਕੋਈ ਸਿਪਾਹੀ ਨਹੀਂ ਹੈ...। *(ਖ਼ਾਲਸਾ ਅਖ਼ਬਾਰ, ਲਾਹੌਰ, 16 ਜੂਨ, 1899)*

(ਕ) ਅਸੀਂ ਆਸਾ ਰਖਦੇ ਹਾ ਜੋ ਸਾਡੇ ਖਾਲਸਾ ਸਿੰਘ ਭਾਈ ਜਿਸ ੨ ਟਾਪੂ ਅਤੇ ਦੇਸਾਂ ਵਿਚ ਬਿਰਾਜ ਰਹੇ ਹਨ ਸੋ ਉਸੇ ੨ ਜਗਾ ਦੇ ਬਾਸ਼ਿੰਦਿਆਂ ਨੂੰ ਧਰਮ ਵੱਲ ਲਗਾ ਕਰ ਖਾਲਸਾ ਸਜਾਉਣ ਦਾ ਯਤਨ ਕਰਨਗੇ ਜਿਸ ਦਾ ਫਲ ਇਹ ਹੋਵੇਗਾ ਕਿ ਸਾਰੇ ਦੁਨੀਆਂ ਦੇ ਹਿੱਸੇ ਵਿਚ ਖਾਲਸਾ ਦਾ ਹਿੱਸਾ ਅਤੇ ਅਬਾਦੀ ਹੋਨ ਤੇ ਧਰਮ ਅਤੇ ਸਰਕਾਰ ਅੰਗਰੇਜ਼ੀ ਨੂੰ ਸਹਾਇਤਾ ਲਈ ਅਮਲ ਦੀ ਉੱਨਤੀ ਹੋਵੇਗੀ।

*(ਖ਼ਾਲਸਾ ਅਖ਼ਬਾਰ, ਲਾਹੌਰ, 10 ਨਵੰਬਰ, 1899)*

# ਅੰਤਿਕਾ - 4

## ਸਖੀ ਸਰਵਰ

ਸਖੀ ਸਰਵਰ ਨੂੰ ਕਈ ਨਾਵਾਂ ਨਾਲ ਜਾਣਿਆ ਜਾਂਦਾ ਸੀ, ਜਿਵੇਂ ਸੁਲਤਾਨ, ਲਖਦਾਤਾ, ਲਾਲਾਂ ਵਾਲਾ, ਨਿਗ੍ਹਾਈਆ ਪੀਰ, ਰੋਹੀਆਂ ਵਾਲਾ। ਉਸ ਦਾ ਅਸਲੀ ਨਾਉਂ ਸਈਅਦ ਅਹਿਮਦ ਸੀ। ਉਸ ਦਾ ਪਿਉ ਬਗ਼ਦਾਦ ਤੋਂ ਆ ਕੇ ਸ਼ਾਹ ਕੋਟ (ਜੋ ਹੁਣ ਪਾਕਿਸਤਾਨ ਵਿਚ ਹੈ) ਵਿਖੇ ਆ ਵਸਿਆ ਸੀ। ਸਈਅਦ ਅਹਿਮਦ ਦੀ ਮਸ਼ਹੂਰੀ ਲੋਕਾਂ ਵਿਚ ਇਸ ਗੱਲੋਂ ਹੋ ਗਈ ਕਿ ਉਸ ਕੋਲ ਕੋਈ ਕਰਾਮਾਤੀ ਸ਼ਕਤੀਆਂ ਹਨ। ਇਸ ਵਿਸ਼ਵਾਸ ਕਰਕੇ ਕਾਫ਼ੀ ਲੋਕ ਉਸ ਦੇ ਮਗਰ ਲੱਗ ਗਏ। ਆਪਣੇ ਹੀ ਪਰਿਵਾਰ ਦੀ ਈਰਖਾ ਤੋਂ ਤੰਗ ਆ ਕੇ ਉਹ ਡੇਰਾ ਗ਼ਾਜ਼ੀ ਖ਼ਾਨ ਵਿਚ ਸੁਲੇਮਾਨ ਪਹਾੜ ਦੇ ਪੈਰਾਂ ਵਿਚ ਆ ਵਸਿਆ, ਪਰ ਉਸ ਦੇ ਰਿਸ਼ਤੇਦਾਰਾਂ ਨੇ ਉਸ ਦਾ ਪਿੱਛਾ ਨਾ ਛੱਡਿਆ। ਅੰਤ ਨੂੰ 1174 ਵਿਚ ਉਸ ਦਾ ਕਤਲ ਹੋ ਗਿਆ।

ਸਖੀ ਸਰਵਰ ਨੂੰ ਮੰਨਣ ਵਾਲੇ ਜੋ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਵਿੱਚੋਂ ਹੁੰਦੇ ਸਨ, ਸੁਲਤਾਨੀਏਂ ਸਦਾਉਂਦੇ ਸਨ। ਇਹ ਲੋਕ ਜਦੋਂ ਸਖੀ ਸਰਵਰ ਦੀਆਂ ਚੌਕੀਆਂ ਭਰਨ ਲਈ ਤੁਰਦੇ ਤਾਂ ਉਨ੍ਹਾਂ ਤੋਂ ਅੱਗੇ-ਅੱਗੇ ਢੋਲ ਵਜਾਉਂਦਾ ਭਰਾਈ ਤੁਰਦਾ।

ਸੁਲਤਾਨੀਏ ਸਖੀ ਸਰਵਰ ਨੂੰ ਮਿੱਠਾ ਰੋਟ ਚੜ੍ਹਾਉਂਦੇ। ਸਖੀ ਸਰਵਰ ਦੇ ਪ੍ਰਭਾਵ ਵਾਲੇ ਇਲਾਕੇ ਵਿਚ ਗੁਰੂ ਹਰਿ ਰਾਇ, ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਪੈਣ ਨਾਲ ਬਹੁਤ ਸਾਰੇ ਸੁਲਤਾਨੀਆਂ ਨੇ ਸਿੱਖੀ ਧਾਰਨ ਕਰ ਲਈ, ਪਰ ਸਮਾਂ ਪਾ ਕੇ ਸਖੀ ਸਰਵਰ ਦਾ ਅਸਰ ਫੇਰ ਉਘੜਨ ਲੱਗਿਆ। ਸਿੰਘ ਸਭਾ ਲਹਿਰ ਦੇ ਸਮੇਂ ਭਾਈ ਦਿੱਤ ਸਿੰਘ ਨੇ ਸਖੀ ਸਰਵਰ ਨੂੰ ਪੂਜਣ ਦੀ ਅੰਧ-ਵਿਸ਼ਵਾਸੀ ਨੂੰ ਖ਼ਤਮ ਕਰਨ ਲਈ ਮੁਹਿੰਮ ਵਿੱਢੀ।

# ਅੰਤਿਕਾ - 5

ਐਨ.ਜੀ. ਬੈਰੀਅਰ ਨੇ ਆਪਣੀ ਪੁਸਤਕ *The Sikhs and Their Literature* ਵਿਚ ਭਾਈ ਦਿੱਤ ਸਿੰਘ ਦੀਆਂ ਇੱਕੀ ਰਚਨਾਵਾਂ ਦੀ ਸੂਚੀ ਦਿੱਤੀ ਹੈ। ਇਨ੍ਹਾਂ ਵਿੱਚੋਂ ਇਕ *ਤਾਲੀਮ ਸਤਯਾਰਥ ਪ੍ਰਕਾਸ਼ ਕਾ ਅਸਲੀ ਫ਼ੋਟੋ* (1910), ਪੰਨੇ 202, ਉਰਦੂ ਵਿਚ ਹੈ। ਬੈਰੀਅਰ ਸਾਹਿਬ ਦੀ ਇਸ ਸੂਚੀ ਦਾ ਮਹੱਤਵ ਇਸ ਵਿਚ ਰਚਨਾਵਾਂ ਦੀ ਛਾਪ ਦਾ ਵਰ੍ਹਾ, ਪੰਨੇ ਅਤੇ ਪ੍ਰਕਾਸ਼ਕ ਬਾਰੇ ਦੱਸੇ ਵੇਰਵਿਆਂ ਵਿਚ ਹੈ, ਜੋ ਕਿ ਭਾਈ ਸਾਹਿਬ ਦੀਆਂ ਲਿਖਤਾਂ ਦੀ ਖੋਜ ਦੇ ਪੱਖ ਤੋਂ ਉਪਯੋਗੀ ਹੋ ਸਕਦੇ ਹਨ। ਇਨ੍ਹਾਂ ਰਚਨਾਵਾਂ ਵਿੱਚੋਂ ਕ੍ਰਮ ਅੰਕ 1 ਵਿੱਦਿਆ ਪ੍ਰਕਾਸ਼ਕ ਲਾਹੌਰ, ਕ੍ਰਮ ਅੰਕ 2 ਐਂਗਲੋ-ਸੰਸਕ੍ਰਿਤ ਪ੍ਰੈੱਸ ਲਾਹੌਰ ਅਤੇ ਕ੍ਰਮ ਅੰਕ 17 ਪੰਜਾਬ ਇਕਨਾਮੀਕਲ ਪ੍ਰੈੱਸ ਲਾਹੌਰ ਤੋਂ ਛਪੀਆਂ। ਕ੍ਰਮ ਅੰਕ 10, 18-20 ਨੂੰ ਭਾਈ ਸਾਹਿਬ ਦੇ ਸਪੁੱਤਰ ਬਲਦੇਵ ਸਿੰਘ ਨੇ ਲਾਹੌਰ ਤੋਂ ਛਪਵਾਇਆ। ਬਾਕੀ ਰਚਨਾਵਾਂ ਖ਼ਾਲਸਾ ਪ੍ਰੈੱਸ ਲਾਹੌਰ ਵਿਚ ਛਪੀਆਂ।

1. *ਸ੍ਰੀ ਗੁਰੂ ਨਾਨਕ ਪ੍ਰਬੋਧ*, 1890, ਪੰਨੇ 68
2. *ਡਰਪੋਕ ਸਿੰਘ ਦਲੇਰ ਸਿੰਘ*, 1895, ਪੰਨੇ 68
3. *ਨਕਲੀ ਸਿਖ ਪ੍ਰਬੋਧ*, 1895, ਪੰਨੇ 196
4. *ਗੁਰੂ ਅਰਜਨ ਚਰਿਤਰ*, 1896, ਪੰਨੇ 16
5. *ਸੁਲਤਾਨ ਪੁਆੜਾ*, 1896, ਪੰਨੇ 65
6. *ਸਿੱਖ ਬੱਚੇ ਦੀ ਸੱਚੀ ਸ਼ਹੀਦੀ*, 1898, ਪੰਨੇ 19
7. *ਸਿੰਘਣੀਆਂ ਦੇ ਸਿਦਕ*, ਪੰਨੇ 29
8. *ਤਾਰਾ ਸਿੰਘ ਵਾਈਏ ਦੀ ਸ਼ਹੀਦੀ*, 1896
9. *ਕਲਗੀਧਰ ਉਪਕਾਰ*, 1899, ਪੰਨੇ 8
10. *ਦੁਰਗਾ ਪ੍ਰਬੋਧ*, 1899, ਪੰਨੇ 512
11. *ਮੇਰਾ ਅਤੇ ਸਾਧੂ ਦਯਾਨੰਦ ਦਾ ਸੰਬਾਦ*, 1900, ਪੰਨੇ 56
12. *ਮੀਰਾਂਕੋਟੀਏ ਮਹਿਤਾਬ ਸਿੰਘ ਦੀ ਬਹਾਦਰੀ*, 1900, ਪੰਨੇ 32
13. *ਸੁਬੇਗ ਸਿੰਘ ਦੀ ਸ਼ਹੀਦੀ*, 1900, ਪੰਨੇ 53
14. *ਧਰਮ ਦਰਪਨ*, 1900, ਪੰਨੇ 33
15. *ਗੁਰਮਤ ਆਰਤੀ ਪ੍ਰਬੋਧ*, 1900, ਪੰਨੇ 56
16. *ਭਾਈ ਬੋਤਾ ਸਿੰਘ ਜੀ ਸ਼ਹੀਦੀ*, 1901, ਪੰਨੇ 43
17. *ਦੰਬ ਵਿਦਾਰਨ ਅਰਥਾਤ ਸਾਧੂ ਦਯਾਨੰਦ ਦੇ ਸੰਨ 1875 ਈਸਵੀ ਦੇ ਸੱਤਯਾਰਥ ਪ੍ਰਕਾਸ਼ ਪਰ ਵਿਚਾਰ*, 1902, ਪੰਨੇ 210

18. *ਮੀਰਾਂ ਮਨੌਤ*, 1902, ਪੰਨੇ 29
19. *ਪੰਮਾ ਪ੍ਰਬੋਧ*, 1906, ਪੰਨੇ....
20. *ਸ਼ਹੀਦੀਆਂ*, 1911, ਪੰਨੇ 192

# ਅੰਤਿਕਾ - 6

੧ਓ ਸਤਿਗੁਰ ਪ੍ਰਸਾਦਿ

[illegible]

੨੦/੬/੧੯੦੧ ਲਾਹੌਰ

[ਇਹ ਭਾਈ ਦਿੱਤ ਸਿੰਘ ਵੱਲੋਂ ਆਪਣੇ ਵਿਦਿਆਰਥੀ ਅਤੇ ਪਿੱਛੋਂ ਸੁੱਖ-ਦੁੱਖ ਦੇ ਸਾਥੀ ਰਹੇ ਭਾਈ ਤਖ਼ਤ ਸਿੰਘ, ਫ਼ਿਰੋਜ਼ਪੁਰ ਵਾਲੇ ਨੂੰ ਆਪਣੀ ਪਿਆਰੀ ਧੀ ਵਿੱਦਯਾਵੰਤ ਕੌਰ ਦੇ ਬੇਵਕਤ ਅਕਾਲ ਚਲਾਣੇ ਦਾ ਦੁਖਦ ਸਮਾਚਾਰ ਦਿੰਦਾ ਸੰਖੇਪ ਖ਼ਤ ਹੈ। ਵਿੱਦਯਾਵੰਤ ਕੌਰ ਦੀ ਮ੍ਰਿਤੂ 17 ਜੂਨ, 1901 ਨੂੰ ਹੋਈ ਸੀ। ਇਸ ਸ਼ੋਕਮਈ ਖ਼ਬਰ ਨੂੰ ਦੱਸਣ ਲਈ ਭਾਈ ਦਿੱਤ ਸਿੰਘ ਨੇ ਇਹ ਪੱਤਰ 20 ਜੂਨ, 1901 ਨੂੰ ਲਾਹੌਰ ਤੋਂ ਲਿਖਿਆ। ਹੱਥ-ਲਿਖਤ ਦਾ ਇਹ ਦੁਰਲੱਭ ਨਮੂਨਾ ਸਾਨੂੰ ਸ: ਸੁਖਦੇਵ ਸਿੰਘ, ਲੁਧਿਆਣਾ ਤੋਂ ਪ੍ਰਾਪਤ ਹੋਇਆ ਹੈ।]

# ਸੰਬੰਧਿਤ ਪੁਸਤਕਾਂ/ਪੱਤ੍ਰਿਕਾਵਾਂ ਦੀ ਸੂਚੀ

## ਪੰਜਾਬੀ ਕਿਤਾਬਾਂ


ਅਸ਼ੋਕ, ਸ਼ਮਸ਼ੇਰ ਸਿੰਘ (ਸੰਪਾ.), *ਸ਼ੀਰੀਂ ਫ਼ਰਹਾਦ* (ਕ੍ਰਿਤ ਭਾਈ ਦਿੱਤ ਸਿੰਘ), ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1963.

—, *ਗਿਆਨੀ ਦਿੱਤ ਸਿੰਘ ਰਚਨਾਵਲੀ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1977.

ਅਮਰ ਸਿੰਘ, ਗਿਆਨੀ, *ਜੀਵਨ ਚਰਿੱਤਰ ਗਿਆਨੀ ਦਿੱਤ ਸਿੰਘ ਜੀ*, ਗੁਲਾਬ ਜਨਰਲ ਸਟੋਰ, ਅੰਮ੍ਰਿਤਸਰ, 1962.

ਸਰਹੱਦੀ, ਕਰਤਾਰ ਸਿੰਘ, ਗਿਆਨੀ, *ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ*, ਯਮਨਾ ਨਗਰ, 1974.

ਸਿੱਧੂ, ਗੁਰਦੇਵ ਸਿੰਘ, ਡਾ., *ਪ੍ਰੋ. ਗੁਰਮੁਖ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989.

ਹਿਸਟੋਰੀਅਨ, ਕਰਮ ਸਿੰਘ, *ਬੀਬੀ ਹਰਨਾਮ ਕੌਰ ਜੀ*, ਵਜ਼ੀਰ ਹਿੰਦ ਪ੍ਰੈੱਸ, ਅੰਮ੍ਰਿਤਸਰ, 1907.

ਕਪੂਰ, ਨਰਿੰਦਰ ਸਿੰਘ, ਡਾ., *ਗਿਆਨੀ ਦਿੱਤ ਸਿੰਘ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987.

—, *ਪੰਜਾਬੀ ਪੱਤਰਕਾਰੀ ਦਾ ਵਿਕਾਸ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1988.

ਕੇਸਰੀ, ਗੁਰਬਖ਼ਸ਼ ਸਿੰਘ, *ਸੰਖਿਆ ਕੋਸ਼*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, ਪਹਿਲੀ ਵਾਰ, 1961.

ਗੁਰਦਿੱਤ ਸਿੰਘ, ਗਿਆਨੀ (ਸੰਪਾ.), *ਗਿਆਨੀ ਦਿੱਤ ਸਿੰਘ : ਜੀਵਨ ਅਤੇ ਰਚਨਾ*, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ, 1998.

ਜਗਜੀਤ ਸਿੰਘ, ਡਾ., *ਦੁਖ ਨਿਵਾਰਨ* ਦਾ ਸਿੰਘ ਸਭਾ ਲਹਿਰ ਨੰਬਰ, ਤਰਨ ਤਾਰਨ।

ਦਲਜੀਤ ਸਿੰਘ, *ਸਿੰਘ ਸਭਾ ਦਾ ਮੋਢੀ ਅਰਥਾਤ ਜੀਵਨ ਬ੍ਰਿਤਾਂਤ ਗਿਆਨੀ ਦਿੱਤ ਸਿੰਘ ਜੀ*, ਅੰਮ੍ਰਿਤਸਰ, 1951.

ਦਲਵਿੰਦਰ ਸਿੰਘ, ਡਾ., *ਲਾਸਾਨੀ ਸਿੱਖ ਮਿਸ਼ਨਰੀ ਭਾਈ ਸਾਹਿਬ ਭਾਈ ਤਖ਼ਤ ਸਿੰਘ ਜੀ 'ਜ਼ਿੰਦਾ ਸ਼ਹੀਦ'*, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ, 2003.

ਨਾਭਾ, ਕਾਨ੍ਹ ਸਿੰਘ, ਭਾਈ, *ਮਹਾਨ ਕੋਸ਼*, ਨੈਸ਼ਨਲ ਬੁੱਕ ਸ਼ਾਪ, ਦਿੱਲੀ, 1990 (ਰੀਪ੍ਰਿੰਟ)।

ਪਦਮ, ਪਿਆਰਾ ਸਿੰਘ, *ਸੰਖੇਪ ਸਿੱਖ ਇਤਿਹਾਸ*, ਕਲਮ ਮੰਦਿਰ, ਪਟਿਆਲਾ, ਦੂਜੀ ਛਾਪ, 1979.

ਪਰਮਿੰਦਰ ਸਿੰਘ, ਡਾ., *ਸਿੰਘ ਸਭਾ ਲਹਿਰ ਦੀ ਪੰਜਾਬੀ ਸਾਹਿਤ ਨੂੰ ਦੇਣ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1987.

ਪ੍ਰੀਤਮ ਸਿੰਘ, ਐਮ.ਏ., *ਦਲਿਤ ਸਿੱਖ ਪੰਥ ਦੇ ਰਾਖੇ* (ਪ੍ਰਕਾਸ਼ਨ ਅਤੇ ਸਾਲ ਨਹੀਂ ਦਿੱਤਾ)।

ਪ੍ਰੀਤਮ ਸਿੰਘ, ਪ੍ਰੋ., *ਕੱਚੀਆਂ ਪੱਕੀਆਂ ਦੇ ਭਾਅ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪਹਿਲੀ ਵਾਰ 2002.

ਬਲਬੀਰ ਸਿੰਘ, ਡਾ., *ਸ੍ਰੀ 'ਚਰਣ ਹਰਿ' ਵਿਸਥਾਰ*, ਸੈਂਚੀ ੧ ਅਤੇ ੨, ਖ਼ਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ।

ਬਿਜਲੀ, ਗੁਰਨਾਮ ਸਿੰਘ, *ਗਿਆਨੀ ਦਿੱਤ ਸਿੰਘ*, ਤਰਕ ਪਬਲੀਕੇਸ਼ਨ, ਮਲੇਰਕੋਟਲਾ, 2001.

ਰੂਪ ਸਿੰਘ (ਸੰਪਾ.), *ਪ੍ਰਮੁੱਖ ਸਿੱਖ ਸ਼ਖ਼ਸੀਅਤਾਂ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ।

ਲਾਲ ਸਿੰਘ, ਗਯਾਨੀ, (ਸੰਗ੍ਰਹਿ ਕਰਤਾ), *ਨੀਤੀ ਗੁਲਦਸਤਾ* ।

## English Books

Arya, Krishan Singh & Shastri, P.D., *Swami Dayananada Saraswati,* Manohar, 1987.

Barrier, N. Gerald, *The Sikhs and Their Literature,* Manohar Book Shop, Delhi, 1970.

Bhagat Lakshman Singh, *Autobiography* (editor : Ganda Singh), The Sikh Cultural Centre, Calcutta, 1965.

Daljeet Singh & Kharak Singh (editors), *Sikhism : Its Philosophy and History,* Institute of Sikh Studies, S.A.S. Nagar, 1996.

Dhillon, G.S., Dr., *Insights into Sikh Religion and History,* Singh & Singh Publishers, Chandigarh.

Gopal Singh, Dr., *A History of the Sikh People* (1469-1978), World Sikh University Press, New Delhi.

Grewal, J.S., *The Sikhs of the Punjab,* Cambridge University, Reprinted 1995.

Harbans Singh, *Heritage of the Sikhs,* Manohar, New Delhi, 1985.

Kenneth, W. Jones, *Socio-Religious Reform Movements in British India,* Cambridge University, 1994.

Khushwant Singh, *How the Sikhs Lost Their Kingdom,* UBSPD, New Delhi, 1996.

Lajpat Rai, *History of the Arya Samaj,* Orient Longmans, 1967.

Oberoi, Harjot, *The Construction of Religious Boundaries,* Oxford University Press, New Delhi, 1997.

Sekhon, Sant Singh & Duggal, Kartar Singh, *A History of Punjabi Literature,* Sahitya Akadmi, New Delhi, 1992.

*The Collected Works of Lala Lajpat Rai* (Chief Editor : B.R. Nanada), Manohar, New Delhi, 2003.

*Encyclopaedia of Sikhism,* Punjabi University, Patiala, 1995.

*The Punjab Past and Present,* Vol. VI, Part I, April 1973, Serial No. 13.

## ਪੱਤ੍ਰਿਕਾਵਾਂ

*ਸਾਡਾ ਵਿਰਸਾ ਸਾਡਾ ਗੌਰਵ*, ਅੰਕ ਸਤੰਬਰ 2001.

*ਸਿੱਖ ਫੁਲਵਾੜੀ*, ਲੁਧਿਆਣਾ, ਵਿਸ਼ੇਸ਼ ਅੰਕ ਗਿਆਨੀ ਦਿੱਤ ਸਿੰਘ ਜੀ, ਸਤੰਬਰ 2001.

*ਸਿੱਖ ਵਿਰਸਾ*, ਕੈਨੇਡਾ।

*ਸਿੰਘ ਸਭਾ ਪੱਤ੍ਰਿਕਾ*, ਅੰਮ੍ਰਿਤਸਰ, ਪਟਿਆਲਾ-ਸੈਮੀਨਾਰ ਅੰਕ, ਜਨਵਰੀ 1974.

*ਸਿੰਘ ਸਭਾ ਪੱਤ੍ਰਿਕਾ*, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਚੰਡੀਗੜ੍ਹ, ਅੰਕ 1-2, ਮਈ 1987.

*ਸਿੰਘ ਸਭਾ ਪੱਤ੍ਰਿਕਾ*, "ਜੀਵਨ ਅਤੇ ਰਚਨਾ ਭਾ.ਸਾ. ਦਿੱਤ ਸਿੰਘ ਗਿਆਨੀ", ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਚੰਡੀਗੜ੍ਹ, ਅੰਕ 6, ਸਤੰਬਰ 1990, 'ਸਪਲੀਮੈਂਟ'।

ਸੋਮਲ, ਕਰਨੈਲ ਸਿੰਘ, ਡਾ., *ਗਿਆਨੀ ਦਿੱਤ ਸਿੰਘ: ਜੀਵਨ ਤੇ ਕਰਨੀ*, ਸਤੰਬਰ 2001, ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:), ਕਜਹੇੜੀ (ਚੰਡੀਗੜ੍ਹ)।

"ਗਿਆਨ ਖੜਗ ਦੇ ਧਾਰਨੀ ਗਿਆਨੀ ਦਿੱਤ ਸਿੰਘ ਜੀ", ਕਿਤਾਬਚਾ *ਸਿੰਘ ਸਭਾ ਲਹਿਰ*, ਸਿੱਖ ਮਿਸ਼ਨਰੀ ਕਾਲਜ (ਰਜਿ.), ਲੁਧਿਆਣਾ।

ਗੁਰਦਿੱਤ ਸਿੰਘ, ਗਿਆਨੀ, *ਗਿਆਨੀ ਦਿੱਤ ਸਿੰਘ ਜੀ ਦੀ ਅਦੁੱਤੀ ਸ਼ਖ਼ਸੀਅਤ*, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਚੰਡੀਗੜ੍ਹ।

*ਗੁਰਮਤਿ ਪ੍ਰਕਾਸ਼*, ਅਗਸਤ 2001.

*ਜਾਗ੍ਰਤੀ*, ਮਈ 1977.

## ਅਖ਼ਬਾਰ

*ਖ਼ਾਲਸਾ ਅਖ਼ਬਾਰ*, ਲਾਹੌਰ, ਈਸਵੀ ਸੰਨ 1887—ਅੰਕ 46, 49, 50, 52, 1 ਤੋਂ 9, 15 ਤੋਂ 18, 20 ਤੋਂ 23, 25 ਤੋਂ 27, 29 ਤੋਂ 31 (ਅਪ੍ਰੈਲ ਤੋਂ ਦਸੰਬਰ ਦੇ ਵਿਚਕਾਰਲੇ ਅਰਸੇ ਦੇ)।

—, ਈਸਵੀ ਸੰਨ 1888—ਅੰਕ 2 ਤੋਂ 14, 16, 17, 19, 20, 28, 29, 32, 34, 35, 43, 48 ਤੋਂ 51 (ਜਨਵਰੀ ਤੋਂ ਦਸੰਬਰ ਦੇ ਵਿਚਕਾਰਲੇ ਅਰਸੇ ਦੇ)।

—, ਈਸਵੀ ਸੰਨ 1889—ਅੰਕ 1 ਤੋਂ 28, 30 ਤੋਂ 33, 36 ਤੋਂ 42 (ਜਨਵਰੀ ਤੋਂ ਸਤੰਬਰ ਦੇ ਵਿਚਕਾਰਲੇ ਅਰਸੇ ਦੇ)।

—, ਈਸਵੀ ਸੰਨ 1893—ਅੰਕ 1-20, 22, 24, 25 (ਮਈ ਤੋਂ ਅਕਤੂਬਰ ਦੇ ਵਿਚਕਾਰਲੇ ਅਰਸੇ ਦੇ)।

—, ਈਸਵੀ ਸੰਨ 1894—ਅੰਕ 37, 38, 40 (ਜਨਵਰੀ 8, 15, 29)।

—, ਈਸਵੀ ਸੰਨ 1899—ਅੰਕ 2, 3, 15-21, 24 ਤੋਂ 28, 30 ਤੋਂ 35 (ਜੂਨ ਤੋਂ ਅਕਤੂਬਰ ਦੇ ਵਿਚਕਾਰਲੇ ਅਰਸੇ ਦੇ)।

—, ਈਸਵੀ ਸੰਨ 1900—ਅੰਕ 36, 38 ਤੋਂ 52 (ਜਨਵਰੀ ਤੋਂ ਦਸੰਬਰ ਦੇ ਵਿਚਕਾਰਲੇ ਅਰਸੇ ਦੇ)।

—, ਈਸਵੀ ਸੰਨ 1901 (3 ਮਈ, 1901 ਤੋਂ 18 ਅਕਤੂਬਰ, 1901 ਦੇ ਸਾਰੇ ਅੰਕ)

*ਖ਼ਾਲਸਾ ਸਮਾਚਾਰ*, ਅੰਮ੍ਰਿਤਸਰ, ਈਸਵੀ ਸੰਨ 1901—ਅੰਕ 43-47 (ਸਤੰਬਰ 11, 23, 25, ਅਕਤੂਬਰ, 2, 9)।

*ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ, 6 ਸਤੰਬਰ, 1979; 19 ਮਾਰਚ, 2002; 30 ਜੂਨ, 2002; 14 ਨਵੰਬਰ, 2004; 22 ਜੂਨ, 2005.

## ਪਰਚੇ

ਗੁਰਤਰਨ ਸਿੰਘ, ਡਾ., "ਗਿਆਨੀ ਦਿੱਤ ਸਿੰਘ: ਪੰਥ ਦੇ ਅੰਦਰੂਨੀ ਤੇ ਬਾਹਰੀ ਸੰਕਟ"।

ਢਿੱਲੋਂ, ਬਲਵੰਤ ਸਿੰਘ, ਡਾ., "ਗਿਆਨੀ ਦਿੱਤ ਸਿੰਘ ਤੇ ਸਮਕਾਲੀਨ ਮੁੱਦੇ"।

ਮਹਿਬੂਬ, ਹਰਿੰਦਰ ਸਿੰਘ, "ਗਿਆਨੀ ਦਿੱਤ ਸਿੰਘ ਦੀਆਂ ਰਚਨਾਵਾਂ ਦੀ ਪਿਛਲੇ ਅਤੇ ਅਜੋਕੇ ਸਮੇਂ ਵਿਚ ਸਾਰਥਕਤਾ"।

[ਇਹ ਤਿੰਨੇ ਪਰਚੇ ਮਾਤਾ ਗੁਜਰੀ ਕਾਲਜ, ਫ਼ਤਹਿਗੜ੍ਹ ਸਾਹਿਬ ਵਿਖੇ 17-8-2002 ਨੂੰ ਭਾਈ ਦਿੱਤ ਸਿੰਘ ਬਾਰੇ ਹੋਏ ਸੈਮੀਨਾਰ ਵਿਚ ਪੜ੍ਹੇ ਗਏ।]